

# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

[ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ - ਜਿਲਦ ੭]

ਕਵੀ ਚੂੜਾਮਣੀ ਭਾਈ ਸੰਤੋਖ ਸਿੰਘ ਜੀ

ਕ੍ਰਿਤ

## ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

ਜਿਲਦ ਸਤਵੀਂ

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

[ਚਾਲੂ ਚਉਥੀ ਰਾਸਿ ਮੁੱਕੀ ਤੇ ਪੰਜਵੀਂ ਸਾਰੀ]

ਮੰਗਲਾਂ ਦੀ ਭਾਵਾਰਥ ਪ੍ਰਕਾਸ਼ਨੀ ਟੀਕਾ

ਅਤੇ ਸ਼ੇਸ਼

ਪ੍ਰਯਾਵਾਂ ਤੇ ਉੱਧਾਰਾਂ ਸਮੇਤ ।

ਸੰਪਾਦਿਤ:-

ਪਦਮ ਭੂਸ਼ਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ

ਭਾਸ਼ਾ ਵਿਭਾਗ, ਪੰਜਾਬ

**SRI GUR PARTAP SURAJ GRANTH VOL. VII** (in Punjabi)

**Kavi Churamani Bhai Santokh Singh**
**Editor : Bhai Vir Singh**

ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਜਿਲਦ ਸਤਵੀਂ

ਕਵੀ ਚੂੜਾਮਣੀ ਭਾਈ ਸੰਤੋਖ ਸਿੰਘ ਜੀ

ਸੰਪਾਦਕ : ਭਾਈ ਵੀਰ ਸਿੰਘ

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

## ਜਿਲਦ ਸਤਵੀਂ



ਪਹਿਲੀ ਐਡੀਸ਼ਨ : 1990
ਦੂਜੀ ਐਡੀਸ਼ਨ : 2011
ਕਾਪੀਆਂ : 5000
ਕੀਮਤ : 218/- ਰੁਪਏ

1120 - ਹ.ਪੁ. - 1576

ਪ੍ਰਕਾਸ਼ਕ : ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ
ਛਾਪਕ : ਚੇਤਨਾ ਪ੍ਰਿੰਟਿੰਗ ਪ੍ਰੈਸ, ਸ਼ਾਪ ਨੰ: 107, ਬਡਹੇੜੀ, ਸੈਕਟਰ 41-ਡੀ, ਚੰਡੀਗੜ੍ਹ
ਰਾਹੀਂ : ਕੰਟਰੋਲਰ, ਛਪਾਈ ਤੇ ਸਟੇਸ਼ਨਰੀ ਵਿਭਾਗ, ਪੰਜਾਬ

# ਸੂਚੀ ਪੱਤ੍ਰ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ ਜਿਲਦ ੭

## ੧੯. [ਚੰਦੂ ਦੀ ਪ੍ਰਿਥੀਏ ਨੂੰ ਚਿੱਠੀ]।

ਦੋਹਰਾ ॥ ਪਹੁੰਚੀ ਕੇਤਿਕ ਦਯੋਸ ਮਹਿਂ ਸੁਧਿ ਸਤਿਗੁਰੂ ਕੇ ਪਾਸ। ਮਿਲਿ ਸੰਗਤਿ ਉਤਸਵ ਕੀਯੋ ਦੁਸ਼ਟ ਮਹਾਂ ਲਖਿ ਨਾਸ਼॥੧॥ਪੰਚਾਂਮ੍ਰਿਤ ਕਰਿਵਾਇ ਘਨੇਰਾ।ਸਤਿਗੁਰ ਕੋ ਜਸ ਕਰਹਿ ਉਚੇਰਾ।ਬਾਰਿ ਬਾਰਿ ਸੋ ਸ਼ਬਦ ਪਠੰਤਿ। ਜਿਸ ਤੇ ਸੁਲਹੀ ਮਰਨੋ ਦ੍ਰਿਖੰਤਿ॥੨॥ਧੀਰਜ ਧਾਰਿ ਭਰੋਸਾ ਕਰਿਹੀ। ਲਘੁ ਬਿਸਾਲ ਕਹਿ ਸ੍ਰੀਗੁਰੁ ਪੂਰਿਹੀ[1]। 'ਬਡੇ ਦੁਸ਼ਟ ਕੇ ਭਯੋ ਬਿਨਾਸ਼। ਹੁਇ ਨਿਚਿੰਤ ਭੋਗਹੁ ਸੁਖ ਰਾਸਿ॥੩॥ ਧੰਨ ਧੰਨ ਸ੍ਰੀ ਅਰਜਨ ਗੁਰੂ। ਬਾਕ ਸਿੰਘ ਜਿਨਕੇ ਰਿਪੁ ਰੂਰੂ[2]। ਬ੍ਰਹਮ ਅਸਤ੍ਰ ਸਮ ਜਥਾ ਕਹੰਤੇ[3]। ਕੋਟਿ ਜਤਨ ਤੇ ਬਚਹਿ ਨ, ਹੰਤੇ' ॥੪॥ ਜਬਿ ਤੇ ਸੁਲਹੀ ਜਰ ਮਰਿ ਗਯੋ।ਚਿੰਤੋਦਧਿ ਮਹਿ ਪ੍ਰਿਥੀਆ ਭਯੋ।ਗਟੀ ਅਨੇਕ ਉਤਾਰ ਚਢਾਵਹਿ।ਨਿਸ ਬਾਸੁਰ ਝੁਰਤਿ ਦੁਖ ਪਾਵਹਿ॥੫॥—ਹੁਤੋ ਅਲੰਬ ਸੈਲਸਮ[4] ਮੋਰਾ। ਭਾਵੀ ਬੱਜ੍ਰ[5] ਅਚਾਨਕ ਫੋਰਾ। ਜਿਸ ਨੇ ਮੇਰੋ ਮਾਨ ਬਧਾਯੋ। ਗ੍ਰਾਮ ਸ਼ਾਹੁ ਤੇ ਕਹਿ ਦਿਲਵਾਯੋ॥੬॥ ਸਦਾ ਚਹਤਿ ਰਹਿ ਕਰਿਬੋ ਆਛੈ[6]।ਮੈਂ ਤਿਸ ਤੇ ਨਿਤ ਨਿਜ ਹਿਤ ਬਾਂਛੈਂ[7]। ਜਿਸ ਅਲੰਬ ਹੌਂ ਸਦਾ ਸੁਖਾਰੋ।ਕਰਤਿ ਪ੍ਰਤੀਖਨ ਅਨੁਜ ਸੰਘਾਰੋਂ॥੭॥ਸ਼ਾਹੁ ਸਭਾ ਸਭਿ ਅਪਨੀ ਜਾਨਤਿ।ਇਸ ਬੈਠੇ ਪਿਖਿ ਬੁਰਾ ਨ ਠਾਨਤਿ[8]।ਸ਼ੱਤ੍ਰ ਕੇ ਘਰ ਸ਼ਾਦੀ ਹੋਵੈ। ਮੁਝ ਤੇ ਅਬਹਿ ਤ੍ਰਾਸ ਕੋ ਖੋਵੈ॥੮॥ਅਪਨੀ ਅਜ਼ਮਤਿ ਨਰਨ ਜਨਾਵੈ। ਕਹਿ ਕਹਿ ਸੰਗਤਿ ਤੇ ਪੁਜਵਾਵੈ। ਤਿਸ ਕੋ ਸੁਤ ਲੇ ਗੁਰੁਤਾ ਗਾਦੀ।ਮਨ ਭਾਵਤਿ ਲਖਿ ਠਾਨਹਿ ਸ਼ਾਦੀ॥੯॥ਮਿਹਰਵਾਨ ਮਮ ਸੁਤ ਕਜਾ ਕਰੈ।ਹੇਰਿ ਸ਼ਰੀਕਨਿ ਕੋ ਦੁਖ ਭਰੈ।ਬਿਪਦਾ ਪਰੀ ਆਨਿ ਕਰਿ ਮੋਹੀ। ਅਬਿ ਮਮ ਕੌਨ ਆਸਰੋ ਹੋਹੀ॥੧੦॥ਨਹੀਂ ਸ਼ਰੀਕਨਿ ਕੋ ਬਿੱਸ੍ਵਾਸ। ਸੁਲਹੀ ਸਮ ਛਿਨ ਮਹਿਂ ਹੁਇ ਨਾਸ਼। ਮੁਝ ਪਾਛੇ ਸੁਤ ਹੋਇ ਇਕੇਲਾ। ਕਿਸ ਕੇ ਰਹੈ ਅਲੰਬ ਸੁਹੇਲਾ॥੧੧॥ਅਪਰ ਉਪਾਇ ਬਨਤਿ ਨਹਿਂ ਕੋਈ।ਇਕ ਚੰਦੂ ਅਰਜਨ ਰਿਪੁ ਹੋਈ।ਤਿਸ ਦਿਵਾਨ ਸੋਂ ਕੌਨ ਮਿਲਾਵੈ।ਕਹਿ ਗੁਰ[9],ਮੇਰੋ ਸੁਜਸੁ

---

[1]ਸ਼੍ਰੀ ਅੰਮ੍ਰਿਤਸਰ ਦਾ ਛੋਟਾ ਬੜਾ ਕਹਿੰਦਾ ਹੈ। [2]ਜਿਨ੍ਹਾਂ ਦੇ ਬਚਨ ਸ਼ੇਰ ਰੂਪ ਹਨ ਸ਼ੱਤ੍ਰ ਰੂਪ ਮ੍ਰਿਗਾਂ ਲਈ। [3]ਜਿਵੇਂ ਬ੍ਰਹਮ ਅਸਤ੍ਰ ਹੋਵੇ ਉਸਦੇ ਸਮਾਨ ਬਚਨ ਕਹਿੰਦੇ ਹਨ। [4]ਪਹਾੜ ਜੇਡਾ। [5]ਭਾਵੀ ਰੂਪ ਬੱਜਰ ਨੇ। [6]ਭਲਾ ਕਰਨਾ ਚਾਹੁੰਦਾ ਰਹਿੰਦਾ ਸੀ। [7]ਆਪਣਾ ਲਾਭ ਚਾਹੁੰਦਾ ਸਾਂ। [8]ਇਸਨੂੰ ਬੈਠਾ ਵੇਖਿ ਮੇਰਾ ਕੋਈ ਬੁਰਾ ਨਹੀਂ ਸੀ ਕਰ ਸਕਦਾ। [9](ਮੈਨੂੰ) ਗੁਰੂ ਕਹਿਕੇ।

ਸੁਨਾਵੈ॥੧੨॥ ਜਿਸ ਤੇ ਅਦਬ ਸਾਥ ਮੁਹਿ ਮਿਲੇ। ਕਰੌਂ ਫਿਨਾਰੀ ਦਿੱਲੀ ਚਲੇ।ਤਿਸ ਕੋ ਲੇ ਅਲੈਬ ਮੈ ਰਹੌਂ। ਅਨੁਜ ਸਿੰਘਾਰਗਨਿ ਕੀ ਬਿਧਿ ਕਹੌਂ—॥੧੩॥ਇੱਤਯਾਦਿਕ ਨਿਤ ਗਟੀ ਗਿਨੰਤਾ।ਸਿਮਰਿ ਸਿਮਰਿ ਸੂਲਹੀ ਪਛੁਤੰਤਾ। —ਅਬਿ ਗਮਨਤਿ ਹੀ ਰਿਪੁ ਗਹਿ ਲੇਤੋ। ਕਰਿ ਕੈ ਕੈਦ ਮਾਰਿ ਪੁਨ ਦੇਤੋ ॥੧੪॥ਸੋ ਨਹਿ ਭਯੋ ਆਪ ਮਰਿ ਗਯੋ।ਭਾਵੀ ਆਇ ਅਚਾਨਕ ਹਯੋ[1]—।ਉਤ ਚੰਦੂ ਦੁਖੀਆ ਪਛੁਤਾਵੈ। ਦੇਖਹਿ ਸੁਤਾ ਬਦਨ ਮੁਰਝਾਵੈ ॥੧੫॥ ਇਤਨੇ ਮਹਿੰ ਸੁਧਿ ਕਿਸੇ ਸੁਨਾਈ। 'ਹਰਿ ਗੁਵਿੰਦ ਲਿਯ ਬਯਾਹ ਕਿਥਾਂਈ। ਦਰਬ ਬ੍ਰਿੰਦ ਖਰਚਯੋ ਤਿਹ ਸਮੇ।ਚਹੁੰ ਦਿਸ਼ਿ ਕੇ ਨਰ ਅਨਗਨ ਨਮੈ[2]'।੧੬।ਸੁਨਤਿ ਮਨੋ ਕਿਨ ਬਰਛੀ ਮਾਰੀ। ਮੁਖ ਅਛਾਦ ਪੌਢਯੋ ਤਿਸ ਬਾਰੀ। ਚਿਤਵਤਿ —ਤਨਿਯਾ ਰਹੀ ਕੁਮਾਰੀ। ਜਾਤਿ ਬਿਖੈ ਪਤਿ ਗਈ ਹਮਾਰੀ ॥੧੭॥ ਨਾਤਾ ਹਟਯੋ ਨ ਲੈਹੈ ਕੋਈ*।ਮੁਸ਼ਕਲ ਆਨਿ ਮੋਹਿ ਕਹੁ ਹੋਈ। ਤਨੀਆ ਦੁਖ ਦੇਖਨਿ ਤੇ ਆਛੋ। ਪ੍ਰਾਨ ਹਾਨ ਅਪਨੇ ਕੋ ਬਾਂਛੋ।੧੮॥ਧਿਕ ਜੀਵਨ ਮੇਰੋ ਜਗ ਮਾਂਹੀ।ਜਿਸ ਤਨੀਆ ਪਤਿ ਪ੍ਰਾਪਤਿ ਨਾਂਹੀ।ਨਾਤਾ ਫੇਰਯੋ ਰਹਯੋ ਸੁਖਾਰੋ। ਸੋ ਮੁਝ ਤੇ ਨਹਿ ਗਯੋ ਸੰਘਾਰੋ ॥੧੯॥ ਸ਼ਾਹੁ ਦਿਵਾਨ ਹੁਕਮ ਮਮ ਚਲੈ। ਲੋਕ ਹਜ਼ਾਰੋਂ ਮੋਕਹੁ ਮਿਲੈਂ। ਜਿਸ ਨੇ ਤ੍ਰਾਸ ਤਨਕ ਨਹੀਂ ਮਾਨਾ। ਮੈ ਨ ਤਿਦਾਰਕ ਤਿਸ ਸੌਂ ਠਾਨਾ[3]॥੨੦॥ ਪ੍ਰਿਥੀਆ ਭ੍ਰਾਤ ਬਡੇਰੋ ਅਹੈ।ਕੋਠੇ ਗ੍ਰਾਮ ਸੁਨਯੋ ਸੋ ਰਹੈ। ਲਿਖਯੋ ਪਟਾ ਮੈਂ, ਦੀਨੋ ਜਬੈ[4]। ਤਿਸ ਕੌ ਤ੍ਰਾਸਦ ਲਿਖਿ ਹੌਂ ਅਬੈ[5] ॥੨੧॥ ਅਨੁਜ ਆਪਨੇ ਕੌ ਸਮੁਝਾਵੈ। ਨਾਂਹਿ ਤ ਕੋਠਾ ਗ੍ਰਾਮ ਛਿਨਾਵੈਂ[6]।ਦੇਉਂ ਬਿਗਾਰ ਕਾਰ ਮੈਂ ਸਾਰੋ। ਸਹਤ ਕੁਟੰਬ ਗਹੌਂ ਦੁਖ ਭਾਰੋ[7]॥੨੨॥ ਨਿਰਭੈ ਕੀਨਿ ਅਨਾਦਰ ਮੇਰਾ। ਕਹਿ ਸ ਕਠੋਰ ਬਿੱਪ੍ਰ ਕੋ ਮੇਰਾ—। ਲਿਖੀ ਪੱਤ੍ਰਿਕਾ ਅਪਨੋ ਜੋਰਾ।'ਅਬ ਲਗਿ ਕਹੌਂ ਹਾਥ ਮੈ ਜੋਰਾ[8]॥੨੩॥ਨਾਤਾ ਮੋਰ ਸੁਤਾ ਨਹਿੰ ਮੋਰਿ[9]।ਯਾਂ ਤੇ ਕਹੌਂ ਨਿਹੋਰ ਨਿਹੋਰ[10]।ਅਬਿ ਲਗਿ ਮੈਂ ਕੁਛ ਨਹਿੰ ਨ ਬਿਗਾਰਾ।ਹੋਵੈ ਗੋ ਸਨਬੰਧ ਬਿਚਾਰਾ[11]'॥੨੪॥ਇੱਤਯਾਦਿਕ ਲਿਖਿ ਕਰਿ ਪਠਿ ਪਾਤੀ। ਨਿਸ ਦਿਨ ਦੁਖ ਤੇ ਸੁਲਗਤਿ ਛਾਤੀ। ਚਲਿ ਦਿੱਲੀ

---

[1]ਨਾਸ਼ ਕੀਤਾ। [2]ਨਮਸਕਾਰ ਕਰਦੇ ਹਨ। [3]ਤਿਸਦਾ ਪ੍ਰਬੰਧ ਨਾ ਕੀਤਾ, [ਅ:,ਤਦਾਰਕ]। [4]ਜਦ (ਪਾਤਸ਼ਾਹ ਨੇ ਗ੍ਰਾਮ) ਦਿੱਤਾ ਸੀ। [5]ਭਾਵ ਪ੍ਰਿਥੀਏ ਨੂੰ ਭੈ ਦੇ ਕੇ ਹੁਣ ਲਿਖਦਾ ਹਾਂ। [6]ਖੁਹਾ ਲਵੇਗਾ। [7]ਭਾਰੀ ਦੁੱਖ (ਦੇਕੇ)। [8]ਜੋੜਕੇ। [9]ਮੇਰੀ ਪੁੱਤ੍ਰੀ ਦਾ ਸਾਕ ਨਾ ਮੋੜੇ। [10]ਸੋਨਤੀ ਕਰਕੇ। [11](ਇਹ ਮੈਂ) ਵਿਚਾਰਿਆ ਹੈ।

*ਇਹ ਗਲ ਕੁਛ ਵਾਧੂ ਜੇਹੀ ਹੈ। ਮੰਗਾਂ ਛੁਟੀਆਂ ਹੋਰਥੇ ਮੰਗ ਹੋ ਜਾਂਦੀਆਂ ਹਨ।

ਤੇ ਤਬਿ ਹਲਕਾਰਾ। ਆਯਹੁ ਕੋਠੇ ਗਰਾਮ ਮਝਾਰਾ॥੨੫॥ ਪ੍ਰਿਥੀਆ ਬੈਠਯੋ ਜਾਇ ਨਿਹਾਰਯੋ। ਹੁਤੋ ਪੱਤ੍ਰ ਤਿਸ ਆਗੇ ਡਾਰਯੋ। ਪਠਿ ਕੈ ਹਰਖ ਕਸ਼ਟ ਜੁਗ ਧਾਰੇ। ਪੁਨਹਿ ਬਾਕ ਭਾਖੇ ਹਲਕਾਰੇ ॥੨੬॥'ਤੁਮ ਕਿਮ ਬੈਠਿ ਰਹੇ ਸੁਖ ਮਾਨੇ?।ਸ਼ਾਹੁ ਦਿਵਾਨ ਬੈਰਿ ਕੋ ਠਾਨੇ। ਨਹਿੰ ਅਪਨੋ ਤੁਮ ਜੀਵਨਿ ਚਾਹਾ। ਜਿਸਕੋ ਹੁਕਮ ਦੇਸ਼ ਕੇ ਮਾਹਾ॥੨੭॥ ਸੁਪਤੋ ਕਿਮ ਨਿਚਿੰਤ ਹਠਿ ਕਰਿ ਕੈ। ਝੋਰੀ ਮਹਿ ਬਿਖਧਰ[੧] ਕੋ ਧਰਿ ਕੈ। ਅਬਿ ਲਗਿ ਲਖੋ ਸਬੰਧ ਬਨੇ ਹੈ। ਨਤੁ ਪਤਿਸ਼ਾਹੁ ਸੁਨਾਇ ਗਹੇ ਹੈਂ[੨] ॥੨੮॥ ਕਿਸ ਕੇ ਬਲ ਅਲੰਬ ਕੋ ਲੀਏ। ਬੈਠੇ ਬਿਨਾ ਤ੍ਰਾਸ ਕਰਿ ਹੀਏ[੩]'। ਸੁਨਿ ਪ੍ਰਿਥੀਏ ਡਰੁ ਕੀਨਿ ਘਨੇਰਾ।–ਬਿਗਰ ਨ ਜਾਇ ਅਨੁਜ ਸੰਗ ਮੇਰਾ[੪]॥੨੯॥ਮੈਂ ਅਤਿ ਬੁਰਾ ਕੀਨਿ ਬਿਲਮਾਯੋ। ਅ-ਪਨਿ ਦ੍ਵੈਸ਼ ਕੋ ਨਹੀਂ ਲਖਾਯੋ।ਭ੍ਰਾਤਾ ਜਾਨਿ ਗਹੈ ਜਬਿ ਆਈ।ਪੁਤਿ ਬਿਗਾਰੇ ਕਯਾ ਬਨਹਿ ਉਪਾਈ॥੩੦॥ਚੰਦੂ ਸੰਗ ਬੈਰ ਤਿਸ ਕੇਰਾ[੫]। ਇਸ ਮਹਿ ਭਲਾ ਭਯੋ ਅਤਿ ਮੇਰਾ। ਤਊ ਜਨਾਏ ਬਿਨ ਨਿਜ ਦ੍ਵੈਖ। ਮੋ ਕਹੁ ਬੁਰਾ ਬਨਹਿ ਸੁ ਵਿਸ਼ੇਖ–॥੩੧॥ਇਮ ਬਿਚਾਰ ਚਾਰ[੬] ਜੁ ਸਨਮਾਨਾ। ਦੀਨ[੭] ਬਾਕ ਤਿਹ ਸਾਥ ਬਖਾਨਾ।'ਜਿਨ ਚੰਦੂ ਕੇ ਸੰਗ ਬਿਗਾਰੀ। ਸੋ ਤੋ ਮੋਰ ਸ਼ੱਤ੍ਰ ਹੈ ਭਾਰੀ॥੩੨॥ ਜੋ ਤਿਹ ਸੰਗ ਕਰਨਿ ਕੁਛ ਚਾਹੋ।ਬਨੌਂ ਸਹਾਇਕ ਸਦਾ ਉਮਾਹੋਂ। ਮੋਕਹੁ ਇਸ਼ਟ[੮] ਹਤਨਿ ਤਿਸ ਕੇਰਾ।ਇਸ ਬਿਧਿ ਦੇਹੁ ਸੰਦੇਸਾ ਮੇਰਾ॥੩੩॥ ਜਿਸ ਦਿਨ ਗਹਹੁ ਕਿ ਮਾਰਉ ਤਾਂਹਿ। ਉਤਸਵ ਕਰੌਂ ਅਪਨਿ ਘਰ ਮਾਂਹਿ। ਮੈਂ ਚਾਹਤਿ ਹੌਂ ਨਿਤਪ੍ਰਤਿ ਮਾਰਾ।ਨਹੀਂ ਪਰੰਤੁ ਚਲਹਿ ਮਮ ਚਾਰਾ॥੩੪॥ ਮੈਂ ਪਿਤ ਕੋ ਸੁਤ ਅਹੌਂ ਬਡੇਰਾ।ਸਭਿ ਤੇ ਲਘੁ ਸੋ ਲਖਹੁ ਖੁਟੇਰਾ।ਬਲ ਛਲ ਕਰਿ ਸਭਿ ਵਸਤੁ ਸੰਭਾਰੀ।ਬਨਿ ਬੈਠਯੋ ਆਪੇ ਅਧਿਕਾਰੀ ॥੩੫॥ਚਹੁੰ ਦਿਸ਼ ਕੇ ਨਰ ਦਰਬ ਚਢਾਵੈਂ।ਭਯੋ ਧਨੀ ਬਹੁ, ਉਰ ਗਰਬਾਵੈ। ਛੀਨ ਲੀਨਿ ਮੋਹੋਂ ਅਧਿਕਾਰਾ। ਪਿਤ ਪੁਰਿ ਤੇ ਕਹਿ ਵਹਿਰ ਨਿਕਾਰਾ॥੩੬॥ਤੁਮ ਸਮ ਨੇ ਮੁਹਿ ਸ਼ਾਹੁ ਮਿਲਾਵਾ। ਏਕ ਗ੍ਰਾਮ ਤਬਿ ਤਿਸ ਤੇ ਪਾਵਾ। ਸਾਥ ਗਰੀਬੀ ਕਰੌਂ ਗੁਜ਼ਾਰਾ।ਲਖਿ ਮੁਝ ਅਪਨੋ ਕੀਜਹਿ ਪਜਾਰਾ ॥੩੭॥ਹਮ ਤੋ ਤੁਮਰੇ ਨਿਤ ਅਨੁਸਾਰੇ।ਤਿਹ ਭ੍ਰਾਤਾ ਲਖਿ ਦਿਹੁ ਨ ਬਿਗਾਰੇ[੯]। ਮਿਹਰਵਾਨਗੀ ਹਮ ਪਰ

[੧]ਸਰਪ। [੨]ਫੜਾ ਹੋਵੇਗਾ। [੩]ਹਿਰਦੇ ਵਿੱਚ। [੪]ਛੋਟੇ ਭਾਈ ਪਿੱਛੇ ਮੇਰੇ ਨਾਲ ਬੀ ਨਾ ਵਿਗੜ ਜਾਵੇ (ਚੰਦੂ)। [੫]ਚੰਦੂ ਦਾ ਤਿਸ (ਗੁਰੂ ਅਰਜਨ ਜੀ) ਨਾਲ ਵੈਰ ਹੈ। [੬]ਹਲਕਾਰੇ ਨੂੰ। [੭]ਨਿੰਮ੍ਰਤਾ ਦੇ। [੮]ਇਸ਼ਟ=ਵਾਂਛਤ, ਭਾਵ ਮੇਰੇ ਮਨ ਦੀ ਮੁਰਾਦ ਹੈ। [੯]ਭਾਵ, ਉਸਦਾ ਭਿਰਾ ਸਮਝਕੇ ਮੇਰਾ ਨੁਕਸਾਨ ਨਾ ਕਰਨਾ।

ਕਰੀਏ।ਨਿਜ ਸ਼ੱਤ੍ਰੁ ਕੋ ਪਕਰਿ ਸਿੰਘਰੀਏ' ॥੩੮॥ਇੱਤਯਾਦਿਕ ਲਿਖਿ ਕੈ, ਹਲਕਾਰੇ। ਕੁਛੁਕ ਦਰਬ ਦੇ ਆਦਰ ਧਾਰੇ।ਖਾਨ ਪਾਨ ਆਛੇ ਕਰਿਵਾਇ। ਗੁਰੂ ਦ੍ਵੈਸ਼ ਕੋ ਬਹੁ ਸਮੁਝਾਇ ॥੩੯॥ਚਾਰ' ਬਿਸਰਜਨ ਕਰਯੋ ਅਨੰਦੇ। ਜਾਨਯੋ–ਅਬਿਹੈ ਕਾਜ ਬਿਲੰਦੇ।ਜਥਾ ਅਚਾਨਕ ਸੁਲਹੀ ਮਰਯੋ।ਤਥਾ ਕਾਜ ਮਮ ਗੁਰੂ ਸੁਧਰਯੋ –॥੪੦॥ ਹਰਖ ਕਰਤਿ ਚਿਤਵਤਿ ਨਿਤ ਐਸੇ।–ਚੰਦੂ ਬਿਗਰਿ ਗਹੈ ਗੁਰ ਜੈਸੇ–। ਦਿੱਲੀ ਬਰਯੋ ਜਾਇ ਹਲਕਾਰ॥ ਪਾਤ੍ਰੀ ਦੇਤਿ ਬ੍ਰਿਤਾਂਤ ਉਚਾਰ॥੪੧॥'ਅਨੁਜ ਸਾਥ ਸੋ ਬੈਰ ਧਰੰਤਾ॥ਪ੍ਰਾਨਹਾਨ ਲੌ ਜਤਨ ਕਰੰਤਾ॥ਸੁਲਹੀ ਤੇ ਚਾਹਤਿ ਗਹਿਵਾਯੋ। ਸੋ ਮਰਿ ਕਰਿ ਜਮ ਧਾਮ ਸਿਧਾਯੋ ॥੪੨॥ਅਬਿ ਬਾਂਛਤਿ ਉਰ, ਹਤਹਿ ਦਿਵਾਨਾ ਮੋ ਸਮੀਪ ਬਹੁ ਬਾਰ ਬਖਾਨ। ਮੇਲਿ ਚਹਤਿ ਹੈ ਰਾਵਰਿ ਸੰਗ।ਕਰਹਿ ਜਤਨ ਗਹਿਬੇ ਗੁਰ ਅੰਗ'॥੪੩॥ ਆਪ ਹਕਾਰੋ ਤੂਰਨ ਆਵੈ।ਅਨਿਕ ਭਾਂਤਿ ਕੀ ਘਾਤ ਬਤਾਵੈ।ਤੁਮਕੋ ਹੁਇ ਸੁਖੈਨ ਗਹਿ ਲੈਨੋ।ਚਹਹੁ ਸਜਾਇ ਕਰਹੁ ਤਬਿ ਦੇਨੋ ॥੪੪॥ਕੈ ਕੰਨਨਾਂ ਕੋ ਲੋਹੇ ਨਾਤ॥ਕੈ ਮਾਨਹਿ ਨਿਜ ਪ੍ਰਾਨਨਿਘਾਤ॥ਕਰਹੁ ਜਤਨ ਰਹਿ ਆਵਹਿ ਲਾਜਾ।ਸੁਧਰਹਿ ਨੀਕੇ ਬਿਗਰਯੋ ਕਾਜਾ'॥੪੫॥ਸੁਨਿ ਕਰਿ ਚੰਦੂ ਹਰਖਤਿ ਹੋਵਾ–ਲੇਊਂ ਬੈਰ ਸਹਿਜੇ–ਤਬਿ ਜੋਵਾ–ਜੇ ਰਿਪੁ ਘਰ ਮਹਿੰ ਭੇਦ[2] ਪਰੰਤਾ। ਤੌ ਸੁਖੇਨ ਹੀ ਕਾਜ ਬਨੰਤਾ॥੪੬॥ਜਥਾ ਅੱਸ੍ਰੂ ਨਿਕਸਹਿੰ ਚਖਦ੍ਵਾਰੇ[3]*ਅੰਤਰ ਦੁਖ ਲਖਿਯਤਿ ਬਿਧਿ ਸਾਰੇ। ਤਯੋਂ ਰਿਪੁ ਕੋ ਸਭਿ ਭੇਦ ਬਤਾਵੈ। ਭ੍ਰਾਤਾ ਫਟਿ ਕਰਿ ਜੋ ਮਿਲਿ ਜਾਵੈ[4]॥੪੭॥ ਕਹਿਨ ਸ਼ਾਹੁ ਸੋਂ ਬਨੈ ਬਹਾਨੋ। ਭ੍ਰਾਤ ਪੁਕਾਰੂ[5] ਦੁਖੀ ਮਹਾਨੋ।ਯਾਂਤੇ ਅਬਿ ਬੁਲਾਇ ਕਰਿ ਤੂਰਨ। ਕਰੋਂ ਮਨੋਰਥ ਅਪਨੋ ਪੂਰਨ–॥੪੮॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਪ੍ਰਿਥੀਏ ਸੋਂ ਚੰਦੂ ਪਤ੍ਰਿਕਾ ਪਠਨੋ' ਨਾਮ ਊਨ ਬਿੰਸਤੀ ਅੰਸੂ ॥ ੧੯ ॥

## ੨੦. [ਚੰਦੂ ਨਾਲ ਪ੍ਰਿਥੀਏ ਦਾ ਮੇਲ]।

ਦੋਹਰਾ॥ਲਿਖੀ ਪੱਤ੍ਰਿਕਾ ਤਬਿ ਭਲੇ ਅਪਨਿ ਜਨਾਯਹੁ ਪਯਾਰ। 'ਆਵਹੁ ਮੋਹਿ ਸਮੀਪ ਅਬਿ, ਦ੍ਵੈਸ਼ ਜਿ ਇਸੀ ਪ੍ਰਕਾਰ[6]॥੧॥ਚੌਪਈ॥ਰਚੌਂ ਜਤਨ ਮਿਲਿ ਸੰਗ ਤੁਮਾਰੇ।ਗਹਿ ਲੈਹੋਂ ਤਤਛਿਨ ਤਿਸ ਮਾਰੇ। ਮੈਂ ਜਿ ਸਹਾਯਕ ਹੋਯਹੁ ਤੇਰਾ। ਬਨੈ ਕਾਜ,ਤਜਿ ਕਸ਼ਟ ਬਡੇਰਾ'॥੨॥ਇੱਤਯਾਦਿਕ ਲਿਖਿ ਚਾਰ[7] ਪਠਾਵਾ।

[1] ਗੁਰੂ ਜੀ ਦਾ ਸਰੀਰ । [2] ਫੁੱਟ, ਨਫਾਕ। [3] ਜਿਵੇਂ ਅੱਖਾਂ ਰਸਤੇ ਅਥਰੂ (ਬਾਹਰ) ਨਿਕਲਨ (ਤਾਂ ਦਿਲ ਦਾ ਸਾਰਾ ਦੁਖ ਲਖ ਲਈਦਾ ਹੈ)। [4] ਭਾਈ ਜੇ (ਗੁਰੂ ਅਰਜਨ ਨਾਲੋਂ) ਫਟ ਕਰਕੇ (ਸਾਡੇ ਨਾਲ) ਮਿਲ ਜਾਵੇ। [5] ਫਰਿਆਦੀ ਹੈ। [6] ਜੋ ਵੈਰ ਇਸੇ ਤਰ੍ਹਾਂ ਦਾ ਹੈ। [7] ਦੂਤ, ਹਲਕਾਰਾ।

*ਕਵਿ ਜੀ ਦੀ ਆਲਾ ਦਿਮਾਗੀ ਦਾ ਇਕ ਨਮੂਨਾ ਹੈ।

'ਮਿਲਹੁ ਆਨਿ, ਕਹੁ, ਜਿਮ ਗਹਿ ਜਾਵਾ[੧]'। ਪੰਥ ਉਲੰਘਤਿ ਕੋਠੇ ਆਯੋ।
ਮਿਲਿ ਪ੍ਰਿਥੀਏ ਸੋਂ ਸਕਲ ਸੁਨਾਯੋ॥੩॥'ਤੁਵ ਦਿਸ਼ਿ ਤੇ ਮੈਂ ਬਹੁ ਸਮੁਝਾਯੋ।
ਸੁਨਿ ਹਰਖਯੋ ਅਬਿ ਨਿਕਟਬੁਲਾਯੋ।ਮਿਲਹੁ,ਦੁਹਨਿ ਕੋ ਸੁਧਰੈਕਾਜੂ।ਉਠੋ
ਚਰਨ ਧਰਿ ਮਗ ਮਹਿਂ ਆਜੂ ॥ ੪ ॥ ਨਹਿਂ ਬੂਝੋ ਪਾਂਧਾ[੨] ਚਲਿ ਪਰੀਅਹਿ।
ਅਪਨਿ ਮਨੋਰਥ ਪੂਰਨ ਕਰੀਅਹਿ'। ਸੁਨਿ ਪ੍ਰਿਥੀਏ ਨਹਿਂ ਬਿਲਮ
ਲਗਾਈ। ਬੜਵਾ ਪਰ ਕਾਠੀ ਬੰਧਵਾਈ ॥੫॥ ਮਿਹਰਵਾਨ ਸੋਂ ਕਰਿ ਕਰਿ
ਪਯਾਰੂ। ਛੋਰਯੋ ਕਰਿ ਚੌਕਸ ਪਰਵਾਰੂ। 'ਅਬਿ ਕੇ ਜਾਇ ਲੇਯ ਹੌਂ ਗਾਦੀ।
ਸ਼ਾਹੁ ਦਿਵਾਨ ਭਯੋ ਬਹੁ ਬਾਦੀ[੩]' ॥੬॥ ਕਹਿ ਇੱਤਯਾਦਿਕ ਕਰਮੋ ਸੰਗ।
ਧੀਰਜ ਦੇ ਕਰਿ ਚਲਯੋ ਉਮੰਗ। ਚਲੈ ਦੂਰ ਮਗ ਬਾਸੁਰ ਸਾਰੇ[੪]।ਨਿਸ ਮਹਿ
ਬਸੈ ਕੁਕਰਮ ਚਿਤਾਰੇ ॥੭॥ ਥੋਰਨਿ ਦਿਨ ਮਹਿਂ ਦਿੱਲੀ ਗਯੋ। ਪ੍ਰਵਿਸ਼ਯੋ
ਕਿਤ ਨਿਵੇਸ ਕਰਿ ਦਯੋ।ਪਠਯੋ ਦਾਸ ਤਬਿ ਚੰਦੂ ਪਾਸ।'ਆਯੋ ਮੈਂ ਉਰ ਧਰੇ
ਹੁਲਾਸ' ॥੮॥ ਸੁਨਿ ਸੁਧ ਕੋ ਨਿਜ ਨਿਕਟ ਬੁਲਾਯੋ। ਜਾਇ ਦਾਸ ਨੇ ਭਥੇ
ਸੁਨਾਯੋ। 'ਗਮਨਹੁ ਤੁਰਤ, ਕਾਜ ਬਨਿ ਆਯੋ'। ਸੁਨਿ ਪ੍ਰਿਥੀਆ ਮਨ
ਮਹਿਂ ਹਰਖਾਯੋ ॥੯॥ ਸੂਖਮ ਬਹੁ ਪਾਲਨਿ ਕੋ ਜਾਮਾ[੫]। ਪਹਿਰ ਪਾਗ ਬਾਂਧੀ
ਅਭਿਰਾਮਾ।ਪੁਨ ਚੰਦੂਕੇ ਦੈਬੇ ਹੇਤ।ਜਿਮ ਸਿਰਪਾਉ ਗੁਰੂ ਸਿਖ ਦੇਤਿ॥੧੦॥
ਅਧਿਕ ਮੋਲ ਕੀ ਪਾਗ ਮੰਗਾਈ। ਜਰੀ ਛੋਰ ਦ੍ਵੈ ਬਹੁਤਿ ਲਗਾਈ[੬]। ਤੈਸੇ
ਲਿਯੋ ਦੁਕੂਲ[੭] ਅਛੇਰਾ।ਤਿਸ ਹਿਤ ਖਰਚਯੋ ਮੋਲ ਬਡੇਰਾ ॥੧੧॥ ਦਾਸ ਪਾਸ
ਤੇ ਸੋ ਉਚਵਾਏ।ਅਪਰ ਬਸਤ੍ਰ ਤੇ ਲੀਨਿ ਦੁਰਾਏ।ਕਛੁਕ ਸੰਗ ਨਰ ਪਹੁੰਚਯੋ
ਜਾਈ। 'ਆਵਤਿ ਹੈ'ਸੁਧਿ ਅੱਗ੍ਰ ਪਠਾਈ॥੧੨॥ਖਰੋ ਭਯੋ ਚੰਦੂ ਜਬਿ ਹੇਰ।
ਮਿਲੇ ਭੁਜਨਿ ਭਰਿ ਜੁਗ ਤਿਸ ਬੇਰ। ਪੁਨ ਬੈਠੇ ਇਕ ਆਸਨ ਦੋਊ। ਦੇਖਿ
ਪਰਸਪਰਿ ਹਰਖਤਿ ਸੋਊ ॥ ੧੩ ॥ ਪ੍ਰਥਮ ਪ੍ਰਿੱਥੀਏ ਪ੍ਰਿਥਕ ਕਰਨਿ ਕੀ[੮]।
ਕਹੀ ਬਾਰਤਾ ਜਥਾ ਗੁਰਨਿ ਕੀ।'ਮੈਂ ਜੇਸ਼ਟ ਸੁਤ ਬੈਠੋ ਰਹਿਓ। ਬਲ ਛਲ
ਤੇ ਗੁਰਤਾ ਪਦ ਲਹਿਓ ॥੧੪॥ ਹੁਤੇ ਨਾਨਕੇ ਗੋਇੰਦਵਾਲ।ਤਿਨ ਕੋ ਪੱਖੀ

---

[੧]ਆਕੇ ਮਿਲ ਤੇ ਕਹੁ ਜਿਵੇਂ ਫੜਿਆ ਜਾਵੇ। [੨]ਪਾਂਧਾ ਨਾ ਪੁੱਛ, ਭਾਵ ਦੇਰੀ ਨਾ ਕਰ। [੩]ਵੈਰੀ (ਸ਼੍ਰੀ ਅਰਜਨ ਜੀ ਦਾ)। [੪]ਰਸਤੇ ਵਿਚ ਦੂਰ (ਮੰਜ਼ਲ) ਤੱਕ ਚਲਦਾ ਹੈ। [੫]ਬਹੁਤ ਪੱਲਿਆਂ ਵਾਲਾ ਬ੍ਰੀਕ ਜਾਮਾਂ। [੬]ਦੋਹਾਂ ਪੱਲਿਆਂ ਤੇ ਜ਼ਰੀ ਬਹੁਤ ਲੱਗੀ ਹੋਈ। [੭]ਦੁਪੱਟਾ। [੮]ਪਹਿਲੋਂ ਪ੍ਰਿਥੀਏ ਨੇ (ਆਪਣੇ ਆਪ ਨੂੰ ਗੁਰਿਆਈ ਗੱਦੀ ਤੋਂ) ਅੱਡ ਕੀਤੇ ਜਾਣ ਦੀ।

ਕੀਨਿ ਬਿਸਾਲ।ਇਕ ਭੱਲਾ ਤਹਿਂ ਤੌ[1]*ਗੁਰਦਾਸ।ਸੋ ਲੇ ਲੇ ਸੰਗਤਿ ਤਿਸ ਪਾਸਿ॥੧੫॥ਕਰੇ ਮਿਲਾਵਨਿ ਧਨ ਅਰਪਾਵੈ।ਕਹਿ ਕਹਿ†ਮਹਿਮਾ ਅਧਿਕ ਬਧਾਵੈ।ਦੇਸ਼ ਬਿਦੇਸ਼ਨਿ ਮਹਿਂ ਪ੍ਰਗਟਾਯੋ। ਧਨੀ ਹੋਇ ਕਰਿ ਗਰਬ ਬਧਾਯੋ ॥੧੬॥ ਤੁਹਮਤਿ ਮੁਹਿ ਤੁਫਾਨ ਕੀ ਲਾਈ। ਪਿਤ ਪੁਰਿ ਬਸਤਿ ਹੁਤੇ ਨਿਕ- ਸਾਏ। ਸੁਲਹੀ ਹੁਤੋ ਸਹਾਇਕ ਮੇਰਾ। ਮਰਯੋ ਅਚਾਨਕ ਦੁਖਦ ਬਡੇਰਾ[2]॥ ੧੭॥ ਅਬਿ ਅਲੰਬ ਮੈਂ ਗਹਯੋ ਤੁਹਾਰੋ। ਬਾਂਹ ਗਹੇ ਕੀ ਲਾਜ ਬਿਚਾਰੋ।ਸੁਤ ਜੁਤ ਹਤਹੁ ਕਿ ਕੈਦ ਕਰੀਜੈ।ਨਾਤਾ ਫੇਰਨਿ ਕੋ ਫਲ ਦੀਜੈ॥੧੮॥ਗੁਰਤਾ ਗਾਦੀ ਮੈਂ ਅਧਿਕਾਰੀ। ਮੋਹਿ ਦਿਵਾਵਹੁ ਕਰੁਨਾ ਧਾਰੀ'। ਸੁਨਿ ਚੰਦੂ ਨੈ ਧੀਰਜ ਦੀਨਿ।'ਅਬਿ ਨ ਚਿੰਤ ਕਰਿ ਚੀਤ ਮਲੀਨ[3]॥੧੯॥ ਮੋਰੇ ਸੰਗ ਬੈਰ ਨਹਿਂ ਬਾਧਾ[4]। ਚਾਹਤਿ ਨਿਜ ਪ੍ਰਾਨਨਿ ਕੋ ਬਾਧਾ[5]। ਸਕਲ ਬਿਨਾਸੋਂ ਤਿਸ ਹੰਕਾਰਾ। ਕਾਰਾਗ੍ਰਿਹ ਮਹਿਂ ਪਰੈ ਦੁਖਾਰਾ॥੨੦॥ਦਿਉਂ ਸਜਾਇ ਨਾਤਾ ਮਨ- ਭਾਉਂ।ਤੌ ਚੰਦੂ ਮੈਂ ਨਾਮ ਕਹਾਉਂ। ਕਰੌਂ ਦੀਨ ਦੁਖ ਤੇ ਸਭਿ ਭਾਂਤੀ। ਤਿਸ ਬਾਸੁਰ ਹੁਇ ਸੀਤਲ ਛਾਤੀ॥੨੧॥ਜਾਤਿ ਬਿਖੈ ਪਤਿ ਮੋਰ ਬਿਗਾਰੀ।ਦੁਹਿਤਾ ਸਾਕ ਹਟਯੋ ਦੁਖਕਾਰੀ। ਜਾਵਤਿ[6] ਲਵਪੁਰਿ ਕੋ ਨਹਿਂ ਜਾਵਤਿ। ਤਾਵਤਿ ਸੁਖ,ਮੈਂ ਸਾਚ ਬਤਾਵਤਿ॥੨੨॥ਅਬੈ ਸ਼ਾਹੁ ਕੋ ਦਿਉਂ ਉਪਦੇਸ਼। ਹੋਇ ਪ੍ਰਵੇਸ਼ ਸੁ ਮਾਝੇ ਦੇਸ਼। ਤਹਾਂ ਜਾਇ ਕਰਿ ਜਤਨ ਬਨਾਵੌਂ। ਕਰਿ ਫਰੇਬ ਕੋ ਨਿਕਟ ਬੁਲਾਵੌਂ ॥੨੩॥ ਏਕ ਬਾਰ ਨਿਜ ਘਰਿ ਮਹਿਂ ਬਾਰ[7]। ਦੈ ਦੈ ਹੌਂ ਪੁਨ ਬਾਰ ਕਿਵਾਰਿ[8]।ਜਥਾ ਬਨਾਧ ਕੋ ਜਾਰ ਪਸਾਰ[9]। ਕਰੈ ਫਸਾਵਨਿ ਬਿਹੰਗ ਉਦਾਰ ॥੨੪॥ ਤਿਸ ਪਾਛੈ ਗੁਰਤਾ ਬਰ ਗਾਦੀ। ਪਹੁੰਚਹਿ ਤੋਹਿ ਕਰੋ ਨਿਤ ਸ਼ਾਦੀ। ਰਹਯੋ ਪ੍ਰਤੀਖਤਿ ਏਤੋ ਸਮੈਂ। ਹਠਿ ਕੋ ਤਯਾਗਿ ਮੋਹਿ ਦਿਸਿ ਨਮੈਂ[10]॥੨੫॥ ਨਾਂਹਿ ਤ ਅਬਿ ਲਗਿ ਮੈਂ ਗਹਿਵਾਵਤਿ।ਜਿਮ ਚਾਹਤਿ ਤਿਸ ਤੇ ਮਨਭਾਵ- ਤਿ।ਕੈ ਲੇ ਨਾਤਾ,ਕੈ ਦੇ ਪ੍ਰਾਨ। ਨਿਸ਼ਚੈ ਹੁਇ ਹੈ ਇਹੀ ਨਿਦਾਨ[11]॥੨੬॥ ਸੁਨਿ ਸੁਨਿ ਪ੍ਰਿਥੀਆ ਅੰਗ ਨ ਮਾਵੈ।ਕਰਿ ਅਨੰਦ ਚੰਦੂ ਬਡਿਆਵੈ। 'ਤੁਮ ਮਾਲਿਕ ਜਗ ਕੇ ਸਮਰੱਥ। ਬਖਸ਼ਨਿ ਹਤਨਿ ਨਰਨਿ ਬਿਚ ਹੱਥ'॥੨੭॥

---

[1]ਤਿਥੋਂ ਦਾ। [2]ਬੜਾ ਦੁਖ ਦੇਗਿਆ। [3]ਚਿੰਤਾ ਨਾਲ ਚਿੱਤ ਮੈਲਾ ਨਾ ਕਰ। [4]ਮੇਰੇ ਨਾਲ (ਉਸ ਨੇ)ਵੈਰ ਨਹੀਂ ਵਧਾਯਾ (ਯਾ ਬੰਨ੍ਹਿਆਂ,ਸਗੋਂ)। [5]ਆਪਣੇ ਪ੍ਰਾਣਾਂ ਦਾ ਨਾਸ਼(ਮੈਥੋਂ ਕਰਵਾਉਣਾ)ਚਾਹਿਆ ਹੈ। [6]ਭਾਵ ਜਦ ਤਕ ਸ਼ਾਹ ਲਾਹੌਰ ਨਹੀਂ ਜਾਂਦਾ। [7]ਵਾੜਕੇ। [8]ਬੂਹੇ ਦੇ ਤਖਤੇ। [9]ਜਿਵੇਂ ਕੋਈ ਬੱਧਕ ਜਾਲ ਫੈਲਾਉਂਦਾ ਹੈ। [10]ਨਿਵੇਂਗਾ। [11]ਅੰਤ ਨੂੰ। *ਪਾ:—ਮਾਤੁਲ। †ਪਾ:—ਤਾਕੋ।

ਇਮ ਬਕ[1] ਸਮ ਅਘ ਚਿਤਵਤਿ ਦੋਊ।ਸਿਰੋਪਾਉ ਚਹਿ ਦੈਬੋ ਸੋਊ। ਬਹੁਤ ਮੋਲ ਕੋ ਜਰੀ ਬਿਸਾਲਾ।'ਗੁਰੁ ਘਰ ਕੋ ਲਿਹੁ ਰਹੋ ਸੁਖਾਲਾ'॥੨੮॥ ਸਾਦਰ ਚੰਦੂ ਨੇ ਤਬਿ ਲੀਨਿ।ਸਿਰ ਪਰ ਧਰਿ ਕਰਿ ਆਨੰਦ ਕੀਨਿ।ਦਰਬ ਮੰਗਾਇ ਅਰਪਨਾ ਕਰੇ। ਹਾਥ ਜੋਰਿ ਨੰਮ੍ਰੀ ਹਿਤ ਧਰੇ ॥ ੨੯ ॥ ਪ੍ਰਿਥੀਏ ਨਿਸ਼ਚੈ ਕੀਨਸਿ ਤਬੈ।–ਗੁਰਤਾ ਪ੍ਰਾਪਤਿ ਮੋਕੌ ਅਬੈ।ਸੁਲਹੀ ਤੇ ਇਹ ਅਹੇ ਮਹਾਨ। ਮਾਲਿਕ ਮੁਲਕਨਿ ਸ਼ਾਹੁ ਦਿਵਾਨ[2]–॥ ੩੦॥ ਕਰਯੋ ਸਥਾਪਨਿ ਸੁਖ ਕੋ ਪਾਏ। ਚਿਤਹਿ ਮਨੋਰਥ ਹੁਇ ਦੁਖਦਾਏ[3]। ਕੇਤਿਕ ਦਿਨ ਤਬਿ ਦਿੱਲੀ ਰਹਯੋ। ਨਿਤ ਚੰਦੂ ਮਿਲਿ ਹੁਇ ਹਿਤ ਲਹਯੋ॥੩੧॥ਸਦਨ ਜਾਨਿ ਕੋ ਪੁਨ ਚਿਤ ਚਾਹਾ।ਗਮਨਯੋ ਸ਼ਾਹੁ ਸਚਿਵ ਕੇ ਪਾਹਾ।ਸਾਦਰ ਬੈਠੇ ਮਸਲਤਿ ਕਰੈਂ। ਸ੍ਰੀ ਅਰਜਨ ਸੰਗ ਅਘ ਕੋ ਧਰੈਂ॥੩੨॥'ਮੋਕਹੁ ਦੇਹੁ ਬਿਦਾ, ਘਰ ਜਾਵੌਂ। ਬੀਤਯੋ ਚਿਰ,ਕੁਟੰਬ ਸੁਧਿ ਪਾਵੌਂ।ਰਹੌਂ ਪ੍ਰਤੀਖਤਿ ਪੰਥ ਤੁਮਾਰਾ। ਆਵਨਿ ਮਹਿਂ ਨਹਿ ਕਰਹੁ ਅਵਾਰਾ॥੩੩॥ਏਕ ਆਸਰੋ ਹਮ ਨੇ ਹੇਰਾ।ਤੁਮ ਤੇ ਕਾਰ ਸੁਧਰ ਹੈ ਮੇਰਾ। ਬਾਰਿ ਬਾਰਿ ਕਹਾ ਕਹੌਂ ਬਨਾਈ। ਜਾਨਤਿ ਸਭਿ ਬਿਧਿ ਕੀ ਚਤੁਰਾਈ॥੩੪॥ਜਬੈਂ ਕਹੈਂ ਕਰਹੁ ਸ਼ਾਹੁ ਕੋ ਤਯਾਰੀ।ਲਵਪੁਰਿ ਥਿਰਹੁ ਆਇ।ਜਿਸ ਬਾਰੀ। ਰਾਵਰਿ ਸੰਗ ਮਿਲੌਂ ਮੈਂ ਆਈ।ਤਹਿ ਲੈ ਹੈਂ ਸਭਿ ਬਾਤ ਬਨਾਈ॥੩੫॥ਮੈਂ ਪੁਕਾਰ ਕਰਿ ਹੌਂ ਤਿਸ ਥਾਨ।। ਬਨਹਿ ਬੁਲਾਵਨਿ ਕੇਰ ਬਹਾਨਾ। ਲਵਪੁਰਿ ਮਹਿਂ ਨਿਜ ਘਰ ਲੇ ਜਾਵਹੁ। ਮਨ ਭਾਵਤਿ ਰਿਪੁ ਸੰਗ ਕਰਾਵਹੁ'॥੩੬॥'ਚੰਦ ਰੋਜ਼ ਮਹਿਂ'ਚੰਦੂ ਕਹੇ। 'ਹਮਰੇ ਆਵਨਿ ਹੁਇ ਤਹਿਂ ਰਹੈ[4]।ਬਿਲਮ ਨਹੀਂ ਬਹੁ, ਜਾਨਹੁ ਸਾਚੀ। ਹੁਇ ਪੂਰਨ ਜਿਸ ਮਹਿਂ ਰੁਚਿ ਰਾਚੀ॥੩੭॥ਮਿਲਹੁ ਆਇ, ਸਭਿ ਕਾਰ ਸੁਧਾਰੈਂ। ਗੁਰਤਾ ਦੇਹਿ ਸ਼ੱਤ੍ਰ ਕੋ ਮਾਰੈਂ'' ।ਮਹਾਂ ਦੁਸਟ ਸੋਂ ਮਸਲਤਿ ਕਰਿ ਕੈ। ਭਯੋ ਬਿਸਰਜਨ ਸੁਖ ਉਰ ਭਰਿ ਕੈ॥੩੮॥ ਦਿੱਲੀ ਤੇ ਹ੍ਵੈ ਕਰਿ ਅਸਵਾਰ। ਗਮਨਯੋ ਤੂਰਨ ਮਗ ਪਗ ਡਾਰਿ।ਪਹੁੰਚਯੋ ਕੋਠੇ ਗ੍ਰਾਮ ਮਝਾਰ।ਮਿਲਯੋ ਆਨਿ ਅਪਨੇ ਪਰਵਾਰ॥੩੯॥ ਮਿਹਰਵਾਨ ਕੋ ਲੇ ਕਰਿ ਗੋਦ। ਬੈਠਯੋ ਪ੍ਰਿਥੀਆ ਪਾਇ ਪ੍ਰਮੋਦ।ਚੰਦੂ ਸੰਗ ਮਿਲਨਿ ਹਰਖਾਵਨਿ।ਸਭਿ ਕਰਮੋ ਢਿਗ ਕਰਯੋ ਬਤਾਵਨਿ।॥੪੦॥'ਕੇਤਿਕ ਦਿਨ ਮਹਿਂ ਗੁਰਤਾ ਗਾਦੀ। ਹਮ ਢਿਗ ਆਇ ਹੋਹਿ ਸਭਿ ਸ਼ਾਦੀ। ਪ੍ਰਥਮ

[1]ਬਗਲੇ। [2]ਮੁਲਕਾਂ ਦੇ ਮਾਲਿਕ ਸ਼ਾਹ ਦਾ ਦੀਵਾਨ। [3]ਦੁਖਦਾਈ ਮਨੋਰਥ ਚਿਤਵਦਾ ਹੈ।
[4]ਥੋੜੇ ਦਿਨਾਂ ਵਿਚ ਸਾਡਾ ਆਵਣਾ ਹੋਵੇਗਾ, ਓਥੇ (ਅਸੀਂ) ਰਹਾਂਗੇ।

ਸਹਾਇਕ ਭਯੋ ਬਿਨਾਸ਼। ਅਬਿ ਚੰਦੂ ਹਮ ਕਰਹਿ ਹੁਲਾਸ' ॥ ੪੧ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸਿ 'ਚੰਦੂ ਮਿਲਨਿ' ਪ੍ਰਸੰਗ ਬਰਨਨੰ ਨਾਮ ਬਿੰਸਤੀ ਅੰਸੂ ॥ ੨੦ ॥

## ੨੧. [ਗੋਇੰਦਵਾਲ ਜਾਣਾ]।

ਦੋਹਰਾ ॥ ਸ਼੍ਰੀ ਅਰਜਨ ਜਗ ਸਤਿਗੁਰੂ ਸੰਗਤਿ ਕਰਤਿ ਉਧਾਰ। ਸਹਤ ਅਨੰਦ ਬਿਲੰਦ ਕੇ ਕਿਤਿਕ ਕਾਲ ਕੋ ਟਾਰਿ॥੧॥ਸੈਯਾਛੰਦ॥ਸਿੱਖਨ ਹਜ਼ਾਰੋਂ ਸ਼ਰਨੀ ਪਰਿ ਹੈਂ ਸੱਤਿਨਾਮ ਕੋ ਦੇਂ ਉਪਦੇਸ਼॥ ਅਜ਼ਮਤਿ ਜੁਤਿ ਬਹੁ ਜੀਵ ਮੁਕਤਿ ਭੇ ਕਾਟੇ ਬੰਧਨ ਕੁਮਤਿ ਕਲੇਸ਼। ਸੇਵਾ ਕਰਿ ਕਰਿ ਸ਼ਰਧਾ ਧਰਿ ਧਰਿ ਪਾਤਕ ਹਰਿ ਹਰਿ ਭਏ ਵਿਸ਼ੇਸ਼॥ਕਿਤਿਕ ਸਮੀਪ ਰਹਤਿ ਨਹਿਂ ਗਮ-ਨਤਿ,ਦਰਸ਼ਨ ਕੋ ਸੁਖ ਲਹੈਂ ਅਸ਼ੇਸ਼॥੨॥ਅਪਰ ਦੇਸ਼ ਕਰਿਬੇ ਕਿਰਤਾਰਥ ਕਿਤਿਕ ਬਿਸਰਜਨ ਹ੍ਵੈ ਚਲਿ ਜਾਇ। ਰਿਦੇ ਧਯਾਨ ਗੁਰੁ ਰੂਪ ਬਸਾਵਹਿ, ਨਿਸ਼ਚਲ ਮਤਿ ਕਰਿ ਨਹੀਂ ਡੁਲਾਇ। ਮਿਲਹਿ ਤਿਨਹੁ[1] ਉਪਦੇਸ਼ਤਿ ਸਿੱਖੀ,ਅਸਿ ਤੇ ਤਿੱਖੀ[2]ਜੋ ਅਧਿਕਾਇ।ਗੁਰੁ ਭਾਣੇ ਕਹੁ ਮਾਨੈਂ ਸੁਖ ਸੋਂ ਇਕ ਸਮ ਬ੍ਰਿਤੀ ਨ ਸ਼ੋਕ ਉਪਾਇ ॥੩॥ ਜਹਿਂ ਕਹਿਂ ਗੁਰ ਕੀ ਬਾਣੀ ਬਿਥਰੀ, ਸੁਥਰੀ ਕਰਹਿਂ ਕੰਠ ਹਰਖਾਇ।ਪਾਤਕ ਦਾਦਰ ਗਨਕੋ ਅਹਨੀ[3],ਦਹਨੀ ਬਿਘਨ ਬਿਪਨ ਸਮੁਦਾਇ[4]। ਮ੍ਰਿਗਨਿ ਬਿਕਾਰ ਬ੍ਰਿੰਦ ਕੋ ਸ਼ੇਰਨਿ[5],ਪ੍ਰੇਰਨਿ ਮਨ ਕੀ ਪ੍ਰਭੁ ਦਿਸਿ ਧਾਇ[6]।ਬ੍ਰਹਮ ਗਯਾਨ ਕੀ ਸੁਗਮ ਸੁ ਜਨਿਨੀ[7],ਹਨ-ਨੀ ਮੋਹ, ਜਨਨਿ[8]ਸੁਖਦਾਇ॥੪॥ ਪਾਠਕ ਪੁੰਜ ਮਨੋਰਥ ਪੂਰਨੀ[9],ਫੁਰਨੀ ਅਨੁਭਵ ਕੀ[10]ਉਰ ਮਾਂਹਿ।ਕੂਰ ਬਿਸ਼ਿਯਨਿ ਕੀ ਅਹੇ ਬਿਰਾਗਨਿ[11],ਰਾਗ-ਨਿ ਸੱਤਿਨਾਮ ਕੀ[12]ਆਹਿ।ਪ੍ਰੇਮਾਭਗਤਿ ਉਪਾਵਨਿ ਹਾਰੀ,ਹਾਰੀ ਨਿੰਦਕ ਬ੍ਰਿੰਦਨ ਦਾਹਿ[13]।ਪਠਿ ਗੁਰੁ ਸਿੱਖ ਕ੍ਰਿਤਾਰਥ ਹੋਵਤਿ,ਜੋਵਤਿ ਅਪਨਿ ਰੂਪ ਸੁਖ ਪਾਹਿ॥ ੫॥ ਜਿਸ ਹਿਤ ਜਗ ਅਵਤਰੇ ਪ੍ਰਭੂ ਜੀ ਸਭਿ ਜੀਵਨਿ ਕੀ ਚਹਿਂ ਕੱਲਯਾਨ।ਹੋਤਿ ਨਿਤਾ ਪ੍ਰਤਿ ਕਾਰਜ ਐਸੇ ਜੈਸੇ ਵਧਹਿ ਭਗਤਿ ਅਰੁ ਗਯਾਨ।ਪੁਰਬਨਿ[14]ਬਿਖੇ ਆਇ ਗਨ ਸੰਗਤਿ।ਸੰਗਤਿ ਸੱਤਿਨਾਮ ਦੇ ਦਾਨ।

---

[1]ਭਾਵ ਗੁਰ ਸਿੱਖਾਂ ਨੂੰ। [2]ਖੰਡੇ ਤੋਂ ਤਿੱਖੀ। [3]ਮਾਰੇ ਪਾਪਾਂ ਰੂਪ ਡੱਡੂਆਂ ਨੂੰ ਸੱਪਣੀਵਤ। [4]ਸਾਰੇ ਬਿਘਨਾਂ ਦੇ ਬਨ ਨੂੰ ਸਾੜਨ ਵਾਲੀ ਭਾਵ ਅੱਗ। [5]ਸਮੂਹ ਵਿਕਾਰਾਂ ਰੂਪੀ ਹਰਨਾਂ ਨੂੰ (ਜੋ) ਸ਼ੇਰਨੀ ਵਤ (ਨਾਸ਼ਕ) ਹੈ। [6]ਦੌੜਦੇ ਮਨ ਨੂੰ ਪ੍ਰਭੂ ਤਰਫ ਪ੍ਰੇਰਣ ਵਾਲੀ। [7]ਸੁਖੇਨ ਹੀ ਬ੍ਰਹਮ ਗਯਾਨ ਉਪਜਾਵਣ ਵਾਲੀ। [8]ਦਾਸਾਂ ਦੇ। [9]ਪੂਰਣ ਕਰਨ ਵਾਲੀ। [10]ਅਨੁਭਵ ਦੇ ਫੁਰਾਉਣ ਵਾਲੀ। [11]ਝੂਠੇ ਵਿਸ਼ਿਆਂ ਤੋਂ ਵੈਰਾਗ ਦੇਣ ਵਾਲੀ। [12]ਪ੍ਰੇਮ ਪਾਉਣ ਵਾਲੀ ਸਤਿਨਾਮ ਦਾ। [13]ਸਾਰੇ ਨਿੰਦਕਾਂ ਨੂੰ ਸਾੜਨ ਵਾਲੀ। [14]ਗੁਰਪੁਰਬਾਂ, ਤ੍ਰਹਿਵਾਰਾਂ।

ਆਦਿ ਉਪਾਇਨ ਅਰਪਹਿਂ ਪਗ ਪਰ,ਪਰਹਿਂ ਸ਼ਰਨ ਕਰਿ ਸੰਕਟ ਹਾਨਿ
||੬|| ਇਕ ਦਿਨ ਸ੍ਰੀ ਅਰਜਨ ਗੁਰੁ ਬੈਠੇ ਹਰਿ ਮੰਦਰ ਮਹਿ ਸ਼ੁਭਤਿ
ਬਿਸਾਲ। ਮਹਾਂਦੇਵ ਤਬਿ ਤ੍ਯਾਗ ਸਦਨ ਕੋ ਕਰਿ ਸ਼ਨਾਨ ਸ੍ਰੀ ਅੰਮ੍ਰਿਤ
ਤਾਲ।ਗਯੋ ਅਨੁਜ ਕੇ ਨਿਕਟ,ਦੇਖਿ ਤਬਿਲਿਯੋ ਬਿਠਾਇ ਮਾਨਕੇ ਨਾਲ।
ਸ਼ਬਦ ਰਬਾਬੀ ਗਾਵਤਿ ਸੁੰਦਰ,ਸੁਨਤਿ ਰਹ੍ਯੋ ਕਰਿ ਪ੍ਰੇਮ ਬਿਸਾਲ||੭||
ਚੌਕੀ ਕੋ ਜਬਿ ਭੋਗ ਪਰ੍ਯੋ ਤਹਿਂ ਸ੍ਰੀ ਮੁਖ ਤੇ ਫੁਰਮਾਵਨਿ ਕੀਨਿ। 'ਬਡੀ
ਕ੍ਰਿਪਾ ਕਰਿ ਤੁਮ ਚਲਿ ਆਏ, ਆਇਸੁ ਦੇਹੁ ਉਚਿਤ ਚਿਤ ਚੀਨਿ। ਹਮ
ਰਾਵਰ ਕੇ ਨਿਤ ਅਨੁਸਾਰੀ ਅਹੋ ਸ਼ਾਂਤਿ ਮਤਿ ਗੁਰ ਜਸੁ ਭੀਨਿ। ਭਲੀ
ਬਾਰਤਾ ਨਿਤ ਸਮੁਝਾਵਤਿ ਗ੍ਯਾਨ ਉਦਿਧਿ ਮਹਿਂ ਸਦ ਮਨ ਮੀਨਿ[1]' ||੮||
ਮਹਾਂਦੇਵਉਰ ਹਰਖ੍ਯੋ ਅਤਿਸ਼ੈ'ਤੁਮ ਕੋ ਐਸੇਹੀਬਨਿ ਆਇ।ਸਰਬ ਜਗਤ
ਕੇ ਗੁਰੂ ਸ਼ਿਰੋਮਣਿ ਮੁਝ ਕੋ ਬੋਲਤਿ ਬਹੁ ਬਡਿਆਇ। ਅਹੈ ਬਡਨਿ ਕੀ
ਇਹੁ ਬਡਿਆਈ ਪਰ ਜਸ ਕਹਿਨੋ ਅਪਨਿ ਦੁਰਾਇ।ਬਡੋ ਭ੍ਰਾਤ ਕਰਿ ਮੁਝ
ਕੋ ਜਾਨਹੁ ਤੁਮ ਗੁਨ ਮਹਿ ਸਭਿ ਤੇ ਅਧਿਕਾਇ||੯||ਸ੍ਰੀ ਨਾਨਕ ਆਦਿਕ
ਕੀ ਗਾਦੀ ਤਿਸ ਪਰ ਬੈਠੇ ਤਿਨਹੁ ਸਮਾਨ। ਮੋ ਉਰ ਬਿਖੈ ਪ੍ਰਤੀਤਿ ਭਈ
ਅਬਿ,ਨਾਂਹਿ ਤ ਅਨੁਜ ਆਪਨੋ ਜਾਨਿ।ਬਿਨੈ ਸਹਤ ਮੈਂ ਕਹਤਿ ਤੁਮਹੁੰ ਕੋ
ਅਪਨੇ ਨਾਨੇ ਗੁਰੂ ਮਹਾਨ। ਗੋਇੰਦਵਾਲ ਅੰਸ ਹੈ ਤਿਨ ਕੀ ਹਮਰੋ ਸੰਗ
ਸਨੇਹ ਸੁ ਠਾਨਿ||੧੦||ਸ੍ਰੀ ਗੁਰੁ ਅਮਰ ਦਿਵਸ ਸ਼ੁਭ ਪੁਨੋ[2]ਉਤਸਵ ਕਰਤਿ
ਸਕਲ ਹਰਖਾਇ। ਸਿਖ ਸੰਗਤਿ ਗਨ ਮਿਲਹਿਂ ਆਇ ਕਰਿ, ਪਾਇ
ਮਹਾਂ ਫਲ ਸਭਿ ਸੁਖਦਾਇ। ਹੈ ਮਮ ਚਿਤ ਮਹਿਂ ਤਹਾਂ ਜਾਨਿ ਕੀ ਚਹੌਂ
ਤੁਮਾਰੀ ਅਬਹਿ ਰਜ਼ਾਇ। ਕੇਤਿਕ ਦਿਵਸ ਰਹੌਂ ਪੁਰਿ ਤਿਸਹੀ, ਜੀਵਤਿ
ਰਹ੍ਯੋ ਮਿਲਹਿਂ ਪੁਨ ਆਇ'||੧੧|| ਸੁਨਤਿ ਭ੍ਰਾਤ ਤੇ ਹਰਖਤਿ ਹੋਇ ਕਹ੍ਯੋ
'ਬੁੱਧਿ ਤੁਮਰੀ ਕੋ ਧੰਨ।ਹਮ ਭੀ ਚਲਹਿ ਕਰਹਿਂ ਸਭਿ ਦਰਸ਼ਨਿ ਉਤਸਵ
ਪੂਰਨਮਾ[2] ਮਨ ਮੀਨਿ[3]।ਹੁਇ ਇਕੱਤ੍ਰ ਪੁਰਿ ਪਿਖਹਿਂ ਪਵਿੱਤ੍ਰ ਜਹਾਂ ਬਚਿੱਤ੍ਰ
ਪਾਇ ਫਲ ਜੈਨ[4]। ਚਿਰ ਬੀਤ੍ਯੋ ਦਰਸੇ ਬਿਨ ਥਲ ਕੋ ਉਮਗਤਿ ਰਿਦਾ
ਬਿਲੋਕ ਪ੍ਰਸੰਨ'||੧੨|| ਇਮ ਸਾਦਰ ਬਹੁ ਭ੍ਰਾਤ ਸਰਾਹ੍ਯੋ, ਮਹਾਂਦੇਵ ਸੁਨਿ
ਕਰਿ ਹਰਖਾਇ। ਅਪਰ ਬਾਰਤਾ ਅਮਰ ਗੁਰੂ ਕੀ ਕਰਤਿ ਸ਼ਲਾਘਾ ਰੁਚਿ
ਉਪਜਾਇ।'ਸਮ ਪਾਰਸ ਕੇ ਪਰਸੇ ਜਿਸ ਕੇ ਹੁਤੇ ਮਨੂਰ ਸੁ ਹੇਮ[5] ਬਨਾਇ।

---

[1]ਮਨ ਮੱਛੀ ਵਾਂਙੂ ਹੈ। [2]ਪੂਰਨਮਾਸ਼ੀ ਦਾ। [3]ਮਨ ਵਿਚ ਜਾਣਕੇ। [4]ਦਾਸ। [5]ਮਨੂਰ ਨੂੰ ਸੋਨਾ।

ਬਨ ਮਹਿਂ ਜਿਮ ਇਕ ਬਾਵਨ ਚੰਦਨ ਤਰੁ ਸੁਗੰਧਤਿ ਕਰਿ ਸਮੁਦਾਇ ॥
੧੩॥ਦੇਸ਼ ਬਿਦੇਸ਼ਨਿ ਮਹਿਂ ਨਿਜ ਦਾਸਨਿ ਕਰਾਮਾਤ ਸਾਹਿਬ ਕਰਿਦੀਨ।
ਨਰਨਿ ਹਜ਼ਾਰਨਿ ਕੇ ਬਚ ਫੁਰਿ ਹੈਂ ਸੁਰ ਆਦਿਕ ਸਭਿ ਕਰੇ ਅਧੀਨ।
ਜਿਮ ਆਇਸੁ ਕਰਿ ਦੇਤਿ ਸੁਭਾਇਕ ਮਾਨਹਿਂ ਤਿਮ ਬਾਸੀ ਪੁਰ ਤੀਨ[1]।
ਸਿੱਖੀ ਜਹਿ ਕਹਿਂ ਬਹੁ ਬਿਸਤਾਰੀ,ਬਿਖ਼ਿਯਨਿ ਬਿਸ ਤਾਰੀ ਦੁਖ ਹੀਨ[2]"॥
੧੪॥ਇਸ ਤੇ ਆਦਿਕ ਕਰਤਿ ਪ੍ਰਸੰਸਾ "ਹਮਰੇ ਪਿਤ ਪਰ[3] ਅਧਿਕ ਕ੍ਰਿਪਾਲ
। ਪ੍ਰਿਯ ਪੁੱਤ੍ਰਨਿ ਤੇ ਆਦਿ ਤਜੇ ਸਭਿ ਦਈ ਬਡਾਈ ਕਰੇ ਬਿਸਾਲ।
ਜਮ ਆਦਿਕ ਗਨ ਬਨਾਧਿ ਨਰਨਿ ਕੀ ਨਿਜ ਪੁਰਿ ਤੇ ਬਰਜੇ ਦੁਖ
ਜਾਲ। ਕੌਨ ਕੌਨ ਗੁਨ ਤਿਨ ਕੇ ਭਨੀਅਹਿ ਅੰਤ ਨ ਪੱਧਤਿ ਭਗਤਿ-
ਰਸਾਲ[4]"॥੧੫॥ ਉਠੇ ਬਹੁਰ ਸ੍ਰੀ ਅਰਜਨ ਸਤਿਗੁਰੁ, ਨਿਜ ਨਿਜ ਸਦਨ
ਗਏ ਸਭਿ ਕੋਇ।ਨਿਸਾ ਪਰੀਭੋਜਨ ਸ਼ੁਭ ਕਰਿ ਕੈ ਸੁਠ ਪ੍ਰਯੰਕ ਪਰ ਪੌਢਤਿ
ਸੋਇ। ਪ੍ਰਾਤਕਾਲ ਕਰਿ ਸੌਚ ਸ਼ਨਾਨਹਿ ਚਲਿਬੇ ਹੇਤ ਤਯਾਰ ਗੁਰੁ ਹੋਇ
। ਮਹਾਂਦੇਵ ਕੋ ਸੰਗ ਮਿਲਾਯਹਿ ਰਹਤਿ ਜੁ ਦਰਸ ਸਾਥ ਤੇ ਸੋਇ ॥੧੬॥
ਨੰਦਨ ਹਰਿ ਗੋਵਿੰਦ ਰਿਪੁ ਕੰਦਨ, ਚੰਦ ਮਨਿੰਦ ਬਿਲੰਦ ਦੁਲਾਰਿ। ਦੇ
ਧੀਰਜ ਬੀਰਜ ਜੁਤ ਸੁਤਕੌ[5],ਹਾਥ ਬੰਦਿਤਿਨ ਬੰਦਨ ਧਾਰਿ।ਹਟੇਨਿਕੇਤ
ਸਮੇਤਸਿੱਖਨ ਗਨ,ਸਤਿਗੁਰੁ ਗਮਨੇਪੰਥ ਮਝਾਰਿ।ਦਾਸ ਮਸੰਦ ਬ੍ਰਿੰਦਸਿਖ
ਸੰਗੀ ਸੰਗ ਚਲੇ ਜੈਕਾਰ ਉਚਾਰਿ॥੧੭॥ਉਲੰਘੇ ਮਾਰਗ ਗਏ ਗ੍ਰਾਮ ਢਿਗ
ਨਾਮ ਖਡੂਰ ਗੁਰੁ ਇਸਥਾਨ[6]।ਸੁਨਿ ਦਾਤੂ ਹਿਤ ਆਦਰ ਆਯੋ ਲੇ ਨਿਜ
ਸੰਗ ਪ੍ਰਵੇਸ਼ਨਿ ਠਾਨ। ਡੇਰਾ ਕਰਵਾਇਸਿ ਸੁਭ ਘਰ ਮਹਿਂ ਨੀਰ ਅਨਾਇ
ਪਖਾਰੇ ਪਾਨ।ਪਗ ਪਖਾਰ ਕਰਿ ਟਿਕੇ ਕਿਤਿਕ ਚਿਰ ਸ੍ਰੀ ਅਰਜਨ ਹ੍ਵੈ ਕਰਿ
ਸਵਧਾਨ॥੧੮॥ਲੇ ਦਾਤੂ ਸੰਗ ਸ੍ਰੀ ਅੰਗਦ ਥਲ ਗਏ ਦਰਸ ਕਰਿਬੇ ਦਰ-
ਬਾਰਿ।ਦਰਬ ਦੀਨਿ,ਅਰਦਾਸ ਕਰਾਇਸਿ, ਹਾਥ ਜੋਰਿ ਠਾਂਢੇ ਅਗਵਾਰਿ।
ਬਹੁਤ ਪ੍ਰਸਾਦਿ ਤਹਾਂ ਬਰਤਾਇਸਿ, ਨਮਸਕਾਰ ਕੀਨਿਸਿ ਹਿਤ ਧਾਰਿ।
ਦਈ ਪ੍ਰਕਰਮਾ ਚਾਰਬਾਰਿ ਫਿਰਿ ਸਿਖ ਸੰਗਤਿ ਸਭਿ ਤਿਸੀ ਪ੍ਰਕਾਰਿ॥੧੯॥
ਪੁਨਹ ਸਿਵਰ ਮਹਿਂ ਪਹੁੰਚੇ ਸਤਿਗੁਰੁ ਦਾਤੂ ਸੇਵਾ ਸਰਬ ਕਰਾਇ। ਨਿਸ
ਸੁਪਤੇ ਉਠਿ ਪ੍ਰਾਤ ਚਲੇ ਗੁਰੁ ਗੋਇੰਦਵਾਲ ਅਨੰਦ ਉਪਾਇ। ਸੁਨਿ ਆਗ-

[1]ਇਨ੍ਹਾਂ ਲੋਕਾਂ ਦੇ ਵਸਣੇ ਵਾਲੇ। [2]ਵਿਸ਼ਿਆਂ ਰੂਪੀ ਜ਼ਹਿਰ ਉਤਾਰੀ ਤੇ ਦੁਖ ਦੂਰ ਕੀਤੇ (ਦਾਸਾਂ ਦੇ)। [3]ਭਾਵ ਸ੍ਰੀ ਗੁਰੂ ਰਾਮਦਾਸ ਜੀ ਪਰ। [4]ਭਾਵ ਸ੍ਰੀ ਗੁਰੂ ਅਮਰਦਾਸ ਜੀ ਦਾ। [5]ਬਲਵਾਨ ਪੁੱਤ੍ਰ ਨੂੰ। [6]ਗੁਰੂ ਜੀ ਦੀ ਜਗਾ।

ਵਨੁ ਅਪਨੇ ਭਵਨੁ ਦੁਸ਼ਮਨ ਦਵਨੁ[1]ਜੁਤ ਸਮੁਦਾਇ। ਨਿਕਸਿ ਮੋਹਿਰੀ ਆਗੇ ਆਇ ਸੁ ਮਿਲਯੋ ਰਿਦੇ ਬਹੁ ਪ੍ਰੇਮ ਬਧਾਇ॥੨੦॥ਪੁੱਤ੍ਰ ਆਦਿ ਪਰਵਾਰ ਅਗਾਰੀ ਮਿਲਯੋ ਗੁਰੂ ਸੋਂ ਆਗੇਆਇ।ਦੁਹਿਦਿਸ਼ਿ ਬੰਦਨ ਕਰੀ ਭਾਉਧਰਿ ਕੁਸ਼ਲ ਪੂਛ ਕਰਿ ਸੁਖ ਕੋ ਪਾਇ। ਸੁੰਦਰ ਮੰਦਿਰ ਬਿਖੈ ਉਤਾਰੇ ਰੁਚਿਰ ਪ੍ਰਯੰਕ ਡਸਾਏ ਲਯਾਇ। ਸਕਲ ਭਾਂਤਿ ਕੀ ਸੇਵਾ ਕੀਨਸਿ ਖਾਨ ਪਾਨ ਆਦਿਕ ਸਮੁਦਾਇ॥੨੧॥ਨਿਸ ਮਹਿਂ ਸੁਪਤੇ,ਉਠੇ ਪ੍ਰਾਤਕੋ,ਜਾਇ ਬਾਵਲੀ ਕੀਨਿ ਸ਼ਨਾਨ।ਸਿਖਸੰਗਤਿ ਤੈਸੀ ਬਿਧਿ ਕਰਿ ਕੈ ਪੁਨਹ ਚੁਬਾਰੇ ਦਰਸ਼ਨ ਠਾਨਿ।ਸ੍ਰੀ ਗੁਰੁ ਅਮਰ ਅੰਸਸਭਿ ਮਿਲਿਕੈ ਕੀਨਸਿ ਚਰਚਾ ਆਤਮ ਗਯਾ-ਨ।ਭਨਯੋ,ਸੁਨਯੋ,ਮਨ ਗੁਨਯੋ ਭਲੇ ਕਰਿ,ਸਭਿ ਮਹਿਂ ਭਯੋ ਅਨੰਦ ਮਹਾਨ ॥ ੨੨॥ ਕਿਤਿਕ ਦਿਵਸ ਬਸਿ ਪੁਰੀ ਬਿਤਾਇਸਿ ਪੁਨ ਪੂਰਨਮਾਸ਼ੀ ਦਿਨ ਆਇ।ਡੱਲੇਵਾਸੀ ਆਦਿਕ ਸਿਖਗਨ ਭਯੋ ਮੇਲਿ ਆਏ ਸਮੁਦਾਇ।ਘ੍ਰਿਤ, ਮਿਸ਼ਟਾਨ,ਚੂਨ ਗੋਧੂਮ ਕੋ,ਸੂਖਮ ਚਾਵਰ ਸੂਪ[2]ਲਿਆਇ।ਸੰਚੈ ਭਯੋ ਬ੍ਰਿੰਦ ਸਾਮਿੱਗ੍ਰੀ ਦੇਗ ਹੇਤਿ ਸਿਧ ਸ੍ਵਾਦਿ ਰਸਾਇ[3]॥੨੩॥ਸਿੱਖਨ ਬ੍ਰਿੰਦ ਸੇਵਾ ਮਹਿਂ ਠਾਂਢੇ ਕੋ ਜਲ ਆਨਹਿ ਈਂਧਨ ਜਾਲਿ। ਭਯੋ ਅਹਾਰ ਸੁ ਤਯਾਰ ਅਨਿਕ ਬਿਧਿ ਸਿਖ ਸੰਗਤਿ ਥਿਤ ਪੰਗਤ ਨਾਲਿ। ਸ੍ਰੀ ਅਰਜਨ ਜਲ ਨਿਜ ਕਰ ਧਰਿ ਕੈ, ਚਰਨ ਪਖਾਰੇ ਪ੍ਰੀਤ ਬਿਸਾਲਿ*।ਮਹਾਂਦੇਵ,ਸੇਵਾ ਮਹੁੰ ਲਾਗੇ ਬਰ-ਤਾਵਹਿਂ ਬਹੁ ਅਸਨ ਰਸਾਲਿ॥੨੪॥ਮੋਹਨ,ਅਨੰਦ ਮੋਹਰੀ ਆਦਿ ਜਿ ਸਭਿ ਸੰਗਤਿ ਕੀ ਸੇਵ ਕਰੈਤਿ।'ਸ੍ਰੀ ਗੁਰੁ ਅਮਰਦਾਸ ਕੋ ਮਖ[4]ਹੈ'ਇਮ ਕਹਿ ਸ-ਗਰੇ ਟਹਿਲ ਚਹੈਤਿ।ਕੇਤਿਕ ਅਚਤਿ।ਕਿਤਿਕ ਬਰਤਾਵਤਿ ਕੇਤਿਕ ਜਲ ਕੋ ਦੇਤਿ ਪਿਵੈਂਤਿ।ਲੋਕ ਹਜ਼ਾਰਹੁੰ ਮੇਲਿ ਭਯੋ ਬਡ ਅਧਿਕ ਕੁਲਾਹਲ ਸੁਨੇ ਸੁਨੈਤਿ ॥੨੫॥ ਭਾਉ ਭਗਤਿ ਬਹੁ ਸੰਗਤਿ ਪੰਗਤਿ ਮੰਗਤਿ ਜੋ ਪੂਰਵਤਿ ਅਭਿਲਾਖ। ਬਡ ਉਤਸਵ ਕਰਿ ਪੂਰਨਮਾਸ਼ੀ ਅਸਨ ਖੁਵਾਇ ਖਾਇ ਕਰਿ ਕਾਂਖਿ।ਭਯੋ ਪ੍ਰਮੋਦ ਸਭਿਨਿ ਕੇ ਮਾਂਹੀ ਗੁਰੂ ਅਮਰ ਕੇ ਜਸੁ ਕੋ ਭਾਖਿ।ਕਰਿ

[1]ਭਾਵ ਗੁਰੂ ਜੀ। [2]ਰਸੋਈ ਵਾਸਤੇ। [3]ਤਿਆਰ ਹੁੰਦੀ ਹੈ ਸੁਆਦਲੇ ਰਸਾਂ ਵਾਲੀ। [4]ਯੱਗ।

*ਇਹ ਕਦੇ ਹੋ ਨਹੀਂ ਸਕਦਾ ਕਿ ਕੋਈ ਸਿੱਖ ਗੁਰੂ ਜੀ ਦਾ ਹੱਥ ਆਪਣੇ ਚਰਨਾਂ ਨੂੰ ਲੱਗਣ ਦੇਵੇ। ਕਦੇ ਕਿਸੇ ਪੁੱਤ੍ਰ ਨੇ ਕਿਸੇ ਪੰਗਤ ਵਿਚ ਬਹਿਕੇ ਪਿਤਾ ਤੋਂ ਪੈਰ ਨਹੀਂ ਧੁਆਏ, ਇਹ ਕਦ ਹੋ ਸਕਦਾ ਹੈ ਕਿ ਪ੍ਰੀਤ ਤਾਰ ਪ੍ਰੋਤੇ ਅਦਬਾਂ ਸੁਆਰੇ ਸਿੱਖ ਗੁਰੂ ਜੀ ਦੇ ਕਰ ਕਮਲਾਂ ਅੱਗੇ ਆਪਣੇ ਪੈਰ ਕਰ ਦੇਣ। ਗੱਦੀ ਦੇਣ ਵੇਲੇ ਗੁਰ ਨਾਨਕ ਦੇਵ ਜੀ ਦੇ ਝੁਕਣ ਉਤੇ ਗੁਰੂ ਅੰਗਦ ਜੀ ਕੀਕੂੰ ਵ੍ਯਾਕੁਲ ਹੋਏ ਸਨ।

ਗੁਰ ਦਰਸ਼ਨ ਹਰਖਤਿ ਹ੍ਵੈ ਕਰਿ ਬਹੁ ਨਰ ਮਿਲੇ ਭਾਉ ਚਿਤ ਰਾਖਿ॥੨੬॥ ਇਮ ਪੂਰਨਮਾਸ਼ੀ ਕੋ ਮੇਲਾ ਗੁਰੁ ਦਰਸ਼ਨ ਕਰਿ ਨਰ ਸਮੁਦਾਇ। ਆਜ-ਦਿਵਸ ਮਹਿਂ ਗੁਰੂ ਅਮਰ ਕੋ ਦੇਖਨਿ ਕੋ[1]ਫਲ ਕੋਨਰ ਪਾਇ।ਸਭਿ ਸੰਗਤਿ ਮਹਿਂ ਆਇ ਪ੍ਰਵੇਸ਼ਤਿ ਮਹਾਂ ਮਹਾਤਮ ਕਹ੍ਯੋ ਨ ਜਾਇ। ਗੁਰੁ ਜਸੁ ਕੋ ਇਮ ਉਚਰਤਿ ਗਮਨੇ ਆਪੋ ਅਪਨੇ ਸਦਨ ਸਿਧਾਇ॥੨੭॥ ਦੋਹਰਾ॥ ਮੇਲਾ ਭਯੋ ਸੁ ਬਿਛਰਗ੍ਯਾ ਸ੍ਰੀ ਅਰਜਨ ਕਰਿ ਬਾਸ। ਪੂਰਨਮਾ ਪੀਛੇ ਰਹੇ ਮੋਹਨ, ਮੁਹਰੀ ਪਾਸ ॥ ੨੮ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਗੋਇੰਦਵਾਲ ਗਮਨ' ਪ੍ਰਸੰਗ ਬਰਨਨੰ ਨਾਮ ਏਕਬਿੰਸਤੀ ਅੰਸੂ ॥ ੨੧ ॥

## ੨੨. [ਮਹਾਂਦੇਵ ਜੀ ਦਾ ਪ੍ਰਲੋਕ ਗਮਨ]।

ਦੋਹਰਾ ॥ ਪੂਰਨਮਾ ਕੇ ਜੱਗ੍ਯ ਮਹਿਂ ਸਿਖ ਮੇਲਾ ਦਰਸਾਇ। ਦਰਸ਼ਨ ਜਿਮ ਸ੍ਰੀ ਅਮਰ ਕੋ ਫਲ ਤੈਸੇ ਨਰ ਪਾਇ॥੧॥ਸੈਯਾਛੰਦ॥ਸ੍ਰੀ ਅਰਜਨ ਪੁਨ ਪੁਰਿ ਮਹਿਂ ਬਾਸੇ ਹੋਤਿ ਭਯੋ ਅਤਿਸ਼ੈ ਸਤਿਸੰਗ॥ਨਿਤਪ੍ਰਤਿ ਚਰਚਾ ਆਤਮ ਕੇਰੀ ਕਰਹਿਂ ਜਾਨਿ–ਇਹ ਤਨੁ ਛਿਨ ਭੰਗ–। ਭਜਨ ਪਰਾਇਨਿ ਇਕ ਰਸ ਹ੍ਵੈ ਕਰਿ ਪ੍ਰੀਤਿ ਵਧਹਿ ਪਰਮੇਸ਼ੁਰ ਸੰਗ। ਸਭਿ ਕੋ ਉਪਦੇਸ਼ਤਿ ਮ੍ਰਿਦੁ ਬਾਕਨਿ ਜਿਸ ਤੇ ਚਢਹਿ ਭਗਤਿ ਕੋ ਰੰਗ ॥੨॥ ਸਵਾ ਜਾਮ ਜਾਮਨਿ ਤੇ ਕਿਰਤਨੁ ਕਰਹਿਂ ਰਬਾਬੀ ਸ਼ਬਦ ਉਚਾਰਿ।ਸ੍ਰੀ ਅਰਜਨ ਜੁਤ ਮੁਹਰੀ ਆਦਿਕ ਸੁਨੈ ਸਕਲ ਅਰੁ ਕਰਹਿਂ ਬਿਚਾਰ। ਮਿੱਥ੍ਯਾ ਜਗਤ ਜਾਨਿ ਕਰਿ ਨਿਸ਼ਚੈ ਅੰਤਰਬ੍ਰਿਤੀ ਕਰਹਿਂ ਸੁਖ ਕਾਰ। ਮਨੋਂ ਮਹਾਂ ਮੁਨਿ ਮਨ ਸੁਧ ਕਰਿਬੇ ਕਪਲ ਰਿਖੀ ਜੁਤ ਕੇ ਅਨੁਹਾਰ[2]॥੩॥ਦੇਖਿਪ੍ਰਤਾਪ ਅਨੁਜਕੋ ਤਬਿਹੀ ਜਿਨਕੋ ਉਪ-ਦੇਸ਼ਤਿ ਹੁਇ ਗ੍ਯਾਨ। ਭ੍ਰਾਤ ਸਬੰਧ ਜਾਨਿ ਕਰਿਕੂਰੋ ਮਹਾਂਦੇਵ ਸ਼ਰਧਾਲੁ ਮਹਾਨ।ਤਨ ਤਜਿਬੇ ਕੋ ਸਮੈਂ ਨਿਕਟ ਲਖਿ ਜਨਮ ਸਫਲਤਾ ਚਹਿ ਮਨ ਮਾਨਿ।ਸ੍ਰੀ ਅਰਜਨ ਕੋ ਲਖਿ ਇਕਾਂਤ ਮਹਿਂ ਗਯੋ ਸਮੀਪ ਬੈਠਿ ਹਿਤ ਠਾਨਿ ॥ ੪ ॥ 'ਸ੍ਰੀ ਸਤਿਗੁਰੁ ਕੀ ਗਾਦੀ ਪਰ ਤੁਮ ਈਸ਼ੁਰ ਕੇ ਸਰੂਪ ਅਵਤਾਰ। ਮੈਂ ਭ੍ਰਾਤਾ ਹੀ ਜਾਨਤਿ ਨਿਤ ਚਿਤ,ਅਬਿ ਬਖਸ਼ੋ ਤੁਮ ਰਿਦਾ ਉਦਾਰ।ਉਪ-ਦੇਸ਼ਹੁ ਇਹੁ ਆਤਮ ਕੇ ਹੈ[3],ਕਿਮ ਬੰਧਨ ਮੈਂ ਦੁਖ ਗਨ ਧਾਰਿ?ਕਿਮ ਸੁਖ ਲਹੈ,ਦਹੈ ਜਗ ਸੰਕਟ,ਮੋਹਿ ਸੁਨਾਵਹੁ ਭਲੀ ਪ੍ਰਕਾਰ' ॥੫॥ ਸ੍ਰੀ ਅਰਜਨ ਸ਼ਰਧਾਲੁ ਭ੍ਰਾਤ ਲਖਿ ਅਰੁ ਜਾਨ੍ਯੋ ਤਨੁ ਤਜਿਬੇ ਕਾਲ।–ਉੱਤਮ ਅਧਿ-

---

[1]ਦਰਸ਼ਨ ਕਰਨ ਦਾ। [2]ਵਾਂਙੂ। [3]ਕੀਹ ਹੈ।

ਕਾਰੀ,ਲਘੁ ਕਹਿਬੇ[1]ਸਮਝਹਿ ਗੋ ਬ੍ਰਹਮਗ੍ਯਾਨ ਬਿਸਾਲ–। ਕਰਨਿ ਲਗੇ ਉਪਦੇਸ਼ ਮ੍ਰਿਦੁਲ ਬਚ ਭ੍ਰਾਤ ਸੁਨਹੁ ਇਹ ਬਾਤ ਸੁਖਾਲ। ਆਪਹਿ ਬੰਧਨ ਲਹਿ ਦੁਖ ਭੋਗਤਿ ਸ੍ਰੀਨਾਨਕ ਕਹਿ ਗਿਰਾ ਰਸਾਲ॥੬॥ ਸਲੋਕ ਮ: ੧ ॥

ਨਾਨਕ ਇਹੁ ਤਨੁ ਜਾਲਿ ਜਿਨਿ ਜਲਿਐ ਨਾਮੁ ਵਿਸਾਰਿਆ ॥
ਪਉਦੀ ਜਾਇ ਪਰਾਲਿ ਪਿਛੈ ਹਥੁ ਨ ਅੰਬੜੈ ਤਿਤੁ ਨਿਵੰਧੈ ਤਾਲਿ* ॥੧॥

ਸੈਯਾ ਛੰਦ ॥ ਪ੍ਰਥਮ ਕੁਬੰਧਨ[3] ਪਰਜੋ ਸੁਨਹੁ ਸੋ ਅਹੈ ਆਤਮਾ ਤਾਲ ਸਮਾਨ। ਤਨੁ ਹੰਤਾ ਧਾਰਨਿ ਇਨ ਕੀਨੀ ਮੈ ਦਿਜ ਖ਼ੱਤ੍ਰੀ ਬੇਸ[4] ਸੁਜਾਨ। ਇੱਤ੍ਯਾਦਿਕ ਤਨ ਅਪਨਿ ਰੂਪ ਲਖਿ ਭਯੋ ਜਾਲਿ ਹਰਿਆਵਲਿ[5]ਆਨਿ। ਜਲ ਕੋ ਕਰਜੋ ਅਛਾਦਨ ਜੈਸੇ ਤਿਮ ਸਰੂਪ ਨਿਜ ਛਾਦਨਿ ਠਾਨਿ

---

[1]ਥੋੜਾ ਹੀ ਕਹਿਣ ਨਾਲ। [2]ਨੀਵੇਂ ਥਾਂ। [3]ਖੋਟੇ ਬੰਧਨਾਂ ਵਿਖੇ। [4]ਵੈਸ਼। [5]ਹਰਿਆਵਲ ਦਾ ਜਾਲਾ।

*ਗਜਾਨੀ ਇਸ ਸ਼ਲੋਕ ਦਾ ਅਰਥ ਇਉਂ ਕਰਦੇ ਹਨ:–ਇਸ ਸ਼ਰੀਰ ਨੂੰ ਸਾੜ ਜਿਸ ਸੜੇ ਹੋਏ ਨੇ ਨਾਮ ਭੁਲਾ ਦਿੱਤਾ ਹੈ, ਪਰਾਲੀ ਉਤੇ ਪੈਂਦੀ ਜਾਂਦੀ ਹੈ, ਪਿਛੋਂ ਉਸ ਨੀਵੇਂ ਤਾਲ ਵਿਚ ਹੱਥ ਨਹੀਂ ਪਹੁੰਚ ਸਕੇਗਾ। ਭਾਵ ਦੇਹ ਅਭਿਮਾਨ ਨੂੰ ਗਜਾਨ ਅਗਨੀ ਨਾਲ ਸਾੜ ਦੇਹ, ਜਿਸ ਤ੍ਰਿਸ਼ਨਾ ਨਾਲ ਸੜੇ ਹੋਏ ਨੇ ਨਾਮ ਵਿਸਾਰ ਦਿੱਤਾ ਹੈ, ਉਸ ਰਿਦੇ ਰੂਪੀ ਨੀਵੇਂ ਤਲਾ ਵਿਚ ਪ੍ਰਾਲੀ, ਮੈਲ ਪੈ ਰਹੀ ਹੈ ਤਾਂਤੇ ਪਹਿਲਾਂ ਹੀ ਆਤਮ ਵਸਤੂ ਨੂੰ ਕੱਢ ਲੈ (ਜਾਣ ਲੈ)। ਜਦ ਓਥੇ ਬਹੁਤ ਮੈਲ ਹੋ ਗਈ ਤਾਂ ਬੁੱਧੀ ਰੂਪੀ ਹੱਥ ਉਥੇ ਨਹੀਂ ਅੱਪੜੇਗਾ। ਪਰ ਭਾਈ ਸੰਤੋਖ ਸਿੰਘ ਜੀ ਨੇ ਅਰਥ ਭਾਵ ਐਉਂ ਲਾਇਆ ਹੈ–ਆਤਮ ਇਕ ਤਲਾਉ ਦੇ ਸਮਾਨ ਹੈ, ਇਸ ਨੇ ਤਨ ਹੰਤਾ ਧਾਰਨ ਕੀਤਾ ਹੈ ਕਿ ਇਹ ਤਨ ਮੈਂ ਹਾਂ, ਮੈਂ ਅਮਕ ਹਾਂ ਢਮਕ ਹਾਂ, ਇਹ ਇਸ ਤਲਾ ਉਤੇ ਜਾਲਾ ਆ ਗਿਆ ਹੈ, ਪਾਣੀ ਉਤੇ ਬੂਰ ਕਾਈ ਜੋ ਹੋ ਜਾਵੇ ਸੋ ਜਾਲਾ ਕਹੀਦਾ ਹੈ। ਜਾਲਾ ਜਿਵੇਂ ਪਾਣੀ ਦੇ ਸ਼ੁੱਧ ਰੂਪ ਨੂੰ ਛਾਦ ਲੈਂਦਾ ਹੈ ਤਿਵੇਂ ਤਨਹੰਤਾ ਨੇ ਆਪਣੇ ਸਰੂਪ ਆਤਮਾ ਨੂੰ ਛਾਦ ਲਿਆ ਹੈ, ਜਦੋਂ ਇਹ ਤਨ ਹੰਤਾ ਧਾਰਨ ਕੀਤੀ ਤਦੋਂ ਇਸ ਨੇ ਨਾਮ ਭੁਲਾ ਦਿੱਤਾ, ਨਾਮ ਦਾ ਅਰਥ ਏਥੇ ਕਵਿ ਜੀ–ਅਹੰ ਬ੍ਰਹਮ–ਕਰਦੇ ਹਨ। 'ਜਲਿਐ' ਦਾ ਆਪ ਅਰਥ ਕਰਦੇ ਹਨ, ਇਸ ਅਛਾਦਨ ਹੋਏ ਨੇ। ਪਰਾਲ=ਪ੍ਰਾਲੀ=ਘਾਸ ਫੂਸ। ਉਸ ਜਾਲੇ ਉਤੇ ਘਾਸ ਫੂਸ ਜਮਾਂ ਹੋਕੇ ਸਾਰਾ ਤਲਾ ਅਟ ਜਾਂਦਾ ਹੈ ਇਸ ਤੋਂ ਕਵਿ ਜੀ ਭਾਵ ਲੈਂਦੇ ਹਨ ਮਮਤਾ ਦਾ, ਕਿ ਤਨਹੰਤਾ ਪਰ ਮਮਤਾ ਦਾ ਘਾਸਫੂਸ ਪੈ ਗਿਆ ਕਿ ਇਹ ਮੇਰਾ ਘਰ ਹੈ ਇਹ ਮੇਰੀ ਇਸਤ੍ਰੀ ਹੈ ਇਹ ਮੇਰਾ ਪੁੱਤ੍ਰ ਹੈ। ਤਨਹੰਤਾ ਤੇ ਮਮਤਾ, ਯਾ ਕਹੋ ਕਿ 'ਮੈਂ ਮੇਰੀ' ਦਾ ਪਰਦਾ ਹੁਣ ਮੋਟਾ ਹੋ ਗਿਆ ਹੈ ਹੁਣ ਬ੍ਰਿਤੀ ਇਸ ਨੂੰ ਫਾੜਕੇ ਜਲ ਤਾਈਂ ਭਾਵ ਆਤਮ ਤੱਤ ਵਸਤੂ ਤਾਈਂ ਅੱਪੜਦੀ ਨਹੀਂ, ਏਹ ਦੋਵੇਂ ਦੁਖ ਦੇ ਦਾਤੇ ਹਨ। ਬ੍ਰਿਤੀ ਤੋਂ ਬਾਹਰਮੁਖੀ ਵਾਸ਼ਨਾ ਉਠਦੀਆਂ ਹਨ, ਉਹ ਜਨਮ ਮਰਣ ਦੀਆਂ ਦਾਤੀਆਂ ਹਨ। ਜੇ ਤਨਹੰਤਾ ਤੇ ਮਮਤਾ ਤ੍ਯਾਗ ਦੇਵੇ ਤਾਂ ਆਤਮਾ ਨੂੰ ਲਖ ਲੈਂਦਾ ਹੈ।

॥੭॥ਅਹੰ ਬ੍ਰਹਮ ਇਹ ਨਾਮ ਬਿਸਾਰਨੈ ਤਨੁ ਹੰਤਾ ਜਬਿ ਧਾਰਨਿ ਕੀਨਿ। ਪੁਨਹੁ ਪਰਾਲ ਘਾਸ ਅਰੁ ਭੂਸ ਜੁ ਪਰਨੈ ਜਾਲ[1] ਪਰਿ ਭਾ ਬਹੁ ਪੀਨ[2]। ਤਿਮਿ ਹੰਤਾ ਪਰ ਮਮਤਾ ਉਪਜੀ ਮਮ ਸੁਤ, ਮਮ ਗ੍ਰਿਹ,ਤ੍ਰਿਯ, ਧਨ ਚੀਨ। ਜਲ ਸਮ ਆਤਮ ਅਧਿਕ ਅਛਾਦਨੈ ਪਰਦਾ ਮੋਟੇ ਭਯੋ ਨਵੀਨ ॥੮॥ ਬ੍ਰਿੱਤਿ ਨ ਪਹੁੰਚੈ ਇਨ ਦੁਇ ਕੋ ਤਜਿ ਫਸਨੈ ਇਨਹੁੰ ਮਹੂੰ, ਜਾਨੈ ਨਾਂਹਿ। ਜਬਿ ਸਤਿਗੁਰੁ ਉਪਦੇਸ਼ ਜਤਨ ਕੋ[3] ਜਲ ਆਤਮ ਪ੍ਰਾਪਤਿ ਨਿਜ ਮਾਂਹਿ। ਇਨ ਦੋਨਹੁ ਤੇ ਦੁਖ ਕੋ ਭੋਗਹਿ ਅਤਿ ਦੁਖ ਕੋ ਸੁਖ ਲਖਿ ਚਿਤ ਚਾਹਿ। ਵਹਿਰ ਬ੍ਰਿਤਿ ਤੇ ਉਠਹਿ ਵਾਸ਼ਨਾ ਤਿਨ ਅਨੁਸਾਰ ਜਨਮ ਕੋ ਪਾਹਿ ॥ ੯ ॥ ਇਹ ਪਰਦੋ ਤਨੁਹੰਤਾ ਮਮਤਾ ਤਜਾਗੇ ਤੇ ਆਤਮ ਲਖਿ ਲੇਤਿ। ਮਨ ਕੋ ਇੰਦ੍ਰਯ ਸੰਗਿ ਸਬੰਧਜੁ[4]ਇਹ ਬੰਧਨ ਅਤਿਸ਼ੈ ਦੁਖ ਦੇਤਿ। ਇੰਦ੍ਰਯ ਤੇ ਹਟਿ ਕਰਿ ਹੁਇ ਫਿਰ ਜਬਿ ਟਿਕ ਜਾਵੈ ਮਨ ਰਿਦੇ ਨਿਕੇਤਿ। ਸੋ ਮੁਕਤੀ ਹੈ ਸੁਖਦ ਪਰਮਗਤਿ ਕਹਤਿ ਸੰਤ ਸਭਿ ਬੇਦ ਸਮੇਤਿ ॥੧੦॥ ਬੁਧਿ ਤੇ ਗੋਯ[5] ਆਤਮਾ ਬ੍ਰਹਮ ਜੁ ਨਹਿੰ ਕਿਸ ਇੰਦ੍ਰੀ ਬਿਸ਼ਯ ਬਿਚਾਰ। ਗ੍ਯਾਤਾ ਪਾਇ ਅਨੰਦ ਉਦਧਿ ਕੀਤਤਛਿਨ ਮਿਲਹੈ ਤਾਂਹਿ ਮਝਾਰ।ਨਹੀਂ ਬਾਸ਼ਨਾ ਉਠਹਿ ਬਹੁਰ ਕਬਿ ਜਨਮ ਮਰਨ ਨਹਿੰ ਹੁਇ ਸੰਸਾਰ। ਸਾਰਿ ਅਸਾਰ ਬਿਚਾਰ[6] ਧਾਰ ਕਰਿ ਸਾਰ ਗਹੈ ਸਭਿ ਤਜਾਗ ਅਸਾਰ॥੧੧॥ਅੰਤਰ ਬ੍ਰਿਤੀ ਹੋਇ ਕਰਿ ਜਾਨਹੁ, ਵਹਿਰ ਨਹੀਂ ਕੁਛ,ਸਭਿ ਇਸ ਮਾਂਹਿ[7]। ਮਹਾਂ-ਦੇਵ ਸੁਨਿ ਦ੍ਰਿਗ ਜੁਗ ਮੂੰਦੇ ਅੰਤਰਿ ਬ੍ਰਿਤਿ ਤੇ ਵਹਿਰ ਨ ਆਹਿ। ਤਤ-ਛਿਨ ਲਗੀ ਸਮਾਧਿ ਅਚਲਿ ਚਿਤ ਰਸ ਕੋ ਪਾਇ ਤਜਤਿ ਸੋ ਨਾਂਹਿ।ਬੀਤ ਗਏ ਜੁਗ ਜਾਮ ਬਿਰਨੈ ਜਬਿ ਸ੍ਰੀ ਅਰਜਨ ਤਬਿ ਗਹਿ ਕਰਿ ਬਾਂਹਿ॥੧੨॥ 'ਧੰਨ ਬ੍ਰਿੱਤਿ ਤੁਮਰੀ ਗੁਰੁਸੁਤ ਹੇ,ਕਹੇ ਤਨਕ ਤੇ' ਉਪਜਯੋਗ੍ਯਾਨ।ਲਹਹੁ ਸਮਾਧਿ ਵਹਿਰ ਕੀ ਅਬਿ ਤੁਮ ਜਗਤ ਆਪਨੋ ਰੂਪ ਪਛਾਨ। ਬ੍ਰਹਮ ਸੁ ਦੀਸਹਿ ਬ੍ਰਹਮ ਸੁ ਸੁਨੀਯੇ ਤਿਸ ਬਿਨੁ ਊਨ ਨਹੀਕੋ ਥਾਨ।ਜਾਗਤਿ ਸੁਪ-ਤਿ ਉਠਤਿ ਅਰੁ ਬੈਠਤਿ ਫਿਰਤਿ ਸਥਿਤਿ ਇਕ ਰਸ ਬ੍ਰਿਤਿ ਠਾਨਿ'॥੧੩॥ ਦ੍ਰਿਗ ਉਘਾਰ ਕਰਿ ਅਨੁਜ ਬਿਲੋਕਯੋ ਮਹਿਮਾ ਮਹਾਂ ਜਾਨਿ ਸੁਖ ਪਾਇ

[1]ਜਾਲਾ, ਕਾਈ। [2]ਗਾਹੜਾ। [3]ਕੋਈ ਜਤਨ (ਦੱਸਦੇ ਹਨ)। [4]ਮਨ ਦਾ ਇੰਦ੍ਰੀਆਂ ਨਾਲ ਜੋ ਸੰਬੰਧ ਹੈ। [5]ਜਾਣਨ ਯੋਗ। [6]ਸਤਿ,ਅਸਤਿ ਦਾ ਵਿਚਾਰ। [7]ਥੋੜਾ ਕਹਿਣ ਤੇ।

ਨਿਸ ਬਾਸੁਰ ਕੀ ਮਹਾਂ ਸਮਾਧੀ ਸੋ ਸਭਿ ਜਾਨੀ ਇਕਰਸ ਭਾਇ। ਏਕ ਆਤਮਾ ਪੂਰਨ ਨਭ ਸਮ, ਅੰਤਰ ਵਹਿਰ ਬ੍ਰਹਮ ਦ੍ਰਿਸ਼ਟਾਇ।ਨਮਸਕਾਰ ਕਰਿ ਉਠਤਿ ਭਯੋ ਤਬਿ'ਕਹਾਂ ਭਯੋ ਇਹ'ਚਿਤ ਬਿਸਮਾਇ॥੧੪॥ਰਾਗ ਨ ਦ੍ਵੈਸ਼ ਨ ਮੋਹ ਨ ਮਾਯਾ ਪਰਦਾ[1] ਮਿਟਯੋ,ਪਛਾਨਯੋ ਏਕ।ਇਕ ਦੁਇ ਦਿਨ ਪੁਨ ਬਸੇ ਤਿਸੀ ਪੁਰਿ ਅਤਿ ਸੁਖ ਪਾਇਸਿ ਪਰਮ ਬਿਬੇਕ[2]।ਤਬਿ ਸ਼੍ਰੀ ਅਰ-ਜਨ ਗਿਰਾ ਬਖਾਨੀ 'ਸੁਨਹੁ ਭ੍ਰਾਤ ਤਨ ਤਜਿਬੇ ਟੇਕ[3]'। ਦੋਇ ਦਿਵਸ ਮਹਿ ਪ੍ਰਾਨਨਿ ਤ੍ਯਾਗਹੁ,ਬਸਹਿਂ ਇਹਾਂ,ਹਹਿਂ ਸਿੱਖ੍ਯ ਅਨੇਕ॥੧੫॥ਸ਼੍ਰੀ ਗੁਰੁ ਅਮਰ ਅੰਸ ਹੈ ਇਹਠਾਂ ਪਿਤ[4], ਨਾਨੇ[5] ਤਨੁ ਤ੍ਯਾਗਨਿ ਥਾਨ।ਜਨੌਂ ਗਜ ਫੂਲ ਮਾਲ ਕੋ ਡਾਰੇ,ਤਿਮ ਤੁਮ ਤਜੋ ਦੇਹਿ ਸੁਖ ਮਾਨਿ'।ਸੁਨਤਿ ਪ੍ਰਫੁੱਲਿਤਿ ਮਹਾਂਦੇਵ ਭਾ'ਅਬਿ ਕੁਛ ਕਰਨੋ ਰਹ੍ਯੋ ਨ ਜਾਨ। ਨਹਿਂ ਚਿੰਤਾ ਤਨ ਰਾਖਨਿ ਤ੍ਯਾਗਨਿ, ਹੋਹਿ ਭਲੇ ਗਤਿ ਕਰਮਨਿ ਠਾਨਿ[6] ॥੧੬॥ ਮੈਂ ਨਿਤ ਅਮਰ,ਨ ਜਨਮ ਨ ਮਰਨੋ,ਮਿੱਥ੍ਯਾ ਦੇਹ ਨ ਥਿਰਤਾ ਪਾਇ'।ਇਮ ਕਹਿ ਰਹ੍ਯੋ ਅਨੰਦਤਿ ਅਤਿਸ਼ੈ ਭ੍ਰਮ ਅੱਗ੍ਯਾਨ ਸਮੇਤਿ ਬਿਹਾਇ। ਬੀਤ ਗਏ ਦਿਨ,ਸਮਾਂ ਸੁ ਆਯੋ ਜਾਨ੍ਯੋ ਤਨਕੋ ਤਜਨਿ ਸੁਭਾਇ[7]।ਸ਼੍ਰੀ ਅਰਜਨਢਿਗ ਹ੍ਵੈ ਕਰਿ ਪੈਰ੍ਯੋ ਕਹ੍ਯੋ'ਪ੍ਰਾਨ ਅਬਿ ਮੇਰੋ ਜਾਇ'॥੧੭॥ਤਬਿ ਸਤਿਗੁਰੁ ਪਰ-ਵਾਰ ਸਹਤ ਕੋ ਮੁਹਰੀ ਤਤਛਿਨ ਲੀਨਿ ਬੁਲਾਇ। ਸੰਸਰਾਮ ਜਿਹ ਸਾਥ ਅਰਥਮਲ ਸਿਖ ਸੰਗਤਿ ਆਨੰਦ ਸੁ ਆਇ।ਸੱਤਾ ਅਰੁ ਬਲਵੰਡ ਬੁਲਾਏ 'ਕਰਹੁ ਕੀਰਤਨ' ਬਚ ਫੁਰਮਾਇ। ਭਈ ਭੀਰ ਧੁਨਿ ਉਠੀ ਸ਼ਬਦ ਕੀ ਸੁਨਿ ਬੈਰਾਗ ਸਭਿਨਿ ਉਪਜਾਇ ॥ ੧੮॥ ਮਹਾਂਦੇਵ ਸਭਿਹਿਨਿ ਕੋ ਪਿਖਿ ਕਰਿ ਕਰ ਕੋ ਜੋਰਿ ਬੰਦਨਾ ਕੀਨਿ।'ਛਿਮਹੁ ਸਰਬ ਹੀ ਜੇ ਮਮ ਅਵਗੁਨ ਸਤਿ ਸੰਗਤਿ ਗੁਰ ਸਿੱਖ੍ਯ ਪ੍ਰਬੀਨ !। ਦੇਹੁ ਸਕਲ ਬਰ, ਮਨ ਲਹਿ ਥਿਰੁ ਉਰ ਪਰਮੇਸ਼ੁਰ ਮੈਂ ਹੋਵਸਿ ਲੀਨ'।ਸੁਨਿਕਰਿ ਸਭਿਨਿ ਨਮੋ ਤਿਸਕੋ ਕਰਿ, ਅੰਸ਼ੂ ਭਰੇ ਦ੍ਰਿਗ ਤਨੁ ਤਜਿ ਚੀਨ[8]॥੧੯॥ਪੈਰ੍ਯੋ ਪਾਇ ਬਦਨ ਪਰਅੰਬਰ, ਤਤੱਛਿਨ ਤਨ ਤਜਿ ਸਭਿਨਿ ਮਝਾਰ।ਲੀਨ ਭਯੋ ਸ਼੍ਰੀਅਰਜਨ ਮਹਿਂ ਤਬਿ ਲਹੀ ਏਕਤਾ ਗਤੀ ਉਦਾਰ।'ਧੰਨਯ ਧੰਨਯ'ਮੁਖ ਕਰਹਿਂ ਉਚਾਰਨਿ ਉਸ-

---

[1]ਭਾਵ ਭਰਮ ਦਾ ਪਰਦਾ। [2]ਗਿਆਨ ਦਾ। [3]ਸਰੀਰ ਨੇ ਕਿੰਨਾ ਕੁ ਟਿਕਣਾ ਹੈ ਕਦੋਂ ਕੁ ਛੁੱਟਣਾ ਹੈ। [4]ਭਾਵ ਸ੍ਰੀ ਗੁਰੂ ਰਾਮਦਾਸ ਜੀ। [5]ਭਾਵ ਸ੍ਰੀ ਗੁਰੂ ਅਮਰਦਾਸ ਜੀ। [6]( ਆਪ ਦੀ ) ਬਖਸ਼ਸ਼ ਕਰਕੇ।(ਅ) ਕਰਮ ਗਤੀ ਅਨੁਸਾਰ ਜੋ ਹੋਇ ਸੋ ਭਲਾ ਹੈ। [7]ਸੁਭਾਵਕ ਹੀ। [8]ਤਿਆਗਣਾ ਜਾਣਕੇ।

ਰਤਿ ਸੁਜਸੁ ਭਨਤਿ ਬਹੁ ਬਾਰ। ਸੱਤਿਨਾਮ ਸਿਮਰਹਿ ਬੈਰਾਗਹਿਂ 'ਇਹ ਜਗ ਸਗਰੋ ਦੀਸਤਿ ਛਾਰ[1]'॥੨੦॥ਸਸਿਕਾਰਿਨਿ ਕੀ ਬਿਧਿ ਸਭਿ ਕੀਨਸਿ ਜਲ ਬਾਪੀ ਤੇ ਤਾਂਹਿ ਸ਼ਨਾਨ। ਸੁੰਦਰ ਬਸਤ੍ਰ ਸਰਬ ਪਹਿਰਾਇਵ ਬਹੁ ਧਨ ਤੇ ਬਨਵਾਇ ਬਿਬਾਨ। ਚਹੁੰਦਿਸਿ ਮਹਿਂ ਸੁਮਨਸਿ[2] ਲਰਕਾਇਸਿ ਪਾਇ ਦੁਸ਼ਾਲਾ ਮੋਲ ਮੰਹਾਨ। ਗਨ ਚੰਦਨ ਅਰੁ ਸੰਚੇ ਕਾਸ਼ਟ ਤੀਰ ਬਿਪਾਸਾ ਡਾਰੇ ਆਨਿ॥੨੧॥ਸ੍ਰੀਅਰਜਨ ਅਰੁਸੰਗ ਮੋਹਰੀ,ਬ੍ਰਿਧ,ਗੁਰਦਾਸ ਆਦਿ ਸਮੁਦਾਇ। ਕੰਧ ਉਠਾਇ ਚਲੇ ਪੁਰਿ ਬਾਹਿਰ ਧੁਨਿ ਸੰਖਨਿ ਕੀ ਅਧਿਕ ਬਜਾਇ।ਚਮਰ ਢੁਰਾਵਤਿ ਜਾਤਿ ਬ੍ਰਿੰਦ ਨਰ ਤੀਰਬਿਪਾਸਾ ਸੁੰਦਰ ਥਾਇਂ। ਚਿਨਿ ਕਰਿ ਚਿਤਾ ਸੁ ਚੰਦਨ ਗਨ ਤੇ ਊਪਰ ਦੇਹਿ ਧਰਨੋ ਉਚਵਾਇ॥੨੨॥ਸ੍ਰੀਅਰਜਨ ਕਰਲੀਨਿ ਅਗਨਿ ਤਬਿਨਰਅਨੁਸਾਰ[3]ਰੁਦਨ* ਕੋ ਠਾਨਿ।ਕੀਨਿਲਗਾਵਨਿ ਊਚੇ ਰੋਦਤਿ*ਦਿਖਿ ਸਭਿਹੀਕੇ ਅੱਸ਼੍ਰੂਚਾਨਿ। ਬ੍ਰਿਧ ਨੇ ਸਭਿ ਸਮੁਝਾਏ ਕਹਿ ਕਹਿ 'ਕਰਹੁ ਨ ਸ਼ੋਕ ਇਹੀ ਮਗ ਜੋਨਿ[4]'। ਮਿਥਨਾ ਤਨ ਹੈਂ ਬਿਨਸਨਿ ਹਾਰੇ,ਮੇਲਿ ਬਨਨੋ ਜਲ ਨਾਉ ਸਮਾਨਿ॥੨੩॥ ਜਥਾ ਪ੍ਰਵਾਹ ਨਦੀ ਕੋ ਚਲਿ ਹੈ ਤ੍ਰਿਣ ਮਿਲਿ ਜਾਹਿਂ ਬਿਛੁਰਤੇ ਫੇਰਿ।ਤਥਾ ਸੰਬੰਧ ਸ਼ਰੀਰਨਿ ਸਭਿ ਕੋ ਗਲਾਨੀ ਜਾਨਹਿ ਜਗ ਇਮ ਹੇਰਿ। ਕਹਾਂ ਸ਼ੋਕ ਇਸ ਤਨ ਕੋ ਕਰਿਬੋ, ਨਿਤ ਪਰਣਾਮੀ ਨਸਹਿ ਅਦੇਰਿ[5]। ਏਕ ਆਤਮਾ ਸੋ ਸਤਿ ਸਮਝਹੁ ਆਇ ਨ ਜਾਇ ਅਨੰਦ ਬਡੇਰ'॥੨੪॥ਇਮ ਸੁਨਿ ਕਰੀ ਕਪਾਲ ਕ੍ਰਿਆ[6] ਉਠਿ ਪੁਨਹ ਬਿਪਾਸਾ ਨੀਰ ਸ਼ਨਾਨ। ਗਾਇ ਰਾਗ ਵਡਿਹੰਸ ਰਬਾਬੀ ਪੌੜੀ ਲਾਇ ਸੁਨਾਵਹਿਂ ਕਾਨ। ਦੀਨਿ ਤਿਲਾਂਜੁਲ* ਨਾਮ

---

[1]ਖੇਹ ਰੂਪ। [2]ਫੁੱਲ ਮਾਲ। [3]ਸੰਸਾਰੀ ਪੁਰਸ਼ਾਂ ਵਾਙੂ। [4]ਇਹੋ ਰਾਹ ਹੈ। ਭਾਵ ਮਰਨਾ ਇਕ ਅਟੱਲ ਬਾਤ ਹੈ। [5]ਦਿਨੋ ਦਿਨ ਘਟਣ ਵਾਲਾ, ਨਾਸ਼ ਹੁੰਦਾ ਹੈ ਦੇਰੀ ਤੋਂ ਬਿਨਾ। [6]ਸੜਦੇ ਹੋਏ ਮੁਰਦੇ ਦੇ ਸਿਰ ਨੂੰ ਸੋਟੇ ਨਾਲ ਫੋੜਨਾ।

*ਜੋ ਉਪਦੇਸ਼ ਸਤਿਗੁਰਾਂ ਨੇ ਮਹਾਂਦੇਵ ਜੀ ਨੂੰ ਦਿਤਾ ਹੈ, ਉਸ ਉਪਦੇਸ਼ ਦਾ ਦਾਤਾ ਕਦੇ ਐਉਂ ਨਹੀਂ ਰੋ ਸਕਦਾ ਤੇ ਫੇਰ ਮਨੁਖਾਂ ਵਾਂਙੂ ਬਨਾਵਟ ਕਰਕੇ, ਇਹ ਅਣਹੋਣੀ ਬਾਤ ਹੈ। ਕਵਿ ਜੀ ਈਸ਼੍ਵਰ ਕੋਟੀ ਦੇ ਮਨੁੱਖ ਨਾਟ ਪੂਰਾ ਕਰਨ ਦਾ ਨਕਸ਼ਾ ਬੰਨ੍ਹ ਰਹੇ ਹਨ, ਵਾਕਿਆ ਬਿਆਨ ਨਹੀਂ ਕਰ ਰਹੇ। ਹਾਂ ਜੇ ਨਿਸ਼ਕਾਮ ਪ੍ਰੇਮ ਵਿਚ ਔਥਰੂ ਆ ਗਏ ਤਾਂ ਇਹ ਕਮਜ਼ੋਰੀ ਬੀ ਨਹੀਂ, ਯਥਾ ਮਹਾਂ ਵਾਕ:—ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ॥ [ਵਡਹੰਸ ਮ: ੧] ਹੋਰ ਮ੍ਰਿਤਕ ਕ੍ਰਿਆ ਦੀਆਂ ਰਸਮਾਂ ਪਰ ਕਵਿ ਜੀ ਆਪ ਦੱਸ ਆਏ ਹਨ ਕਿ ਗੁਰੂ ਘਰ ਦੀ ਮਿਰਯਾਦਾ ਅਰਦਾਸ ਦੀ ਹੈ। ਵਿਸ਼ੇਸ਼ ਲਈ ਦੇਖੋ ਰਾਸ ੨ ਅੰਸੂ ੨੪ ਅੰਕ ੪੧ ਦੀ ਹੇਠਲੀ ਟੂਕ।

ਲੀਨਿ ਤਿਹਪੰਚਾਂਮ੍ਰਿਤਬਰਤਾਇਹੁ ਆਨਿ।ਸਨੇ ਸਨੇ ਪੁਨਪੁਰਿ ਮਹਿਂ ਆਏ ਬਾਪੀ ਆਗੇ ਲਾਇ ਦਿਵਾਨ ॥ ੨੫॥ ਬ੍ਰਿੰਦ ਨਰਨਿ ਕੀ ਭੀਰ ਭਈ ਤਹਿਂ ਸ਼ਬਦ ਰਬਾਬੀ ਸੁੰਦਰ ਗਾਇਂ। ਕਿਤਿਕ ਕਾਲ ਥਿਤ ਹ੍ਵੈ ਨਰ ਗਮਨੇ ਗੁਰੂ ਪ੍ਰਸੰਸਤਿ ਸਦਨ ਸਿਧਾਇ । ਸੁਨਿ ਸੁਨਿ ਗ੍ਰਾਮਨਿ ਕੇ ਸਿਖ ਪਹੁੰਚੇ ਸ਼੍ਰੀ ਅਰਜਨ ਸਤਿਗੁਰੁ ਢਿਗ ਆਇ। ਮਿਲਿ ਮਿਲਿ ਗਮਨੈਂ ਗੁਨ ਗਨ ਬਰ-ਨਹਿਂ 'ਮਹਾਂਦੇਵ ਅਬਿ ਗਏ ਸਮਾਇ'॥੨੬॥ ਦਿਵਸ ਤੀਸਰੇ ਪੁਸ਼ਪ ਭਸਮ ਸਭਿ ਬੀਚ ਬਿਪਾਸਾ ਕੇ ਤਿਹ ਡਾਰਿ*।ਦਿਨ ਦੋਇਕਸ੍ਰੀਅਰਜਨ ਤਿਹਠਾਂ ਬਸੇ ਕ੍ਰਿਆਕਰਿ ਜਿਤਕ ਸੰਸਾਰਿ†[1]। ਕਰੀ ਜਥੋਚਿਤ ਸਕਲ ਬਾਰਤਾ ਜਥਾ ਮੋਹਰੀ ਬਚਨ ਉਚਾਰਿ। ਮਿਲਿ ਮਿਲਿ ਕਰੈਂ ਵਿਰਾਗ ਅਨਿਕ ਬਿਧਿ ਸ਼੍ਰੀ ਗੁਰੁ ਅਮਰ ਕੇਰਿ ਪਰਵਾਰਿ॥੨੭॥ਦੋਹਰਾ॥ ਸੋਲਹ ਸਤ ਊਪਰ ਸਪਤ[2] ਮਹਾਂਦੇਵ ਜਨਮਜ਼ਾਸੁ[3]। ਊਪਰ ਪਾਂਚ ਪਚਾਸ ਕੇ ਬਰਸ ਬੈਸ ਦ੍ਵੈ ਮਾਸ[4]॥੨੮॥ ਸੋਲਹ ਸਤ ਬਾਹਠ[5] ਅਧਿਕ ਭਾਦ੍ਰੋਂ‡ ਚੌਥ ਬਿਚਾਰ। ਮਹਾਂਦੇਵ ਪਰਲੋਕ ਭਾ ਗੁਰੁ ਕੋ ਪੁੱਤ੍ਰ ਉਦਾਰ॥੨੯॥ਸ਼੍ਰੀ ਅਰਜਨ ਗਮਨੇ ਤਬਹਿ ਸਤਿ ਸੰਗਤਿ ਲੈ ਸੰਗ। ਸ਼੍ਰੀ ਅੰਮ੍ਰਿਤਸਰ ਕੋ ਗਏ ਦੇਤਿ ਭਗਤਿ ਕੋ ਰੰਗ ॥ ੩੦ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਮਹਾਂਦੇਵ ਪ੍ਰਲੋਕ' ਬਰਨਨੰ ਨਾਮ ਦ੍ਵੈ ਬਿੰਸਤੀ ਅੰਸੂ ॥ ੨੨ ॥

## ੨੩. [ਸ਼੍ਰੀ ਗੁਰੂ ਜੀ ਦੇ ਗੁਣ]

ਦੋਹਰਾ॥ਇਸ ਪ੍ਰਕਾਰ ਸ੍ਰੀ ਸਤਿਗੁਰੂ ਕੌਤਿਕ ਸਮੈਂ ਬਿਤਾਇ।ਕਰਤਿ ਨਰਨਿ ਕੱਲਯਾਨ ਕੋ ਸਿੱਖੀ ਜਗ ਪ੍ਰਗਟਾਇ ॥ ੧ ॥ ਨਿਸ਼ਾਨੀਛੰਦ ॥ ਸ਼੍ਰੀ ਹਰਿ ਗੋਵਿੰਦ ਚੰਦ ਜੀ ਆਨੰਦ ਬਿਲੰਦੇ।ਚਢੈਂ ਤੁਰੰਗ ਕੁਰੰਗ ਜਨੁ ਦੁਤਿ ਮੋਰ ਮਨਿੰਦੇ। ਅਧਿਕ ਪਲਾਇਵਿੰਦਾਵਤੇ ਧਨੁਸਰ[6]ਧਰਿ ਹਾਥਾ।ਕਬਿ ਅਖੇਰਹਿਤ ਗਮਨ-ਤੇ ਲੈਕੇ ਸਿਖ ਸਾਥਾ॥੨॥ਬਿੱਦਯਾ ਆਯੁਧ ਕੀ ਕਰਹਿਂ ਦਸ ਸੰਮਤ ਬੈਸਾ। ਤੀਰ ਪ੍ਰਹਾਰਤਿ ਬੇਗ ਤੇ ਰਿਪੁ ਕੋ ਅਹਿ ਜੈਸਾ[7]।ਮਹਾਂ ਸਵਾਈ ਬਲ ਸਹਤ ਧਰਿ ਲੱਛ[8] ਹਨੰਤੇ। ਗਰਕ ਹੋਤਿ[9] ਜਹਿਂ ਲਗਤਿ ਹੈਂ ਸੇਵਕ ਨਿਕਸੰਤੇ॥੩॥ਆਰਬਲਾ ਜਿਨ ਕੀ ਅਲਪ ਸ਼ੁਭ ਡੀਲ ਬਿਸਾਲਾ।ਭੁਜਾ ਪ੍ਰਲੰਬ ਅਲੰਬ ਬਲ[10]ਗਹਿ ਧਨੁਸ਼ ਕਰਾਲਾ। ਸੁਕਚਾਤ ਪਿਤ ਤੇ ਕਰਤਿ ਹੈਂ ਇਹ ਰੀਤ

[1]ਸੰਸਾਰਿਕ। [2]ਭਾਵ ੧੬੦੭। [3]ਜਨਮੇ ਸਨ। [4]ਪਚਵੰਜਾ ਸਾਲ ਦੋ ਮਹੀਨੇ। [5]੧੬੬੨। [6]ਧਨੁਖ ਤੇ ਬਾਣ। [7]ਸਰਪ ਦੇ ਸ਼ੱਤ੍ਰੂ=ਗਰੜ ਵਾਂਗੂ ਤੀਰ ਤ੍ਰਿੱਖਾ ਜਾਂਦਾ ਹੈ। (ਅ) ਸ਼ੱਤ੍ਰੂ ਨੂੰ, ਸੱਪ ਮਾਰਨ ਵਾਂਗੂ। [8]ਨਿਸ਼ਾਨਾਂ ਧਰਕੇ। [9]ਗੱਡ ਜਾਂਦੇ ਹਨ (ਤੀਰ)। [10]ਬਾਹਾਂ ਲੰਬੀਆਂ ਬਲ ਦੇ ਆਸਰੇ।

*ਇਹ ਗੰਗਾ ਫੁੱਲ ਨਾ ਪਾਉਣ ਦਾ ਗੁਰਮਤ ਦਾ ਅਮੁਲ ਸਬੂਤ ਹੈ। †ਜਦ ਫੁੱਲ ਬਿਆਸਾ ਵਿਚ ਪਾਏ ਗਏ ਫੇਰ ਸੰਸਾਰੀ ਰੀਤਿ ਕਿੱਥੇ ਰਹਿ ਗਈ। ‡ਪਾ:-ਅੱਸੂਜ।

ਨਵੀਨਾ।ਸ਼ੁਭਤਿ ਸਿਕੰਧ ਉਤੰਗ ਜੁਗ ਮੁਖ ਬਾਕ ਪ੍ਰਬੀਨਾ॥੪॥ ਦਿਢ ਸੰਧੀ
ਜੁਗ ਬਾਂਹ ਕੀ ਭੁਜਦੰਡ ਪ੍ਰਚੰਡੇ। ਕਰਸਾਖਾ ਦੀਰਘ ਸੁਮਿਲਿ ਸ਼ੁਭ ਰੇਖਨਿ
ਮੰਡੇ[1]।ਰੇਖਾ ਲਗਿ ਮਣਿਬੰਧ[2]ਤੇ ਭਈ ਮੱਛ ਅਕਾਰਾ[3]।ਰੇਖਾ ਛਤ੍ਰ ਅਕਾਰ
ਕੀ ਜਿਸ ਕੋ ਫਲ ਭਾਰਾ॥੫॥ ਆਯੁਤ ਛਾਤੀ,ਉਦਰ ਪਰ ਤ੍ਰਿਵਲੀ[4]ਦੁਤਿ
ਪਾਵੈ।ਚਿਬੁਕ ਚਾਰੁ ਬਿਸਤ੍ਰਿਤਿ ਕੁਛ[5]ਰਦਚਾਰਚਮਕਾਵੈ[6]।ਰਕਤਅਧਰ[7]ਸੁੰਦਰ
ਮ੍ਰਿਦੁਲ ਬੋਲਤਿ ਮੁਸਕਾਇ।ਮੁਖ ਮੰਡਲ ਦੀਰਘ ਦਿਪਤਿ ਦ੍ਰਿਗਮ੍ਰਿਗਡਰ-
ਪਾਏ[8]॥੬॥ ਸੁਭਟਨਿ ਕੀ ਬਿੰਦਨਾ ਸਬਲ ਅੱਭ੍ਯਾਸ ਕਰੰਤੇ। ਮਨਹੁੰ ਬੀਰ
ਰਸ ਅਵਤਰ੍ਯੋ ਰਣਪ੍ਰਿਯ[9]ਲਖਿਯੰਤੇ।ਨਿਤ ਪ੍ਰਤਿ ਦੇਹਿ ਬਿਸਾਲ ਹ੍ਵੈ ਤਿਮ
ਬਲ ਬਿਰਧਾਵੈ।ਤਿਮ ਹੀ ਸ਼ੱਤ੍ਰਨਿ ਮਰਦਬੇ ਨਿਜ ਭਾਵ ਜਨਾਵੈ[10]॥੭॥ਸਿਖ
ਪਿਖਿ ਕੈ ਸਭਿ ਕਰਤਿ ਹੈਂ ਮਨੈਂ ਮਹਿੰ ਅਨੁਮਾਨਾ।-ਇਹ ਸਤਿਗੁਰੁ ਯੋਧਾ
ਬਨਹਿ ਹਾਨੈ ਰਿਪੁ ਪ੍ਰਾਨਾ।-ਕੇਤਿਕ ਕਹੈਂ,ਨ ਜੋਗਤਾ ਗੁਰੁਕੇ ਘਰ ਐਸੇ।
ਮਾਲਾ ਸੇਲੀ ਰਾਖਤੇ ਸੰਤਨਿ ਮਤਿ ਜੈਸੇ॥੮॥ ਬਾਲਕ ਲੀਲਾ ਕਰਤਿ ਹੈਂ
ਬਡਿ ਹੋਇ ਤਜੈ ਹੈਂ[11]।ਪਿਤ ਦਾਦੇ[12]ਕੀ ਰੀਤਿ ਕੋ ਸੁਨਿ ਪਿਖਿ ਬਰਤੈਹੈਂ।
ਕੇਚਿਤ ਕਹਹਿਂ-ਨ ਇਹ ਕਰਹਿਂ ਗੁਰੁਪੂਰਬ ਰੀਤਾ।ਦਿਪਤਿ ਪ੍ਰਤਾਪੀ ਤੇਜ
ਤੇ ਸ਼ਸਤ੍ਰਨਿ ਮਹਿੰ ਪ੍ਰੀਤਾ॥੯॥ ਸਕਲ ਜੰਗ ਕੀ ਬਿਧਿ ਕਰਹਿਂ ਪ੍ਰਿਯ
ਲਾਗੈ ਸੋਈ।ਅਰੁ ਬ੍ਰਿਧ ਕੇ ਬਚ ਕਹ੍ਯੋ ਜਿਮ ਸੋ ਹਟਹਿ ਨ ਕੋਈ। ਗੁਰੁ ਕੈ
ਭਾਜਰ ਕਿਮ ਪਰੀ ਕਹਿ ਸਹਜ ਸੁਭਾਊ। ਭਾਜਿ ਵਡਾਲੀ ਮਹਿੰ ਰਹੇ ਇਮ
ਬਚਸਫਲਾਊ[13]॥੧੦॥-ਮੁਗਲਮਾਰਿ ਗੁਰ ਉਪਜਹੈ-ਬਰਦੇਤਿਉਬਾਚਾ[14]
-ਧਰਹਿਂ ਸ਼ਸਤ੍ਰ ਤੁਰਕਨਿ ਹਨੈਂ-ਇਹ ਹੋਵੈ ਸਾਚਾ। ਗੁਰ ਮੂਰਤਿ ਸੂਰਤਿ
ਚਿਤਹਿ[15] ਪੂਰਤਿ ਅਭਿਲਾਖੇ। ਹੇਰਿ ਹੇਰਿ ਅਨੁਮਾਨ ਕਰਿ ਸਿਖ ਬਹੁ-

---

[1](ਕਰ ਸਾਖਾ=) ਹੱਥ ਦੀਆਂ ਉਂਗਲੀਆਂ ਲੰਬੀਆਂ ਤੇ ਇਕੋ ਜਿਹੀਆਂ ਚੰਗੀਆਂ ਰੇਖਾਂ ਨਾਲ ਸ਼ਸ਼ੋਭਤ। [2]ਗੁੱਟਾਂ ਵਾਲਾ ਥਾਂ [ਸਿਸ:, ਮਣਿਬਧ=ਜਿੱਥੇ ਰਤਨਾਂ ਦੀਆਂ ਚੂੜੀਆਂ ਬੰਨ੍ਹੀਆਂ ਜਾਵ]। [3]ਮੱਛ ਦੇ ਅਕਾਰ ਵਾਲੀ ਰੇਖਾ। [4]ਪੇਟ ਪਰ ਪੈਣ ਵਾਲੇ ਤ੍ਰੈ ਵਲ। [5]ਸੁਹਣੀ ਠੋਡੀ ਫੈਲੀ ਹੋਈ ਥੋੜੀ ਜੇਹੀ। [6]ਤੇ ਸਾਹਮਣੇ ਦੇ ਚਾਰ ਦੰਦ ਚਮਕਦੇ ਹਨ। [7]ਲਾਲ ਬੁੱਲ੍ਹ। [8]ਨੇਤਰ ਹਰਨ ਨੂੰ ਡਰਾ ਦੇਣ ਵਾਲੇ (ਭਾਵ ਬੀਰ ਰਸ ਭਰੇ)। [9]ਜੰਗ ਦੇ ਪਿਆਰੇ। [10]ਸਰੀਰ ਦਾ ਵਧਣਾ ਵੈਰੀਆਂ ਨੂੰ ਮਲ ਸਿੱਟਣ ਦਾ ਭਾਵ ਜਣਾਉਂਦਾ ਹੈ। [11]ਛੱਡ ਦੇਣਗੇ। [12]ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਰਾਮਦਾਸ ਜੀ। [13]ਸਫਲ ਹੋਏ ਸਨ (ਬਾਬੇ ਬੁੱਢੇ ਜੀ ਦੇ)। [14]ਵਰ ਦਿੰਦਿਆਂ ਕਹਿਆ ਸੀ। [15]ਦੇਖਦੇ ਹਨ।

ਬਿਧਿ ਭਾਖੇਂ॥੧੧॥ਪਿਤ ਸਮੀਪ ਆਵਹਿਂ ਜਬਹਿ ਬਹੁ ਨੌਮ੍ਰੈ ਹੋਈ। ਜਾਵਤਿ ਬੈਠਹਿਂ ਸਭਾ ਮਹਿਂ ਮੁਖ ਪਿਖਿ ਸਭਿ ਕੋਈ। ਸਗਰੇ ਦੀਰਘ ਅੰਗ ਹੈਂ ਕਦ ਵਧਹਿ ਬਿਸਾਲ।ਦਬਹਿ ਸ਼ੱਤ੍ਰ ਛਾਯਾ ਤਰੈ[1] ਰਣ ਪਿਖਹਿ ਕਰਾਲ॥੧੨॥ ਸ੍ਰੀ ਅਰਜਨ ਲੇ ਗੋਦ ਮਹਿ ਸਿੱਖਯਾ ਸਿਖਰਾਵੈਂ।'ਸਿਖ ਸੰਗਤਿ ਸੁਖਪਾਇ ਜਿਮ ਤਿਮ ਕਰਹੁ ਸੁਹਾਵੈ। ਗੁਰੁ ਸਿੱਖਨਿ ਸਨਮਾਨੀਅਹਿ ਨਿਤ ਬਨਹੁ ਸਹਾਈ।ਸ੍ਰੀਨਾਨਕ ਆਦਿਕ ਗੁਰੂ ਇਹ ਰੀਤਿ ਚਲਾਈ ॥੧੩॥ਗੁਰੁ ਬਾਨੀ ਬਹੁ ਕੰਠ ਕਰਿ ਉਠਿ ਪ੍ਰਾਤ ਉਚਾਰੋ। ਕਿਰਤਨ ਸੁਨਹੁ ਸਨੇਹ ਤੇ ਨਿਜ ਧਰਮ ਸੰਭਾਰੋ। ਜਾਮ ਜਾਮਨੀ ਜਾਗੀਅਹਿ ਮੱਜਨ ਕਰਿ ਲੀਜੈ। ਸਭਿ ਤੇ ਕਰਹੁ ਇਕੰਤ ਮਨ,ਪ੍ਰਭੁ ਸਿਮਰਨਕੀਜੈ॥੧੪॥ਚਿਤਵਹੁ ਅਪਨ ਸਰੂਪਕੋ ਸਤਿ ਚਿਤੀ ਅਨੰਦ।ਦਿਵਸ ਚਢੇ ਦਿਹੁ ਦਰਸ ਕੋ ਚਹਿ ਸੰਗਤਿ ਬ੍ਰਿੰਦ।' ਇੱਤਯਾਦਿਕ ਸਿੱਖਯਾ ਕਹੈਂ,ਲੇ ਅੰਕ ਦੁਲਾਰੈਂ। ਸੁੰਦਰਤਾ ਨਿਜ ਨੰਦ ਕੀ ਕਰਿ ਅਨੰਦ ਨਿਹਾਰੈਂ॥੧੫॥ ਚਹੁਂ ਦਿਸ਼ਿ ਤੇ ਬਹੁ ਸੰਗਤਾਂ ਪਹੁਂਚਹਿਂ ਸਮੁਦਾਯ।ਪੂਰਹਿ ਤਿਨ ਕੀ ਕਾਮਨਾ ਕਰਿ ਕੈ ਨਿਜ ਦਾਯ। ਢਾਕਾ ਆਦਿਕ ਦੇਸ਼ ਜੋ ਦ੍ਰਿਸ਼ ਪੂਰਬ ਕੇਰੇ। ਬੰਧੇ ਆਵਹਿਂ ਟੋਲ ਕੋ ਲੇ ਭੇਟ ਘਨੇਰੇ ॥੧੬॥ ਦਿਸਿ ਦੱਛਨ ਬਾਸੀ ਜੁ ਸਿਖ ਦਰਸ਼ਨ ਹਿਤ ਆਵੈਂ। ਅਭਿਮਤਿ[2] ਪ੍ਰਾਪਤਿ ਹੋਤਿ ਹੈ ਉਪਹਾਰ ਚਢਾਵੈਂ।ਆਦਿ ਹੈਦਰਾਬਾਦ ਜੋ ਪੁਰਿ ਗਿਨੇ ਨ ਜਾਈਂ। ਸੁਨਿ ਸੁਨਿ ਉੱਜਲ ਸੁਜਸ ਕੋ ਦਰਸਤਿ ਸਮੁਦਾਈ॥੧੭॥ਪੁਨ ਪਸ਼ਚਮ ਕੇ ਦੇਸ਼ ਜੇ ਬਡਿ ਨਗਰ ਸਥਾਨ।ਧਰਿ ਧਰਿ ਸ਼ਰਧਾ ਚੌਂਪ ਤੇ ਦਰਸਹਿਂ ਦੁਖ ਹਾਨ।ਬਲਖ ਬੁਖਾਰਾ ਸਿੰਧੁ ਪੁਰਿ ਕਾਬਲ ਕੰਧਾਰ। ਨਾਨਾ ਆਨਿ ਅਕੋਰ ਕੋ ਹੇਰਹਿਂ ਦਰਬਾਰ॥੧੮॥ ਤਿਮ ਉੱਤਰ ਦਿਸਿ ਕੇ ਮਨੁਜ ਆਵਹਿਂ ਧਰਿ ਭਾਉ। ਅਰਪੈਂ ਅਨਿਕ ਅਕੋਰ ਕੋ ਦੇਖਤਿ ਚਿਤ ਚਾਉ।ਸੰਮਤਿ ਮਹਿਂ ਮੇਲੇ ਉਭੈ ਅੰਮ੍ਰਿਤਸਰ ਲਾਗੈਂ। ਮਨ ਭਾਵਤਿ ਸਿਖ ਆਵਤੇ ਮੱਜਤਿ ਅਨੁਰਾਗੈਂ ॥ ੧੯ ॥ ਸ੍ਰੀ ਮੁਖ ਤੇ ਮਹਿਮਾ ਮਹਾਂ ਬਿਚ ਸ਼ਬਦ ਬਨਾਈ। ਪਠਿ ਸੁਨਿ ਕੇ ਸ਼ਰਧਾ ਧਰਤਿ ਪਹੁਂਚਹਿਂ ਦਰਸਾਈ। ਸਕਲ ਦਿਸਨਿ ਮਹਿਂ ਸੁਜਸ ਬਹੁ ਪਸਰਨੋ ਸ਼ੁਭ ਐਸੇ।ਪਾਰਦ ਨਾਰਦ ਸਾਰਦਾ ਰੰਗ ਉੱਜਲ ਜੈਸੇ[3]॥੨੦॥ਘਰ

---

[1]ਪ੍ਰਤਾਪ ਦੇ ਹੇਠ ਦਬਣਗੇ ਵੈਰੀ। [2]ਮਨ ਵਾਂਛਤ। [3]ਪਾਰੇ ਦਾ, ਨਾਰਦ ਦਾ ਤੇ ਸਾਰਦਾ ਦਾ ਜਿਵੇਂ ਉੱਜਲ ਰੰਗ ਹੁੰਦਾ ਹੈ।

ਘਰ ਫੂਲੀ ਮਾਲਤੀ[1] ਜਨੁ ਸੁਮਨਸ ਜਾਤੀ[2]। ਸੁਧਾ[3] ਕਿ ਚੰਦ੍ਰਕ ਚੰਦ੍ਰਿਕਾ[4] ਜਨਹੰਸਨਿ ਪਾਂਤੀ[5]।ਉਪਕਾਰੀ ਧੁਜ ਧਰਮ ਕੀ ਸ੍ਰੀ ਅਰਜਨ ਹੋਵਾ।ਧਾਰਨਿ ਗੁਰਤਾ ਭਾਰੁ ਕੋ ਦਿਢ ਥੰਭ ਖਰੋਵਾ॥੨੧॥ਨਰ ਅਨੁਹਰਿ[6] ਲੀਲਾ ਕਰਹਿ ਉਰ ਨਿਰਹੰਕਾਰਾ।ਦੇਤਿ ਮ੍ਰਿਦੁਲ ਉਪਦੇਸ਼ ਕੋ ਲਗਿ ਸਭਿਹਿਨਿ ਪਜਾਰਾ। ਕਰੇ ਅਜ਼ਮਤੀ ਸੈਂਕਰੇ ਸਿੱਧਾਂ ਸਭਿ ਦੀਨੀ। ਘਾਲੀ ਘਾਲ ਸੁ ਫਲਤਿ ਭੀ ਕਿਸ ਬਾਦ ਨ ਕੀਨੀ[7] ॥੨੨॥ ਅਜ਼ਮਤ ਨਹੀਂ ਜਨਾਵਤੇ ਸਿਰ ਦੇਤਿ ਨ ਦੇਰੇ।ਅਜਰ ਜਰਨ ਧੀਰਜ ਧਰਨਿ ਗੁਨ ਧਰੈਂ ਬਡੇਰੇ। ਸੱਤਿਨਾਮ ਕੋ ਦਾਨ ਦੇ ਨਰ ਭਗਤੀ ਲਾਏ।ਬ੍ਰਹਮ ਗਜਾਨ ਮਹਿਂ ਨਿਪੁਨ ਕੋ ਸਿੱਧਾਂ ਸਮੁਦਾਏ॥ ੨੩॥ਸਭਿਦਿਸ਼ਿਕੀਸੰਗਤਿ ਬਿਖੈ ਰਹਿਂਬ੍ਰਿੰਦ ਮਸੰਦਾ।ਆਗੇ ਹੁਇ ਨਿਜਸੰਗ ਲੇ ਦਰਸਹਿ ਸੁਖਕੰਦਾ। ਦੇਸ਼ ਬਿਦੇਸ਼ ਅਸ਼ੇਸ਼ ਮਹਿ ਲੇ ਕਰਿ ਗੁਰਕਾਰੇ। ਖਸ਼ਟ ਮਾਸ ਕੈ ਬਰਖ ਮੈਂ ਆਨੈਂ ਗੁਰਦ੍ਵਾਰੇ॥੨੪॥ਦਰਬ ਬਿਸਾਲ ਸੁ ਆਇ ਜਿਮ ਤਿਮ ਖਰਚ ਬਿਸਾਲਾ। ਦੇਗ ਅਤੋਟੀ ਚਲਤਿ ਹੈ ਨਿਸ ਦਿਨ ਜੁਗ ਕਾਲਾ।ਅਚੈਂ ਅਹਾਰ ਹਜ਼ਾਰ ਹੀ ਨਿਤਪ੍ਰਤਿ ਨਰ ਆਵੈਂ। ਨਿਕਟ ਹਜ਼ਾਰੋਂ ਰਹਤਿ ਹੈਂ ਗੁਰੁ ਕੇ ਘਰ ਖਾਵੈਂ ॥ ੨੫ ॥ ਸਿਰੋਪਾਉ ਪੁਨ ਦੇਤਿ ਹੈਂ ਸਿਖ ਹੈ ਮੁਖਿ ਜੋਈ।ਬ੍ਰਿੰਦ ਮਸੰਦ ਬਿਲੰਦ ਧਨ ਲੇ ਗੁਰੁ ਤੇ ਸੋਈ। ਇੱਤਜਾਦਿਕ ਨਿਤ ਖਰਚ ਕੋ ਕੁਛ ਤੋਟ ਨ ਆਵੈ।ਗਾਇੰ ਰਬਾਬੀ ਪੁੰਜ ਸਦ ਸੋ ਧਨ ਗਨ ਪਾਵੈਂ ॥੨੬॥ ਗੁਰ ਘਰ ਕੋ ਬਡ ਖਰਚ ਨਿਤ ਗਨ ਬ੍ਰਿਖਭ ਰਹੰਤੇ। ਖਰੇ ਤਬੇਲੇ ਹਯਨ ਕੇ ਧਨ ਦੇਤਿ ਲਹੰਤੇ। ਸੇਵਾ ਹਿਤ ਸਭਿ ਪਸੁਨਿ ਕੇ ਰਾਖੇ ਗਨ ਦਾਸਾ। ਲੇਤਿ ਚਾਕਰੀ ਸਕਲ ਸੋ ਪ੍ਰਾਪਤਿ ਧਨ ਰਾਸਾ ॥੨੭॥ ਅਪਰ ਥਾਨ ਜਿਸ ਕੇ ਨਹੀਂ ਬਿਤ[8] ਹਾਥ ਨ ਆਵੈ। ਸੋ ਗੁਰੁ ਕੇ ਪੁਰਿ ਗਿਰ ਰਹੈ ਨਿਤ ਭੋਜਨ ਖਾਵੈ।ਮਾਨ ਨਿਮਾਨਨਿ ਕੇ ਪ੍ਰਭੂ ਬਹੁ ਤਾਨ ਨਿਤਾਨੇ। ਖਾਇ ਗੁਰੂਕੇ ਸਦਨਤੇ ਮਾਨਹਿਂ ਹਰਿਭਾਨੇ॥੨੮॥ਸੱਤਿਨਾਮ ਕੋ ਸਿਮਰਿਬੋ ਪਸ-ਰਜੋ ਜਗ ਸਾਰੇ।ਭਗਤਿ ਕਰਹਿਂ ਮਿਲਿ ਸੰਗਤਾਂ ਗੁਰ ਸੁਜਸੁ ਉਚਾਰੇ।ਤਜੈਂ ਬਿਕਾਰਨਿ ਕੋ ਰਿਦੇ ਗੁਨ ਗਨ ਉਪਜਾਵੈਂ। ਸੁਨਹਿਂ ਉਚਾਰਹਿਂ ਕੀਰ-

[1]ਚਿਟੇ ਫੁੱਲਾਂ ਦੀ ਇਕ ਵਡੀ ਵੇਲ। [2]ਚੰਬੇਲੀ ਦੇ ਫੁਲ [ਸੰਸ:, ਜਾਤੀ=ਚਮੇਲੀ]। [3]ਅੰਮ੍ਰਿਤ। [4]ਚੰਦ੍ਰਕ=ਚਾਂਦਨੀ। ਚੰਦ੍ਰਿਕਾ=ਜੂਹੀ, ਨਿੱਕੀ ਚੰਬੇਲੀ (ਅ) ਚੰਦਰਮਾਂ ਦੀ ਚਾਂਦਨੀ [ਚੰਦ੍ਰਕ=ਚੰਦ। ਚੰਦ੍ਰਿਕਾ=ਚਾਂਦਨੀ]। [5](ਅਥਵਾ) ਮਾਨੋਂ ਹੰਸਾਂ ਦੀ ਪੰਗਤੀ ਹੈ। [6]ਸੰਸਾਰੀ ਪੁਰਸ਼ਾਂ ਵਾਂਗ। [7]ਕਿਸੇ ਦੀ (ਘਾਲ) ਬਿਰਥਾ ਨਹੀਂ ਗਈ। [8]ਰੋਜ਼ੀ।

ਤਨ ਪ੍ਰਭੁ ਪ੍ਰੀਤਿ ਲਗਾਵੈਂ ॥੨੯॥ ਸਲਿਤਾ ਸੁੰਦਰ ਭਗਤਿ ਕੀ ਸਭਿ ਦੋਸ਼ ਬਿਦਾਰੀ। ਸਿੱਖ ਮੀਨ ਨਹਿਂ ਤਜਿ ਸਕਹਿਂ ਸ਼ਰਧਾ ਬਰ ਬਾਰੀ। ਸਦਗੁਨ ਕਮਲ ਪ੍ਰਫੁੱਲਤੇ,ਜਨਗਨ ਜਲਜੰਤਾ[1]।ਭ੍ਰਮ ਬੇਮੁਖਤਾ ਕੂਲ ਦ੍ਵੈ ਸੈਸੇ ਤਰੁ ਹੰਤਾ[2] ॥ ੩੦ ॥ ਬ੍ਰਹਮ ਗ੍ਯਾਨ ਸਾਗਰ ਮਹਾਂ ਤਿਸ ਕੋ ਸਮੁਹਾਈ। ਪ੍ਰਾਪਤਿ ਸਭਿ ਥਲ ਮਹਿਂ ਸੁਗਮ, ਸੁਰ ਗਨ ਕੋ ਭਾਈ[3]। ਕੌਨ ਕੌਨ ਗੁਨ ਗੁਰੂ ਕੇ ਕਵਿ ਬਰਨ ਸੁਨਾਵੈ।ਸ਼ੇਖ ਸ਼ਾਰਦਾ ਕਹਨਿ ਤੇ ਮਨ ਮਹਿਂ ਸਕੁਚਾਵੈ॥੩੧॥ ਦੋਹਰਾ ॥ ਨਰ ਤਨ ਸਾਂਗੀ[4] ਜਿਮ ਧਰਨੋ ਕਰਹਿਂ ਨਿਬਾਹਨਿ ਸੋਇ। ਰੂਪ ਦੁਰਾਵੈਂ ਪ੍ਰਥਮ ਕੋ ਕਵਿ ਸੰਤੋਖ ਸਿੰਘ ਜੋਇ ॥ ੩੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸ੍ਰੀ ਗੁਰ ਗੁਨ' ਬਰਨਨੰ ਨਾਮ ਤ੍ਰੀਨ ਬਿੰਸਤੀ ਅੰਸੂ ॥੨੩॥

## ੨੪. [ਜਹਾਂਗੀਰ ਕਸ਼ਮੀਰ ਨੂੰ]।

ਦੋਹਰਾ ॥ ਨਿਤ ਪ੍ਰਤਾਪ ਅਰੁ ਸੁਜਸੁ ਕੋ ਸੁਨਿ ਸੁਨਿ ਪ੍ਰਿਥੀਆ ਕਾਨ।ਬਹੁਤ ਬਿਸੂਰਤਿ ਦੁਖਤਿ ਹੈ ਰੁਚਹਿ ਨ ਭੋਜਨ ਖਾਨ ॥੧॥ ਸੈਯਾ ਛੰਦ॥ ਸੁਜਸ ਗੁਰੂ ਕੋ ਘ੍ਰਿਤ ਸਮ ਜਾਨਹੁ ਪ੍ਰਿਥੀਆ ਜਰੈ ਹੁਤਾਸਨਿ ਹੋਇ। ਗੁਰ ਕੀਰਤਿ ਬਰਖਾ ਜਿਮ ਪਾਵਸ ਰਿਦਾ ਜਵਾਸੋ ਜਰ ਜਰ ਖੋਇ[5]।ਚਿੰਤਾ ਸਲਿਤਾ ਕਰਹਿ ਬਧਾਵਨਿ ਬਹਨੋ ਜਾਤਿ ਮਨ ਥਿਰਹਿ ਨ ਕੋਇ। ਸੰਕਟ ਨੀਰ ਵਧਹਿ ਨਿਤ ਪ੍ਰਤਿ ਹੀ ਤਟ ਨਿਚਿੰਤ ਨਹਿ ਪਾਵਤਿ ਸੋਇ ॥੨॥ ਹੇਰਿ ਹੇਰਿ ਪਤਿ ਕੋ ਮੁਖ ਕਰਮੋ ਧੀਰਜ ਦੇਤਿ 'ਨ ਕਰੀਅਹਿ ਚਿੰਤ। ਤਨ ਕੋ ਭੱਖਤਿ ਹੈ[6] ਨਿਸ ਦਿਨ ਮਹਿਂ ਅਤਿ ਦੁਰਬਲਤਾ ਤੁਮਹਿ ਕਰੰਤਿ। ਰੁਚਿ ਸੋਂ ਖਾਨ ਪਾਨ ਨਹਿਂ ਕਰਤੇ ਉਰ ਕੋ ਹਰਖ ਮਹਾਂ ਨਿਤ ਹੰਤਿ[7]। ਚਿੰਤਾ ਸਮ ਬੈਰੀ ਨਹਿ ਦੂਸਰ ਅੰਤਰ ਬਰਿ ਕੈ ਦੁਖ ਬਰਧੰਤਿ[8] ॥੩॥ ਜਤਨ ਅਨੇਕ ਕਰਹੁ ਜੁਤਿ ਉੱਦਮ, ਮਿੱਤ੍ਰ ਨ ਕੋ ਉਤਸਾਹੁ ਸਮਾਨ[9]। ਸੁਲਹੀ ਹੁਤੋ ਸਹਾਇਕ ਮਰਿਗਾ,ਅਬਿ ਚੰਦੂ ਬਡ ਸ਼ਾਹੁ ਦਿਵਾਨ। ਮੁਲਕਾਤ ਕਰਿ ਮਸਲਤ ਠਾਨੀ ਤਿਸਕੋ ਪੁਸ਼ਟ ਕਰਹੁ ਹਿਤ ਠਾਨਿ। ਉਤਸਾਹੀ ਨਰ ਚਹੈ ਸੁ ਕਰਿ ਹੈ, ਚਿੰਤਾਵਾਨ ਪ੍ਰਾਨ ਦੇ ਹਾਨਿ॥੪॥ ਲਿਖਹੁ ਪੱਤ੍ਰਿਕਾ ਸੁਧਿ ਮੰਗਵਾਵਹੁ ਕਿਮ

[1]ਸਮੂਹ ਦਾਸ ਜਲ ਜੀਵਾਂ (ਵਤ ਖੁਸ਼ੀ)। [2]ਸੰਸੇ ਰੂਪ ਬ੍ਰਿੱਛ ਹੈ ਤੇ ਭਰਮ ਤੇ ਬੇਮੁਖਤਾ ਕੰਢੇ ਹਨ ਦੋ ਸੋ ਨਾਸ਼ ਕੀਤੇ ਹਨ। [3]ਸਭ ਦੇਵਤਿਆਂ ਨੂੰ ਚੰਗੀ ਲਗੀ ਹੈ। [4]ਸਾਂਗ ਕਰਨ ਵਾਲਾ। [5]ਗੁਰਾਂ ਦੀ ਕੀਰਤੀ ਹੈ ਜਿਵੇਂ ਬਰਖਾ ਬਰਸਾਤ ਦੀ ਤੇ ਹਿਰਦਾ (ਉਸ ਦਾ) ਜਵਾਹੇ ਵਾਂਗ ਸੜਕੇ ਜੜ੍ਹ ਨੂੰ ਗੁਵਾਂਦਾ ਹੈ ਯਾ ਸੜ ਸੜ ਕੇ ਨਾਸ਼ ਹੁੰਦਾ ਹੈ। [6]ਖਾਂਦੀ ਹੈ (ਚਿੰਤਾ)। [7]ਨਾਸ਼ ਕਰਦੀ ਹੈ। [8]ਦੁੱਖ ਵਧਾਉਂਦੀ ਹੈ (ਚਿੰਤਾ)। [9]ਉਤਸਾਹ ਵਰਗਾ (ਹੋਰ) ਕੋਈ ਮਿੱਤ੍ਰ ਨਹੀਂ।

ਦਿਵਾਨ ਕੇ ਮਨ ਮਹਿਂ ਆਇ। ਦਿਹੁ ਉਤਸਾਹ ਗਹਾਵਹੁ ਰਿਪੁ ਕੋ ਸੋ ਮਾਲਿਕ ਮੁਲਕਨਿ ਸਮੁਦਾਇ। ਚਹੈ ਸੁ ਕਰੈ ਬਲੀ ਸਭਿ ਰੀਤਿਨਿ ਗਹਿ ਕੈ ਪ੍ਰਾਨ ਤਾਂਹਿ ਬਿਨਸਾਇ। ਗੁਰੁਤਾ ਗਾਦੀ ਲੇਹੁ ਸ਼ਾਹੁ ਤੇ ਚਹੁੰਦਿਸਿ ਕੀ ਸੰਗਤਿ ਚਲਿ ਆਇ'॥੫॥ਇਮ ਕਰਮੋ ਨੇ ਜਬਿ ਸਮੁਝਾਯੋ ਲਿਖੀ ਪੱਤ੍ਰਿਕਾ 'ਸੁਨਹੁ ਦਿਵਾਨ! । ਗਹਯੋ ਅਲੰਬ ਤੁਮਾਰੋ ਹਮ ਨੇ ਨਿਸਦਿਨ ਤੁਵ ਦਿਸ਼ਿ ਕੋ ਮਨ ਧ੍ਯਾਨ। ਸ਼ੱਤ੍ਰੁ ਹਤਨਿ ਜਤਨਿ ਨਹਿਂ ਕੀਨਸਿ, ਕੈ ਬਿਸਰਿ ਦੀਨਸਿ ਇਤ ਗ੍ਯਾਨ? ਭਾਗ ਬਲੀ ਹਮ ਆਸ਼ਿਖਿ ਨਿਤ ਕਹਿਂ, ਰਹਹਿ ਸ਼ਾਹੁ ਸੋਂ ਕਾਰ ਮਹਾਨ[1]'' ॥੬॥ ਦੇ ਕਰਿ ਨਰ ਕਰ ਤੁਰਤ ਪਠਾਈ'ਉੱਤਰ ਆਨੋ ਤੁਰਨਿ ਜਾਇ'।ਗਮਨਯੋ ਦਿੱਲੀ ਦਿਸ਼ਿ ਢੋ ਪਹੁੰਚਯੋ ਮਿਲਯੋ ਦਿਵਾਨ ਸਾਥ ਹਰਖਾਇ। 'ਗੁਰੁ ਪ੍ਰਿਥੀਏ ਕੀ ਹੈ ਇਹ ਪਾਤੀ ਛਾਤੀ ਦੁਖਤਿ ਲਿਖੀ ਅਕੁਲਾਇ'। ਲੇ ਕਰਿ ਖੋਲਿ ਪਠੀ ਤਬਿ ਚੰਦੂ ਲਖੀ ਹਕੀਕਤ ਜਯੋਂ ਦੁਖ ਪਾਇ॥ ੭॥ ਉੱਤਰ ਲਿਖਯੋ ਦੁਸ਼ਟ ਨੇ ਤਤਛਿਨ 'ਨਹਿਂ ਬੈਠਯੋ ਮੈਂ ਬਾਤ ਬਿਸਾਰ। ਦੁਹਿਤਾ ਬਦਨ[2] ਕੁਮਾਰੀ ਦੇਖਤਿ ਲਗਤਿ ਸੂਲ ਸਮ ਰਿਦੇ ਮਝਾਰਿ। ਕਰਕਤਿ ਨਿਤਪ੍ਰਤਿ ਚਿਤ ਮੈਂ ਅਤਿਸ਼ੈ ਰਿਪੁ ਬਿਸਾਲ ਕੋ ਜਸੁ ਬਿਸਤਾਰਿ। ਰੁਚਹਿ ਨ ਭੋਜਨ,ਜੁਰਹਿ ਨ ਪਲਕਾਂ ਬਿਨਾਂ ਨੀਂਦ ਮੈਂ ਝੁਰੌਂ ਉਦਾਰ ॥੮॥ਸ਼ਾਹੁ ਲਹੌਰ ਚਲਨਿ ਕੀ ਦੇਰੀ ਆਇ ਸੰਗ ਮੈਂ ਕਰੌਂ ਉਪਾਇ। ਗਹਿ ਲੇਵੌਂ ਕਰਿ ਕੈਦ ਬਿਨਾਸੌਂ,ਲਖਹੁ ਨਿਸੰਸੈ ਮੈਂ ਜੁ ਅਲਾਇ। ਗੁਰੁਤਾ ਗਾਦੀ ਤੋਹਿ ਦਿਵਾਵੌਂ ਸ਼ਾਹੁ ਪਾਸ ਤੇ ਬਾਕ ਕਹਾਇ। ਸਭਿ ਦਿਸ਼ਿ ਮਹਿ ਬਿਦਤਹਿ,ਧਨ ਪਾਵਹਿ,ਸਕਲ ਸੰਗਤਾਂ ਭੇਟਚਢਾਇਂ'॥੯॥ਦਈ ਪੱਤ੍ਰਿਕਾ ਕੁਛਕ ਦਰਬ ਜੁਤ ਲੇ ਕਰਿ ਨਰ ਕੋਠੇ ਕੋ ਆਇ।ਪ੍ਰਿਥੀਏ ਪਾਸ ਦਈ ਲੈ ਖੋਲੀ ਪਠਿ ਕਰਿ ਰਹਯੋ ਮਹਾਂ ਹਰਖਾਇ।–ਮੁਝ ਦੁਖ ਤੇ ਦੁਖ ਸੈ ਗੁਨ ਤਿਸਕੋ ਕੈਸੇ ਕਰੈ ਨਅਨਿਕ ਉਪਾਇ–।ਸਭਿ ਕੁਟੰਬਕੋ ਕੀਨਿ ਸੁਨਾਵਨਿ ਖੁਸ਼ੀ ਕਰਹਿ ਮਨ ਮੋਦ ਵਧਾਇ॥੧੦॥ਧਰਿ ਧੀਰਜ ਤਬਿ ਬੈਠਯੋ ਘਰ ਮਹਿ –ਮੁਝਤੇ ਚਿੰਤਾ ਚੰਦੂ ਮਹਾਨ[3]। ਕਰਹਿ ਪ੍ਰਤੀਖਨਿ ਸ਼ਾਹੁ ਆਗਮਨਿ ਬਿਨਾ ਜਤਨ ਮਮ ਸ਼ੱਤ੍ਰੁ ਹਾਨਿ। ਪੂਰਬ ਭਾਗ ਉਦੇ ਅਬਿ ਮੇਰੇ ਬਨੌਂ ਗੁਰੂ ਹੁਇ ਸਿੱਖ ਜਹਾਨਾਪੁਨੈਂ ਸੁਤ ਮਿਹਰਵਾਨ ਬਿਦਤੈ ਹੈ ਅਨਗਨ ਧਨ ਭੋਗਹਿ

[1]ਪਾਤਸ਼ਾਹ ਨਾਲ (ਤੇਰਾ) ਕੰਮ ਬਣਿਆਂ ਰਹੇ, ਭਾਵ ਨੌਕਰੀ ਬਣੀ ਰਹੇ। [2]ਪੱਤਰੀ ਦਾ ਮੂੰਹ। [3]ਚੰਦੂ ਨੂੰ ਚਿੰਤਾ ਬੜੀ ਹੈ।

ਸੁਖਦਾਨ–॥੧੧॥ਉਤ ਚੰਦੂ ਅਵਸਰ ਕੋ ਚਾਹਤਿ–ਸ਼ਾਹੁ ਪ੍ਰਸੰਨ ਬਾਤ ਲੇ ਮਾਨਿ–।ਕਰਿ ਫਰੇਬ ਅਵਕਾਸ਼ ਪਾਇ ਕਰਿ ਤੁਰਕੇਸ਼ੁਰ ਸੋਂ ਕੀਨਿਬਖਾਨ। 'ਹਜ਼ਰਤ ! ਸੁਨਹੁ ਰਹੇ ਬਹੁ[1] ਦਿੱਲੀ ਸਮੋਂ ਬਿਤਾਯਹੁ ਬਸੇ ਮਹਾਨ।ਫਿਰਨੋ ਦੇਸ਼ ਅਸ਼ੇਸ਼ ਆਪਨੇ ਸੁਧਿ ਕੋ ਲੇਹੁ ਪਨਾਹ ਜਹਾਨ[2] !॥੧੨॥ ਬਡੇ ਤੁਮਾਰੇ ਬਿਚਰਤਿ ਜਿਤ ਕਿਤ ਗਰਮੀ ਸਮੈ ਗਮਹਿ ਕਸ਼ਮੀਰ।ਕੇਸਰ ਘੋਰ ਬਿਲਾ-ਸਹਿਂ[3] ਬੇਗਮ ਅਤਰ ਗੁਲਾਬ ਉਡਾਇ ਅਮੀਰ[4]। ਕਰੈਂ ਸੈਲ ਮਗ ਸੈਲਨਿ ਕੇਰੀ ਜਹਾਂ ਨ ਕਰਤੀ ਤਪਤ ਅਧੀਰ। ਗਨ ਮੇਵਨਿ ਕੇ ਬਿਟਪਨਿ ਦੇਖਤਿ, ਮਨ ਭਾਵਤਿ ਪਹਿਰਤਿ ਬਰ ਚੀਰ॥੧੩॥ ਜਿਮ ਇਕ ਥਲ ਜਲ ਰੋਕਯੋ ਬਿਗਰਹਿ ਤਿਮ ਤੁਮਰੋ ਇਕ ਥਲ ਮਹਿ ਬਾਸ। ਤੇਜ ਹੀਨ ਹੁਇ ਤ੍ਰਾਸਤਿ ਨਹਿਂ ਨਰ, ਨਹੀਂ ਪ੍ਰਤਾਪ ਬਿਸਾਲ ਪ੍ਰਕਾਸ਼। ਅਬਿ ਸੁਰਯ ਕੀ ਚੰਡ ਕਿਰਨ ਭੀ ਇਹਠਾਂ ਹੋਵਹਿ ਤਪਤ ਅਵਾਸ। ਨਹਿਂ ਕਸ਼ਮੀਰ ਬਿਖੈ ਅਸ ਉਸਨ[5] ਸੁ ਗਮਨਹੁ ਕੀਜਹਿ ਤਹਾਂ ਬਿਲਾਸ' ॥ ੧੪॥ ਸੁਨਤਿ ਸ਼ਾਹੁ ਕੇ ਉਰ ਮਹਿ ਭਾਈ 'ਆਛੀ ਬਾਤਿ ਕਹੀ ਸਮੁਝਾਇ। ਸੁਮਤਿਵਾਨ ਗੁਨ ਖਾਨ ਪੁਰਾਤਨ ਕਰਯੋ ਦਿਵਾਨ ਇਹੀ ਲਖਿ ਪਾਇ[6]। ਨਿਤ ਹਮਰੇ ਤਨ ਕੋ ਸੁਖ ਚਾਹਤਿ ਨੀਕੀ ਬਾਤਨਿ ਦੇਤਿ ਬਤਾਇ। ਅਬਿ ਬਹਾਰ ਕਸ਼ਮੀਰ ਦੇਸ਼ ਕੀ ਜਹਾਂ ਨ ਸੂਰਜ ਤਪਤ ਉਪਾਇ' ॥ ੧੫॥ ਇਮ ਕਹਿ ਸਿਰੋਪਾਉ ਬਹੁ ਮੋਲਾ ਚੰਦੂ ਕੋ ਬਖਸ਼ਯੋ ਬਡਿਆਇ। 'ਗਮਨ ਹੇਤਿ ਤਯਾਰੀ ਕਰਿ-ਵਾਇਸਿ ਆਧੀ ਚਮੂੰ ਰਹੇ ਇਸ ਥਾਇਂ। ਆਧੀ ਸੰਗ ਚਲਹਿ ਕਹਿ ਦੀਜੈ' ਸਭਿ ਬੇਗਮਕੋ ਦੀਨਿ ਸੁਨਾਇ।'ਚਲਹੁ ਪਿਖਹਿ ਕਸ਼ਮੀਰ ਦੇਸ਼ਕੋ,ਬਿਲ-ਸਹਿਂ ਬਿਨਾ ਉਸ਼ਨ ਹਰਖਾਇ॥੧੬॥ਗਜ ਤੁਰੰਗ ਸਯੰਦਨ ਅਰੁ ਡੋਰੇਚਲੀ ਪਾਲਕੀ ਹਜ਼ਰਤ ਸੰਗ॥ਸੈਨਾਂ ਉਮਡੀਜਯੋਂ ਹੜ੍ਹ ਕਾ ਜਲ ਚਲਯੋ ਸ਼ਾਹੁਧਰਿ ਰਿਦੈ ਉਮੰਗਿ॥ ਚੰਦੂ ਬਿਲੰਦ ਅਨੰਦਤਿ ਹ੍ਵੈ ਕੈ ਦੁਹਿਤਾ ਦੇਖਤਿ ਕਰਿ ਮਨ

---

[1]ਬਹੁਤ ਰਹੇ ਹਾਂ। [2]ਹੇ ਜਹਾਂ ਪਨਾਹ ! [3]ਕੇਸਰ ਘੋਲਕੇ ਅਨੰਦ ਭੋਗਦੇ ਸਨ। [4]ਇਕ ਪ੍ਰਕਾਰ ਦੀ ਖੁਸ਼ਕ ਖੁਸ਼ਬੋ ਜੋ ਕਿ ਕਪੜਿਆਂ ਪਰ ਸਿੱਟਦੇ ਹਨ। [ਅ:, ਅੁਬੀਰ=ਖੁਸ਼ਕ ਖੁਸ਼ਬੋ (ਅ) ਸੰਦਲ ਗੁਲਾਬ ਤੇ ਕਸਤੂਰੀ ਤੋਂ ਬਣੀ ਖੁਸ਼ਬੋ। (ੲ) ਕੇਸਰ ਤੋਂ ਬੀ ਬਣਾਂਦੇ ਹਨ।] (ਅ) ਹਿੰਦੀ ਵਿਚ ਸਿੰਘਾੜੇ ਦੇ ਆਟੇ ਹਲਦੀ ਤੇ ਚੂਨੇ ਤੋਂ ਬਣਿਆਂ ਗੁਲਾਲ। (ੲ) ਅਬਰਕ ਦਾ ਧੂੜਾ। (ਸ) ਚੰਦਨ ਘਸਾ ਕੇ ਸੁਕਾ ਕੇ ਬਣਿਆਂ ਧੂੜਾ। (ਹ) ਕੋਈ ਸੁਗੰਧਿਤ ਅਲਤਾ। [5]ਗਰਮੀ। [6]ਇਹੀ ਗੱਲ ਜਾਣਕੇ (ਤੈਨੂੰ) ਦਿਵਾਨ ਕੀਤਾ ਹੈ।

ਭੰਗ॥–ਦੇਉਂ ਬਨਾਹਕੈ ਲੇਉਂ ਪ੍ਰਾਨ ਗੁਰੁ ਤੌ ਮੁਝਕੋ ਸੁਖਹ੍ਵੈ ਸਰਬੰਗ[1]–॥੧੭॥
ਸ਼ਾਹੁ ਸੰਗ ਚਢਿ ਚਲ੍ਯੋ ਮਤੰਗਹਿ ਡੇਰਾ ਕਰਤਿ ਚਲਤਿ ਪੁਨ ਪ੍ਰਾਤ[2]। ਕਬਿ ਹਜ਼ਰਤ ਗਜ ਪਰ ਚਢਿ ਚਾਲਹਿਂ ਕਬਿ ਤੁਰੰਗ ਪਰ ਉਰ ਹਰਖਾਤਿ। ਕਬਹੁਂ ਪਾਲਕੀ ਬੈਠਤਿ ਗਮਨਤਿ ਚਮੂੰ ਅਨਿਕ ਉਮਰਾਵ ਪ੍ਰਯਾਤਿ[3]। ਬਾਜੇ ਬਜੈਂ ਛੁਟਹਿਂ ਬਹੁ ਤੋਪੈਂ ਧੌਂਸੇ ਧੁੰਕਾਰਤਿ ਮਗ ਜਾਤਿ ॥੧੮॥ ਮਗ ਉਲੰਘ ਸਤੁੱ-ਦ੍ਰਵ ਤਟ ਆਇ ਤਰੀ ਤਰੀ ਪਰ[4] ਹ੍ਵੈ ਗੇ ਪਾਰ। ਗਨ ਨੌਕਾ ਹਿਤ ਲਸ਼ਕਰ ਇਕਠੀ ਬਹੁ ਕੇਵਟ[5] ਮਿਲਿ ਦਏ ਉਤਾਰਿ। ਸਨੇ ਸਨੇ ਬਿਚ ਦੇਸ਼ ਦੁਆਬੇ ਕਰਤਿ ਸੈਰ ਕੌ ਪੰਥ ਮਝਾਰ। ਤੀਰ ਬਿਪਾਸਾ ਕੇ ਚਲਿ ਪਹੁੰਚ੍ਯੋ ਤਿਸ ਦਿਨ ਹਯ ਪਰ ਭਾ ਅਸਵਾਰ ॥੧੯॥ ਕਰਨਿ ਅਖੇਰ ਪੰਥ ਕੋ ਛੋਰ੍ਯੋ ਉਮਰਾਵਨਿ ਕੁਛ ਲੇ ਕਰਿ ਸੰਗਿ। ਖੋਜਤਿ ਫਿਰਤਿ ਕੂਲ ਸਲਿਤਾ ਕੇ ਨਿਕਸ੍ਯੋ ਕਾਰੀ ਪਿਸ਼ਟ ਕੁਰੰਗ[6]। ਜਹਾਂਗੀਰ ਜਬਿ ਕਰ੍ਯੋ ਬਿਲੋਕਨਿ ਅਪਰ ਬਰਜਿ ਕਿਯ ਤੇਜ ਤੁਰੰਗ। ਬਲੀ ਬੇਗ ਤੇ ਬਹ੍ਯੋ ਬਾਯੁ ਸਮ ਮਿਲਤਿ ਜਾਤਿ ਪਾਛੇ ਹਿਤ ਭੰਗ[7] ॥੨੦॥ ਬਿਖਮ ਸਥਲ ਆਗੇ ਕੁਛੁ ਆਇਵ ਬਾਜੀ ਕੀਨਸਿ ਦੀਰਘ ਛਾਲ। ਜਹਾਂਗੀਰ ਅਵਿਨੀ ਪਰ ਗਿਰ ਗਾ ਲਗੀ ਲਾਤ ਪਰ ਚੋਟ ਬਿਸਾਲ। ਸੰਗਨਿ[8] ਗਹ੍ਯੋ ਦੌਰ ਕੈ ਤਤਛਿਨ ਸਨਮਾਨਤਿ ਬਹੁ ਲੀਨਿ ਉਠਾਲ। ਲ੍ਯਾਇ ਪਾਲਕੀ ਬਿਖੈ ਸੁ ਪਾਇਵ ਸਨੇ ਸਨੇ ਗਮਨੈ ਤਿਸ ਕਾਲ॥੨੧॥ ਹਾਹਾਕਾਰ ਕਰੈ ਸਭਿ ਲਸ਼ਕਰਿ 'ਹਜ਼ਰਤਿ ਗਿਰ੍ਯੋ ਸਹਾਇ ਖੁਦਾਇ!'। ਚੰਦੂ ਨਿਕਟ ਗਯੋ ਕਰਿ ਬੰਦਨ ਬਹੁਤ ਦਰਦ ਕੀ ਬਾਤ ਜਨਾਇ। ਸ਼ਾਹੁ ਦ੍ਰਿਸ਼ਟਿ ਇਸ ਕੀ ਢਿਗ ਆਯੋ ਕਹ੍ਯੋ ਬਾਕ 'ਕਿਛੁ ਕਰਹੁ ਉਪਾਇ। ਜਨਮ[9] ਕਤਾਬ ਨਜੂਮੀ ਸੋਧਹਿ ਕਿਸ ਕਾਰਨ ਤੇ ਮੈਂ ਦੁਖ ਪਾਇ?'॥੨੨॥ ਅਵਸਰ ਲਹ੍ਯੋ ਦੁਸ਼ਟ ਨੇ ਭਾਖ੍ਯੋ 'ਹਜ਼ਰਤ! ਕਹਿਬੇ ਉਚਿਤ ਨ ਬਾਤ। ਕਹੌਂ ਕਹਾਂ ਨਿਸ ਤਸਕਰ ਲਾਗੇ ਗਈ ਕਿਤਾਬ ਭਈ ਸੁਧਿ ਪ੍ਰਾਤ। ਅਪਰ ਦਰਬ ਸਾਮਿੱਗ੍ਰੀ ਕੇਤਿਕ ਭਾ ਨੁਕ-ਸਾਨ ਆਜ ਕੀ ਰਾਤਿ। ਬਹੁਤ ਚੋਰ ਇਸ ਦੇਸ਼ ਭਏ ਅਬਿ ਕਿਤ ਕੋ ਗਏ ਨ ਜਾਨੇ ਜਾਤਿ'॥੨੩॥ ਸੁਨਿ ਹਜ਼ਰਤਿ ਮਤਿ ਬਿਸਮਤ ਅਤਿਸ਼ੈ 'ਮੋਹਿ ਰਾਜ ਕਿਤ ਚੋਰ ਬਸੰਤਿ? ਤ੍ਰਾਸ ਨ ਮਾਨਹਿਂ ਮੇਰੋ ਚਿਤ ਮਹਿ ਮਮ ਡੇਰੇ ਕੋ ਆਇ

---

[1]ਸਾਰਿਆਂ ਅੰਗਾਂ ਵਿਚ। [2]ਸਵੇਰੇ। [3]ਜਾਂਦੇ ਹਨ। [4]ਬੇੜੀ ਪੁਰ (ਚੜ੍ਹ ਕੇ) ਤਰ ਕੇ। [5]ਮਲਾਹ।
[6]ਕਾਲੀ ਪਿੱਠ ਵਾਲਾ ਹਿਰਨ (ਹੀਰਾ ਮ੍ਰਿੱਗ)। [7]ਮਾਰਨ ਲਈ। [8]ਸਾਥੀਆਂ ਨੇ। [9]ਜਨਮ ਦੀ।

ਲਰੀਤਿ।ਲਵਪੁਰਿ ਕੋ ਸੂਬਾ ਨਹਿਂ ਤ੍ਰਾਸਤਿ ਨਰਖੋਟਨਿ ਕੋ ਨਹੀਂਗਹੈਤਿ[1]।
ਜਨੌਂ ਕਨੌਂ ਕਰਿ ਤਸਕਰਕੋ ਸਾਬਤ ਗਹਿਕਰਿ ਵਿਹੁਸਜਾਇਅਤਨੈਤ'॥੨੪॥
ਹਾਥ ਬੰਦਿ ਚੰਦੂ ਕਹਿ ਨਿੰਦਕ'ਇਕ ਅਰਜਨ ਖੱਤ੍ਰੀ ਲਖਿਯੈਤਿ।ਕਹੈ ਸੁ
-ਨਾਨਕ ਗਾਦੀ ਪਰ ਮੈਂ-ਨਹਿਂ ਕਿਸਹੂੰ ਤੇ ਚਿਤ ਡਰਪੈਤਿ।ਸੋ ਰਾਖਤਿਹੈ
ਤਸਕਰ ਕੋ ਢਿਗ ਜਹਿਂ ਕਹਿਂਤੇ ਧਨ ਕੋ ਚੁਰਵੈਤਿ[2]।ਤੁਮ ਤੇ ਤਨਕ ਤ੍ਰਾਸ
ਨਹਿਂ ਪਾਯਹੁ ਡੇਰੇ ਮਹਿਂ ਤੇ ਵਸਤੁ ਕਢੈਤਿ॥੨੫॥ਰਾਮਦਾਸ ਪੁਰਿ[3] ਮਹਦ
ਬਸਾਯੋ,ਗੁਰੂ ਕਹਾਇ ਬਨਯੋ ਧਨਵੰਤ।ਬਡੇ ਭ੍ਰਾਤ ਕੋਵਹਿਰ ਨਿਕਾਸਯੋ ਬਲ
ਛਲ ਭਾਂਤਿ ਅਨੇਕ ਕਰੈਤਿ। ਦੇਸ਼ ਬਿਦੇਸ਼ਨਿ ਤਸਕਰ ਭੇਜਤਿ ਨੀਕੀ
ਵਸਤੁ ਨ ਕਿਤੇ ਛੁਟੈਤਿ[4]।ਲੇਤਿਮੰਗਾਇ ਸਮੀਪ ਆਪਨੇਬੈਠਿ ਨਰਨਿਮਹਿਂ
ਬਚ ਗਰਬੈਤਿ[5]॥੨੬॥ਸੁਨਤਿ ਸ਼ਾਹੁ ਬਿਸਮਯੋ ਭਾ ਤੂਸ਼ਨਿ ਗੁਰੁ ਘਰ ਕੀ
ਬਾਤਨਿ ਚਿਤਵੈਤਿ।ਉਚਰਤਿਭਯੋ'ਅਨੁਚਿਤਨਭਾਖੋ,ਕਿਤ ਗੁਰੁਪਦ ਕਿਤ
ਚੋਰ ਰਖੈਤਿ। ਪੀਰਨ ਪੀਰ ਮਹਾਂ ਗੁਰ ਨਾਨਕ ਜਿਸ ਕੀ ਬਖਸ਼ਿਸ਼ ਜਗ
ਬਰੁਸੈਤਿ[6]।ਬਾਬਰ ਬਡੋਹਮਾਰੋ ਹੋਵਾ ਤਿਸਕੋ ਸਲਤਨ[7]ਦੀਨਿ ਤੁਰੈਤਿ॥੨੭॥
ਹਿੰਦੂ ਤੁਰਕਨਿ ਇਕ ਸਮ ਜਾਨਤਿ*ਸ਼ਰਧਾਲੂ ਨਰ ਕਿਏ ਨਿਹਾਲ।ਤਿਸ
ਗਾਦੀ ਪਰ ਬੈਠਿ ਗੁਰੂ ਭਾ ਪੁਨ ਕਿਮ ਲੇ ਚੋਰੀ ਕੋ ਮਾਲ। ਅਸ ਖੋਟੀ ਮਤਿ
ਕੋ ਪਰਹਰੀਆ ਕੈਸੇ ਚੋਰ ਰਖੈ ਨਿਜ ਨਾਲ। ਜਗਤ ਬਿਖੈ ਜਿਨ ਕੋ ਜਗ
ਕਹੀਯਤਿ ਤਿਨ ਕੋ ਕਮੀ ਨ ਦਰਬ ਬਿਸਾਲ'॥੨੮॥ਸੁਨਿ ਚੰਦੂ ਨੇ ਪੁਨਉ-
ਲਟਾਈ'ਜਿਮ ਤੁਮ ਕਹੌ ਅਹੈ ਤਿਮ ਬਾਤ।ਇਸ ਬਿਨ ਪ੍ਰਥਮ ਗੁਰੂ ਜੇ ਹੋਏ
ਤਿਨ ਕੋ ਜਸ ਜਗ ਮੈਂ ਅਵਦਾਤ[8]।ਇਹ ਬਡ ਕ੍ਰੋਧੀ,ਲੋਭੀ, ਚੰਚਲ,ਨਗਰ
ਨਿਕਾਸ ਦੀਨਿ ਬਡ ਭ੍ਰਾਤ। ਅਪਰ ਨਰਨਿ ਸੋਂ ਦ੍ਵੈਸ਼ ਕਰੈਤਾ ਡਰਤਿ ਨ
ਰਚਹਿ ਅਨਿਕ ਛਲ ਘਾਤਿ'॥੨੯॥ਸ਼ਾਹੁ ਕਹਯੋ'ਪਿਤ ਅਕਬਰ ਮੇਰੋ ਅਰਪੇ
ਗ੍ਰਾਮ ਕਿਤਿਕ ਤਿਨ ਪਾਸਿ।ਲਵਪੁਰਿ ਮਹਿਂ ਚਲਿ ਅਬਿਸੁਧਿ ਲੈਹੈਂ ਖਰਚ
ਬਿਸਾਲ ਜਿ ਭਯੋ ਅਵਾਸ। ਦੇਹਿਂ ਅਪਰ ਕੁਛ ਅਰਪ ਤਿਨਹੁ ਢਿਗ ਚੋਰੀ
ਬਰਜਹਿਂ ਨੀਕ ਨ ਤਾਸ।ਅਬਿ ਤੌਚਲੋਬਿਪਾਸਾ ਉਤਰਹੁ ਪਾਰ ਕਰਹੁਡੇਰਾ
ਨਿਸਬਾਸ[9]॥੩੦॥ਦੋਹਰਾ॥ਚਢਿ ਨੌਕਾ ਪਰ ਸ਼ਾਹੁਚਢਿ ਪਰਯੋ ਪਾਰ ਸੁਖਸੰਗ॥

---

[1]ਨਹੀਂ ਫੜਾਂਵਦਾ। [2]ਚੁਰਾਂਵਦਾ ਹੈ। [3]ਸ੍ਰੀ ਅੰਮ੍ਰਿਤਸਰ। [4]ਕਿਤੇ ਨਹੀਂ ਛੋੜਦਾ। [5]ਹੰਕਾਰ ਦੇ ਕਹਿੰਦਾ ਹੈ ਬਚਨ। [6]ਜਗਤ ਵਰ੍ਹਸਾਉਂਦਾ ਹੈ। [7]ਬਾਦਸ਼ਾਹੀ [ ਅ: ਸਲਤਨਤ ]। [8]ਉੱਜਲ, ਪ੍ਰਗਟ ਹੈ। [9]ਰਾਤ ਵੱਸਕੇ। *ਪਾ:-ਸੋ ਪਿਖਿ।

ਗੁਰ ਜਸੁ ਬਰਨਨੋ ਲਾਤ ਦੁਖ ਤਤਛਿਨ ਹੋਯਹੁ ਭੰਗ ॥ ੩੧ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਜਹਾਂਗੀਰ ਪ੍ਰਸੰਗ' ਬਰਨਨੰ ਨਾਮ ਚਤੁਰ ਬਿੰਸਤੀ ਅੰਸੂ ॥ ੨੪ ॥

## ੨੫. [ਸੁਲਬੀ ਦਾ ਨਾਸ਼]।

ਦੋਹਰਾ॥ਸੁਲਹੀ ਭ੍ਰਾਤਾ ਪੁੱਤ੍ਰ[1] ਇਕ ਸੁਲਬੀ ਨਾਮ ਕਹੰਤਿ।ਚੰਦੂ ਅਰ ਪਤਿ-ਸ਼ਾਹੁ ਕੋ ਸਗਰੋ ਸੁਨਨੋ ਬ੍ਰਿਤੰਤ॥੧॥ਨਿਸ਼ਾਨੀ ਛੰਦ॥ ਉਤਰ ਪਾਰ[2] ਜਬਿ ਟਿਕੇ ਨਿਸ ਤੰਬੁਮਹਿਂ ਚੰਦੂ।ਸੁਲਬੀ ਸੁਲਹੀ ਕੋ ਚਿਤਹਿ ਉਰ ਕਸ਼ਟ ਬਿਲੰਦੂ। ਤਮ ਮਹਿਂ ਗਮਨਯੋ ਪਾਸ ਤਿਸ ਬੂਝੀ ਸੁਧਿ ਸਾਰੀ। 'ਹਮਰੋ ਰਿਪੁ ਅਰਜਨ ਗੁਰੂ ਕਹਾ ਕਰਤਿ ਉਚਾਰੀ[3]' ॥੨॥ ਸੁਨਿ ਚੰਦੂ ਤਰਕਤਿ ਭਯੋ 'ਲਾਯਕ ਬਿਨ ਹੋਏ[4]।ਬੈਰ ਨ ਚਾਚੇ ਕੋ ਲਿਯੋ ਪਰ ਸੁਖ ਸੋਂ ਸੋਏ।ਮੈਂ ਉਪਾਇ ਗਹਿਬੇ ਕਰੋਂ ਦਿਨ ਕੇਤਿਕ ਮਾਂਹੀ। ਬਨਿ ਸਹਾਇ ਜੇ ਦੁਖ ਰਿਦੇ, ਛੋਰਹਿਂ ਗੋ ਨਾਂਹੀ'। ੩॥[5]'ਸੁਨਿ ਦਿਵਾਨ ਮੁਝ ਆਨ[6]ਹੈ ਸੁਧਿ ਹੁਤੀ ਨ ਤਰੀ। ਹਮ ਦੋਨਹੁ ਕੋ ਮਾਰਨੋ ਬਿਧਿ ਸੁਗਮ ਬਡੇਰੀ।ਬਾਯੂ ਬੈਨੀ ਬਲੀ ਬਿਬ ਬਨ ਬਡੋ ਬਿਨਾਸ਼ੈ[7]। ਹੁਕਮ ਦਿਵਾਵਹੁ ਸ਼ਾਹੁ ਤੇ ਗੁਰੁ ਜਾਉਂ ਅਵਾਸੈ[8] ॥ ੪ ॥ ਪਹੁੰਚਤਿ ਪੁਰ ਮੈਂ ਪਕਰਿ ਹੌਂ ਕਾਰਾਗ੍ਰਹ ਪਾਵੋਂ। ਨਿਸ ਮਹਿਂ ਇਕਲ ਕੋ ਕਰੋਂ ਧਰ ਸਿਰ[9] ਉਤਰਾਵੋਂ। ਇਹਾਂ ਸ਼ਾਹੁ ਲਗਿ ਬਾਤ ਕੋ ਪਹੁੰਚਨ ਨਹਿਂ ਦੀਜੈ।ਰਹੈਂ ਨਿਕਟ ਧਨ ਦਿਹੁ ਤਿਨਹਿ ਅਪਨੇ ਕਰਿ ਲੀਜੈ॥੫॥ਜੋ ਕਰਿ ਕੋ ਚਿਰਕਾਲ ਮਹਿਂ ਸੁਧਿ ਪਹੁੰਚ ਬਤਾਵੈ।ਕਰਿ ਫਰੇਬ ਬਹੁ ਬਿਧਿਨਿ ਕੇ ਤਬਿ ਬਾਤ ਮਿਟਾਵੈ[10]। ਇਹ ਤੇਰੇ ਗਰ[11]ਕਾਜ ਹੈ,ਮਾਰਨਿ ਗਰ ਮੇਰੋ।ਗਯੋ[12]ਨਿਸੰਸੈ ਮਾਰਿਹੋਂ ਰਿਨ ਉਤਰ[13] ਬਡੇਰੋ॥੬॥ ਮਮ ਚਾਚੀ ਬਿਧਵਾ ਭਈ ਗਨ ਤਰਕ ਉਚਾਰੈ[14]।- ਜਿਸ ਹਤਿਬੇ ਹਿਤ ਪਤਿ ਗਯੋ ਤਿਸ ਤੂੰ ਨਹਿਂ ਮਾਰੈ।ਲਾਜ ਨਹੀਂ ਕਿਸ ਕਾਜ ਕੀ,ਰਿਪੁ ਸੁਖੀ ਰਹੰਤਾ। ਬਲ ਛਲ ਕਰਿ ਜਾਦੂ ਅਧਿਕ ਧਸਿ ਪਾਵਕ ਹੰਤਾ[15]–॥੭॥ਜਤਨ ਬਨਯੋ ਨਾਂਹਿ ਮੋਹਿ ਤੇ ਚਿਤਵਤਿ ਚਿਤ ਨੀਤਾ।ਸਮਝਯੋ ਆਜ ਪ੍ਰਸੰਗ ਕੋ ਆਯੋ ਧਰਿ ਪ੍ਰੀਤਾ'। ਸੁਨਿ ਚੰਦੂ ਹਰਖਯੋ ਰਿਦੇ 'ਜੇ ਇਮ

---

[1]ਸੁਲਹੀ ਦੇ ਭਰਾ ਦਾ ਪੁੱਤ੍ਰ । [2]ਬਿਆਸਾ ਤੋਂ ਪਾਰ ਉਤਰਕੇ । [3](ਉਹਨਾਂ ਬਾਬਤ) ਤੂੰ ਕੀ ( ਗਾਦਿ ) ਕਹਿੰਦਾ ਹੈਂ ? [4](ਤੁਸੀਂ) ਲਾਇਕ ਨਹੀਂ ਹੋ । [5]ਸੁਲਬੀ ਬੋਲਿਆ । [6]ਕਸਮ । [7]ਹਵਾ ਤੇ ਅੱਗ ਦੋਵੇਂ ਬਲੀ (ਰਲ ਜਾਣ ਤਾਂ) ਵੱਡਾ ਬਣ ਬੀ ਨਾਸ਼ ਹੋ ਜਾਂਦਾ ਹੈ । [8]ਜਾਵਾਂ ਗੁਰਾਂ ਦੇ ਘਰ । [9]ਧੜ ਤੋਂ ਸਿਰ । [10](ਤੂੰ) ਮਿਟਾਵੀਂ । [11]ਗਲ । [12](ਕਿਵੇਂ ਜੇ ਮੈਂ ਉੱਥੇ) ਚਲਾ ਜਾਵਾਂ ਤਾਂ । [13]ਬਦਲਾ ਉਤਰੇਗਾ । [14]ਬਹੁਤੇ ਤਾਨ੍ਹੇ ਮਾਰਦੀ ਹੈ ਚਾਚੀ । [15]ਅਗਨੀ ਵਿਚ ਧਸਾ ਕੇ ਮਾਰ ਦਿੱਤਾ ।

ਕਰਿ ਆਵੈਂ।ਸਦਾ ਆਫਰੀਂ[1] ਤੋਹਿ ਕੋ ਸਭਿ ਕਸ਼ਟ ਮਿਟਾਵੈਂ ॥ ੮ ॥ ਪ੍ਰਾਤ ਸਮੀਪੀ ਰਹਹੁ ਤੁਮ ਜਬਿ ਅਵਸਰ ਪਾਊਂ । ਆਜ ਸਮਾਨ ਮਿਲਾਪ ਹੁਇ ਕਹਿ ਸ਼ਾਹ ਰਿਝਾਊਂ[2]*।ਤਬਹਿ ਪ੍ਰਸੰਗ ਚਲਾਇਹੌਂ ਤਸਕਰਨਿ ਬਡੇਰਾ[3]। ਕਰਹੁ ਉਗਾਹੀ ਮਦਤ ਕੋ ਪਾਟਯੋ ਕਹੁ ਡੇਰਾ[4]॥੯॥ਕਿਸ ਹੂ ਭੇਜਯੋ ਚਹਤਿ ਹੈ[5]ਸਮੁਝਾਵਨਿ ਹੇਤੂ।ਕਿਧੌਂ ਹਕਾਰਨ ਕੋ ਨਿਕਟ ਤਿਸ ਪਠਹਿ ਨਿਕੇਤੂ। ਮੈਂ ਤਬਿ ਤੇਰੋ ਨਾਮ ਲੈ ਦੈਹੌਂ ਸਮਝਾਈ ।–ਹਜ਼ਰਤ ਜੀ ਸੁਲਬੀ ਪਠਹੁ ਸੁਧਿ ਲੈਹੈ ਜਾਈ॥੧੦॥ਸਾਚ ਕਿਧੌਂ ਹੁਇ ਕੂਰ ਇਹ ਤਿਹ ਕੋ ਸਮੁਝਾਵੈ। ਜਾਇ ਸੁਧਾਸਰ ਇਤਹਿ ਤੇ ਲਵਪੁਰਿ ਕੋ ਆਵੈ। ਕਹਯੋ ਸੁਨਹਿ ਮੇਰੋ ਜਬੈ ਆਇਸੁ ਤਬਿ ਦੈਹੈ। ਕਰਹੁ ਜਾਇ ਮਨ ਭਾਵਤੀ ਨਹਿਂ ਜਿਯਤਿ ਰਹੈ ਹੈ ॥੧੧॥ਹਮ ਸਾਮੀਪੀ ਸ਼ਾਹੁ ਕੇ ਜੋ ਪਨਹ ਜਹਾਨਾ[6] । ਅਸ ਸ਼ੱਤ੍ਰ ਜੇ ਸਧਹਿ ਨਹਿਂ[7] ਧਿਕ ਜੀਵਨ ਮਾਨਾ।ਗਜਕੋ ਬਸਿ ਜਿਮ ਸਸਾ ਹੁਇ ਸੋ ਮਰਹਿ ਨ ਮਾਰਾ। ਤੌ ਧਿਕਾਰ ਤਿਸ ਓਜ ਕੋ ਭਾਖਹਿ ਜਗ ਸਾਰਾ ॥੧੨॥ ਕੀਟੀ ਸਮ ਮਮ ਅੱਗ੍ਰ ਹੈ ਨਹਿਂ ਮਾਨਹਿ ਤ੍ਰਾਸਾ।ਕਹਾਂ ਕਰਹਿ ਹੰਕਾਰ ਕੋ ਕਿਸ ਕੋ ਭਰਵਾਸਾ। ਕਰਯੋ ਕਲੰਕਤਿ ਮੋਹਿ ਕੋ ਨਿੰਦਹਿ ਜਗ ਸਾਰਾ। ਸੁਤਾ ਕੁਮਾਰੀ ਦੇਖਿ ਕੈ ਪਰਵਾਰ ਦੁਖਾਰਾ[8]॥੧੩॥ਬਿਨਾਹਨੇ ਮਮ ਚੈਨ ਨਹਿਂ†'ਇਮ ਬੈਨ ਉਚਾਰੇ। 'ਅਬਿ ਨਿਸ ਮਹਿ ਸ਼੍ਰਮ ਪਰਹਰਹੁ, ਕਰਿ ਕਾਰ ਸਕਾਰੇ'।ਦੋਨਹੁ ਦੁਰਮਤਿ ਦੁਸ਼ਟ ਬਡਿ ਇਮ ਮਸਲਤਿ ਠਾਨੀ।ਅਪਨੇ ਅਪਨੇ ਥਾਨ ਮਹਿਂ ਸੁਪਤੇ ਸੁਖ ਮਾਨੀ ॥੧੪॥ ਭਈ ਪ੍ਰਾਤ ਤਬਿ ਕੂਚ ਕੇ ਧੌਂਸੇ ਧੁੰਕਾਰੇ। ਸੁਨਿ ਕਰਿ ਸਗਰੀ ਬਾਹਨੀ[9], ਤੂਰਨ ਭਈ ਤਯਾਰੇ।ਗਮਨਯੋ ਪੰਥ ਬਿਹੀਰ ਗਨ ਲਵਪੁਰਿ ਕੇ ਰਾਹੂ। ਚਲਿ ਚੰਦੂ ਪਹੁੰਚਯੋ ਨਿਕਟ ਜਹਿਂ ਬੈਠਯੋ ਸ਼ਾਹੂ॥੧੫॥ 'ਹਜ਼ਰਤ ਸੁਖ ਹੈ ਲਾਤ ਕੋ ਹਮ ਦੇਹੁ ਬਤਾਈ।ਚਿਤਵਤਿ ਪੀਰਾ ਆਪ ਕੀ ਮੁਹਿ ਨੀਂਦ ਨ ਆਈ। ਜਾਨਤਿ ਜਨਮ ਕਿਤਾਬ ਤੇ ਕਿਮ ਸੰਕਟ ਹੋਵਾ। ਸੋ ਤਸਕਰ ਹਰਿ ਲੇ ਗਏ ਕੁਛ ਜਾਇ ਨ ਜੋਵਾ॥੧੬॥ਕਹਾਂ ਨਜੂਮੀ ਅਬਿ

---

[1]ਸ਼ਾਬਾਸ਼ [ਫ਼ਾ:, ਆਫਰੀਨ]। [2](ਜੇ) ਅੱਜ ਵਰਗਾ ਮੇਲ ਹੋਇਆ (ਬਾਦਸ਼ਾਹ ਨਾਲ) ਤਾਂ (ਗੱਲ) ਕਹਿ ਕੇ ਪਾਤਸ਼ਾਹ ਨੂੰ ਰਿਝਾਵਾਂਗਾ। [3]ਬਹੁਤੇ ਚੋਰਾਂ ਦਾ। [4]ਤੂੰ ਕਹੀਂ (ਕਿ) ਤੰਬੂ ਪਾੜਿਆ ਗਿਆ ਹੈ। [5](ਬਾਦਸ਼ਾਹ) ਭੇਜਿਆ ਚਾਹੁੰਦਾ ਹੈ। [6]ਜੋ ਜਹਾਨ ਦੀ ਪਨਾਹ (ਆਸਰਾ) ਹੈ। [ਫ਼ਾ:,ਪਨਾਹ]। [7]ਸਿੱਧਾ ਨਾ ਹੋਵੇ। [8]ਕੁਟੰਬ ਦੁਖੀਆ ਹੈ। [9]ਸੈਨਾ।

*ਪਾ:–ਕਹਿ ਰਿਦੇ ਰਿਝਾਊਂ। †ਪਾ:–ਮਮ ਨਹਿਂ ਬਨੈ।

ਕਰੈਂ ਢਿਗ ਹੈ ਨ ਕਿਤਾਬਾ॥ਸ਼ਸਤ੍ਰਹੀਨ ਜਿਮ ਸੂਰਮਾ ਕਹਾਦੇਹਿ ਜਬਾਬਾ'
।ਜਹਾਂਗੀਰ ਸੁਨਿਕੈ ਭਨਤੋ 'ਅਬਿ ਸੰਕਟ ਨਾਂਹੀ। ਤਊ ਕਿਤਾਬ ਖੁਸਾਈ-
ਅਹਿ ਇਸ ਦੋਸ਼ ਕਿ ਮਾਂਹੀ॥੧੭॥ ਲਾਲਚ ਦਰਬ ਦਿਖਾਈਅਹਿ ਕੋ ਖੋਜ
ਬਤਾਵੈ[1]।ਕਰਹੁ ਜਤਨ ਸਭਿ ਬਿਧਿਨਿ ਕੇ ਜੇ ਕਰਿ ਸੋ ਪਾਵੈ"। ਕਹਿ ਚੰਦੂ
'ਚਿਤ ਆਪਕੇ ਐਸੇ ਬਹੁ ਚਾਹਾ। ਸੁਲਬੀ ਕੋ ਤਾਗੀਦ ਕਰਿ ਭੇਜਹੁ ਗੁਰ
ਪਾਹਾ॥੧੮॥ਕਠਨ ਮ੍ਰਿਦੁਲ ਬਚ ਕਹੈਗੋ ਸਮੁਝਾਵਹਿ ਜਾਈ।ਲੇਹਿ ਕਿਤਾਬ
ਸੁ ਤਿਨਹੁ ਤੇ ਤਸਕਰਨਿ ਦੁਰਾਈ[2]। ਨਹੀਂ ਸਪਾਰਸ਼ ਕੋ ਸੁਨਹਿ ਤਿਸਕੋ
ਡਰ ਪਾਵੈ।ਬਿਨ ਡਰਪੇ ਕੋ ਦੇਤਿ ਨਹਿੰ ਸਭਿ ਕੇ ਬਨਿ ਆਵੈ'॥੧੯॥ਕਰਹਿ
ਦ੍ਰੋਹੁ ਸ਼ਾਹੁ ਨ ਲਖਹਿ[3], ਕਹਿ ਚੰਦੂ ਸੰਗਾ। 'ਪ੍ਰਥਮ ਬਿਨੈ ਕੇ ਬੈਨ ਕਹਿ
ਨਹਿ ਕਹੈ ਕੁਢੰਗਾ॥ਮਮ ਦਿਸ਼ਿ ਤੇ ਸਮੁਝਾਇ ਹੈ ਨਹਿੰ ਚੋਰ ਰਖੀਜਹਿ। ਜੇ
ਕਰਿ ਖਰਚ ਬਿਸਾਲ ਹੈ ਧਨ ਹਮ ਤੇ ਲੀਜੈ॥੨੦॥ਕਿਧੌਂ ਗ੍ਰਾਮ ਲਿਹੁ ਔਰ
ਅਬਿ ਮੰਦੀ ਤਜਿ ਚੋਰੀ।ਹੋਤਿ ਪੀਰਜੀ ਪਾਪ ਬਡ ਕਬਿ ਕਰਹਿ ਜਿ ਥੋਰੀ।
ਬਿਨੈ ਕਰੋ ਬਹੁਭਾਂਤਿ ਕੀ*ਮ੍ਰਿਦੁ ਕਹਿਸਮੁਝਾਓ।ਤਸਕਰ ਰਾਖਹਿਂਕੈਨਹੀਂ
ਇਹ ਨਿਸ਼ਚਾ ਪਾਓ'॥੨੧॥ਸੁਨਿ ਸੁਲਬੀ ਕਰ ਜੋਰਿ ਕਹਿ 'ਜਿਮਆਇਸੁ
ਪਾਊਂ। ਮਿਲਿ ਪਰਖੌਂ ਸਭਿ ਬਾਰਤਾ ਨੀਕੇ ਸਮੁਝਾਊਂ। ਜਿਮ ਨਿਕਸਹਿ
ਚੋਰੀ ਕਰੀ ਤਿਮ ਰਚੌਂ ਉਪਾਧਾ। ਅਪਰ ਥਾਨ ਖੋਜੌਂ ਭਲੇ ਦੇ ਦਰਬ
ਸਵਾਧਾ[4]॥੨੨॥ਜਨੌਂ ਕਨੌਂ ਕਰਿਕੈ ਆਨਿਹੌਂ ਧਨ ਕੈ ਦਿਉਂ ਤ੍ਰਾਸਾ। ਬ੍ਰਿੱਛ
ਹਲਾਏ ਦੇਤਿ ਫਲ ਨਤੁ ਪੁਰਹਿ ਨ ਆਸਾ'। ਇੱਤਨਾਦਿਕ ਕਹਿ ਚਢਿ
ਚਲਨੋ ਸੁਲਬੀ ਮਤਿ ਹੀਨਾ। ਪ੍ਰੇਰਨੋ ਕਾਲ ਸੁ ਦੁਰਮਤੀ ਖਲ ਉਰ ਨਹਿ
ਚੀਨਾ॥੨੩॥ਜਿਮ ਅਜਗਰ ਕੇ ਮੁਖ ਪਰਹਿ ਅੰਧਾ ਬਿਨੁ ਹੇਰੇ।ਬਿਨ ਕਾਰਣ
ਦ੍ਰੋਹੀ ਦੁਸ਼ਟ ਕਰਿ ਕ੍ਰੋਧ ਬਡੇਰੇ। ਕਰੈ ਵੈਰ ਨਿਰਵੈਰ ਸੋਂ ਤਤਛਿਨ ਮ੍ਰਿਤੁ
ਪਾਵੈ।ਜਮ ਗਹਿ ਗੇਰਹਿ ਨਰਕ ਮਹਿ ਦੁਖ ਤੇ ਬਿਲਲਾਵੈ ॥੨੪॥ ਗਿਰ ਸੋਂ
ਸਿਰ ਮਾਰੈ ਸਬਲ[5] ਫੂਟਤਿ ਮਰਿ ਜੈ ਹੈ।ਨਭ ਦਿਸ਼ਿ ਬਾਨ ਪ੍ਰਹਾਰਨੇ[6]ਉਲਟੋ
ਤਿਸ ਘੇ ਹੈ[7]। ਅਲਪ ਸੈਨ ਜਿਹ ਸਾਥ ਹੈ ਹਰਖੰਤਿ ਪਧਾਨਾ।—ਜੋ ਚਾਰੇ
ਤੋ ਥਰ ਰਹਨੈ ਮੈਂ ਕਰਿਹੌਂ ਹਾਨਾ॥੨੫॥ਕਹੌਂ ਕੁਟੰਬ ਮਝਾਰ ਮੈਂ ਪੈਹੌਂ ਬਡਿ-

[1]ਪਤਾ ਦੱਸੇਗਾ। [2](ਜੋ) ਚੋਰਾਂ ਦੀ ਛੁਪਾਈ ਹੋਈ ਹੈ। [3](ਗੁਰੂ ਜੀ ਨਾਲ ਚੰਦੂ) ਦ੍ਰੋਹ ਕਰਦਾ ਹੈ ਪਰ ਬਾਦਸ਼ਾਹ (ਇਹ ਗੱਲ) ਨਹੀਂ ਜਾਣਦਾ। [4]ਬਹੁਤਾ। [5]ਜ਼ੋਰ ਨਾਲ। [6]ਤੀਰ ਮਾਰਨ ਨਾਲ। [7]ਉਲਟ ਕੇ ਉਸੇ (ਮਾਰਨ ਵਾਲੇ) ਨੂੰ ਨਾਸ਼ ਕਰਦੇ ਹਨ। *ਪਾ:- ਜਗ ਸਗਰੋ ਨਿੰਦਾ ਕਰਹਿ।

ਆਈ। ਆਨਿ ਅਚਾਨਕ ਬਿਧਿ ਬਨੀ–ਇਮ ਚਿਤਵਤਿ ਜਾਈ॥ਜਹਾਂਗੀਰ ਚੰਦੂ ਚਮੂੰ ਲਵਪੁਰੀ ਪਧਾਨੇ। ਤੋਪ ਰਹਿਕਲੇ ਸੰਗ ਮੈਂ ਛੁਟਿ ਸ਼ਬਦ ਮਹਾਨੇ ॥੨੬॥ਚੰਦੂ ਰਿਦੇ ਬਿਚਾਰਤੋ–ਜਾਵਤਿ ਗੁਰੁ ਘਾਵੈ। ਨਾਭਾ ਦਿਯੋ ਹਟਾਇ ਜਿਨ ਸੋ ਅਬਿ ਫਲ ਪਾਵੈ–।ਇਤ ਸੁਲਬੀ ਗਮਨਯੋ ਗਯੋ ਜਬਿ੍ਦ੍ਵਾਦਸ਼ ਕੋਸਾ।ਜਥੈਦਾਰ ਸੱਯਦ ਮਿਲਯੋ ਜਿਸ ਕੇ ਮਨ ਰੋਸ॥੨੭॥ ਮਿਲੇ ਸਲਾਮਾ ਲੇਕ ਸੋਂ ਬੂਝਯੋ 'ਕਿਤ ਜਾਵੋ ?'।ਪਠਯੋ ਸ਼ਾਹੁ ਕਿਸ ਕਾਮ[1] ਮੁਝ, ਪੁਨ ਲਵਪੁਰਿ ਆਵੋਂ'।ਸੁਨਿ ਸੱਯਦ ਨੇ ਤਬਿ ਕਹਯੋ 'ਹਮ ਤੁਝ ਢਿਗ ਆਏ। ਸੁਲਹੀ ਕੇ ਚਾਕਰ ਹੁਤੇ ਇਹ ਭਟ ਸਮੁਦਾਏ॥੨੮॥ਏਕ ਬਰਖ ਕੀ ਚਾਕਰੀ ਇਨ ਹਾਥ ਨ ਆਈ॥ਸੋ ਤੁਝ ਤੇ ਸਭਿ ਚਹਤਿ ਹੈਂ ਦਿਹੁ ਰਾਖਿ ਬਡਾਈ॥ਬਿਨਾ ਦਿਏ ਸੋ ਮਰਿ ਗਯੋ ਤੂੰ ਪੁੱਤ੍ਰ ਸਮਾਨਾ। ਇਨ ਸੁਭਟਨਿ ਕੋ ਦੀਜੀਏ ਚਿਤ ਚਹਤਿ ਮਹਾਨਾ'॥੨੯॥ਸੁਨਿ ਸੁਲਬੀ ਬੋਲਯੋ ਤਬਹਿ 'ਮੈਂ ਜਾਨਤਿ ਨਾਹੀ॥ਕਬਿ ਕੀ ਦੇਨੀ ਕੈ ਨਹੀਂ,ਕੇਤਿਕ ਤਿਸ ਪਾਂਹੀ॥ਜਬਿ ਲਵਪੁਰਿ ਕੋ ਆਇ ਹੌਂ ਨਿਰਨੇ ਕਰਿ ਲੈਹੈਂ। ਮਿਲਿ ਚੰਦੂ ਕੇ ਸੰਗ ਹਮ ਨਿਕਸਹਿ ਸੋ ਦੈ ਹੈਂ' ॥ ੩੦ ॥ ਸੱਯਦ ਕਹਿ 'ਕਿਮ ਇਹ ਟਿਕਹਿਂ ਚਹਿਂ ਖਾਨ ਰੁ ਪਾਨਾ। ਕਹੋ ਨ ਲਾਗੈਂ ਕਿਸੂ ਕੇ ਲੈਹੈਂ ਇਸ ਥਾਨਾ'। ਸੁਲਬੀ ਆਂਖ ਦਿਖਾਇ ਰਿਸ 'ਮੈਂ ਗਮਨਤਿ ਰਾਹੁ। ਜਾਹੁ ਪੁਕਾਰੁ ਸ਼ਾਹੁ ਢਿਗ ਨਹਿਂ ਧਨ ਮਮ ਪਾਹੂ'॥੩੧॥ਸੁਨਿ ਸੱਯਦ ਬੋਲਯੋ ਤਬਹਿ 'ਮਗ ਦੇਹਿਂ ਨ ਜਾਨ॥ਲੇਹਿਂ ਨੌਕਰੀ ਥਾਨ ਇਸ ਕਿਮ ਕਰੈਂ ਪਯਾਨਾ[2]'।ਸੁਲਬੀ ਕਹਿ ਨਿਜ ਸੈਨ ਕੋ 'ਇਨ ਮਾਰਿ ਹਟਾਓ। ਦੇਹੁ ਦਰਬ ਐਸੇ ਅਬਹਿ ਬੈਠੇ ਪਛੁਤਾਓ[3]' ॥ ੩੨ ॥ ਸੱਯਦ ਕਹਿ 'ਭਟ[4] ! ਸਭਿ ਸੁਨੋ ਚਾਕਰ ਸਮ ਸਾਰੇ।ਤੁਮ ਭੀ ਲੇਤੇ ਦਰਬ ਕੋ ਤਿਮ ਲਖਹੁ ਹਮਾਰੇ।ਅਪਰ ਜੰਗ ਕੋ ਕਾਜ ਨਹਿਂ ਨਾਹਕ ਮਰਿ ਮਾਰੋ[5]।ਰਹਹੁ ਥਾਨ ਥਿਤਿ ਆਪਨੇ ਉਰ ਭਲੇ ਬਿਚਾਰੋ'॥੩੩॥ਸੁਨਿ ਜਬਾਬ ਸੈਨਾ ਦਿਯੋ 'ਇਹ ਸੱਯਦ ਪੀਰਾਂ।ਪੁਨ ਜਾਚਤਿ ਹੈ ਨੌਕਰੀ ਦੀਜਹਿ ਧਰਿ ਧੀਰਾਂ॥ਲਰਹਿਂ ਨ ਹਮ' ਸੁਲਬੀ ਸੁਨਤਿ ਮੁਖ ਗਾਰ ਨਿਕਾਰੀ। ਤਬਿ ਸੱਯਦ ਨੇ ਤੁਰਤ ਹੀ ਜਮਧਰ ਉਰ ਮਾਰੀ॥੩੪॥ ਉਦਰ ਪਾਰਿ ਕੈ ਪਾਰ ਭੀ ਹਾਨੇ ਖਲ ਪ੍ਰਾਨਾ॥ਗਿਰਯੋ ਉਥਲ ਕੈ[6] ਪ੍ਰਿਥੀ ਪਰ ਚਿਤ ਦੁਸ਼ਟ ਮਹਾਨਾ। ਲੀਨੇ ਸਭਿ ਅਸਬਾਬ ਕੋ ਹਯ ਭੂਖਨ ਸਾਰੇ। ਚਮੂੰ ਹਟੀ

[1]ਕਿਸੇ ਕੰਮ। [2]( ਤੂੰ ) ਕੀਕੂੰ ਜਾਣਾ ਕਰੇਂਗਾ। [3]( ਇਹ ) ਬੈਠੇ ਪਛੁਤਾਵਣ। [4]ਹੇ ਸੂਰਮਿਓਂ। [5]ਮਰੋ ਮਾਰੋਗੇ। [6]ਉਲਟ ਕੇ।

ਲਵਪੁਰੀਕੋ ਮਾਰਯੋ ਸਰਦਾਰੋ॥੩੫॥ਉਤਰੈਦੂ ਚਿਤਵਤਿ ਰਹਤਿ–ਹਤਿਕਰਿ ਗੁਰ ਆਵੈ।ਪਲਟਾ ਹੈ ਬਹੁ ਦਯੋਸ ਕੋ ਤਿਸ ਕੋ ਅਬਿ ਪਾਵੈਂ–।ਤਬਿਲੌ ਸੰਗੀ ਆਇ ਕੇ ਸੁਧਿ ਸਕਲ ਸੁਨਾਈ।'ਸੱਯਦ ਕੇ ਸੰਗ ਜਿਦਿ ਪਰਯੋ ਮੁਖ ਗਾਰਿ ਸੁਨਾਈ ॥੩੬॥ ਸੁਲਹੀ ਆਗੇ ਨੌਕਰੀ ਕੀਨੀ ਧਨ ਜਾਚੇ[1]। ਝਗਰ ਪਰੇ ਆਪਸ ਬਿਖੈ ਦੋਨਹੁ ਰਿਸ ਰਾਚੇ।ਜਮਧਰ ਮਾਰੀ,ਮਰਿ ਗਯੋ,ਹਮ ਹਟਿਕਰਿ ਆਏ'। ਸੁਨਿ ਚੰਦੂ ਬਿਸਮਯੋ ਰਿਦੇ–ਭਲ ਮਾਰਨਿ ਧਾਏਂ[2]–॥੩੭॥ ਕੇਤਿਕ ਦਿਨ ਮੈਂ ਸ਼ਾਹੁ ਲਖਿ ਚੰਦੂ ਸੰਗ ਬੂਝਾ।'ਅਬਿ ਲੌ ਸੁਲਬੀ ਕਿਤ ਰਹਯੋ ਕਿਸ ਕਾਜ ਅਰੁਝਾ[3]।ਦੋ ਤ੍ਰੈ ਦਿਨ ਮੈਂ ਆਵਨੋ ਚਹਿਯਤਿ ਤਿਸਕੇਰੋ।ਕਬਿਹੂੰ ਸੁਧਿ ਆਈ ਕਿ ਨਹਿਂ ਸਾਮੀਪੀ ਤੇਰੋ'॥੩੮॥ਸੁਨਿ ਚੰਦੂ ਕਹਿ'ਸ਼ਾਹੁ ਜੀ! ਸੱਯਦ ਸੋ ਮਾਰਾ।ਝਗਰ ਪਰੇ ਹਿਤ ਨੌਕਰੀ ਬਡ ਗ਼ਜ਼ਬਗੁਜ਼ਾਰਾ'।ਜਹਾਂਗੀਰ ਚਿਤ-ਵਯੋ ਤਬਹਿ–ਗੁਰ ਪੀਰ ਮਹਾਨਾਂ। ਕਿਮ ਤਸਕਰ ਸੋ ਰਾਖਤੇ ਇਨ ਝੂਠ ਬਖਾਨਾ–॥੩੯॥ਕਹਯੋ ਪੁਨਹਿ'ਬਿਨ ਦੋਸ਼ ਪਰ ਤੁਮ ਦੋਸ਼ ਬਖਾਨਾ। ਕਿਮ ਪਹੁੰਚਹਿ,ਅਧ ਬੀਚਿ ਹੀ[4] ਮੂਰਖ ਹਤਿ ਪ੍ਰਾਨਾ।ਮੁਝ ਮਨ ਮੈਂ ਇਮ ਸਮੁਝ ਭੀ' ਕਹਿ ਤੂਸ਼ਨ ਹੋਯੋ। ਰੁਖ ਲਖਿਕੈ ਪਤਿਸ਼ਾਹ ਕੋ ਚੰਦੂ ਦੁਖ ਪੋਯੋ॥੪੦॥ ਉਠਿ ਆਯੋ ਨਿਜ ਸਦਨ ਕੋ ਉਰਝੂਰਹਿ ਝੂਰਾ।–ਇਤੋ ਜਤਨ ਕਰਿ ਕੂਰ ਕੋ ਨਹਿਂ ਉਤਰਯੋ ਪੂਰਾ।ਤਾਤੀ ਵਾਯੁ ਨਹਿ ਲਗੀ ਨਹਿਂ ਪਾਯਹੁ ਤ੍ਰਾਸਾ–।ਮੂਰਖ ਸੰਕਟ ਕੇ ਸਹਤ ਭਰਿ ਦੀਰਘ ਸ੍ਵਾਸਾ ॥ ੪੧ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸੁਲਬੀ ਹਤਨ' ਪ੍ਰਸੰਗ ਬਰਨਨੰ ਨਾਮ ਪੰਚ ਬਿੰਸਤੀ ਅੰਸੂ ॥ ੨੫ ॥

### ੨੬. [ਪ੍ਰਿਥੀਆ ਪ੍ਰਲੋਕ ਗਮਨ]।

ਦੋਹਰਾ ॥ ਚਿੰਤਾ ਚਿਤ ਗ਼ਲਤਾਨ ਹ੍ਵੈ ਚੰਦੂ ਦੁਸ਼ਟ ਬਿਲੰਦ। ਚਾਹਤਿ ਗੁਰ ਅਪਕਾਰ[5]ਕੋ ਨਿਸ ਬਾਸੁਰ ਮਤਿਮੰਦ॥੧॥ ਨਿਸ਼ਾਨੀ ਛੰਦ ॥ ਜਤਨ ਕਪਟ ਕੇ ਚਿਤੈ ਚਿਤ ਬਡ ਘਾਤਿ ਬਨਾਵੈ।–ਪੂਰਬ ਕਰੇ ਉਪਾਇ ਜੋ ਕੋ ਪੇਸ਼ ਨ ਜਾਵੈ। ਸ਼ਾਹੁ ਲਖਹਿ ਨਹਿਂ ਇਮ ਹਨੌਂ ਕਰਿਕੈ ਚਤੁਰਾਈ। ਕਿਮ ਬੈਠਯੋ ਘਰ ਮਹਿਂ ਮਰਹਿ ਨਿਤ ਅਨੰਦ ਵਧਾਈ ॥੨॥ ਅਬਹਿ ਸ਼ਾਹੁ ਕੋ ਦੇਖਿ ਰੁਖ ਹਰਖਹਿ ਜਿਸ ਕਾਲਾ।ਮੋਹਿ ਸਾਥ ਬਾਤੈਂ ਕਰੈ ਤਬਿ ਕਹੌਂ ਰਸਾਲਾ[6]।ਤਸਕਰ ਰਾਖਨਿ ਦੋਸ਼ ਕੋ ਮੈਂ ਪੁਨਹ ਜਨਾਵੌਂ।ਅਪਰ ਘਾਤ ਨਹਿਂ[7]ਦੌਤ ਤਬਿ ਕਹਿਕੈ ਲਗ-

[1]ਨੌਕਰੀ ਕੀਤੀ ਦਾ ਧਨ ਮੰਗਿਆ। [2]ਚੰਗਾ ਮਾਰਨ ਗਿਆ। [3]ਫਸਿਆ। [4]ਅੱਧ ਵਿਚਾਲੇ ਹੀ। [5]ਹਾਨੀ (ਅ) ਨਿਰਾਦਰ। [6]ਰਸਦਾਇਕ (ਵਾਕ)। [7](ਜੇ) ਹੋਰ (ਕੋਈ) ਦਾਉ ਨਾ (ਲੱਗਾ)।

ਵਾਵੈਂ-॥ ੩॥ ਅਵਸਰ ਕੋ ਹੇਰਤਿ ਰਹਤਿ ਦਿਨ ਕਿਤਿਕ ਬਿਤਾਏ। ਨਰ ਪ੍ਰਿਥੀਏ ਕੋ ਢਿਗ ਅਧੋ ਦੇ ਪੱਤ੍ਰ ਪਠਾਏ।ਖੋਲਿ ਪਠੀ ਇਮ ਲਿਖ੍ਯੋ ਬਿਚ 'ਤ੍ਰੈ ਸੁਮਤਿ ਬਡੇਰੋ।ਕਾਰਜ ਸਭਿ ਪੂਰਨ ਕਰਹਿਂ ਭਰਵਾਸਾ ਤੇਰੋ।੪।ਹਜ਼ਰਤ ਕੋ ਉਪਦੇਸ਼ਿ ਕੈ ਲਵਪੁਰਿ ਮਹਿਂ ਲ੍ਯਾਏ। ਇਹ ਕਾਰਜ ਤੁਝ ਤੇ ਸਰਹਿ ਨਹਿਂ ਅਪਰ ਬਨਾਏ।ਰਿਪੁ ਹਤਿਬੇ ਕੋ ਸਮੈ ਅਬਿ ਹੈ।ਨਿਕਟ ਤੁਮਾਰੇ।ਜੋਪ੍ਰਕਾਰਕੋ ਮਿਸਿ ਬਨਹਿ ਮੁਝ ਲੇਹੁ ਹਕਾਰੇ॥੫॥ਦੋਸ਼ ਸੰਦੋਹ ਅਰੋਪ ਕਰਿ[1]ਕਹਿ ਸ਼ਾਹੁ ਗਹੀਜੈ।ਲਿਖੋ ਆਪਿ ਮੈਂ ਆਇ ਹੌਂ,ਮਿਲਿ ਜਤਨ ਕਰੀਜੈ'। ਪਠਿਕੈ ਪਾਤੀ ਚਿਤਨੋ ਚਿਤ-ਕਰਿ ਬੂਝਨਿ ਸ਼ਾਹੂ।ਪੁਨ ਪ੍ਰਿਥੀਆ ਬੁਲਵਾਇ ਹੌਂ ਤੂਰਨ ਨਿਜ ਪਾਹੂ-॥ ੬ ॥ ਇਮ ਨਿਸ਼ਚੇ ਕਰਿ ਪ੍ਰਾਤ ਉਠਿ ਮਤਿ ਮੰਦ ਚਿਤਾਰੇ। ਗਮਨ੍ਯੋ ਹਜ਼ਰਤ ਕੇ ਨਿਕਟ ਨਰ ਨਿਮਹਿ ਹਜ਼ਾਰੈਂ। ਰਜਤ ਦੰਡ[2] ਗਹਿ ਅੱਗ੍ਰ ਚਲਿ,ਕੋ ਨਰਨਿ ਹਟਾਵੈ।ਸੰਗ ਸੁਭਟ ਗਮਨਾਤਿ ਪਗਨਿ ਚਹੁੰਦਿਸ਼ਿ ਮਹਿਂ ਜਾਵੈਂ ॥ ੭ ॥ ਕਿਤਿਕ ਦਾਸ ਦੌਰਤਿ ਚਲਹਿਂ ਅਗਵਾ ਪਿਛਵਾਈ। ਬੋਲਤਿ ਜਾਤਿ ਨਕੀਬ[3]ਜੋ ਕੋ ਸੁਜਸੁ ਸੁਨਾਈ। ਆਗੈ ਚਲੈਂ ਫਲੈਤ[4]ਕੁਛ ਖਹਿ ਖੜਗ ਰੁ ਢਾਲੇ। ਕੋ ਸਨਮਾਨਤਿ ਸੰਗ ਮੈਂ ਕਹਿ ਬਾਕ ਰਸਾਲੇ॥੮॥ ਮੰਗਤਿ ਜਨ ਗਨ ਬੋਲਤੇ ਸਿਵਕਾ[5]ਪਰ ਜਾਲ।।ਗਰ ਜਾਮਾ ਪਾਲੇ ਬਹੁਤ[6] ਸਿਰ ਪਾਗ ਬਿਸਾਲਾ। ਦੁਹਦਿਸ਼ਿ ਲੇਤਿ ਸਲਾਮ ਕੋ ਗਮਨਤਿ ਪੁਰਿ ਮਾਂਹੂ। ਪਿਖਿ ਦਿਵਾਨ ਨਰ ਖਰੇ ਹੁਇ ਸਨਮਾਨ ਉਮਾਹੂ[7] ॥੯॥ ਸਿੰਘ ਪੌਰ[8]ਮਹਿਂ ਬਰ੍ਯੋ ਜਬਿ ਭਟ ਗਨ ਤੇ ਠਾਂਢੇ।ਉਮਰਾਵਨਿ ਮਹਿਂ ਪੁਨ ਗਯੋ ਜੇ ਧਨ ਕਰਿ ਗਾਢੇ[9]।ਜਹਾਂਗੀਰ ਬੈਠ੍ਯੋ ਤਖਤ ਬਹੁ ਨਮੋ ਕਰੰਤਾ।ਨਿਜ ਦਰਜੇ ਪਰ ਤਬਿ ਥਿਰ੍ਯੋ[10]ਉਤਸਾਹੁ ਧਰੰਤਾ ॥੧੦॥ ਹਜ਼ਰਤ ਕੋ ਅਭਿਨੰਦਨੋ[11] ਕਰਿ ਕਰਿ ਚਤੁਰਾਈ। ਕਹਤਿ ਸੁਨਾਵਤਿ ਮ੍ਰਿਦੁਲ ਬਚ ਕੀਰਤਿ ਵਰਧਾਈ। ਹਸਤਿ ਸ਼ਾਹੁ ਹਰਖਤਿ ਹਿਯੋ ਸਭਿ ਸਭਾ ਸਰਾਹ੍ਯੋ। 'ਚੰਦੂ ਦਿਵਾਨ ਪੁਰਾਤਨੀ ਰਾਵਰਿ ਚਿਤ ਚਾਹ੍ਯੋ'॥੧੧॥ਘਾਤ ਪਾਇ ਬੋਲ੍ਯੋ ਬਹੁਰ 'ਸੁਨਿ ਪਨਹ ਜਹਾਨਾ! ਬਹੁ ਦਿਨ ਬੀਤੇ ਪ੍ਰਿਥੀਏ ਨਿਜ ਕਸ਼ਟ ਬਖਾਨਾ। ਕਹ੍ਯੋ ਆਪਿ-ਲਵਪੁਰਿ ਚਲਹਿ ਤਹਿਂ ਝਗਰ ਨਿਬੇਰੈਂ-।ਰਹ੍ਯੋ ਪ੍ਰਤੀਖਤਿ ਛੁਧਤਿ ਜਿਮ ਭੋਜਨ

[1]ਬਹੁਤੇ ਦੋਸ਼ ਥੋਪ ਕੇ। [2]ਚਾਂਦੀ ਦੇ ਡੰਡੇ(ਚੋਬਾਂ)। [3]ਅਵਾਜ਼ ਦੇਣ ਵਾਲਾ। ਭੱਟ। [4]ਸੂਰਮੇ। [5]ਪਾਲਕੀ। [6]ਬਹੁਤੇ ਪੱਲਿਆਂ ਵਾਲਾ। [7]ਉਤਸਾਹ ਕਰਦੇ ਹਨ। [8]ਡਿਉਢੀ। [9]ਤਕੜੇ। [10]ਬੈਠ ਗਿਆ (ਏਦੂ)। [11]ਨਮਸਕਾਰ ਕੀਤੀ।

ਦਿਸ਼ਿ ਹੇਰੈ॥੧੨॥ਅਬਿ ਆਵਨਿ ਕੌ ਚਹਤਿ ਹੈ ਤੁਮ ਪਾਇ ਰਜਾਈ।ਸੁਨਹੁ ਨਿਬੇਰੋ ਨਜਾਵ ਕਹੁ ਲਿਹੁ ਦੁਹਨਿ ਬੁਲਾਈ। ਸ਼ਾਹਨ ਕੌ ਈਮਾਨ ਬਡ ਨਿਤ ਨਜਾਵ ਬਿਚਾਰੈਂ।ਜਥਾਜੋਗ ਰਖਿ ਪੂਜਾ ਕੌ ਸਭਿ ਕੋਪ੍ਰਤਿਪਾਰੈਂ॥੧੩॥ ਸਭਿ ਕਾਜਨਿ ਤੇ ਇਹੁ ਬਡੋ ਨਿਤ ਝਗਰ ਚੁਕਾਵੈ। ਤੁਮ ਸਮਾਨ ਕੋ ਨਹਿੰ ਭਯੋ, ਸੁਖਿ ਪ੍ਰਜਾ ਬਸਾਵੈ। ਰਾਉ ਰੰਕ ਬਿਚ ਨਜਾਵਕੇ ਤੁਮ ਲਖੇ ਸਮਾਨਾ[1]। ਪ੍ਰਿਥਕਕਰਯੋਪੈ ਪਾਨਿਕੋ ਕੋ ਰਖਯੋ ਨ ਛਾਨਾ[2]॥੧੪॥ਸ਼ਮਸ਼ ਮਨਿੰਦਪ੍ਰਕਾਸ਼ ਨਯ ਤਮ ਅਨਯ ਨਸਾਏ[3]।ਚੋਰਜਾਰ ਬਟਪਾਰ ਠਗ ਤਮਚਰ ਸੁ ਛਪਾਏ'। ਸੁਨਿ ਚੰਦੂ ਤੇ ਸ਼ਾਹੁ ਕਹਿ 'ਗੁਰ ਢਿਗ ਨ ਪਠਾਓ। ਕਰਹਿ ਪੁਕਾਰ ਜੁ ਪ੍ਰਿੱਥੀਆ ਨਿਜ ਨਿਕਟ ਬੁਲਾਓ॥੧੫॥ਪ੍ਰਿਥਮ ਸੁਨੈਂ ਨਿਰਨੈ ਕਰਹਿਂ ਕਿਮ ਕਰਹਿਂ ਪੁਕਾਰੂ। ਬਹੁਰ ਉਗਾਹ ਹਕਾਰਿ ਕਰਿ ਤਿਨ ਸਿਖ ਜਿ ਉਦਾਰੂ। ਸ੍ਰੀ ਗੁਰੁ ਬਹੁਰ ਬੁਲਾਇ ਹੈਂ ਜਬਿ ਉਚਤ ਨਿਹਾਰੈਂ।ਜਥਾ ਜੋਗ ਕਰਿਵਾਇ ਹੈਂ,ਨਹਿਂ ਪੱਖ ਸੰਭਾਰੈਂ"॥੧੬॥ਹਾਥ ਜੋਰਿ ਕਹਿ'ਭਲਾ ਜੀ'ਉਠਿ ਸ਼ਾਹੁ ਗਯੋ ਹੈ।ਭਈ ਬ੍ਰਖਾਸਤਿ ਸਭਿ ਸਭਾ, ਮੁਦ ਚੰਦੂ ਭਯੋ ਹੈ। ਸਦਨ ਆਇ ਤਿਸ ਚਾਰਕੋ ਸਭਿ ਕਹਯੋ ਪ੍ਰਸੰਗ।'ਆਨਹੁ ਪ੍ਰਿਥੀਆ ਜਾਇ ਕਰਿ ਚਲਿ ਤੁਰਨ ਸੰਗਾ' ॥੧੭॥ ਸੁਨਿ ਕੋਠੇ ਕੋ ਨਰ ਗਯੋ ਨਹਿਂ ਬਿਲਮ ਲਗਾਈ। ਬੈਠਯੋ ਕਰਤਿ ਪ੍ਰਤੀਖਨਾ,ਮਿਲਿ ਸਕਲ ਸੁਨਾਈ।'ਸਿਮਰਯੋ[4] ਹਜ਼ਰਤਿ ਨੇ ਚਲੋ ਨਹਿਂ ਗਹਰ[5] ਲਗੀਜੈ। ਹਰਖਤਿ ਚੰਦੂ ਨੇ ਪਠਯੋ ਮਗ ਮਾਂਹਿ ਪਗ ਦੀਜੈ'॥੧੮॥ਸੁਨਤਿ ਹੌਸਲਾ ਉਰ ਵਧਯੋ,ਤਯਾਰੀ ਕਰਿਵਾਈ। ਮਿਹਰਵਾਨੁ ਸੁਤਕੋ ਸਹਤ ਕਰਯੋ ਢਿਗ ਆਈ। 'ਤੁਮ ਪ੍ਰਬੀਨ ਸਭਿ ਮਤਿ ਵਿਖੈ ਕਲਾ ਕਹੌਂ ਬਨਾਈ। ਕਰੋ ਬਾਤ ਸ਼ੁਭ ਰੀਤਿ ਕੀ ਹੁਇ ਸਹਿਜ ਸੁਭਾਈ ॥੧੯॥ ਨਹਿਂ ਉਲਟੀ ਕਿਮ ਗਰ ਪਰਹਿ, ਪਤਿ ਰਹੈ ਨ ਜੈਸੇ। ਚਲਹਿ ਜੀਵਕਾ ਬਹੁਤ ਅਬਿ ਨਤੁ ਆਛੇ ਐਸੇ[6]।ਬਾਹੁ ਪਰੈ[7] ਤੁਰਕਾਨਿ ਸੋਂ, ਕਰਹਿਂ ਨ ਸਨਮਾਨਾ। ਹਾਂਸੀ ਕਰਹਿ ਸ਼ਰੀਕ ਗਨ ਜੇ ਹੁਇ ਕੁਛ ਹਾਨਾ ॥ ੨੦ ॥ ਮੋਹਿ ਨ ਆਛੋ ਅਬਿ ਲਗਹਿ ਕਿਤ ਜਾਨਿ ਤੁਮਾਰਾ। ਗੁਰੁ ਪਦਾਰਥ ਬਹੁ ਦਏ,ਭਲ ਚਲੈ

---

[1]ਜਾਣੇ ਜਾਂਦੇ ਹੋ ਇਕੋ ਜਿਹੇ। [2]ਵੱਖੋ ਵੱਖ ਕੀਤਾ ਹੈ ਦੁੱਧ ਪਾਣੀ ਨੂੰ, ਕੋਈ ਲੁਕਾਉ ਨਹੀਂ ਰੱਖਿਆ। [3]ਸੂਰਜ ਵਾਂਗ ਪ੍ਰਕਾਸ਼ਿਆ ਨਿਆਉਂ ਨੂੰ ਤੇ ਅੰਧੇਰਾ ਅਨਿਆਇ ਦਾ ਦੂਰ ਕੀਤਾ ਹੈ। [4]ਯਾਦ ਕੀਤਾ ਹੈ। [5]ਡੇਰੀ [ਹਿੰਦੀ, ਗਹਰ]। [6]ਨਹੀਂ ਤਾਂ (ਗੁਰਿਆਈ ਗੱਦੀ ਮਿਲੇ ਬਿਨਾ) ਐਵੇਂ ਹੀ ਚੰਗੇ ਹਾਂ। [7]ਵਾਹ ਪਏਗਾ।

ਗੁਜ਼ਾਰਾ’।ਸੁਨਿ ਪ੍ਰਿਥੀਏ ਧੀਰਜ ਦਈ ‘ਕਿਮ ਬੋਲਤਿ ਬੈਨਾ ?। ਲੇਨਿ ਸਮੋ ਗਾਦੀ ਅਬਹਿ, ਕਿਮ ਬੈਠਿਵ ਐਨਾ[1]॥੨੧॥ਜਿਯਤਿ ਰਹੈਂ ਰਿਪੁ ਕੋ ਹਤਹਿੰ ਪੁਨ ਮਿਲਿ ਹੈਂ ਆਈ। ਨਤੁ ਬੈਠੋਂ ਦਰ ਸ਼ਾਹੁ ਕੇ ਲਿਉਂ ਕਿਮੈ ਰਿਝਾਈ। ਮਿਹਰਵਾਨ ਮਮ ਪੁੱਤ੍ਰ ਸੁਖ ਬਹੁ ਬਿਧਿ ਕੇ ਪਾਵੈ। ਮੋਹਿ ਆਰਬਲ ਬਿਤੁਗਈ ਦਿਨ ਅਲਪ ਰਹਾਵੈਂ’ ॥੨੨॥ਅੰਕ[2] ਲਿਯੋ ਮਿਲਿ ਪ੍ਰੇਮ ਕਰਿ ਸੂੰਘਤਿ ਮੁਖ ਭਾਲਾ[3]।ਸਰਬ ਰੀਤਿ ਸਮੁਝਾਇਕੈ ਚਾਹਤਿ ਚਿਤ ਚਾਲਾ[4]।ਨਿਕਸਤਿ ਸਨਮੁਖ ਛੀਂਕ ਭੀ ਫਰਕੋ ਬਾਮੰਗਾ[5]। ਸਮਧਾ[6] ਕੋ ਸਿਰ ਭਾਰ ਧਰਿ ਨਰ ਮਿਲੵੋ ਕੁਢੰਗਾ[7]॥੨੩॥ ਸੰਸੈ ਕਰਮੋ ਬਹੁ ਕਰਹਿ,ਨਹਿਂ ਸਕਹਿ ਹਟਾਈ। ਫੁਰਤ[8] ਬਿਲੋਚਨਿ ਦਾਹਿਨੋ ਲਖਿ ਉਰ ਦੂਖਦਾਈ। ਨਹਿਂ ਪ੍ਰਿਥੀਆ ਕੁਛ ਮਨ ਗਿਨੈ–ਮਮ ਪੱਖੀ ਚੰਦੂ। ਲਵਪੁਰਿ ਚਲਿ ਕਰਿ ਹਹਿਂ ਜਤਨ ਕਰਿ ਅਨੁਜ ਨਿਕੰਦੂ–॥੨੪॥ਦਾਸ ਸਿੱਖ ਗਨ ਸੰਗ ਲੈ ਪਸ਼ਚਮ ਮੁਖ ਕੀਨਾ। ਗਮਨੵੋ ਮਾਰਗ ਛਿੱਪ੍ਰ ਕਰਿ, ਤ੍ਰਿਸ਼ਨਾ ਕਿਯ ਦੀਨਾ[9]। ਨਿਸ਼ ਬਿਸਰਾਮਹਿ ਦਿਨ ਚਲਹਿ, ਦਿਨ ਥੋਰਨਿ ਮਾਂਹੂ। ਪਹੁੰਚੵੋ ਤਰਨ ਤਾਰਨ ਨਿਕਟ, ਬੋਲੇ ਨਰ ਪਾਹੂ[10]॥੨੫॥ ‘ਗੁਰੂ ਰਚੵੋ ਤੀਰਥ ਮਹਾਂ ਮੱਜਨ ਕਰਿ ਲੀਜੈ। ਚਲਿ ਡੇਰਾ ਆਗੇ ਕਰੈਂ ਨਿਸ ਪਰੀ ਲਖੀਜੈ।ਚਲੇ ਕੋਸ ਬਹੁ ਸ਼੍ਰਮਤਿਹੈਂ, ਕਰਿਲੈਂ ਬਿਸਰਾਮੂ’।ਸੁਨਿ ਪ੍ਰਿਥੀਆ ਰਿਸ ਕਰਿ ਕਹੈ ਜਿਸ ਕੋ ਮਨ ਬਾਮੂ[11]॥੨੬॥ ‘ਇਹ ਛਪੜੀ ਤੀਰਥ ਨਹੀਂ ਫਲ ਕਹਾਂ ਨਹਾਏ। ਨਹੈਂ ਗੁਰੂ ਕੋ ਰਚਤਿ ਬਲਕਛੂ ਪੂਰ ਨ ਪਾਏ[12]।ਤੁਰਕਨਿ ਛੀਨ ਪਚਾਵਿਅਨਿ ਰਚਿਬੇ ਨਹਿਂ ਦੀਨੋ। ਚਲੋ ਅਗਾਰੀ ਦੇਖੀਯਹਿ ਤੀਰਥ ਹਮ ਕੀਨੋ ॥੨੭॥ ਤਹਾਂ ਕਰਹਿ ਬਿਸਰਾਮ ਕੋ ਸ਼੍ਰਮ ਸਭਿ ਨਿਰਵਾਰੈਂ।ਭਲੇ ਅਸੁਦੇ[13] ਹੋਇ ਹੈਂ ਦਿਨ ਦੁਇ ਤ੍ਰੈ ਟਾਰੈਂ’।ਬਿਨ ਹੇਰੇ ਗੁਰੁ ਥਾਨ ਕੋ ਚਲਿ ਜਾਤਿ ਅਗਾਰੀ। ਜਾਇ ਪਹੂਚੵੋ ਹੇਹਰੀ* ਉਤਰੵੋ ਮੁਦ ਭਾਰੀ॥੨੮॥ ਸਿੱਖਨਿ ਕੋ ਉਪਦੇਸ਼ਤੇ ‘ਇਹ ਤੀਰਥ ਆਛੋ। ਮੱਜਹੁ ਸ਼ਰਧਾ ਧਾਰਿ ਕਰਿ,ਪ੍ਰਾਪਤ[14] ਜੋ ਬਾਂਛੋ। ਬਿਸਰਾਮਹੁ, ਸ਼੍ਰਮ ਪਰਹਰਹੁ, ਪੁਨ ਲਵਪੁਰਿ ਚਾਲੈਂ’।ਖਾਨ ਪਾਨ ਕੀਨਸਿ ਪੁਨਹ ਕਰਿ ਸ੍ਵਾਦ ਬਿਸਾਲੈ ॥੨੯॥ ਨਿਸਾ ਪਰੀ ਸੁਪਤੇ ਪੁਨਹ ਉਠਿ ਪ੍ਰਾਤ ਨਹਾਏ। ਕਰਨੈ ਕਰਾਹੁ ਬਤਾਇਕੈ

[1]ਘਰ ਕਿਵੇਂ ਬੈਠਾ ਰਹਾਂ। [2]ਜੱਫੀ ਵਿਚ। [3]ਮੂੰਹ ਤੇ ਮੱਥਾ। [4]ਚਲਣਾ ਚਾਹੁੰਦਾ ਹੈ ਚਿੱਤ ਵਿਚ। [5]ਖੱਬੇ ਅੰਗ। [6]ਲਕੜੀਆਂ। [7]ਕੋਝਾ ਜਿਹਾ। [8]ਫੁਰਕਦੀ ਹੈ। [9]ਤ੍ਰਿਸ਼ਨਾਂ ਦਾ ਦੀਨ ਕੀਤਾ ਹੋਯਾ, ਭਾਵ ਤ੍ਰਿਸ਼ਨਾਂ ਦੇ ਅਧੀਨ। [10]ਨਾਲ ਦੇ ਆਦਮੀ। [11]ਟੇਢਾ। [12]ਕੁਛ ਪੂਰੀ ਨਹੀਂ ਪਾ ਸਕਦਾ। [13]ਸੁਖੀ [ਫ਼ਾ:,ਆਸੂਦਹ]। [14]ਮਿਲਦਾ ਹੈ। *ਦੇਖੋ ਰਾ: ੩ ਅੰ: ੨੩ ਅੰਕ ੧੧ ਦੀ ਹੇਠਲੀ ਟੂਕ।

ਹਰਖਤਿ ਹਿਯ ਖਾਏ । ਤੀਨ ਦਿਵਸ ਬੀਤੇ ਬਸਤਿ ਕਹਿ ਸੰਧਨਾ ਕਾਲਾ ।
'ਚਲਹਿ ਕਾਲਿ ਕੋ ਲਵਪੁਰੀ ਹੁਇ ਕਾਜ ਬਿਸਾਲਾ ॥੩੦॥ ਚੰਦੂ ਕਰਹਿ
ਪ੍ਰਤੀਖਨਾ ਇਕ ਸਿਖ ਮਿਲਿ ਆਯਾ[1]।ਅਰਜਨ ਕੋ ਮਾਰਨੋ ਚਹੈ, ਲੇ ਮੋਹਿ
ਸਹਾਯਾ।ਨਿਸਾ ਭਈ ਭੋਜਨ ਅਚਨੋ ਦਯਿ ਸਿਖ ਨੇ ਆਨਾ।ਸੂਖਮ ਚਾਵਰ
ਸਾਗ ਸੋਂ ਕੀਨਸਿ ਬਹੁ ਖਾਨਾ॥੩੧॥ ਸ੍ਵਾਦਿ ਸਾਥ ਅਚਿ ਬਹੁ ਗਯੋ ਹੁਨਿ-
ਹਾਰ[2] ਖੁਵਾਯੋ । ਗਰ ਲੌ ਭਰਿ ਕੈ ਉਦਰ ਕੋ ਨਿਸ ਮਹਿੰ ਸੁਪਤਾਯੋ।ਅਰਧ
ਨਿਸਾ ਬਦਹਾਜ਼ਮਾ ਹੈਜ਼ਾ ਹੁਇ ਆਵਾ।ਸੂਲ ਉਠਨੋ ਜਨੁ ਸੂਲ ਚੁਭਿਦੁਖ ਤੇ
ਬਿਕੁਲਾਵਾ॥੩੨॥ 'ਹਾਇ ਹਾਇ' ਮੁਖ ਕਰਤਿ ਹੈ ਜਾਗੇ ਨਰ ਪਾਸੂ[3]। ਕਹਾਂ
ਜਤਨ ਕੋ ਤਬਿ ਕਰਹਿ ਨਹਿਂ ਔਖਧਰਾਸੂ[4]।ਨਹਿਂ ਹਕੀਮ ਕੋ ਗ੍ਰਾਮ ਮਹਿਂ,
ਕਛੂ ਹ੍ਵੈ ਨ ਉਪਾਈ।ਰੁਦਤਿ ਨਿਕਟਹ੍ਵੈ ਦੁਖਤਿਸਭਿ,ਤਿਸ ਆਸ ਚੁਕਾਈ॥
੩੩॥ਪ੍ਰਿਥੀਏ ਨੇ ਜਾਨਯੋ ਮਰਨਿ–ਨਹਿਂ ਬਾਚਹਿਂ ਪ੍ਰਾਨਾ–।ਸਿੱਖ ਦਾਸ ਗਨ
ਹਿਤੂਲਖਿ ਅਸ ਬਾਕਬਖਾਨਾ।'ਅਬਿ ਮੇਰੋ ਪਰਲੋਕ ਹ੍ਵੈ,ਰੁਜ ਵਧਯੋਬਿਸਾਲਾ
। ਦਾਹ ਕਰਹੁ ਇਸ ਥਾਨ ਹੀ ਕਰਿ ਕ੍ਰਿਯਾ ਕਪਾਲਾ[5] ॥੩੪॥–ਪੀਛੇ ਹੋਇ
ਜੁ ਅੰਸ ਮਮ ਮਰਿ ਹੈ ਕਿਤ ਕੋਈ।ਦਾਹੁ ਆਨਿ ਇਸ ਥਲ ਕਰਹਿ–ਕਹਿ
ਦੀਜਹਿ ਸੋਈ।ਮੋਕਹੁ ਮਿਲਹਿ ਸੁ ਆਨਿ ਕਰਿ ਫਲ ਉੱਤਮ ਪਾਵੈ। ਮਿਹ-
ਰਵਾਨ ਸੋਂ ਕਹੋ ਤੁਮ–ਬਹੁਤ ਨ ਰੁਦਨਾਵੈ॥੩੫॥ਇਹੀਰੀਤਿ ਸਭਿਜਗਤ
ਕੀ ਆਵਤਿ ਇਕ ਜਾਤੇ[6]।ਕਰਹੁ ਕ੍ਰਿਆ ਮੇਰੀ ਸਕਲ ਜਪਿ ਨਾਮ ਪ੍ਰਭਾਤੇ।
ਪੁਨ ਆਵਹੁ ਚੰਦੂ ਮਿਲਹੁ ਲਿਹੁ ਗੁਰਤਾ ਗਾਦੀ । ਜਨੋਂ ਕਨੋਂ ਅਰਜਨ ਕੋ
ਹਤਹੁ, ਪੁਨ ਕੀਜਹਿ ਸ਼ਾਦੀ' ॥੩੬॥ ਪੁਰਹੁ ਕਾਮਨਾ ਆਇ ਕਰਿ ਸਭਿ
ਬਨਯੋ ਬਨਾਊ[7]।ਬੈਰ ਸੰਭਾਰੋ ਆਪਨੋ,ਨਹਿਂ ਕਰਹੁ ਵਲਾਊ[8]–'।ਇਮ ਕਹਿ
ਧਰਨੀ ਪਰ ਧਰਯੋ ਬਯਾਕੁਲ ਬਡ ਹੋਵਾ।ਬੋਲ ਬੰਦ,ਮ੍ਰਿਤੂ ਚਿੰਨ੍ਹ ਭੇ, ਸਭਿ
ਸੰਗਿਨਿ ਜੋਵਾ ॥੩੭॥ ਰਹੇ ਬੁਲਾਵਤਿ ਦਾਸ ਗਨ, ਨਿਕਸੇ ਤਨ ਪ੍ਰਾਨਾ ।
ਚਿਤਵਤਿ ਗੁਰੁ ਸੰਗਿ ਬੈਰ ਕੋ, ਪਰਲੋਕ ਪਯਾਨਾ । ਰੁਦਤਿ ਸਕਲ ਬੈਠੇ
ਨਿਕਟ ਸੋ ਰਾਤ ਬਿਤਾਈ।ਭਈਪ੍ਰਭਾਤਿ ਉਠਾਇ ਕੈ ਬਡ ਚਿਖਾ ਬਨਾਈ॥
੩੮॥ਊਪਰ ਧਰਿ ਕਰਿ ਛਾਰਿ ਕਰਿ ਰੋਏ ਸਮੁਦਾਏ। ਅਸਥਿ ਬੀਨ[9] ਦਿਨ

[1]ਇਕ (ਮੇਰਾ) ਸਿਖ (ਚੰਦੂ ਨੂੰ) ਮਿਲਕੇ ਆਇਆ ਹੈ । [2]ਹੋਣਹਾਰ ਨੇ । [3]ਕੋਲ ਦੇ । [4]ਰਾਸ ਦਵਾ–ਸਿਧ ਔਖਧੀ । (ਅ) ਦਵਾ ਰਾਸ ਨਹੀਂ (ਪੈਂਦੀ) । [5]ਕਪਾਲ ਕਿਰਿਆ । [6]ਇਕ ਆਂਵਦਾ ਹੈ ਇਕ ਜਾਂਦਾ ਹੈ । [7]ਖੁਸ਼ੀ । [8]ਟਾਲਾ । [9]ਫੁੱਲ ਚੁਣਕੇ ।

ਭੌਨ ਮੈਂ ਹਟਿ ਪਾਛਿ ਸਿਧਾਏ। ਇਕ ਸਿਖ ਕੋਠੇ ਕੋ ਗਯੋ ਪੂਰਬ ਸੁਧਿ ਦੈਬੋ।
ਸੁਨਿ ਮਰਨੋ, ਸੁਤ ਭਾਰਜਾ ਬਡ ਕੂਕ ਕਰੈਬੋ॥੩੯॥ 'ਹਾਇ ਹਾਇ' ਕਰਿ
ਰੁਦਤ ਹੈਂ'ਨਹਿਂ ਸਧ੍ਯੋ ਸਰੀਕਾ[1]।ਹੇ ਪਤਿ! ਪੂਰਬ ਹੀ ਮਰ੍ਯੋ,ਇਹ ਕਿਯੋ ਨ
ਨੀਕਾ॥ਮਿਹਰਵਾਨ ਸੁਤ ਕੀ ਖਬਰ ਕਬਿ ਲੈ ਹੈਂ ਆਈ।ਬਦਨ ਮਰਤਿ ਹਮ
ਨਹਿਂ ਪਿਖ੍ਯੋ,ਬਿਧਿ ਕਹਾਂ ਬਨਾਈ!॥੪੦॥ਰਹੀ ਹਟਾਇ ਨ ਹਟ੍ਯੋ ਤਬਿ,ਅਪ-
ਸ਼ਗੁਨ ਬਿਸਾਲੇ। ਕਿਮ ਫਲ ਸੋ ਦੇਵੈਂ ਨਹੀਂ ਦੁਖ ਕੀਨਿ ਕਰਾਲੇ'। ਕਹਿ
ਲਗਿ ਬਰਨੌਂ ਸ਼ੋਕ ਜਨੁ ਕਿਯ ਆਇ ਅਵਾਸਾ[2]। ਇਤਨੇ ਮੈਂ ਆਏ ਅਸਥਿ
ਰੋਦਤਿ ਭਰਿ ਸ੍ਵਾਸਾ॥੪੧॥ਮਿਹਰਵਾਨ ਬਹੁ ਰੋਇਕੈ ਮ੍ਰਿਤੁ ਕ੍ਰਿਆ ਕਰਾਈ।
ਸ਼ਬਦ[3]*ਪਢਾਯੋ ਦਰਬ ਦੇ ਸੁਨ ਤੇ ਸਮੁਦਾਈ। ਤਿਨ ਕੀ ਸੰਗਤਿ ਆਇ
ਕਰਿ ਪੁਨ ਪਾਗ ਬੰਧਾਈ।ਮਿਟ੍ਯੋ ਸ਼ੋਕ ਤਬਿ ਜਨ[4]ਕਹ੍ਯੋ ਜੋ ਅਕਲ ਸਿਖਾਈ
॥੪੨॥ '-ਸ਼੍ਰੀ ਅਰਜਨ ਤੇ ਬੈਰ ਕਰਿ ਲਿਹੁ ਗੁਰਤਾ ਗਾਦੀ। ਚੰਦੂ ਹਤਹਿ
ਉਪਾਇ ਤੇ ਤਬਿ ਕੀਜਹਿ ਸ਼ਾਦੀ-। ਮਰਤਿ ਕਹ੍ਯੋ ਤੁਮ ਸੋਂ ਪਿਤਾ ਇਹੁ
ਸੁਨਹੁ ਸੰਦੇਸਾ'।ਸੁਨ੍ਯੋ ਪੁੱਤ੍ਰ ਅਰੁ ਭਾਰਜਾ ਉਰ ਲਹਤਿ ਕਲੇਸ਼ਾ॥੪੩॥ਦੋਹਰਾ॥
ਮਿਹਰਵਾਨ ਮਨ ਮਾਨਿ ਕੈ ਮੌਨ ਠਾਨਿ ਰਹਿ ਭੌਨ। ਕਰਹਿ ਪ੍ਰਤੀਖਨ ਗੁਰ
ਬਨੌਂ ਹੁਇ ਹੈ ਕਾਰਨ ਕੌਨ[5] ॥ ੪੪ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸ
'ਪ੍ਰਿਥੀਆ ਮਰਨ' ਪ੍ਰਸੰਗ ਬਰਨਨੰ ਨਾਮ ਖਸ਼ਟ ਬਿੰਸਤੀ ਅੰਸੂ ॥ ੨੬ ॥

## ੨੭. [ਸ਼ੋਕ। ਚੰਦੂ। ਜਹਾਂਗੀਰ]।

ਦੋਹਰਾ ॥ ਸੰਮਤ ਸੋਰਹ ਸਤ ਹੁਤੇ ਊਪਰ ਪੰਚ ਮਿਲਾਇ[6]। ਸਪਤਮ ਹੁਤੀ
ਅਸੌਜ ਕੀ[7] ਪ੍ਰਿਥੀਆ ਤਬਿ ਜਨਮਾਇ॥੧॥ਨਿਸਾਨੀ ਛੰਦ॥ ਸੋਰਹ ਸਤ ਤ੍ਰੇਹਠ
ਬਿਖੈ ਮਾਧਵ ਕੋ ਮਾਸਾ[8]।ਮ੍ਰਿਤਕ ਭਯੋ†ਸੋ ਜਾਨੀਅਹਿ ਨਹਿਂ ਪੂਰਵੀ ਆਸਾ॥
ਬੁਰਾ ਸੁ ਚਿਤਵਤਿ ਗੁਰੂ ਕੋ ਸਭਿ ਬੈਸ ਬਿਤਾਈ। ਜਿਮ ਤਸਕਰ ਸਸਿ[9] ਕੋ
ਕਹੈ-ਜਰ ਕ੍ਯੋਂ ਨਹਿ ਜਾਈ-॥੨॥ਜਿਮ ਉਲੂਕ[10] ਕਹਿ ਸੂਰ[11] ਕੋ-ਕਿਮ
ਉਦਯਤਿ ਨੀਤਾ[12]।ਕ੍ਯੋਂ ਨ ਹਿਮਾਲੇ ਮਹਿਂ ਗਰਹਿ ਦੁਖਦੇ ਹਮ ਚੀਤਾ[13]-।
ਜਥਾ ਜਵਾਸੇ ਪਾਵਸੈ[14] ਦੇ ਦੋਸ਼ ਬਡੇਰੇ।-ਬਿਨਾ ਚਾਹ ਕ੍ਯੋਂ ਬਰਸਤੇ ਹਮ

---

[1]ਸ਼ਰੀਕਾ ਸੋਧ ਨਾ ਸਕਿਆ। [2]ਮਾਨੋ ਸ਼ੋਕ ਨੇ ਹੀ ਘਰ ਆ ਕੀਤਾ ਹੈ। [3]ਗੁਰਬਾਣੀ ਚਾਰ ਸਾਹਿਬਾਂ
ਦੀ। [4]ਦਾਸਾਂ ਨੇ। [5]ਕੌਣ ਸਬੱਬ ਹੋਵੇ। [6]ਭਾਵ ੧੬੦੫। [7]ਅੱਸੂ ਦੀ ਸੱਤ। [8]ਭਾਵ ਵੈਸਾਖ ਸੰ:
੧੬੬੩। [9]ਚੰਦਰਮਾ। [10]ਉੱਲੂ। [11]ਸੂਰਜ। [12]ਕਿਉਂ ਉਦਯ ਹੁੰਦਾ ਹੈ ਹਮੇਸ਼। [13]ਹਿਮਾਲੇ
ਵਿਚ ਕਿਉਂ ਨਹੀਂ ਗਲ ਜਾਂਦਾ ਦੁਖ ਦਿੰਦਾ ਹੈਂ ਸਾਡੇ ਚਿੱਤ ਨੂੰ। [14]ਜਵਾਹਾਂ ਬਰਖਾ ਰੁਤ ਨੂੰ।
*ਪਾ:-ਗਰੜ। †ਪ੍ਰਿਥੀਏ ਦੀ ਮੌਤ ਦਾ ਸਮਾਂ ਹੋਰ ਖੋਜ ਦਾ ਮੁਥਾਜ ਹੈ।

ਹਰਿਤ[1] ਘਨੇਰੇ-॥ ੩ ॥ਬਾਟਪਾਰ ਜਿਮ ਪਾਤਕੀ[2] ਨਿਜ ਘਾਤ ਤਕਾਵੈ।
ਧਰਮਾਤਮ ਮਹਿਪਾਲ ਕੋ ਗਨ ਦੋਸ਼ ਬਤਾਵੈ। ਜਾਰ[3] ਜਥਾ ਕੁਟਵਾਰ ਕੋ
ਨਿਤ ਚਹਤਿ ਬਿਨਾਸਾ। ਬਕ ਮਰਾਲ ਕੋ ਪਦ ਚਿਤਹਿ[4], ਕਿਮ ਪੂਰਵਹਿ
ਆਸ॥੪॥ਜਿਮਿ ਬਿਰਹਨਿ ਕੋ[5] ਚਾਂਦਨੀਦੀਰਘ ਦੁਖਦਾਈ।ਤਥਾ ਅਨੁਜ
ਕੀ ਕੀਰਤੀ ਕਬਹੁੰ ਨ ਮਨ ਭਾਈ। ਜਿਮਿ ਜੰਬੁਕ ਬਨਪਤਿ ਬਨਨਿ[6]
ਨਿਤ ਜਤਨ ਕਰੰਤਾ। ਕੇਹਰਿ ਕੋ ਕਾਢਨਿ ਚਹੈ ਕਿਮਿ ਇੱਛ ਪੁਰੰਤਾ॥੫॥
ਗਾਦੀ ਸੀਤਾ[7] ਲੈਨਿ ਕੋ ਰਾਵਨਿ ਸਮ ਹੋਵਾ। ਅਭਿਲਾਖਤਿ ਹੀ ਪਚ ਗਯੋ[8]
ਨਹਿਂ ਸੋ ਸੁਖ ਜੋਵਾ । ਕੰਸ ਕ੍ਰਿਸ਼ਨ ਕੇ ਹਤਨਿ ਹਿਤ ਛਲ ਰਚੇ ਘਨੇਰੇ।
ਮਾਰਤ ਆਪਹਿ ਮਰਿ ਗਯੋ,ਤਿਮ ਪ੍ਰਿਥੀਆ ਹੇਰੇ॥੬॥ਸਸਾ ਕਹੈ-ਮੈਂ ਸ਼ੇਰ ਹੌਂ
-ਗਰਖਤਿ ਬਿਚ ਭਾਈ[9]।ਜਬਿਆਵੈ ਗਜ ਸਮੁਖ ਤਿਸਿ ਤਬਿ ਕੌਨਹਟਾਈ
।-ਗੁਰੂ ਬਨੌ ਮੈਂ-ਨਿਤ ਕਹੈ ਜਬਿ ਜਮ ਦੇ ਪੀਰਾ। ਸਿੱਖਨਿ ਗਨ ਅਰੁ
ਆਪਿ ਕੋ ਧਾਰਹਿ ਕੋ ਧੀਰਾ॥੭॥ਮਿਹਰਵਾਨ ਪ੍ਰਸਥਾਨ ਕੋ[10]ਚਾਹੈ ਬਹੁਤੇਰਾ
ਜਨਨੀ ਜਾਨਿ ਨ ਦੇਤਿ ਹੈ ਕਰਿ ਨੇਹੁੰ ਘਨੇਰਾ।'ਹੇ ਸੁਤ ਤੂੰ ਅਬਿ ਆਸਰਾ
ਸਿਖ ਸੰਗਤਿ ਕੇਰਾ। ਮੈਂ ਅਨੰਦ ਤੇ ਰਹਤਿ ਹੌਂ ਪਿਖਿ ਕਰਿ ਮੁਖ ਤੇਰਾ॥
੮॥ਤੋਹਿ ਪਿਤਾਮਾ ਜਗ ਗੁਰੂ ਅਜ਼ਮਤਿ ਧਰਿ ਭਾਰੀ। ਨਰ ਨਿਹਾਲ ਕਰਿ
ਸੈਂਕਰੇ ਦੁਰਮਤਿ ਉਰਟਾਰੀ। ਬਖਸ਼ਤਿ ਨਵਨਿਧ ਸਿੱਧਿਕੋ ਪਿਖਿ ਕੈ ਨਿਜ
ਸੇਵਾ। ਪੂਜਨੀਯ ਸਭਿ ਕੇ ਭਏ ਜਗ ਸ੍ਰੀ ਗੁਰੁ ਦੇਵ॥੯॥ ਤੋਹਿ ਪਿਤਾ ਸੇਵੇ
ਨਹੀਂ ਹੋਇ ਨ ਅਨੁਸਾਰੀ। ਸਮਤਾ ਕੋ ਕਰਤੋ ਰਹ੍ਯੋ,ਕਟੁ ਗਿਰਾ ਉਚਾਰੀ।
ਕਹ੍ਯੋ ਨ ਮਾਨਹਿਂ ਕੁਛ ਕਬਹਿ ਜਾਨਹਿ-ਪਿਤ ਮੇਰਾ-। ਪ੍ਰਭੂ ਨ ਜਾਨ੍ਯੋ
ਅਦਬ ਕਰਿ, ਲਰਤੋ ਬਹੁ ਬੇਰਾ॥੧੦॥ਸਾਸੁ[11] ਰਹੀ ਸਮੁਝਾਵਤੀ-ਜੇ ਚਹਿਂ
ਗੁਰੂ ਗਾਦੀ। ਸਮਤਾ ਕਰਹੁ ਨ ਪਿਤਾ ਕੀ ਨਹਿ ਹੂਜਹਿ ਬਾਦੀ। ਨਾਂਹਿ ਤ
ਲੈਹੈ ਦਾਸਕੋ ਛੂਛੇ ਰਹਿਜਾਵੋ।ਸੇਵਾ ਕੇ ਬਸਿ ਹੋਤਿ ਹੈਂ,ਤੁਮ ਸੇਵ ਕਮਾਵੋ-॥
੧੧॥ਏਕ ਨ ਮਾਨੀ ਕਿਸੇ ਕੀ ਨਿਜਹਿਤ ਨਹਿਂ ਜਾਨਾ।ਲਖਿ ਬਿਸਾਲਬੁਧਿ
ਆਪਨੀ ਉਰ ਮੇ ਗਰਬਾਨਾ। ਅਰਜਨ ਆਇਸੁ ਮਾਨਿ ਕਰਿ ਲਵਪੁਰੀ
ਸਿਧਾਵਾ। ਇਸ ਹੀ ਤੇ ਸੁ ਪ੍ਰਸੰਨ ਹ੍ਵੈ ਤਿਨ ਕੇ ਮਨਿ ਭਾਵਾ ॥੧੨॥ ਗੁਰੂਤਾ

[1]ਹਰੇ ਹਨ। [2]ਜਿਵੇਂ ਪਾਪੀ ਧਾੜਵੀ। [3]ਯਾਰ, ਵਿਸ਼ਈ। [4]ਬਗਲਾ ਹੰਸ ਦਾ ਮਰਤਬਾ ਚਾਹੇ। [5]ਵਿਛੋੜੇ ਵਾਲੀ ਨੂੰ। [6]ਗਿੱਦੜ ਸ਼ੇਰ ਬਣਨ ਦਾ। [7]ਗੱਦੀ ਰੂਪੀ ਸੀਤਾ। [8]ਤਰਸਦਾ ਹੀ ਖਪ ਗਿਆ। [9]ਭਰਾਵਾਂ ਵਿਚ। [10](ਚੰਦੂ ਪਾਸ) ਜਾਣ ਨੂੰ। [11](ਮੇਰੀ) ਸੱਸ, ਭਾਵ ਬੀਬੀ ਭਾਨੀ ਜੀ।

ਗਾਦੀ ਪਰ ਬਿਰਜੋ ਅਜ਼ਮਤਿ ਕੋ ਪਾਇ।ਦੇਖਿ ਨਿਕਟ ਤੇਰੇ ਹਤ੍ਯੋ ਸੁਲਹੀ ਧਸਿ ਜਾਇ[1]। ਸੁਲਬੀ ਗਮਨ੍ਯੋ ਪਕਰਨੇ ਮਗ ਬਿਖੇ ਸਿਧਾਰਾ। ਤੋਹਿ ਪਿਤਾ ਅਸਿ ਗਤਿ ਭਈ ਕੁਛ ਚਲ੍ਯੋ ਨ ਚਾਰਾ॥੧੩॥ਘਰ ਅਪਨੇ ਗੁਜ਼ਰਾਨ ਬਹੁ ਸਿਖ ਸੇਵਕ ਆਵੈਂ।ਬੈਠੇ ਕਰੋ ਅਨੰਦ ਕੋ ਸੁਖ ਲਿਹੁ ਮਨ ਭਾਵੈ। ਕਰਾਮਾਤ ਕੋ ਜੋਰ ਤਿਹ ਨਰ ਕਿਤੇ ਸਿਧਾਰੇ। ਨਹਿ ਗਮਨੋ ਕਰਿ ਬੈਰ ਕੋ ਜੀਵਨਿ ਚਿਤ ਧਾਰੇ॥੧੪॥ਜਿਨ ਮਾਰ੍ਯੋ ਨਿਜ ਭ੍ਰਾਤ ਕੋ ਲਖਿ ਸ਼ੱਤ੍ਰ ਸਮਾਨਾ। ਕਹਾਂ ਭਤੀਜੇ ਸੋਂ ਕਰਹਿ ਉਰ ਪਜ਼ਾਰ ਮਹਾਨਾ।ਬਹੁ ਵਲ ਪਾਯਹੁ ਬੈਰ ਤੇ ਅਬਿ ਟਿਕੋ ਅਵਾਸ।ਪ੍ਰਥਮੈਂ ਕਾਢੇ ਨਗਰ ਤੇ ਤੁਹਮਤ ਦੇ ਤ੍ਰਾਸਾ॥੧੫॥ਇੱਤ੍ਯਾਦਿਕ ਮਾਤਾ ਕਹ੍ਯੋ ਨੀਕੇ ਸਮੁਝਾਵਾ। ਮਿਹਰਵਾਨ ਛਰਪ੍ਯੋ ਤਬਹਿ ਘਰ ਬੈਠਿ ਰਹਾਵਾ। ਨਹੀਂ ਜਾਨਿ ਕੀ ਮਤਿ ਕਰੀ ਕਿਸਹੀ ਇਸਥਾਨੇ। ਰਹ੍ਯੋ ਗ੍ਰਾਮ ਕੋਠੇ ਬਿਖੈ ਤਿਨ ਕੇ ਸਿਖਮਾਨੇ॥੧੬॥ਉਤ ਪਾਪੀਚੰਦੂ ਸੁਨ੍ਯੋਪ੍ਰਿਥੀਏ ਤਨ ਛੋਰ। ਪਰ੍ਯੋ ਘਾਵ ਪਰ ਲਵਨ ਜਨੁ ਪ੍ਰਾਪਤਿ ਦੁਖ ਘੋਰ।ਬ੍ਰਿਣ ਪਾਕੇ ਪਰ ਲਗਿ ਗਈ ਜਨੁ ਔਚਕ ਚੋਟ।ਬਾਨ ਲਗਨੋ ਜਨੁ ਕਾਨ ਮਹਿਬੀਧ੍ਯੋ ਮਨ ਖੋਟ[2] ॥ ੧੭ ॥–ਬਾਦੀ ਹੁਤੋ ਸਮਾਨ ਕੋ ਸੋ ਭੀ ਪ੍ਰਭੁ ਹਾਨਾ। ਜਤਨ ਨਿਵਲ ਸਭਿ ਹੋਤਿ ਹੈ ਜੋ ਰਚੇ ਮਹਾਨਾ।ਸੁਲਹੀ, ਸੁਲਬੀ,ਪ੍ਰਿੱਥੀਆ ਤੀਨੋ ਮ੍ਰਿਤੁਹੋਏ।ਅਬਿ ਉਪਾਇ ਮੈਂਕਜ਼ਾਕਰੌਂਮਤਿਆਇ ਨ ਕੋਏ–॥੧੮॥ਮਹਿਮਾ ਮਾਨਿ ਨ ਪਰਹਿ ਪਗ[3] ਜਿਹ ਬਡੋ ਕੁਭਾਗ। ਪਾਤਿਸ਼ਾਹ ਕੇ ਪਾਸ ਮਹਿਂ ਚਾਰੀ ਅਨੁਰਾਗ[4]। ਨਹਿਂ ਭੋਜਨ ਬਹੁ ਅਰਤਿ ਹੈ ਸੋਚਤਿ ਚਿਤ ਮਾਂਹੀ। ਨਿਸਾਬਿਖੈ ਨਹਿ ਨੀਂਦਸੁਖ ਛਾਤੀਰਿਸ ਦਾਹੀ[5]॥੧੯॥ਨਿਕਟ ਨ ਬੋਲਨਿ ਦੇਤਿ ਹੈ ਝਿਰਕਹਿ ਬਹੁ ਦਾਸਾ। ਨਹਿਂ ਸੁਖਾਇ ਕਿਸ ਕੋ ਕਹ੍ਯੋ ਰਹਿ ਮੌਨ ਅਵਾਸਾ।ਚਿਤਵਤਿ ਚਿੰਤਾ ਚਿਤ ਬਿਖੈ ਬਹੁ ਜਤਨ ਬਨਾਵੈ।ਇਕਗਿਨਤੀ ਉਰ ਚਢਤਿ ਹੈ ਇਕ ਕਰਿ ਉਤਰਾਵੈ॥੨੦॥–ਸ਼ਾਹੁ ਸੁਨਹਿ ਸਭਿ ਬਾਤ ਕੋ ਨਿਸ਼ਚੈ ਨ ਕਰੰਤਾ। ਰਿਦੇ ਅਦਾਇਬ ਰਾਖਿ ਕਰਿ ਸੰਸੈ ਉਪਜੰਤਾ।ਹੁਕਮ ਨਹੀਂ ਕੁਛ ਦੇਤਿ ਹੈ, ਗਹਿ ਲਿਹੁ ਕਿ ਹਕਾਰੋ[6]। ਕਈ ਬੇਰ ਕੀਨੇ ਜਤਨ ਇਤ ਉਤ ਹੁਇ ਟਾਰੇ[7]–॥੨੧॥ ਇੱਤ੍ਯਾਦਿਕ ਪਾਪਾਤਮਾ ਗਿਨਤੀ ਉਰ

[1]ਮਾਰਿਆ ਗਿਆ ਸੁਲਹੀ (ਅੱਗ) ਵਿਚ ਧਸ ਜਾਕੇ। [2]ਵਿੰਨ੍ਹਿਆ ਗਿਆ ਖੋਟਾ ਮਨ। [3](ਗੁਰੂ ਜੀ ਦੀ) ਮਹਿਮਾ ਮੰਨਕੇ ਪੈਰੀਂ ਨਹੀਂ ਪੈਂਦਾ। [4]ਚੁਗਲੀ ਦਾ ਪ੍ਰੇਮੀ ਹੋਇਆ। [5]ਕ੍ਰੋਧ ਨਾਲ ਛਾਤੀ ਸੜਦੀ ਹੈ। [6]ਫੜ ਲੈਣ ਦਾ ਅਥਵਾ ਬੁਲਾ ਲੈਣ ਦਾ। [7]ਟਾਲ ਦਿੱਤੇ।

ਲਗਾਵੈ। ਸ੍ਵਾਸ ਉਸਾਰ[1] ਬਿਸੂਰਤੋ ਕਬਹੁੰ ਨ ਬਿਸਰਾਵੈ। ਖਰ ਸਰ ਸਮਸਰ ਕਰਕ ਉਰ[2]ਗਡਿ ਗਯੋ ਸੁ ਗਾਵੈ। ਚਿੰਤਾ ਸਲਿਤਾ ਮਹਿਂ ਬਹਤਿ ਦੁਖ ਜਲ ਬਹੁ ਬਾਢੋ ॥੨੨॥ ਇਕ ਦਿਨ ਗਮਨ੍ਯੋ ਸ਼ਾਹੁ ਢਿਗ ਬਹੁ ਬਾਤ ਸੁਨਾਈ। ਪ੍ਰਥਮ ਭੁਏ ਪਤਿਸ਼ਾਹੁ ਜੋ ਤਿਨ ਕੀ ਬਡਿਆਈ। ਨਿਜ ਦਿਸਿ ਜਾਨ੍ਯੋ ਰੁਖ ਅਧਿਕ ਬੋਲ੍ਯੋ ਕਰ ਜੋਰੇ। 'ਹਜ਼ਰਤ ਜੀ! ਪ੍ਰਿਥੀਆ ਗੁਰੂ ਤਨ ਪ੍ਰਾਨ ਬਿਛੋਰੇ ॥ ੨੩ ॥ ਗਾਦੀ ਸ੍ਰੀ ਨਾਨਕ ਹੁਤੀ ਸ਼ੁਭ ਰੀਤਿ ਚਲਾਈ। ਮਤੋ ਸੰਤ ਚਿਤ ਸ਼ਾਂਤਿ ਜੁਤ ਅਤਿ ਮਤਿ ਚਤੁਰਾਈ। ਸਿੱਖੀ ਦੇਸ਼ ਅਨੇਕ ਕੀ ਪਗ ਪੂਜਨ ਆਵੈ। ਅਨਿਕ ਅਕੋਰਨਿ ਆਨਿ ਕੈ ਧਨ ਕੋ ਅਰਪਾਵੈਂ ॥ ੨੪ ॥ ਅਨੁਜ ਨਾਮ ਅਰਜਨ ਅਹੈ ਮਨ ਮਹਿਦ ਹੰਕਾਰੀ। ਆਂਖ ਤਰੇ ਆਨਹਿ ਨਹੀਂ ਗੁਨ ਏਕ ਨ ਧਾਰੀ। ਆਯੋ ਨਿਕਟ ਨ ਆਪਿ ਕੇ ਨਿਜ ਲਖਹਿ ਬਿਸਾਲਾ। ਪ੍ਰਿਥੀਆ ਆਯੋ ਕਈ ਬੇਰਿ ਇਹ ਸ਼ੀਲ ਰਸਾਲਾ[3] ॥ ੨੫ ॥ ਤਿਸ ਕੋ ਸੁਤ ਇਕ ਮੈਂ ਸੁਨ੍ਯੋਂ ਪਾਛੈ ਥਿਰ ਗਾਦੀ। ਕਰਹਿ ਪ੍ਰਤੀਖਨਿ ਆਪ ਤੇ ਬੈਠਨਿ ਹਿਤ ਸ਼ਾਦੀ। ਸਿਰੇਪਾਉ ਹਜ਼ਰਤ ਕਰੈਂ ਸਿਰ ਪਾਗ ਬੰਧਾਵੈ। ਜਗਤਿ ਜਿਠਾਈ[4] ਬਿਦਤ ਹੁਇ ਮੰਨਤਾ ਬਹੁ ਪਾਵੈ' ॥ ੨੬ ॥ ਸੁਨਿ ਦਿਵਾਨ ਤੇ ਸ਼ਾਹੁ ਤਬਿ ਕਰਿ ਹੁਕਮ ਦਿਵਾਯੋ। 'ਤੁਮ ਲੇ ਅਪਨੇ ਪਾਸਿ ਅਬਿ ਤਹਿਂ ਦੇਹੁ ਪੁਚਾਯੋ'। ਲੇਕਰਿ ਨਿਜ ਜਨ ਕੋ ਦਿਯੋ ਕਹਿ ਬਹੁਰ ਪ੍ਰਸੰਗਾ। 'ਦਈ ਜੀਵਕਾ ਪ੍ਰਥਮ ਤੁਮ ਬਹੁ ਆਦਰ ਸੰਗਾ ॥ ੨੭ ॥ ਕੋਠੇ ਗ੍ਰਾਮ ਸੁ ਧਾਮ ਕਰਿ ਬਸਿ ਬਾਸ[5] ਸਦੀਵਾ। ਅਨੁਜ ਓਜ ਛਲ ਦਾਵ ਕਰਿ ਪੁਰਿ ਤੇ ਨਿਕਸੀਵਾ। ਸ੍ਰੀ ਅਰਜਨ ਤਬਿ ਤੇ ਮਹਾਂ ਕਰਿ ਗਰਬ ਅਫਾਰਾ। ਨਹੀਂ ਸ਼ਾਹੁ ਭੀ ਕੁਛ ਕਹ੍ਯੋ ਉਰ ਤੇ ਡਰ ਡਾਰਾ ॥੨੮॥ ਪੁਨ ਤਸਕਰ ਢਿਗ ਰਾਖਿ ਕਰਿ ਧਨ ਦੂਰਿ ਕਿ ਨੇਰੇ। ਨਿਕਸਾਵੈ ਮੰਗਵਾਵਹੀ ਭਾ ਧਨੀ ਬਡੇਰੇ। ਤਾਲ ਰਚ੍ਯੋ ਮੰਦਿਰ ਕਰ੍ਯੋ ਬਹੁ ਦਰਬ ਲਗਾਯੋ। ਲੋਕਨਿ ਕੇ ਬਿਰਮਾਵਨੇ ਇਕ ਬਸੰਤ ਬਨਾਯੋ ॥ ੨੯॥ ਤੁਮ ਭਾਖ੍ਯੋ—ਨ ਬੁਲਾਵ ਤਿਹ, ਆਪੇ ਚਲਿ ਆਵੈ—। ਅਬਿ ਲੌ ਮਿਲ੍ਯੋ ਨ ਆਪ ਕੋ ਕੁਛ ਮਨ ਨਹਿਂ ਲ੍ਯਾਵੈ। ਹਜ਼ਰਤ ਜੀ! ਚਾਹਹੁ ਕਰਹੁ ਤਸਕਰ ਕੇ ਹੇਤਾ। ਚਹੀਅਹਿ ਕਹਨਿ ਬੁਲਾਇ ਢਿਗ ਆਵੱਸ਼੍ਯਕ ਏਤਾ[6]' ॥੩੦॥ ਸ਼ਾਹੁ ਕਹ੍ਯੋ 'ਨਹਿ ਆਇ ਜੇ ਪੁਨ ਲੇਹਿਂ ਬੁਲਾਈ। ਨਿਸ਼ਚੈ ਕੀਜਹਿ[7]

[1](ਠੰਢੇ) ਸਾਹ ਭਰਕੇ। [2]ਤਿੱਖੇ ਤੀਰਵਤ ਰਿਦੇ ਵਿਚ ਵੇਰ। [3]ਇਹ ਸ਼ੀਲ ਸੁਭਾ ਵਾਲਾ ਤੇ ਰਸ ਵਾਲੇ ਬਚਨ ਬੋਲਣ ਵਾਲਾ ਸੀ। [4]ਵਡੱਪਣ। [5]ਵੱਸਕੇ ਵਾ[illegible] ਕੀਤਾ ਹੈ। [6]ਇਤਨਾ ਤਾਂ ਜ਼ਰੂਰੀ ਹੈ। [7]ਕਹੋ।

ਸਾਰ ਇਹ ਕੇ ਮਿਥਨਾ ਗਾਈ[1]।ਜਨੋਂ ਕਨੋਂ ਕਰਿ ਨਿਜ ਦੇਸ਼ ਤੇ ਚੋਰੀ ਹਟ-ਵਾਵੋਂ । ਸਾਬਤ ਕਰਿ ਗਹਿ ਲੀਜਿਯੇ ਨਹਿਂ ਝੂਠ ਲਗਾਵੋ[2] ॥੩੧॥ ਦੋਹਰਾ॥ ਚੰਦੁ ਅਨੰਦ ਬਿਲੰਦ ਰਿਦ ਲਖਿ ਨਿਜ ਰੁਖ਼ ਕੀ ਬਾਤਿ। ਬਾਤਿ[3]ਬ੍ਰਿੱਛ ਕੋ ਹਤਹਿ ਜਿਮ, ਘਾਤਿ ਦੇਖਿ ਕਰਿ ਘਾਤਿ[3] ॥ ੩੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਚੰਦੂ ਕੋ' ਪ੍ਰਸੰਗ ਬਰਨਨੰ ਨਾਮ ਸਪਤਿ ਬਿੰਸਤੀ ਅੰਸੂ ॥ ੨੭ ॥

## ੨੮. [ਸ੍ਰੀ ਚੰਦ ਜੀ ਨੇ ਭੇਟ ਮੰਗੀ]।

ਦੋਹਰਾ॥ ਸ੍ਰੀ ਗੁਰੁ ਅਰਜਨ ਸੁਧਾਸਰ ਕਰਹਿਂ ਨਰਨਿ ਕੱਲਜਾਨੁ। ਕੀਰਤਿ ਘਰ ਘਰ ਚੰਦ੍ਰਿਕਾ ਉੱਜਲ ਦਿਪਤਿ ਮਹਾਨ ॥੧॥ ਪਾਧਰੀ ਛੰਦ॥ਸ੍ਰੀਨਾਨਕ ਸੁਤ ਸ੍ਰੀ ਚੰਦੇ। ਤਪ ਤਾਪਤਿ ਦਿਪਤਿ ਬਿਲੰਦੇ। ਅੱਭਯਾਸ ਜੋਗ ਮਹਿ ਭਾਰੀ।ਹੁਇ ਸਫਲ ਜਿ ਗਿਰਾ ਉਚਾਰੀ॥੨॥ਨਿਤ ਦਾਸ ਕਮਲੀਆ ਪਾਸੀ॥ ਮਤਿ ਬਿਸ਼ਿਯਨਿ ਬਿਸੈ[4]* ਉਦਾਸੀ। ਇਕ ਸੇਵ ਕਰਨਿ ਹੀ ਭਾਵੈ। ਨਿਸ ਬਾਸੁਰਬਹੁਤ ਕਮਾਵੈ॥੩॥ਤਿਸ ਨਿਕਟਦੇਖਿ ਸ੍ਰੀ ਚੰਦੰ।ਬਚ ਭਾਖਯੋਕਾਰਜ-ਵੰਦੰ[5]।'ਭੋ ਸੁਨਹੁ ਕਮਲੀਆ ਨੀਕਾ ।ਗੁਰ ਸੋਢੀ ਕੁਲ ਕੋ ਟੀਕਾ॥੪॥ ਸ੍ਰੀ ਅਰਜਨ ਧੀਰਜ ਧਾਰੀ। ਨਿਤ ਬਨਜੋ ਰਹਤਿ ਉਪਕਾਰੀ। ਤਿਨਿ ਅਪਨੋ ਨੰਦਨ ਬਯਾਹਾ। ਹਰਿ ਗੋਵਿੰਦ ਚੰਦ ਉਮਾਹਾ ॥੫॥ ਇਕ ਸੰਮਤਿ ਜਬਹਿ ਬਿਤਾਏ[6]। ਧਨ ਹਮ ਢਿਗਭੇਟ†ਪਠਾਏ[7]।ਗਿਨਦੇਤਿ ਪੰਚਸੈ ਸਾਰੇ।ਅਬਿਕੈ ਨਹਿਂ ਰਿਦ ਬਿਚਾਰੇ॥੬॥ਲਖਿਦੁਗਨੀ ਭਈ ਅਕੋਰਾ†।ਇਕ ਬਯਾਹ,ਬਰਸ ਕੀ ਔਰਾ[8]।ਤੂੰ ਗਮਨਹੁ ਤਿਨਹੁਂ ਅਵਾਸਾ। ਹੁਇ ਕਠਨ[9] ਲੇਹੁ ਧਨ ਪਾਸਾ॥ ੭॥ਕਹੁ ਹਮ ਢਿਸ਼ਿ ਤੇ ਅਸ ਬਾਤੀ।-ਦਿਹੁ ਏਕ ਹਜ਼ਾਰਨਿ ਥਾਤੀ[10]। ਅਰੁ ਚੰਚਲ ਏਕ ਤੁਰੰਗਾ। ਕਰਿ ਦੀਜਹਿ ਮੇਰੇ ਸੰਗਾ-॥੮॥ਜਬਿ ਸ੍ਰੀ ਅਰਜਨ ਢਿਗ ਜਾਵੋ।ਰਹੁ ਖਰੋ,ਨ ਬੈਠਹੁ,ਆਵੋ। ਸਭਿ ਖਰੇ ਖਰੇ ਨਿਜ ਲੀਜੋ। ਪੁਨ ਹਮ ਦਿਸ਼ਿ ਆਵਨਿ ਕੀਜੇ ॥ ੯॥ ਰਹੁ ਤਿਨ ਢਿਗ ਤਾਵਤ ਠਾਂਢੇ। ਨਹਿਂ ਜਾਵਤਿ ਦੇਂ ਧਨ ਕਾਢੇ।ਜਬਿਦੇਹਿਂ ਉਪਾਇਨ ਸਾਰੀ।ਤਬਿ ਨਿਕਸਹੁ ਪੁਰੀ ਮਝਾਰੀ॥੧੦॥ਪੁਨ ਬੈਠਹੁ ਸੁਪਤਹੁ ਆਛੇ।ਇਤ ਆਵਹੁ ਜਿਮ ਚਿਤ ਬਾਂਛੇ'। ਸੁਨਿ ਆਇਸੁ ਕੋ ਸਿਰ ਧਾਰਾ।ਕਰਿ ਬੰਦਨ ਪੰਥ ਪਧਾਰ॥੧੧॥ਚਲਿ ਸਨੇ

[1]ਜਾ ਝੂਠ ਕਹੀ ਹੈ (ਤੂੰ ਹੇ ਚੰਦੂ)। [2]ਹਵਾ। [3]ਦਾਉ ਵੇਖਕੇ ਸਟ ਮਾਰਨੀ (ਠੀਕ ਹੈ)। (ਅ) ਮਾਰਨ ਦਾ ਦਾਉ ਵੇਖਿਆ। [4]ਵਿਸ਼ਿਆਂ ਵਿਚੋਂ। [5]ਕਾਰਜ ਵਾਲਾ। [6]ਬੀਤਦਾ ਹੈ। [7]ਭੇਜਦੇ ਸੀ। [8]ਇਕ ਵਿਆਹ ਦੀ ਤੇ ਦੂਜੀ ਸਾਲਾਨਾ। [9]ਕਰੜੇ ਹੋਕੇ। [10]ਹਜ਼ਾਰ ਦੀ ਥੈਲੀ।

*ਪਾ:-ਬਿਖੇ। †ਗੁਰ ਨਾਨਕ ਦੇਵ ਜੀ ਦੀ ਅੰਸ਼ ਜਾਣਕੇ, ਮਾਣ ਰੱਖਣ ਤੋਂ ਕਵੀ ਜੀ ਦੀ ਮੁਰਾਦ ਹੈ, ਹੋਰ ਭਾਵ ਨਹੀਂ ਹੈ, ਕਿਉਂ ਜੋ ਵਡੇ ਤਾਂ ਗੁਰੂ ਸਾਹਿਬ ਜੀ ਹੀ ਸਨ।

ਸਨੈ ਪੁਰਿ ਆਵਾ। ਥਿਰ ਪ੍ਰਵਿਸ਼ਨੈ ਪਿਖਿ ਮੁਦ ਪਾਵਾ॥ ਸ਼੍ਰੀ ਅਰਜਨ ਥਿਤ
ਜਿਸ ਥਾਨਾ॥ ਸੁਨਿ ਸੁਧਿ ਕੌ ਨਿਕਟ ਪਯਾਨਾ॥੧੨॥ਥਿਰ ਸਭਾ ਸੁ ਜਾਇ
ਪ੍ਰਵੇਸ਼ਾ॥ਕਰਿ ਬੰਦਨ ਦੀਨਿ ਸੰਦੇਸਾ। 'ਸ਼੍ਰੀ ਚੰਦੁ ਖੁਸ਼ੀ ਬਹੁ ਕੀਨੀ। ਚਹਿ
ਭੇਟ ਆਪਨੀ ਲੀਨੀ ॥੧੩॥ ਮਮ ਆਵਨਿ ਕਾਰਜ ਏਹੀ। ਅਬਿ ਦੁਰਗਨਿ
ਪ੍ਰਥਮ ਤੇ ਲੇਹੀ॥ਅਰੁ ਲੈਨੋ ਸੰਗ ਤੁਰੰਗਾ॥ ਹੈ ਕਾਰਣ ਬਨਾਹ ਉਮੰਗਾ॥੧੪॥
ਤੁਮ ਦਿਯੋ ਨ ਬਿਲਮ ਲਗਾਈ। ਇਸ ਕਾਰਣ ਤੇ ਇਮਗਾਈ[1]।—ਲਿਹੁ
ਖਰੋ ਖਰੋ ਧਨ ਬਾਤੀ। ਨਹਿਂ ਕੀਜਹਿ ਬੈਠਨਿ ਬਾਤੀ—॥੧੫॥ਮੈਂ ਆਇਸੁ
ਕਰੋਂ ਨ ਭੰਗਾ॥ਦਿਹੁ ਦਰਬ ਹਜ਼ਾਰ ਤੁਰੰਗਾ[2]'।ਸ਼੍ਰੀ ਅਰਜਨ ਸੀਤਲ ਛਾਤੀ॥
ਸੁਨਿ ਮਾਨਤਿ ਭੇ ਤਿਸ ਬਾਤੀ ॥੧੬॥ ਕਹਿ ਬਾਕ'ਲੇਹੁ ਧਨ ਸਾਰੋ। ਅਬਿ
ਕੀਜੈ ਜਾਇ ਅਹਾਰੋ॥ਸ਼੍ਰੀਨਾਨਕ ਨੰਦ ਬਿਲੰਦੋ॥ਨਿਤ ਪੂਜਨੀਯ ਸੁਖਕੰਦੋ॥
੧੭॥ਜਿਮ ਆਗਯਾ ਦੇਯ ਪਠਾਈ। ਹਮ ਮੇਟਹਿਂ ਨਹੀਂ ਕਦਾਈਂ'। ਇਮ
ਕਹਿ ਸਿਖ ਸੰਗ ਮਿਲਾਯੋ॥ਇਸਥਾਨ ਦੇਗ ਕੇ ਆਯੋ॥੧੮॥ਸ਼੍ਰੀ ਗੰਗਾ ਤਹਿ
ਬਰਤਾਵੈ॥ਸਿਖ ਸੰਗਤਿ ਲੇ ਸਭਿ ਖਾਵੈਂ॥ ਗਨ ਦਾਸ ਕਰੈਂ ਬਹੁਸੇਵਾ। ਜਹਿਂ
ਲੰਗਰ ਸ਼੍ਰੀ ਗੁਰੁ ਦੇਵਾ ॥੧੯॥ ਨਿਜ ਕਰ ਤੇ ਗਨ ਕੋ ਦੇਨਾ॥ ਗਨ ਭੋਜਨ
ਕਰਤੇ ਲੇਨਾ॥ਥਿਰ ਭਯੋ ਕਮਲੀਆ ਜਾਏ॥ਨਹਿਂ ਬੈਠਨੈ ਖਰੋ ਰਹਾਏ॥੨੦॥
ਕਹਿ'ਮਾਈ ਦੇਹੁ ਅਹਾਰਾ॥ ਅਚਿ ਲੇਵੈਂ ਮੈਂ ਇਸ ਬਾਰਾ'। ਕਛੁ ਮਾਤਾ ਰੁਖ
ਨਹਿਂ ਕੀਨਾ॥ਬਹੁ ਨਰ ਕੋ ਦੇਤਿ ਪ੍ਰਬੀਨਾ॥੨੧॥ਪੁਨ ਜਾਚਨੋ'ਮੋਕਹੁ ਦੀਜੈ
ਨਹਿਂ ਤਨਕ ਬਿਲਮ ਕੋ ਕੀਜੈ'।ਗਨ ਸਿੱਖਨਿ ਬਾਂਟਤਿ ਸੋਈ॥ ਚਿਤ ਮਹਿ
ਅਤਿ ਕਾਹਲ ਹੋਈ॥੨੨॥ਬਚ ਬੋਲੀ 'ਅਹਿਦੀ ਜੈਸੇ[3]।ਰਹਿ ਖਰੋ ਜਾਚਤੇ
ਐਸੇ। ਨਹਿ ਬੈਠਹਿ ਧੀਰਜ ਪਾਈ। ਲੇ ਬਰਤਹਿ ਭੋਜਨ ਖਾਈ' ॥ ੨੩॥
ਇਮ ਕਹਿ ਕਰਿ ਦਿਯੋ ਅਹਾਰਾ। ਲੇ ਅਚਵਨੈ ਠਾਂਢੇ ਸਾਰਾ। ਕਰਿ ਪਾਨੀ
ਪਾਨ ਪਖਾਰੇ॥ਪੁਨ ਤਹਿਂ ਤੇ ਨਿਕਸਿ ਪਧਾਰੇ॥੨੪॥ ਸ਼੍ਰੀ ਅਰਜਨ ਕੇ ਢਿਗ
ਆਯੋ॥'ਮੁਹਿ ਦੀਜਹਿ' ਬਾਕ ਅਲਾਯੋ॥'ਨਤੁ ਠਾਂਢੋ ਨਿਕਟ ਤੁਮਾਰੇ। ਨਹਿਂ
ਬੈਠੌਂ[4]ਆਇਸੁ ਧਾਰੇ'॥੨੫॥ਤਬਿ ਸਤਿਗੁਰੁ ਧਨ ਅਨਵਾਯੋ। ਯੁਤ ਬਾਜੀ[5]
ਦਿਯੋ ਸੁਹਾਯੋ॥ਨਿਜ ਸੇਵਕ ਸੰਗ ਰਲਾਯੇ। ਸੰਭਾਰਿ ਭਲੇ ਪਹੁੰਚਾਯੋ॥੨੬॥
ਸ਼੍ਰੀ ਨਾਨਕ ਦਿਹੁਰੇ ਥਾਨਾ॥ਸ਼੍ਰੀਚੰਦੁ ਥਿਰੇ ਤਪਵਾਨਾ॥ ਤਬਿ ਦਾਸਨਿ ਬਿਨੈ
ਬਖਾਨੀ॥'ਇਹ ਭੇਟ ਤੁਮਰੀ ਆਨੀ'॥੨੭॥ਸੁਨਿ ਹਰਖਤਿ ਹੋਇ ਪ੍ਰਬੀਨਾ।

[1]ਕਿਹਾ ਹੈ। [2](ਤੇ ਇਕ) ਘੋੜਾ। [3]ਸਿਪਾਹੀ ਵਾਂਗੂ। [4]ਬੈਠਾਂਗਾ ਨਹੀਂ। [5]ਸਮੇਤ ਘੋੜੇ ਦੇ।

ਨਿਜ ਸੇਵਕ ਬੂਝਨ ਕੀਨਾ॥'ਕਹੁ ਬਾਤਿ ਕਮਲੀਆ ਸਾਰੀ॥ਜਬਿ ਗੁਰੁ ਢਿਗ ਜਾਇ ਉਚਾਰੀ॥੨੮॥ਤਬਿ ਹਰਖ ਕਿ ਰਿਸ ਉਰ ਛਾਈ॥ਕਿਮ ਕਹਿ ਕਰਿ ਭੇਟ ਪਠਾਈ?।ਰਹਿ ਠਾਂਢੇ ਕੇਤਿਕ ਕਾਲਾ?।ਕਿਮ ਬੋਲੇ ਬਾਕ ਰਸਾਲਾ[1]?'॥੨੯॥ ਗੁਰੁ ਦਾਸ[2] ਕਮਲੀਆ ਦੋਊ। ਹੁਇ ਠਾਂਢੇ ਆਗੇ ਸੋਊ। ਬਿਰਤਾਂਤ ਭਯੋ ਜੁ ਬਤਾਵਾ॥'ਮੈਂ ਜਾਇ ਸੁ ਬਾਕ ਸੁਨਾਵਾ॥੩੦॥ਨਹਿਂ ਛੋਭ ਗੁਰੂ ਉਰ ਹੋਵਾ॥ਸਮ ਪੂਰਬ ਕੇ ਮੁਖ ਜੋਵਾ॥ਮੁਝ ਭੇਜਯੋ ਦੇਗ ਸਥਾਨੇ।ਤਬਿ ਪਹੁੰਚਯੋ ਭੋਜਨ ਖਾਨੇ॥੩੧॥ਸ੍ਰੀ ਗੰਗਾ ਤਹਿਂ ਬਰਤਾਵੈ।ਸਿਖ ਪੁੰਜ ਅਸਨ ਲੇ ਖਾਵੈਂ।ਬਹੁ ਭੀਰ ਭਈ* ਸਿਖ ਲੇਤੇ।ਇਕ ਮਾਤਾ ਭੋਜਨ ਦੇਤੇ॥੩੨॥ ਮੈਂ ਜਾਚਯੋ ਇਕ ਦੁਇ ਬਾਰੀ। ਤਿਨ ਦੇਖਿਤਿ ਗਿਰਾ ਉਚਾਰੀ।--ਸਮ ਅਹਿਦੀ[3] ਕੇ ਤੁਮ ਆਵੋ। ਰਹਿ ਖਰੇ ਅਸਨ ਕੋ ਖਾਵੋ--॥੩੩॥ਇਮ ਕਹਿ ਕਰਿ ਦਿਯੋ ਅਹਾਰਾ॥ਮੈਂ ਖਾਯੋ ਵਹਿਰ ਪਧਾਰਾ॥ਗੁਰੁ ਅਰਜਨ ਭੇਟ ਮੰਗਾਈ।ਸਿਖ ਦੇ ਕਰਿ ਸੰਗ ਪਠਾਈ'॥੩੪॥ ਸੁਨਿ ਸਿਰੀਚੰਦ ਜਿਨ ਭੈ ਨਾ।ਰਿਸ ਤਨਕ ਧਾਰਿ ਕਹਿ ਬੈਨਾ। 'ਜੇ ਅਹੈਂ ਅਹਿਦੀ ਅਨਿ ਭੁਖੇ।ਚਿਤ ਚਹਤਿ ਕਹਤਿ ਬਚ ਰੁਖੇ॥੩੫॥ਤੌ ਅਹਿਦੀ ਤਿਨ ਘਰ ਆਵੈਂ।ਰਿਪੁ ਕੂਰੇ ਦੋਸ਼ ਲਗਾਵੈਂ।ਤਿਨ ਆਵਨਿ ਕੋ ਫਲ ਦੇਖੋ। ਤੁਰਕੇਸ਼ੁਰ ਦੁਖਦ ਵਿਸ਼ੇਖੋ' ॥੩੬॥ ਇਮ ਦਿਯੋ ਸ੍ਰਾਪ† ਗੁਰੁ ਘਰ ਕੋ।ਹੁਇ ਹੋਨਹਾਰ ਪਰਹਰਿ ਕੋ[4]। ਸਭਿ ਲਈ ਅਕੋਰ ਸੰਭਾਰੀ।ਧਨ ਬਾਤੀ ਗਿਨੇ ਹਜ਼ਾਰੀ ॥ ੩੭ ॥ ਪੁਨ ਘੋਰਾ ਸੁੰਦਰ ਹੇਰਾ। ਪਰਸੰਨ ਭਏ ਤਿਸ ਬੇਰਾ। 'ਗੁਰੁ ਘਰ

---

[1]ਸੁੰਦਰ। [2]ਗੁਰੂ ਜੀ ਦਾ ਦਾਸ ਤੇ। [3]ਸਿਪਾਹੀ। [4]ਜੋ ਹੋਣਹਾਰ ਹੈ ਉਹਨੂੰ ਕੌਣ ਦੂਰ ਕਰੇ ?

*ਪਾਃ—ਭਰੀ।

†ਇਹ ਸ੍ਰਾਪ ਵਾਲਾ ਵਾਕਯਾ, ਘੋੜਾ ਤੇ ਨੁਕ ਬੱਬਰਾਂ ੫੦੦) ਦੇਣ ਦੇ ਪੱਕੇ ਇਤਿਹਾਸਿਕ ਸਬੂਤ ਨਹੀਂ ਮਿਲਦੇ ਤੇ ਇਸ ਵਾਕਯਾ ਦੀ ਹੋਰ ਖੋਜ ਸਫਲੀ ਨਹੀਂ ਹੋਈ। ਪੁਰਾਤਨ ਗ੍ਰੰਥ ਮਹਿਮਾ ਪ੍ਰਕਾਸ਼ ਵਾਰਤਿਕ ਤੇ ਮਹਿਮਾ ਪ੍ਰਕਾਸ਼ ਛੰਦਾ ਬੰਦੀ, ਦੋਹਾਂ ਵਿਚ ਹੀ ਇਸ ਵਾਕਯਾ ਦਾ ਜ਼ਿਕਰ ਨਹੀਂ ਹੈ। ਖਾਲਸਾ ਤਵਾਰੀਖ (ਗਯਾਨੀ ਗਿਆਨ ਸਿੰਘ ਕ੍ਰਿਤ) ਵਿਚ ਹੈ, ਪਰ ਉਹਨਾਂ ਨੇ ਇਹ ਜ਼ਿਕਰ ਗੁਰ ਪ੍ਰਤਾਪ ਸੂਰਜ ਗ੍ਰੰਥ ਤੋਂ ਹੀ ਲਿਆ ਹੈ। ਗਿਆਨੀ ਗਿਆਨ ਸਿੰਘ ਜੀ ਤਾਂ ਆਪਣੇ ਪੁਸਤਕ ਦੇ ਮੁਹਰਲੇ ਹਿੱਸਿਆਂ ਨੂੰ ਆਪ ਵਾਰਤਿਕ ਸੂਰਜ ਪ੍ਰਕਾਸ਼ ਹੀ ਲਿਖਦੇ ਹਨ। ਮਿਸਟਰ ਮੈਕਾਲਫ ਨੇ ਇਤਿਹਾਸਿਕ ਘਟਨਾਵਾਂ ਚੰਗੀ ਛਾਣ ਬੀਨ ਕਰਕੇ ਲਿਖੀਆਂ ਸਨ, ਉਹਨਾਂ ਨੇ ਬੀ ਇਹ ਭੇਟਾ ਲੈਣ ਤੇ ਸ੍ਰਾਪ ਆਦਿ ਦੇਣ ਦਾ ਵਾਕਯਾ ਨਹੀਂ ਦਿਤਾ। ਨਾਂ ਹੀ ਇਹ ਪ੍ਰਸੰਗ ਗੁਰ ਬਿਲਾਸ ਪਾਤਸ਼ਾਹੀ ਛੇਵੀਂ ਵਿਚ ਹੈ, ਜਿਸ ਵਿਚ ਕਿ ਪੰਚਮ ਪਾਤਸ਼ਾਹ ਜੀ ਦਾ ਜੀਵਨ ਬੀ ਹੈ।

ਮਹਿਂ ਵਧਹਿ ਤਬੇਲਾ। ਹੁਇ ਅਧਿਕੈ ਸੈਨ ਸਕੇਲਾ॥੩੯॥ਬਰੁ ਦੀਨੋ ਅਸ ਤਿਸ ਕਾਲ॥ਸਿਖ ਰਾਖਨੋ ਨਿਕਟ ਬਿਸਾਲ॥ਪੁਨ ਕੀਨਿ ਬਿਸਰਜਨ ਨੀਕੇ। ਢਿਗ ਆਯੋ ਸਤਿਗੁਰੁ ਜੀ ਕੇ॥੩੯॥ ਕਹਿ ਸਕਲ ਪ੍ਰਸੰਗ ਸੁਨਾਯੋ। ਜਿਮ ਬਰ ਅਰੁ ਸ੍ਰਾਪ ਅਲਾਯੋ॥ਸਭਿ ਬਿਖੈ ਜਬੈ ਬਿਦਤਾਵ॥ਸ੍ਰੀ ਗੰਗਾ ਸੁਨਿ ਦੁਖ ਪਾਵ॥੪੦॥ਸ੍ਰੀ ਅਰਜਨ ਬੂਝਨਿ ਕੀਨੋ॥'ਤੁਮ ਸ੍ਰਾਪ ਕਹਾਂਕਰਿ ਲੀਨੋ?॥ਸ੍ਰੀ ਨਾਨਕ ਨੰਦ ਉਬਾਚਾ[1]॥ਨਹਿਂ ਮਿਟਿਹੈ ਹੁਇਹੈ ਸਾਚਾ॥੪੧॥ਤਪਵਾਨ ਜਤੀ ਬ੍ਰਿਤਿ ਪੂਰਾ॥ਕਿਮ ਬਨਿਹੈ ਤਿਨ ਬਚ ਕੂਰਾ?'॥ਸੁਨਿ ਗੰਗਾ ਸਕਲ ਸੁਨਾਈ॥ 'ਬਡ ਭੀਰ ਬਿਖੈ ਅਕੁਲਾਈ॥੪੨॥ਸੋ ਮਾਂਗਹਿ ਖਰੋ ਅਹਾਰ॥ਨਹਿਂ ਬੈਠਨੋ ਛਬਹਿ ਨਿਹਾਰ॥ਬਚ ਨਿਸ਼ਠੁਰ ਜਾਚਤਿ ਜੋਵ॥ਬਹੁ ਕਾਇਲ[2] ਮਮ ਚਿਤ ਹੋਵ॥੪੩॥–ਸਮ ਅਹਿਦੀ ਖਰਯੋ–ਉਚਾਰ॥ਪੁਨ ਦਿਯੋ ਅਚਾਇ ਅਹਾਰ॥ ਇਕ ਇਹੀ ਅਵੱਗਯਾ ਹੋਈ। ਨਹਿਂ ਛਿਮਾ ਕਰੀ ਸੁਨਿ ਸੋਈ'॥੪੪॥ਇਮ ਭਯੋ ਸ੍ਰਾਪ ਗੁਰੁ ਜਾਨਾ॥ਹੁਇ ਹੋਨਹਾਰ ਕੋ ਮਾਨਾ[3]॥ਨਹਿਂ ਚਿੰਤ ਚਿੱਤ ਮਹਿਂ ਕੈਸੋ॥ਇਕ ਰਸ ਬ੍ਰਿਤਿ ਨਿਤ ਚਿਤ ਤੈਸੋ॥੪੫॥ਗੁਰੁ ਧੀਰ ਅਭੀਰ ਗੰਭੀਰ॥ ਜਿਮ ਛੁਭਤਿ ਨ ਨੀਰਧ ਨੀਰਾ[4]। ਨਹਿਂ ਸੀਤਲ ਤਪਤ ਹੁਵੰਤਾ। ਨਹਿਂ ਵਧਹਿ ਨ ਘਟਹਿ ਕਦੰਤਾ[5]* ॥ ੪੬ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸ੍ਰੀ ਚੰਦ' ਪ੍ਰਸੰਗ ਬਰਨਨੰ ਨਾਮ ਅਸ਼ਟ ਬਿੰਸਤੀ ਅੰਸੂ ॥ ੨੮ ॥

## ੨੯. [ਖੁਸਰੋ ਦਾ ਆਗਮਨ]।

ਦੋਹਰਾ॥ਸ੍ਰੀ ਗੁਰੁ ਅਰਜਨ ਜੀ ਟਿਕੇ ਤਾਰਨਤਰਨ ਸਥਾਨ॥ਸੰਗ ਮਸੰਦਨਿ ਸੰਗਤਾਂ ਦਰਸਹਿਂ ਅਨਗਨ ਆਨਿ॥੧॥ ਚੌਪਈ॥ ਜਹਾਂਗੀਰ ਕਿਸ ਕਾਰਨ ਕਰਿਕੈ। ਇਕ ਸ਼ਹਜ਼ਾਦੇ ਸੋਂ ਰਿਸ ਧਰਿਕੈ। ਦਿਯੋ ਨਿਕਾਸ ਕਹਨੋ ਸਭਿ ਠੌਰਿ। "ਇਸ ਕੇ ਸੰਗ ਨ ਮਿਲਿ ਹੈ ਔਰਿ[6]" ॥੨॥ ਜੋ ਨੌਕਰ ਮਮ ਲਘੁ ਕਿ ਮਹਾਨ। ਕੋ ਨਹਿਂ ਦੇਹਿ ਇਸੇ ਸਨਮਾਨ॥ ਗ੍ਰਾਮ ਨਗਰ ਪਰਵੇਸ਼ ਨ ਹੋਇ ਦੇਸ਼ ਤਯਾਗ ਕਰਿ ਗਮਨੈ ਸੋਇ'॥੩॥ਇਮ ਸਭਿਕੋ ਲਿਖਿ,ਦਿਯੋਨਿਕਾਸਿ॥ ਸੋ ਤਜਿ ਦਿੱਲੀ ਪੁਰੀ ਅਵਾਸ॥ਕੁਛ ਨਰ ਸੰਗ ਨਿਕਸਿ ਕਰਿ ਆਯੋ। ਸਨੇ ਸਨੇ ਬਹੁ ਮਗ ਉਲੰਘਾਯੋ॥੪॥ਮਾਝੇ ਦੇਸ਼ ਪ੍ਰਵੇਸ਼ਨੋ ਆਇ॥ਦਿਸ਼ਿ ਪਸ਼ਚਮ ਚਿਤ ਬਾਂਛਤ ਜਾਇ। ਗੁਰੂ ਤਰਨ ਤਾਰਨ ਪੁਰਿ ਡੇਰਾ। ਕੇਤਿਕ ਦਿਨ ਤੇ

[1] (ਜੀ ਦੇ) ਪੁੱਤ੍ਰ ਦਾ ਕਹਿਆ। [2] ਵਿਆਕੁਲ। [3] ਹੋਣਹਾਰ ਦਾ ਹੋਣਾ ਮੰਨਿਆਂ। [4] ਸਮੁੰਦਰ ਦਾ ਜਲ। [5] ਹੋਰ ਕੋਈ। *ਏਹ ਲਛਣ ਹਨ ਪੂਰਨ ਪੁਰਖ ਦੇ, ਯੋਗੀ ਰਾਜ ਦੇ ਤੇ ਅਵਤਾਰ ਦੇ।

†ਸ਼ਹਜ਼ਾਦਾ ਖੁਸਰੋ ਬਾਗ਼ੀ ਹੋਕੇ ਪੰਜਾਬ ਨੂੰ ਆਯਾ ਸੀ ਤੇ ਜਹਾਂਗੀਰ ਉਸਦੇ ਮਗਰੇ ਆਯਾ ਸੀ।

ਕੀਨਿ ਬਸੇਰਾ॥੫॥ਜਬਿ ਸ਼ਹਜ਼ਾਦਾ ਤਹਿਂ ਚਲਿ ਆਯੋ।'ਇਹਾਂ ਗੁਰੂ' ਤਿਹ ਕਿਸਹਿ ਸੁਨਾਯੋ।–ਮਿਲੌਂ ਇਨਹਿਂ ਦਰਸ਼ਨ ਕਰਿ ਆਛੇ। ਇਕ ਦੁਇ ਦਿਨ ਰਹਿ ਗਮਨੌਂ ਪਾਛੇ–॥੬॥ ਇਮ ਸ਼ਹਜ਼ਾਦੇ ਰਿਦੇ ਬਿਚਾਰਾ। ਉਤਰ ਪਰਯੋ ਡੇਰੋ ਨਿਰਧਾਰਾ। ਤਿਸ ਨਿਸ ਮਹਿਂ ਕਰਿਕੈ ਬਿਸਰਾਮੂ। ਭਈ ਪ੍ਰਾਤ,ਸੁਨਿ ਸਤਿਗੁਰੁ ਨਾਮੂ॥੭॥ਮਿਲਯੋ ਆਨਿ ਕਰਿ ਬੰਦੇ ਹਾਥ।ਲਖਿ ਮਹਿਮਾ ਨੰਮ੍ਰੀ ਕਰਿ ਮਾਥ।ਬੂਝਯੋ ਸਗਰੋ ਤਾਂਹਿ ਬ੍ਰਿਤਾਂਤ।ਭਨਯੋ ਤਾਂਹਿ ਬੀਤਾ ਜਿਸਭਾਂਤਿ॥੮॥'ਸ਼ਾਹੁ ਰੋਸ ਬਹੁ ਮੋ ਪਰ ਕੀਨੋ। ਦੇਸ਼ ਨਿਕਾਰਾ ਕਹਿ ਕਰਿ ਦੀਨੋ।ਪਸ਼-ਚਮ ਦਿਸ਼ਿਕੋ ਮੈਂ ਚਲਿ ਜਾਵੌਂ।ਸ੍ਰੀ ਗੁਰ ਜੀ!ਤਿਤਬੈਸਬਿਤਾਵੌਂ'॥੯॥ਭਨਤਿ ਬਿਨੈ ਅਧਿਕਾਇ ਅਧੀਨ। ਅਪਨੋ ਕਸ਼ਟ ਨਿਵੇਦਨਿ[1] ਕੀਨਿ। 'ਖਰਚ ਗਯੋ ਥੁਰ ਪਾਸ ਨ ਪੈਸਾ। ਦਿਨਪ੍ਰਤਿ ਛੁਧਿਤਿ ਰੰਕ ਹ੍ਵੈ ਜੈਸਾ॥੧੦॥ਨੀਠ ਨੀਠ ਤੇ ਖਰਚ ਚਲਾਵੌਂ।ਬੇਚਿ ਬਿਭੂਖਨ ਨਰਨਿ ਖੁਲਾਵੌਂ।ਅਪਰਪਾਤਸ਼ਾ-ਹਿਤ[2]ਮੈਂ ਜਾਵੌਂ। ਮਾਫਕ ਗੁਜ਼ਰ[3] ਤਹਾਂ ਧਨ ਪਾਵੌਂ' ॥੧੧॥ ਇੱਤਨਾਦਿਕ ਜਬਿ ਬਿਨੈ ਬਖਾਨੀ।ਸੁਨਿ ਸ੍ਰੀ ਅਰਜਨ ਕਰੁਨਾ ਠਾਨੀ।ਨਿਜ ਢਿਗ ਦਿਨ ਕੇਤਿਕ ਸੋ ਰਾਖਯੋ।ਦੇਤਿ ਅਸਨਹਿਤ ਧਨਜੋ ਕਾਂਖਯੋ॥੧੨॥ਜਬਹਿ ਚਲਨਿ ਕਹੁ ਤਿਨ ਮਨਕੀਨਾ।ਪੰਚ ਸਹੰਸ੍ਰ[4]ਗੁਰੂ ਧਨ ਦੀਨਾ*।ਲੇਕਰਿ ਨਮੋਠਾਨਿ ਸ਼ਹਜਾਦਾ। ਗਮਨਯੋ ਪਸ਼ਚਮ ਦਿਸ਼ਿ ਅਹਿਲਾਦਾ॥੧੩॥ ਜਿਸ ਦਿਨ ਲੇ ਤਿਨ ਕੀਨਿ ਪਯਾਨਾ।ਨਰ ਚੰਦੂਕੋ ਇਕ ਤਿਸ ਥਾਨਾ।ਸਕਲ ਬਾਰਤਾ।ਸੁਨਿ ਕਰਿ ਗਯੋ। ਚੰਦੂ ਨਿਕਟ ਸੁਨਾਵਤਿ ਭਯੋ॥੧੪॥ਕਰਹਿ ਸ਼ੱਤ੍ਰੁਤਾ ਗੁਰੁ ਕੇ ਸਾਥ। ਜਰ ਬਰ ਭਯੋ ਮਲਤਿ ਜੁਗ ਹਾਥ।–ਕਹੌਂ ਸ਼ਾਹੁ ਢਿਗ ਛਿੱਦ੍ਰ[5] ਸੁ ਪਾਯੋ। ਰਿਸਹਿ ਰਿਦੇ ਹੁਇ ਮੁਰ ਮਨ ਭਾਯੋ[6]॥੧੫॥ਮੈਂ ਕਰਿ ਰਹਯੋ ਉਪਾਉ

[1]ਦੱਸਿਆ। [2]ਵਲਾਇਤ। [3]ਗੁਜ਼ਾਰੇ ਮੁਆਫਿਕ। [4]ਪੰਜ ਹਜ਼ਾਰ। [5]ਛੇੜ। ਭਾਵ ਊਜ ਲਾਉਣ ਲਈ ਕੋਈ ਬਹਾਨਾ। [6](ਸ਼ਾਹ) ਕ੍ਰੋਧ ਕਰੇਗਾ ਦਿਲ ਵਿਚ ਤੇ ਮੇਰੇ ਮਨ ਭਾਂਵਦੀ(ਗਲ ਹੋਵੇਗੀ)।

*ਸ੍ਰੀਗੁਰ ਪ੍ਰਤਾਪ ਸੂਰਜ ਤੋਂ ਪੁਰਾਤਨ ਗ੍ਰੰਥ ਮਹਿਮਾ ਪ੍ਰਕਾਸ਼ ਵਿਚ ਕੇਵਲ ਰੋਟੀ ਦੇਣੀ ਲਿਖੀ ਹੈ,ਪੰਜ ਹਜ਼ਾਰ ਦੇਣਾ ਨਹੀਂ ਲਿਖਿਆ। ਜਥਾ–"ਸੋ ਬਡਾ ਦੁਖੀ ਤਾ ਪਰ ਭਈ ਆਫਤ। ਦੇਖ ਦਿਆਲ ਗੁਰ ਕਰੀ ਜ਼ਿਆਫਤ। ਤਾਕੋ ਖਾਨ ਪਾਨ ਸਭ ਦੀਆ। ਨਿਜ ਕਰ ਗੁਜਰਾਨ ਕੂਚ ਤਿਨ ਕੀਆ"। ਅਗੇ ਇਸ ਰਾਸ ਦੇ ਅੰਸੂ ੩੨ ਦੇ ਅੰਕ ੨੭ ਵਿਚ ਕਵੀ ਜੀ ਨੇ ਆਪ ਭੀ ਕੇਵਲ ਰੋਟੀ ਦੇਣੀ ਲਿਖੀ ਹੈ। ਯਥਾ-'ਦੀਨ ਜਾਨਿ ਤਿਹ ਭੋਜਨ ਖ੍ਵਾਜੋ'। ਦਬਿਸਤਾਨ ਮਜ਼ਾਹਬ ਵਿਚ ਕੇਵਲ ਸ਼ਹਜ਼ਾਦੇ ਦੇਹੱਕ ਵਿਚ ਦੁਆਕਰਨੀ ਲਿਖੀ ਹੈ ਤੇ ਜਹਾਂਗੀਰ ਦੀ'ਤੁਜ਼ਕ' ਵਿਚ ਮੱਥੇ ਤੇ ਤਿਲਕ ਕਰਨਾ ਤੇ ਖਾਸ ਵਰਤਾਉ ਕਰਨਾ ਹੀ ਲਿਖਿਆ ਹੈ,ਪਰ ਸ਼ਹਜ਼ਾਦਾ ਗੁਰੂ ਜੀ ਨੂੰ ਮਿਲਿਆ ਹੀ ਨਹੀਂ, ਦੇਖੋ ਪੰਨਾ ੨੩੭੭ ਦੀ ਹੇਠਲੀ *ਨਿਸ਼ਾਨ ਦੀ ਟੂਕ।

ਘਨੇਰਾ।ਨਹੀਂ ਬਿਗਾਰ ਸਕਯੋ ਗੁਰੁ ਕੇਰਾ।ਸੈਫਕੀਰ,ਮੈਂ ਸ਼ਾਹੁ ਦਿਵਾਨ।ਅਬਿ
ਲਗਿ ਸਮ ਕੈ ਰਹਯੋ ਮਹਾਨ[1]॥੧੬॥ਸ਼ੱਤ੍ਰ ਸਮ ਸ਼ਹਜ਼ਾਦਾ ਸੋਇ।ਤਿਹ ਧਨ
ਦੀਨਿ ਸਖਾ ਜਿਮ ਹੋਇ।ਨਿਜ ਢਿਗ ਰਾਖਿਯੋ ਤ੍ਰਾਸ ਨ ਮਾਨਾ। ਰਿਸਹਿ ਸ਼ਾਹੁ
ਜਬਿ ਸੁਨਿਹੈ ਕਾਨਾ-॥੧੭॥ਪ੍ਰਾਤ ਹੋਤਿ ਗਰ ਜਾਮਾ ਪਾਇ।ਗਯੋ ਮੂਢ ਉਰ
ਹਰਖ ਉਪਾਇ।ਤਸਲੀਮਾਤ ਸ਼ਾਹੁ ਸੋਂ ਕੀਨਿ। ਚੁਗਲੀ ਉਗਲਨਿ ਕੋ ਮਤਿ
ਹੀਨ॥੧੮॥ਹਾਥ ਜੋਰਿ ਕਰਿ ਬਹੁਰ ਸੁਨਾਵੈ।-ਸੋ ਅਰਜਨ ਜਗ ਗੁਰੂ ਕਹਾਵੈ।
ਚਹੁੰ ਦਿਸ਼ਿ ਤੇ ਧਨ ਜਿਸ ਢਿਗ ਆਵੈ। ਤੁਮ ਤੇ ਤ੍ਰਾਸ ਨ ਕੈਸੇ ਪਾਵੈ॥੧੯॥
ਨਿਜ ਪੂਜਾ ਅਰੁ ਧਨ ਕੋ ਦੇਖਿ।ਜਿਸ ਕੇ ਉਰ ਹੰਕਾਰ ਵਿਸ਼ੇਖ। ਸ਼ਹਜ਼ਾਦਾ
ਜੋ ਤੁਮਹਿਂ ਨਿਕਾਰਯੋ। ਨਹਿ ਕਿਸ ਤਿਸ ਕੋ ਆਦਰ ਧਾਰਯੋ ॥ ੨੦ ॥
ਤੁਮ ਤੇ ਬਡਾ ਕਿ ਤੁਮ ਸਮ ਜਾਨਿ[2]। ਪਹੁੰਚਯੋ ਗੁਰੁ ਅਰਜਨ ਕੇ ਥਾਨ।
ਸਾਦਰ ਤਿਸ ਕੋ ਪਾਸ ਉਤਾਰਾ।--ਹਮ ਰਾਖਹਿਂ ਤੁਝ--ਧੀਰ ਉਚਾਰਾ॥
੨੧॥-ਹਮਰੋ ਕਹਾ ਕਰੈ ਪਤਿਸ਼ਾਹ। ਨਹਿਂ ਰੱਯਤ ਜੋ ਹੁਕਮ ਕਰਾਹਿ-।
ਕੇਤਿਕ ਦਿਵਸ ਨਿਕਟ ਸੋ ਰਾਖਯੋ।ਸੋ ਨਹਿਂ ਰਹਯੋ ਚਲਨਿ ਅਭਿਲਾਖਯੋ॥
੨੨॥ਗਮਨਤਿ ਕੋ ਬਹੁ ਧਨ ਤਿਹ ਦੀਨ।ਸਕਲ ਰੀਤਿ ਤੇ ਮੱਦਤ ਕੀਨ।
ਤੁਮਰੋ ਤ੍ਰਾਸ ਪਾਇ ਸੋ ਗਯੋ। ਗੁਰੁ ਅਰਜਨ ਉਰ ਡਰ ਨਹਿਂ ਕਿਯੋ॥੨੩॥
ਬਡ ਹੰਕਾਰ ਜਿਨਹੁੰ ਕੇ ਮਾਂਹੀ। ਆਂਖਿ ਤਰੈ ਕਿਸ ਆਨਤਿ ਨਾਂਹੀ। ਤੁਮ
ਢਿਗ ਆਗੇ ਅਰਜ਼ ਉਚਾਰੀ। ਰਾਖਹਿ ਤਸਕਰ ਸਦਨ ਮਝਾਰੀ ॥ ੨੪ ॥
ਆਪ ਕਹਾਵਤਿ ਹੈ ਸਭਿ ਮਾਂਹੂ।ਸਭਿ ਤੇ ਬਡੋ ਸਾਚ ਪਤਿਸ਼ਾਹੂ।ਨਿਜ ਖ਼ਾਤਰ
ਮਹਿਂ ਕਿਸੂ ਨ ਲਜਾਵੈ[3]। ਬਰਤਹਿ ਤਥਾ ਜਥਾ ਮਨ ਭਾਵੈ ॥੨੫॥ ਅਪਰ
ਸਜਾਇ ਨਹੀਂ ਜੇ ਦੇਵਹੁ।ਢਿਗ ਬੁਲਾਇ ਅਜ਼ਮਤਿ ਕੋ ਲੇਵਹੁ। ਕਰਾਮਾਤ
ਜੇ ਦਿਖਯੋ ਨ ਚਾਹੋ। ਤਊ ਹਕਾਰਹੁ ਅਪਨੇ ਪਾਹੋ॥੨੬॥ਜੇ ਇਸ ਕ੍ਰਿਤ ਕੋ
ਤੁਮ ਮਨ ਜਾਨਿ।ਨਹੀਂ ਤਿਦਾਰਕ ਦੇਹੁ ਮਹਾਨ[4]।ਨ੍ਰਿਭੈ ਹੋਇ ਬਹੁ ਕਰਹਿ
ਕੁਕਾਜ।ਤਸਕਰ ਆਦਿ ਲਗਾਇ ਸੁ ਰਾਜ॥੨੭॥ ਜਯੋਂ ਤੁਮ ਛਿਮਾ ਕਰਹੁ
ਲਖਿ ਪੀਰ[5]।ਤਯੋਂ ਉਰ ਗਰਬਤਿ ਹੈ ਧਰਿ ਧੀਰ। ਸ੍ਰੀ ਨਾਨਕ ਸਮ ਕ੍ਰਿੱਤ ਨ
ਤਿਨ ਕੇ।ਧਰਹਿ ਈਰਖਾ ਕਪਟੀ ਮਨ ਕੋ॥੨੮॥ ਸੁਲਬੀ ਪਠਯੋ ਨ ਪਹੁੰਚਯੋ
ਤਹਾਂ।ਤਿਸ ਪੀਛੈ ਉਰ ਗਰਬਯੋ ਮਹਾਂ।ਹਜ਼ਰਤ ਜੋ ਡਰ ਹੈ ਨ ਤੁਮਾਰਾ।ਹੋਹਿ

[1]ਬਰਾਬਰ ਅਥਵਾ (ਮੈਥੋਂ) ਬੜੇ ਰਹੇ ਹਨ। [2]ਬਰਾਬਰ ਜਾਣਕੇ। [3]ਭਾਵ ਕਿਸੇ ਦੀ ਪਰਵਾਹ ਨਹੀਂ ਰੱਖਦਾ। [4]ਕਰੜੀ ਰੋਕ ਨਹੀਂ ਪਾਓਗੇ, ਭਾਵ ਬਹੁਤੀ ਸਜ਼ਾ ਨਹੀਂ ਦਿਓਗੇ। [5]ਗੁਰੂ ਜਾਣਕੇ।

ਰਾਜ ਮਹਿ ਬਹੁਤ ਬਿਗਾਰਾ'॥੨੯॥ਇੱਤਯਾਦਿਕ ਪਾਪੀ ਬਹੁ ਕਹ੍ਯੋ। ਸਾਚ
ਤੁਰਕ ਪਤਿ ਨੇ ਚਿਤ ਲਹ੍ਯੋ।-ਨਿਤ ਪ੍ਰਤਿ ਤਿਨ ਕੀ ਆਇ ਖੁਟਾਈ। ਮੈਂ
ਅਬਿ ਲੌ ਨਹਿਂ ਕਛੂ ਜਨਾਈ-॥ ੩੦ ॥ ਨਿਜ ਦਿਵਾਨ ਪਾਪੀ ਸੰਗ ਕਹ੍ਯੋ।
'ਕੇਤਿਕ ਡੰਡ ਉਚਿਤ ਤੈਂ ਲਹ੍ਯੋ। ਜੇਤਿਕ ਦੇਹਿਂ ਲਿਖਹੁ ਪਰਵਾਨਾ[1]।
ਆਵੈਂ ਅਬਿ ਚਲਿ ਕੈ ਇਸ ਥਾਨਾ'॥੩੧॥ਦੁਸ਼ਟ ਸਚਿਵ ਨੇ ਮਤਿ ਬਿਚਲਾਈ[2]
। ਉਚਿਤਾਨੁਚਿਤ[3] ਸਕਲ ਬਿਸਰਾਈ। ਜਿਨ ਕੀ ਕਰਤਿ ਸਤੁਤਿ
ਲਖਿ ਪੀਰ।ਡੰਨ ਚਹੈ ਮੂਰਖ ਤਿਨ ਤੀਰ[4]॥੩੨॥'ਧਨ ਦੁਇ ਲਾਖ ਦੀਜਿ-
ਯਹਿ ਆਇ। ਤੁਮ ਨੇ ਕੀਨਸਿ ਬਾਤ ਬਿਜਾਇ[5]। ਸ਼ਹਜ਼ਾਦਾ ਜੋ ਹਮਹੁ
ਨਿਕਾਰ੍ਯੋ।ਰਿਪੁ ਸਮਾਨ ਉਰ ਮਹਿਂ ਨਿਰਧਾਰ੍ਯੋ॥੩੩॥ ਟਿਕਨ ਦਯੋ ਨਹਿ
ਨਿਕਟ ਸੁ ਕਾਹੂ। ਤੁਮ ਧਨ ਦੀਨਸਿ ਰਾਖ੍ਯੋ ਪਾਹੂ'।ਆਇਸੁ ਜਹਾਂਗੀਰ ਕੀ
ਲੈਕੇ।ਚੰਦੂ ਦੁਸ਼ਟ ਲਿਖ੍ਯੋ ਬਿਧਿ ਕੈ ਕੈ॥੩੪॥ਸ਼ਾਹੁ ਕਹੇ ਕੋ ਦਸ ਗੁਨ ਰਿਸ
ਕੇ। ਲਿਖ੍ਯੋ ਕਠੋਰ ਹੁਕਮ ਗੁਰੁ ਦਿਸ਼ਿ ਕੋ। ਅਹਿਦੀ ਕੋ ਨਿਜ ਨਿਕਟ
ਹਕਾਰਾ।'ਤਿਨ ਪਰ ਸ਼ਾਹੁ ਕ੍ਰੋਧ ਬਡ ਧਾਰਾ॥੩੫॥ਗਹੁ ਪਰਵਾਨਾ ਗਮਨਹੁ
ਤੂਰਨ।ਲਿਹੁ ਦੁਇ ਲਾਖ ਦਰਬ ਕਰਿ ਪੂਰਨ।ਜਾਹੁ ਸੁਧਾਸਰ ਹੁਕਮ ਪ੍ਰਕਾ-
ਸ਼[6]।ਲਿਹੁ ਸਭਿ ਕਿਛੁ ਸ੍ਰੀ ਅਰਜਨ ਪਾਸ॥੩੬॥ ਮ੍ਰਿਦੁਲ ਨ ਬੋਲਹੁ ਲਿਹੁ
ਧਨ ਰਾਸੀ। ਨਾਂਹਿ ਤ ਆਨਹੁ ਹਜ਼ਰਤ ਪਾਸੀ।ਅਪਰ ਕਿਸੂ ਕੋ ਕਹ੍ਯੋ ਨ
ਕੀਜਹਿ। ਗਮਨਹੁ ਅਬਹਿ ਛਿੱਪ੍ਰ ਪਹੁੰਚੀਜਹਿ'॥੩੭॥ ਚਲ੍ਯੋ ਅਹਿਦੀਆ
ਲੇ ਪਰਵਾਨਾ।ਪੀਛੇ ਉਰ ਪਾਪੀ ਹਰਖਾਨਾ।-ਬੀਤੇ ਸੰਮਤ ਕਰਤਿ ਉਪਾਊ।
ਅਬਿ ਕੁਛ ਲਾਗ੍ਯੋ ਮੇਰੋ ਦਾਊ॥੩੮॥ਲੈਹੌਂ ਬੈਰ ਦੇਉਂ ਦੁਖ ਤੈਸੇ।ਸੁਤਾ ਮੋਹਿ
ਸੰਕਟਿ ਲਹਿ ਜੈਸੇ। ਨਹਿਂ ਭੈ ਕਰ੍ਯੋ ਨ ਲੀਨਿ ਸਗਾਈ। ਕਰਿ ਬਿਨਤੀ
ਭੀ ਮੋਹਿ ਪਠਾਈ ॥੩੯॥ ਲਾਗੀ ਅਬਿ ਲੌ ਆਂਚਿ ਨ ਤਾਤੀ[7]। ਬੈਠਿ ਰਹ੍ਯੋ
ਕਰਿ ਸੀਤਲ ਛਾਤੀ। ਕਰਤਿ ਰਹ੍ਯੋ ਮੈਂ ਜਤਨ ਘਨੇਰੇ। ਤਿਨ ਕੇ ਸੰਕਟ
ਗਯੋ ਨ ਨੇਰੇ ॥੪੦॥ ਖੱਤ੍ਰਿਨਿ ਬਿਖੈ ਲਾਜ ਮਮ ਖੋਈ।ਕਰਨਿ ਸਬੰਧ[8] ਨ
ਮਾਨੈ ਕੋਈ। ਸੋ ਬਦਲਾ ਅਬਿ ਆਵਹਿ ਹਾਥ-।ਇਮ ਬਿਚਾਰਿ ਮੂਰਖ ਮੁਦ
ਸਾਥ॥੪੧॥ਨਹਿਂ ਜਾਨਹਿ ਨਿਜ ਮੂਲ ਉਪਾਰਤਿ[9]।ਅਪਨੇ ਪਰ ਅਪਦਾ ਬਡ

---

[1]ਜਿਤਨਾ ਕੁ ਦੇਣਾ ਹੈ (ਦੰਡ) ਹੁਕਮਨਾਮਾ ਲਿਖੋ। [2]ਵਿਚਲਾ ਦਿੱਤੀ। [3]ਯੋਗ ਅਯੋਗ। [4]ਤਿਨ੍ਹਾਂ ਪਾਸੋਂ। [5]ਅਯੋਗ। [6]ਕਹੋ। [7]ਹੁਣ ਤੱਕ ਤਾਂ ਤੱਤਾ ਸੇਕ ਭੀ ਨਹੀਂ ਸੀ ਲੱਗਾ। [8]ਸਾਕ ਕਰਨਾ। [9]ਆਪਣੀ ਜੜ੍ਹ ਉਖਾੜਦਾ ਹੈ।

ਡਾਰਤਿ।ਇਸ ਜਗ ਮਹਿ ਦੁਖ ਭੋਗ ਘਨੇਰੋ।ਮਰਹੈ ਕੁਮ੍ਰਿਤੁ[੧] ਅੰਤ ਕੀ ਬੇਰੇ ॥੪੨॥–ਨਰਕ ਅਗਾਰੀ ਪਰਿਹੈਂ ਜਾਇ–। ਨਹਿਂ ਅਨਜਾਨ ਲਖਹਿ ਇਸ ਭਾਇ।ਚਲਿ ਲਹੌਰ ਤੇ ਅਹਿਦੀ ਆਯੋ।ਹੋਨਿਹੂਰ[੨]ਜੋ ਦੁਸ਼ਟ ਸਿਖਾਯੋ॥੪੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਚੰਦੂ' ਪ੍ਰਸੰਗ ਬਰਨਨੰ ਨਾਮ ਉਨਤ੍ਰਿੰਸਤੀ ਅੰਸੂ ॥੨੯॥

## ੩੦. [ਸ੍ਰੀ ਹਰਿ ਗੋਬਿੰਦ ਜੀ ਪ੍ਰਤਿ ਉਪਦੇਸ਼]।

ਦੋਹਰਾ ॥ ਸ੍ਰੀ ਅਰਜਨ ਬੈਠਯੋ ਗੁਰੂ ਜਾਨਤਿ ਸਕਲ ਪ੍ਰਸੰਗ। ਅਹਿਦੀ ਨੇ ਦਰਸ਼ਨ ਕਰਯੋ ਭਾ ਸੀਤਲ ਸਰਬੰਗ ॥੧॥ ਚੌਪਈ॥ ਲਿਖਯੋ ਸ਼ਾਹੁ ਕੋ ਧਰਯੋ ਅਗਾਰੀ। ਆਪ ਜੋਰਿ ਕਰ ਬੰਦਨ ਧਾਰੀ॥ ਦੇਖਿ ਸਰੂਪ ਸੁਭਾਵ ਬਿਸਾਲਾ। ਅਹਿਦੀ ਕਹਿ ਨ ਸਕਯੋ ਤਿਸ ਕਾਲਾ ॥੨॥ ਸਤਿਗੁਰੁ ਸੋ ਖੁਲ੍ਹਾਇ ਪਠਵਾਯੋ[੩]।–ਧਨ ਦੋਇ ਲਾਖ ਸ਼ਾਹੁ ਮੰਗਵਾਯੋ–। ਸ੍ਰੀ ਅਰਜਨ ਸਗਰੀ ਬਿਧਿ ਜਾਨੀ।ਤਜਨੀ ਕਾਯਾਂ ਅਪਨਿ ਪਛਾਨੀ॥੩॥ਅਰੁ ਕਾਨ੍ਹੇ ਕੋ ਸ੍ਰਾਪ ਚਿਤਾਰਾ*। –ਤਜਨਿ ਦੇਹ ਦੁਖ ਪਾਇ ਉਚਾਰਾ।ਹਰਿਗੋਬਿੰਦ ਗੁਰੁ ਬੈਠੇ ਭਾਰੀ। ਮਹਾਂਬਲੀ ਬਡ ਸ਼ਸਤ੍ਰਨ ਧਾਰੀ ॥੪॥ ਸੋ ਸਭਿ ਬਦਲਾ ਲੇਗੁ ਹਮਾਰਾ†। ਭੂਤ ਭਵਿੱਖਤ ਭਲੇ ਨਿਰਧਾਰਾ।–ਏਕ ਦਿਵਸ ਅਹਿਦੀਕੋ ਰਾਖਯੋ।ਭਈ ਪ੍ਰਾਤ ਤੇ ਸਤਿਗੁਰ ਭਾਖਯੋ॥੫॥'ਹਮ ਲਹੌਰ ਆਪਹਿ ਚਲਿ ਜੈਹੈਂ।ਕਹੈਸ਼ਾਹੁ ਜੋ ਤਿਹਠਾਂ ਦੇਹੈਂ'। ਇਸ ਪ੍ਰਕਾਰ ਕਹਿ ਅਹਿਦੀ ਤੋਰਯੋ। ਬੋਲਯੋ ਸੋ ਨਿਜ ਹਾਥਨਿ ਜੋਰਯੋ॥੬॥'ਜਿਮ ਚੰਦੂ ਨੇ ਮੋਹਿ ਪਠਾਯੋ। ਖੋਟੇ ਬਾਕਨਿ ਕੋ ਸਿਖਰਾਯੋ। ਸੋ ਮੁਝ ਤੇ ਕਿਮ ਨਹਿਂ ਬਨਿ ਆਵਹਿ। ਤੁਮ ਦਰਸ਼ਨ ਤੇ ਕੁਮਤਿ ਨਸਾਵਹਿ॥੭॥ਅਪਨੋ ਸੇਵਕ ਮੋਹਿ ਪਛਾਨੋ।ਰਾਵਰਿ ਕਹਹੁ ਤਥਾ ਅਬਿ ਮਾਨੋਂ।ਪੁਰਸ਼ੋਤੁਮ ਤੁਮ ਸਭਿ ਕੁਛ ਜਾਨਹੁ।ਤਊ ਦਿਵਾਨ ਦੁਸ਼ਟ ਪਹਿਚਾਨਹੁ॥੮॥ਤਿਸ ਤੇ ਆਪ ਰਹਹੁ ਸਵਧਾਨ।ਸਕਲ ਕੁਕਰਮ ਤਿਸੀ ਨੇ ਠਾਨਾ'। ਅਹਿਦੀ ਤੇ ਸੁਨਿ ਕੀਨਿ ਪਸਾਉ[੪]।ਸਤਿਗੁਰੁ ਦੇਤਿ ਭਏ ਸਿਰੁਪਾਉ॥੯॥ 'ਬੁਰਾ ਜੁ ਹੋਇ ਆਪ ਗਰ ਜੈ ਹੈ। ਮੂਰਖ ਅਪਨੋ ਕੀਤਾ ਪੈ ਹੈ'। ਰੁਖਸਦ ਹੁਇ ਅਹਿਦੀ ਚਲਿ ਗਯੋ।ਚੰਦੂ ਸੰਗ ਕਹਤਿ ਇਮ ਭਯੋ॥ ੧੦ ॥ 'ਮੁਝ ਕੋ ਕਹਯੋ–ਆਪ ਹਮ ਆਵੈਂ।ਕਹੈਂ ਸ਼ਾਹੁ ਸੋ ਤਹਾਂ ਦਿਵਾਵੈਂ–'।ਸੁਨਿ ਖੁਨਸਯੋ ਗਮਨਯੋ ਢਿਗ।

[੧]ਖੋਟੀ ਮੌਤ। [੨]ਕਰਤਾ ਹੋਣ (ਲਈ)। [੩]ਉਹ ਚਿੱਠੀ ਪੜ੍ਹਾਈ। [੪]ਕ੍ਰਿਪਾ।

*ਦੇਖੋ ਰਾਸ ਤੀਸਰੀ ਅੰਸੂ ੪੬ ਅੰਕ ੩੪ ਦੀ ਹੇਠਲੀ ਟੂਕ।

†ਦੇਖੋ ਇਸੇ ਰਾਸ ਦੇ ਅੰਸੂ ੩੭ ਅੰਕ ੨੮ ਦੀ ਹੇਠਲੀ ਟੂਕ।

ਸ਼ਾਹੂ। ਕਰੀ ਅਰਜ਼ ਹ੍ਵੈ ਕਰਿ ਤਬਿ ਪਾਹੂ॥੧੧॥ 'ਨਹਿਂ ਸ੍ਰੀ ਅਰਜਨ ਧਨ ਕਛੁ ਦੀਨੋ। ਅਹਿਦੀ ਸੰਗ ਨ ਆਵਨਿ ਕੀਨੋ। ਨਹੀਂ ਤ੍ਰਾਸ ਕਛੁ ਕਰਹਿ ਤੁਮਾਰੋ।ਹੁਕਮ ਅਦੂਲੀ[1] ਗੁਨਹਿ ਬਿਚਾਰੋ' ॥੧੨॥ ਸ਼ਾਹੁ ਕਹਯੋ 'ਕੋ[2] ਦਿਨ ਕਰਿ ਮੌਨਾ।ਨਹਿਂ ਨ ਪਠਾਵਹੁ ਮਾਨਵ ਕੌਨਾ।ਜੇ ਨਹਿਂ ਆਵਹਿ ਤਹਿਂ ਟਿਕ ਰਹੈ।ਪੁਨ ਤਿਉਂ ਕਰਹਿਂ ਜਥਾ ਤੂੰ ਕਹੈਂ' ॥੧੩॥ ਇਤ ਸ੍ਰੀ ਅਰਜਨ ਸਭਿ ਕਛੁ ਜਾਨਾਂ। ਹੋਨਿਹਾਰ[3] ਬਿਰਤੰਤ ਮਹਾਨਾ।ਸ੍ਰੀ ਗੁਰ ਗ੍ਰਿਹ ਥਿਰਹਿ ਜਹਿਂ ਰੈਨ। ਤਿਸ ਥਲ ਬੈਠੇ ਜਿਨ ਕਿਹ ਭੈ ਨ[4] ॥੧੪॥ ਬ੍ਰਿੱਧ ਆਪਨੇ ਨਿਕਟ ਹਕਾਰਾ॥ਸਾਦਰ ਭਾਖਤਿ ਤਹਿਂ ਬੈਠਾਰਾ॥ਪੁਨ ਸ੍ਰੀ ਹਰਗੋਬਿੰਦ ਬੁਲਾਇ।ਧੁਤ ਗੁਰਦਾਸ ਤਹਾਂ ਚਲਿ ਆਇ॥੧੫॥ਕਰੇ ਪ੍ਰੇਮ ਕੋ ਨਿਕਟ ਬਿਠਾਇ। 'ਅਬਿ ਸਮਰੱਥ ਹੁਏ ਬਲ ਪਾਇ। ਕਹੁ ਬੁੱਢਾ ਸ੍ਰੀ ਹਰਿਗੋਬਿੰਦ। ਅਬਿ ਸੁਚੇਤ ਭੇ ਬਲੀ ਬਿਲੰਦ॥੧੬॥ਗੁਰਤਾ ਗਾਦੀ ਬੈਠਨਿ ਜੋਗ।ਦੇ ਹੈਂ ਦੁਸ਼ਟਨਿ ਕੇ ਘਰ ਸੋਗ'। ਬ੍ਰਿਧ ਨੇ ਭਾਖਯੋ 'ਜੋਤਿ ਤੁਮਾਰੀ। ਹੋਹਿ ਬੀਰ ਬਡ ਆਯੁਧ ਧਾਰੀ॥੧੭॥ਛੱਤ੍ਰਿਨਿ ਕੁਲ ਤੇ ਯੁੱਧ ਹਟਯੋ ਹੈ। ਰਾਜ ਤੇਜ ਕੋ ਸਕਲ ਘਟਯੋ ਹੈ। ਭਏ ਮਲੇਛ ਸ਼ਸਤ੍ਰ ਬਡ ਧਾਰੀ।ਕਰਹਿਂ[5] ਰਾਜ ਬਡ ਅਵਿਨੀ ਸਾਰੀ ॥੧੮॥ ਛੱਤ੍ਰੀ ਧਰਮ ਦੁਰਯੋ ਨਹਿ ਭਾਸੈ। ਤਖਤ ਬੈਠਿ ਅਬਿ ਇਹੀ ਪ੍ਰਕਾਸ਼ੈਂ।ਜਬਿ ਕਬਿ ਜਗਤਿ ਬਿਪਰਜੈ ਹੋਤਿ।ਤੁਮ ਤਨ ਧਾਰਿ ਮ੍ਰਿਜਾਦ ਉਦੋਤਿ[6]' ॥੧੯॥ ਹਾਥ ਜੋਰਿ ਗੁਰੁਦਾਸ ਉਚਾਰੀ। 'ਬ੍ਰਿਧ ਸਾਹਿਬ ਕੀ ਉਪਮਾ ਭਾਰੀ। ਸ੍ਰੀ ਨਾਨਕ ਆਦਿਕ ਗੁਰੁ ਸਾਰੇ।ਬਹੁ ਸੇਵਾ ਕਰਿ ਸਦਾ ਨਿਹਾਰੇ॥੨੦॥ਸਫਲਹਿ ਬਾਕ ਸ੍ਰਾਪ ਅਰੁ ਬਰ ਕੋ।ਬ੍ਰਹਮ ਅਸਤ੍ਰ[7] ਜਿਮ ਰਘੁਵਰ ਕਰ ਕੋ। ਭਏ ਪੰਚ ਗੁਰ ਸ਼ਾਂਤਿ ਸਰੂਪ।ਕਰਿ ਗੁਰੁ ਸਿੱਖੀ ਰੀਤ ਅਨੂਪ॥੨੧॥ਦੇਤਿ ਰਹੇ ਸ਼ਾਂਤੀ ਉਪਦੇਸ਼। ਜਿਹ ਸੁਨਿ ਕਾਟੇ ਸਕਲ ਕਲੇਸ਼। ਅਬਿ ਸਾਯੁਧ[8] ਗੁਰ ਹੋਵਹਿ ਆਪ। ਸਿਖ ਸਾਯੁਧ ਕਰਿ ਬਧਹਿ ਪ੍ਰਤਾਪ॥੨੨॥ਅਪਰ ਕੌਨ ਸਮਰਥ ਇਸ ਕਾਲ। ਸਭਿ ਛਿਤ ਤੁਰਕਨਿ ਰਾਜ ਬਿਸਾਲ।ਰਾਵਰ ਤੇ ਹੋਵੈ ਬਿਧਿ ਸਾਰੀ। ਹਿੰਦੂ ਧਰਮ ਕੋ ਲੇਹੁ ਉਬਾਰੀ' ॥ ੨੩ ॥ ਇਮ ਸੁਨਿ ਕਰਿ ਸ੍ਰੀ ਅਰਜਨ ਨਾਥ।ਉਠੇ ਹਰਖ ਲੇ ਸ੍ਰੀ ਫਲ[9] ਹਾਥ।ਕਰੀ ਪ੍ਰਦੱਛਨ ਫਿਰਿ ਕਰਿ ਤੀਨ।

---

[1]ਹੁਕਮ ਮੋੜ ਦੇਣ ਦਾ। [2]ਕੋਈ। [3]ਭਾਵੀ ਦਾ। [4]ਕਿਸੇ ਦਾ ਡਰ ਨਹੀਂ। [5]ਕਰਦੇ ਹਨ। [6]ਪ੍ਰਗਟ ਕਰਦੇ ਹੋ। [7]ਚਲਾਕੇ ਸੁੱਟਿਆ ਜਾਣ ਵਾਲਾ ਸ਼ਸਤ੍ਰ। (ਅ) ਜੋ ਮੰਤ੍ਰ ਪੜ੍ਹਕੇ ਚਲਾਉਂਦੇ ਸਨ ਤੇ ਜੋ ਖਾਲੀ ਨਹੀਂ ਸੀ ਜਾਂਦਾ। [8]ਸ਼ਸਤ੍ਰ ਧਾਰਨ ਵਾਲਾ। [9]ਨਲੇਰ।

ਜਗਤ ਰੀਤਿ ਸੁਤ ਲਖ੍ਯੋ ਪ੍ਰਬੀਨ॥੨੪॥ਪੈਸੇ ਪੰਚ ਸਹਿਤ ਨਲੀਏਰ।ਧਰਿ
ਆਗੈ ਨੰਮ੍ਰਿ ਤਿਸ ਬੇਰ। ਕਰੀ ਸਥਾਪਨਿ ਅਪਨੀ ਜੋਤਿ। ਸਭਿ ਗੁਰੁ ਕੇ
ਆਈ ਜਿਮ ਹੋਤਿ॥੨੫॥ਬੁੱਢੇ ਸਾਹਿਬ ਸੋਂ ਫੁਰਮਾਯੋ।'ਕਰਹੁ ਸੁਆਪ ਕਰਤਿ
ਜਿਮ ਆਯੋ। ਸ਼ੁਭ ਅਧਿਕਾਰ ਕਰਨਿ ਕੋ ਨੀਕਾ। ਉਠਹੁ ਮੁਦਤਿ ਦਿਹੁ
ਅਬਿ ਸੁਠ ਟੀਕਾ[1]'॥੨੬॥ਹਾਥ ਜੋਰਿ ਤਬਿ ਬ੍ਰਿੱਧ ਬਖਾਨ੍ਯੋ।'ਇਹ ਕ੍ਯਾ ਕੌਤਕ
ਰਾਵਰ ਠਾਨ੍ਯੋ ?। ਜਬਿ ਹੂੰ ਹੋਤਿ ਦੇਹ ਕੋ ਅੰਤਾ।ਤਬਿ ਇਸ ਬਿਧਿ ਕੋ ਹੋਇ
ਬ੍ਰਿਤੰਤ॥੨੭॥ਤਨ ਰਾਵਰ ਕੇ ਪਰਉਪਕਾਰੀ।ਜੰਬੂ ਦੀਪ ਦੀਪ ਅਨੁਹਾਰੀ[2]।
ਜਹਿ ਕਹਿੰ ਕਰ੍ਯੋ ਪ੍ਰਕਾਸ਼ ਬਿਸਾਲਾ। ਮਗ ਸ਼ੁਭ ਗਮਨ੍ਯੋ ਜਗਤ ਸੁਖਾਲਾ
॥੨੮॥ ਦਰਸ਼ਨ ਕੀ ਸੰਗਤਿ ਹੈ ਪ੍ਯਾਸੀ। ਦੂਰਿ ਦੂਰਿ ਤੇ ਆਇੰ ਹੁਲਾਸੀ।
ਭਗਤਨਿ ਭੂਰ ਭਾਵਨਾ ਜਾਨਿ। ਆਪ ਸਰੀਰ ਧਰਹੁ ਜਗ ਆਨਿ[3]॥੨੯॥
ਔਚਕ ਅਚਰਜ ਕਹਾਂ ਜਨਾਵਹੁ?।ਥਿਰੋ ਆਪ ਸ਼ੁਭ ਦਰਸ ਦਿਖਾਵਹੁ।ਸਭਿ
ਕੇ ਅਹੋ ਆਸਰਾ ਭਾਰੇ। ਚਹੁੰ ਦਿਸ਼ਿ ਦੁਸ਼ਟ ਦੁਸ਼ਟਤਾ ਧਾਰੇ॥੩੦॥ ਬਨਹੁ
ਸਹਾਇਕ ਸੰਗਤਿ ਕੇਰੇ।ਸਰਬ ਪ੍ਰਵਾਰ ਤੁਮਹੁ ਦਿਸ਼ਿ ਹੇਰੇ। ਬਿਗਰ੍ਯੋ ਸ਼ਾਹੁ
ਚੰਦੂ ਕੇ ਕਹੇ।ਸਭਿ ਬਿਧਿ ਕੇ ਤੁਮ ਜਾਨਤਿ ਅਹੇ' ॥ ੩੧॥ ਸੁਨਿ ਕਰਿ ਸ੍ਰੀ
ਅਰਜਨ ਗੁਰ ਕਹ੍ਯੋ। 'ਅੰਤ ਸਮਾਂ ਹਮ ਅਪਨੋ ਲਹ੍ਯੋ।ਤ੍ਯਾਗਨਿ ਮੈਂ ਕਾਰਨ
ਹੈਂ ਘਨੋ। ਗਏ ਲਹੌਰ ਸਰਬ ਹੀ ਬਨੇ[4]॥੩੨॥ਕਾਨ੍ਹੇ ਗ੍ਯਾਨੀ ਦੀਨੋ ਸ੍ਰਾਪ*।
ਬ੍ਰਿਥਾ ਨ ਹੋਇ ਬਿਚਾਰਹੁ ਆਪਿ।ਸ਼ੱਤ੍ਰਨਿ ਕਰ ਤੇ ਛੁਟਨਿ ਸਰੀਰ।ਪਲਟੈ
ਕੋ ਹਰਿ ਗੋਬਿੰਦ ਧੀਰ॥ ੩੩ ॥ ਸਭਿ ਸੰਗਤਿ ਕੋ ਗੁਰ ਇਹ ਭਾਰੀ। ਹੋਇ
ਸਹਾਇਕ ਪਰਉਪਕਾਰੀ। ਕਾਜ ਸੁਧਾਰਹਿੰਗੇ ਇਹ ਘਨੇ। ਧਰ੍ਯੋ ਸਰੀਰ
ਬੀਰ ਰਸ ਮਨੋ॥੩੪॥ਹਮ ਤਜਿ ਹੈਂ ਤੁਰਕਨਿ ਸਿਰ ਹੋਇ। ਇਨ ਕੋ ਤੇਜ
ਕਰਹਿ ਛੈ ਜੋਇ। ਸ਼੍ਰੀ ਨਾਨਕ ਕੀ ਬਖਸ਼ਿਸ਼ ਭਾਰੀ।ਸਿਰ ਦੇ ਕਰਿ ਛੀਨਹਿ
ਹਮ ਸਾਰੀ ॥੩੫॥ ਅਪਰ ਉਪਾਉ ਲੇਨਿ ਕੋ ਨਾਂਹੀ। ਜਿਸ ਤੇ ਤੁਰਕ ਤੇਜ
ਬਿਨਸਾਹੀ।ਅਪਰ ਸਕਲ ਕਾਰਜ ਬਨਿ ਰਹੇ।ਕੌਨ†ਬਿਘਨ ਕਰਿ ਸਕਿਹੈ
ਲਹੇ ॥੩੬॥ ਦੀਨ ਦੁਨੀ ਕੋ ਰਾਜ ਬਿਸਾਲਾ। ਸ਼੍ਰੀ ਸਤਿਗੁਰ ਕੇ ਘਰ ਸਭਿ
ਕਾਲਾ।ਪਰਮੇਸ਼ੁਰ ਕੀ ਬਖਸ਼ਿਸ਼ ਮਹਾਂ।ਕੌਨ ਮਿਟਾਇ ਸਕੈ ਬਲ ਕਹਾਂ॥੩੭॥
ਹੁਇ ਪ੍ਰਸੰਨ ਸ਼੍ਰੀ 'ਨਾਨਕ ਦੀਨਿ।–ਤਿਨ ਛੂਠੇ ਕਰਿਲੇਂ ਹਮ ਛੀਨ'।ਇੱਤ੍ਯਾ-

[1]ਸੰਦੂਰ ਤਿਲਕ। [2]ਭਾਰਥ ਖੰਡ ਵਿਖੇ ਦੀਵੇ ਸਦਰਸ਼। [3]ਆਕੇ। [4]ਬਣ ਜਾਣਗੇ।
*ਦੇਖੋ ਰਾਸ ਤੀਜੀ ਅੰਸੂ ੪੬ ਅੰਕ ੩੪ ਦੀ ਹੇਠਲੀ ਟੂਕ। †ਪਾ:–ਕੋ ਨ।

ਦਿਕ ਸਤਿਗੁਰ ਸਮੁਝਾਇ॥ਨਿਜ ਗਾਦੀ ਪਰ ਪੁੱਤ੍ਰ ਬਿਠਾਇ॥੩੮॥ਦੋਹਰਾ॥ ਸਾਹਿਬ ਬੁੱਢੇ ਨਿਕਟ ਤੇ ਕੁੰਕਮ[੧]ਮਲਯ[੨]ਘਸਾਇ॥ਸੋਢੀ ਕੁਲ ਕੇ ਤਿਲਕ ਕੌ[੩]ਦੀਨੋ ਤਿਲਕ ਕਰਾਇ॥੩੯॥ਚੌਪਈ॥[੪] 'ਰਾਖਹੁ ਗੋਪ[੫] ਨਹੀਂ, ਬਿਦਤਾਵਹੁ। ਸਭਿ ਸੰਗਤਿ ਕੋ ਸੀਖ ਸਿਖਾਵਹੁ॥ਮਮ ਸਰੂਪ ਸ਼੍ਰੀ ਹਰਿ ਗੋਬਿੰਦ॥ਜੋ ਜਾਨਹਿ ਸੋ ਲਹੈ ਅਨੰਦ॥੪੦॥ਹਮ ਪੀਛੈ ਦੀਜਹਿ ਦਸਤਾਰੁ। ਸਭਿ ਬਿਧਿ ਕਰਹੁ ਮੰਗਲਾਚਾਰ॥ਸਰਬ ਮਸੰਦ ਸੰਗਤਾਂ ਸਾਰੀ॥ ਲਿਖਹੁਹੁਕਮ ਸਭਿਲੇਹੁ ਹਕਾਰੀ॥੪੧॥ਚਹੁੰਦਿਸ਼ਿ ਕੇ ਹੁਇ ਮੇਲ ਬਿਸਾਲਾ। ਤਖਤ ਬਿਠਾਵਹੁ ਤੁਮ ਤਿਸਕਾਲਾ॥ਨਿਜ[੬]ਸਹਾਇਤਾ ਚਾਹਿ ਨ ਧਰੈਂ। ਅਪਰਨਿ ਕੀ ਸਹਾਇ ਇਹ ਕਰੈਂ[੭]॥੪੨॥ਇਮ ਕਹਿ ਪਰਮ ਪ੍ਰੇਮ ਕੋ ਕਰਿ ਮਨ। ਸਿੱਖ੍ਯਾ ਦੇਤਿ ਭਏ ਸ਼੍ਰੀ ਅਰਜਨ। 'ਅਹੈ ਬ੍ਰਹਮ੍ਰਇਹ ਬ੍ਰਿਤਿ ਉਰ ਧਰਨੀ॥ਵਹਿਰਕ੍ਰਿਆ ਭਗਤਨਿ ਕੀ[੮]ਕਰਨੀ॥੪੩॥ਇਹ ਉਪਦੇਸ਼ ਆਦਿ ਗੁਰੁ ਘਰੁ ਕੋ। ਲੇਹੁ ਆਪਿ ਨਿਤ ਸ਼ਰਧਾ ਧਰਿ ਕੋ। ਸ਼੍ਰੀ ਨਾਨਕ ਕੋ ਆਸ਼ੈ ਮਹਾਂ॥ਗੁਰੁ ਅੰਗਦ ਸੰਗ ਜੈਸੇ ਕਹਾ॥ ੪੪॥ ਅਜਰ ਜਰਨਿ ਧੀਰਜ ਉਰ ਧਰਨੀ। ਅਜ਼ਮਤਿ ਬਿਦਤਿ ਨ ਕਾਹੂ ਕਰਨੀ। ਰਾਮ ਚੰਦ ਸ਼੍ਰੀ ਕ੍ਰਿਸ਼ਨ ਮਹਾਨੇ। ਬਲ ਕਰਿ ਰਣ ਆਦਿਕ ਬਿਧਿ ਠਾਨੇ॥੪੫॥ਨਹੀਂ ਸ਼ਕਤਿ ਕਰਿ ਕਹੂੰ ਦਿਖਾਈ*।ਸਹੀਸਰਬਹੀਜਿਮਬਨਿ ਆਈ। ਤਿਸੀ ਪ੍ਰਕਾਰ ਆਪਿ ਮਤਿ ਧਰੋ। ਨਹੀਂ ਬਿਦਤਿ ਅਜ਼ਮਤਿ ਕਿਤ ਕਰੋ॥੪੬॥ ਪੁਰਸ਼ੋਤਮ ਜੋ ਕਰਿ ਦਿਖਰਾਈ। ਹਿਤ ਮ੍ਰਿਜਾਦ ਕੈ ਜਨਨਿ ਸਹਾਈ[੧]। ਬਿਨਾ ਕਰੇ ਬਿਗਰਹਿ ਜਹਿਂਬਾਤ। ਤਹਾਂ ਕਰਤਿਹੈਂ ਨਿਤ ਚਿਤ ਸ਼ਾਂਤ॥੪੭॥ਜਾਮ ਜਾਮਨੀਕਰਹੁ ਸ਼ਨਾਨ॥ਸੁਨਹੁ ਕੀਰਤਨਪ੍ਰਭੁਨਿਰਬਾਨ। ਜਗਤ ਅਨਿੱਤ, ਆਤਮਾ ਸਾਚੋ॥ਇਮ ਲਖਿ ਸਾਂਤਿ ਸੰਗਤਿ ਚਿਤ ਰਾਚੋ'॥ ੪੮॥ਪਾਇ ਪੁੱਤ੍ਰ ਕੋ ਗੁਰੁ ਬਹਾਨ॥ਸੰਗਤਿ ਕੋ ਉਪਦੇਸ਼ ਬਖਾਨ॥ਸ਼੍ਰੀ ਹਰਿ ਗੋਵਿੰਦ ਸੁਨਿ ਕਰਿ ਧੀਰ। ਕਮਲ ਬਿਲੋਚਨ ਮੋਚਯੋ ਨੀਰ॥੪੯॥'ਕਾਰਨ ਕਰਨ ਆਪ ਤੁਮ ਸਾਰੇ। ਅਸਮੰਜਸ[੯] ਹਮ ਸਮੁਖ ਉਚਾਰੇਂ'। ਇਮ ਕਹਿ ਨੰਮ੍ਰਿ ਗ੍ਰੀਵ ਕਰਿ ਥਿਰੇ। ਧੀਰ ਸੁਬੱਗਜ ਜਾਨਿ ਚੁਪ ਕਰੇ॥ ੫੦॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸ਼੍ਰੀ ਹਰਿਗੋਵਿੰਦ ਜੀ ਪਿਤ ਸੋਂ ਸੰਵਾਦ' ਬਰਨਨੰ ਨਾਮ ਤ੍ਰਿੰਸਤੀ ਅੰਸੂ॥ ੩੦॥

---

[੧]ਕੇਸਰ। [੨]ਚੰਦਨ। [੩]ਭਾਵ ਸ਼੍ਰੀ ਹਰਿ ਗੋਬਿੰਦ ਜੀ ਨੂੰ। [੪]ਸ਼੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ। [੫]ਗੁਪਤ। [੬]ਆਪ (ਸ਼੍ਰੀ ਹਰਿਗੋਬਿੰਦ ਜੀ)। [੭]ਭਗਤਾਂ ਦੀ। [੮]ਦਾਸਾਂ ਦੀ ਸਹਾਇਤਾ (ਲਈ)। [੯]ਅਣਬਣ ਹੈ। *ਇਹ ਦ੍ਰਿਸ਼ਟਾਂਤ ਮਾਤ੍ਰ ਕਹਿ ਰਹੇ ਹਨ।

## ੩੧. [ਸ੍ਰੀ ਗੁਰ ਅਰਜਨ ਜੀ ਲਾਹੌਰ ਆਏ]।

ਦੋਹਰਾ ॥ ਇਸ ਬ੍ਰਿਤ ਕੋ ਕਰਿ ਸਤਿਗੁਰੂ ਨਿਸਾ ਭਈ ਪੁਨ ਆਇ।
ਗ੍ਰਿਹ ਪ੍ਰਵੇਸ਼ ਭੋਜਨ ਕਰਨੈ ਬੈਠਿ ਪ੍ਰਯੰਕ ਸੁਹਾਇ ॥੧॥ ਚੌਪਈ ॥
ਸਾਧ੍ਵੀ[1] ਸ੍ਰੀ ਗੰਗਾ ਚਲਿ ਆਈ। ਬੈਠੀ ਨਿਕਟ ਦੇਖਿ ਸੁਖ ਪਾਈ। ਸ੍ਰੀ ਅਰ-
ਜਨ ਸਭਿ ਬਾਤਿ ਬਖਾਨੀ। "ਸੁਨਹੁ ਆਰਜੇ! ਭਾਗ ਮਹਾਨੀ[2] ॥੨॥ ਲਵਪੁਰਿ
ਕੋ ਹਮ ਕਰਹਿਂ ਪਯਾਨਾ। ਹੋਤਿ ਪ੍ਰਾਤਿ ਨਿਸ਼ਚੈ ਹੁਇ ਜਾਨਾ। ਤਵ ਸੁਤ ਸਕਲ
ਕਾਜ ਕੋ ਸਜਾਨਾ। ਧਰਮ ਧੀਰ ਧਰਿ ਧਰਨਿ ਸਮਾਨਾ[3] ॥੩॥ ਨਹੀਂ ਸਦੀਵ
ਦੇਹਿ ਇਹ ਰਹੈ। ਯਾਂਤੇ ਸੁਮਤਿ ਸਨੇਹ ਨ ਗਹੈ। ਜੋ ਉਪਜਹਿ ਸੋ ਬਿਨਸਨ
ਹਾਰਿ। ਜੋ ਊਚੋ ਸੋ ਗਿਰਨੇ ਹਾਰਿ ॥੪॥ ਇਹੀ ਸਨਾਤਨ ਦੇਹਨਿ ਧਰਮ[4]।
ਇਸ ਮਹਿ ਪ੍ਰੇਮ, ਮਹਾਂ ਉਰ ਭਰਮ[5]। ਦਿਨ ਪ੍ਰਤਿ ਸਭਿ ਪ੍ਰਲਾਮ[6] ਕੋ ਪਾਵਹਿ।
ਪ੍ਰਥਮ ਸਮਾਨ ਸਥਿਰ ਨ ਰਹਾਵਹਿ ॥੫॥ ਬਾਲਿਕ ਤੇ ਹੋਵਹਿ ਸੁ ਕੁਮਾਰ।
ਤਰੁਨ ਹੋਤਿ ਪੁਨ ਬ੍ਰਿਧਤਾ ਧਾਰਿ। ਜਰਾ ਗ੍ਰਸੇ ਤਬਿ ਜੀਰਣ ਹੋਇ। ਬਹੁਰੋ
ਅੰਤ ਸਮੇਂ ਮਹਿ ਸੋਇ ॥੬॥ ਰਹੁ ਪੀਛੇ ਕੁਛ ਸ਼ੋਕ ਨ ਮਾਨਹੁ। ਦੇਹਿ ਆਪ ਤੇ
ਤਜਨਿ ਨ ਠਾਨਹੁ[7]। ਪੁੱਤ੍ਰ ਸੁ ਪੌਤ੍ਰਨਿ ਕੋ ਸੁਖ ਦੇਖਿ। ਸ਼ਾਦੀ ਕਰਹੁ ਅਨੰਦ
ਵਿਸ਼ੇਖਿ ॥੭॥ ਅੰਤ ਸਮਾਂ ਹੁਇ ਪ੍ਰਾਪਤਿ ਜਬੈ। ਹਮ ਸੋਂ ਮਿਲਹਿ ਆਨਿ ਤੂੰ
ਤਬੈ'। ਗੰਗਾ ਸੁਨੀ ਅਚਾਨਕ ਬਾਤੀ। ਕਮਲ ਬਿਲੋਚਨ ਅੱਸ਼੍ਰ ਪਪਾਤੀ[8] ॥੮॥
'ਇਹ ਕਿਮ ਕਹੀ ਆਪ ਨੇ ਬਾਨੀ। ਤੀਖਨ ਤਪਤਿ ਨਰਾਚ[9] ਸਮਾਨੀ।
ਸ੍ਰੁਤ ਦਰ[10] ਪ੍ਰਵਿਸ਼ ਰਿਦਾ ਮਮ ਬੇਧਾ। ਕਸ ਉਪਦੇਸ਼ਤਿ ਹੋ ਅਸਮੇਧਾ[11] ॥੯॥
ਧੀਰਜ ਧਰਨਿ ਬਖਾਨਤਿ ਆਪੂ। ਜਿਸ ਤੇ ਇਸ ਜੁਤ ਆਨੰਦ ਖਾਪੂ[12]।
ਸਭਿ ਸੰਗਤਿ ਕੇ ਸਹਤ ਕੁਟੰਬੂ। ਕਰਨਿ ਸ੍ਰੇਯ ਕੇ ਆਪ ਅਲੰਬੂ ॥੧੦॥ ਸ੍ਰੀ
ਹਰਿ ਗੋਵਿੰਦ ਬਾਲਿਕ ਬੈਸਾ। ਆਪ ਜਨਾਵਤਿ ਕਾਰਜ ਕੈਸਾ। ਸ਼ੱਤ੍ਰ ਗਨ
ਸਭਿ ਰਚਤਿ ਉਪਾਯਾ। ਨੀਠਿ ਨੀਠਿ ਨਿਜ ਨੰਦ ਬਚਾਯਾ ॥੧੧॥ ਤੁਮੈਂ ਸਮ-
ਰਥ ਹੋ ਨਿਤ ਸਭਿ ਭਾਂਤੀ। ਕੌਨ ਆਸਰੋ ਗਹਿਂ ਪਸ਼ਚਾਤੀ[13]'। ਸ੍ਰੀ ਅਰਜਨ

[1] ਪਤਿਬ੍ਰਤਿ ਇਸਤ੍ਰੀ। [2] ਹੇ ਸ੍ਰੇਸ਼ਟੇ! ਵਡੇ ਭਾਗਾਂ ਵਾਲੀਏ! [3] ਧਰਮ ਤੇ ਧੀਰਜ ਨੂੰ ਧਾਰਨ ਵਾਲਾ ਹੈ ਧਰਤੀ ਦੇ ਸਮਾਨ। [4] ਆਦਿ ਤੋਂ ਸਰੀਰਾਂ ਦਾ ਧਰਮ। [5] ਰਿਦੇ ਵਿਚ (ਇਹ) ਬੜਾ ਭ੍ਰਮ ਹੈ। [6] ਘਟਣਾ, ਅੰਤ। [7] ਆਪਣੇ ਆਪ ਦੇਹ ਛੱਡਣਾ ਨਾ ਕਰੋ। [8] ਨੇਤ੍ਰ ਕਵਲਾਂ ਵਿਚੋਂ ਹੰਝੂ ਕੇਰੇ। [9] ਤੀਰ [ਸੰ:, ਨਾਰਾਚ=ਸਾਰਾ ਹੀ ਲੋਹੇ ਦਾ ਤੀਰ ਜਿਸ ਨੂੰ ਪੰਜ ਪੰਖ ਹੋਣ]। [10] ਕੰਨਾਂ ਦੇ ਦਰਵਾਜ਼ੇ ਥਾਣੀਂ। [11] ਬੁੱਧੀ ਨੂੰ (ਅ) ਹੇ ਰਖਯਕ! ਬਿਨਾਂ ਸਮੇਂ ਤੋਂ ਭਾਵ ਆਪ ਰਾਜ਼ੀ ਪ੍ਰਸੰਨ ਬੈਠੇ ਹੋ। [ਅ+ਸਮੇ=ਬਿਨਾ ਸਮੇਂ। ਧਾ=ਹੇ ਰੱਖਯਕ!] [12] ਜਿਸ ਕਰਕੇ ਇਸ ਧੀਰਜ ਸਮੇਤ ਅਨੰਦ ਭੀ ਨਾਸ਼ ਹੋਵੇ। [13] ਕੇਹੜਾ ਆਸਰਾ (ਆਪ ਦੇ) ਪਿਛੋਂ ਫੜਾਂਗੇ।

ਜੀ ਪੁਨਹ ਬਖਾਨੀ। 'ਅਸ ਚਿੰਤਾ ਕਿਮ ਚਿਤ ਮਹਿਂ ਠਾਨੀ ? ॥੧੨॥ ਸ੍ਰੀ
ਨਾਨਕ ਸਮਰਥ ਜਗ ਨਾਥਾ।ਤਿਨ ਕੋ ਅਹੈ ਮਾਥ ਪਰ ਹਾਥਾ।ਸਦਾ ਸਹਾਇਕ
ਬਿਘਨ ਨਸਾਇਕ। ਪ੍ਰਭੁ ਬਿਸਾਲ ਗਨ ਸ਼ੱਤ੍ਰਨਿ ਘਾਯਕ ॥ ੧੩ ॥ ਗੁਰੁ
ਪ੍ਰਤਾਪ ਤੇ ਹਰਿਗੋਵਿੰਦ।ਦਿਨ ਪ੍ਰਤਿ ਇਨ ਕੋ ਤੇਜ ਬਿਲੰਦ। ਅਪਰ ਨ
ਕੀਜਹਿ ਚਿਤ ਦੁਚਿਤਾਈ[1]।ਬੇਦੀ ਕੁਲ ਕੇ ਤਿਲਕ[2] ਸਹਾਈ'॥੧੪॥ਅਸ
ਕਹਿ ਕਰੁਨਾ ਧਾਰਿ ਨਿਹਾਰਾ।ਉਰ ਗੰਗਾ ਕੇ ਮੋਹ-ਬਿਦਾਰਾ। ਪ੍ਰਾਪਤਿ ਭਯੋ
ਗਯਾਨ ਸੁਖਦਾਨੀ। ਜਿਮ ਪਤਿ ਕਹਤਿ ਸਾਚ ਤਿਮ ਜਾਨੀ॥੧੫॥ ਕਰ ਕੋ
ਜੋਰਤਿ ਬਾਕ ਬਖਾਨਾ।'ਜਥਾ ਜੋਗ ਸੋ ਕ੍ਰਿਤ ਤੁਮ ਠਾਨਾ।ਤੁਮ ਤੇ ਅਪਰ ਨ
ਸਯਾਨੋ ਕੋਈ।ਜੋ ਆਛੀ ਹੁਇ ਭਾਖਹੁ ਸੋਈ'॥੧੬॥ਇਮ ਸੰਭਾਖਨਿ ਕਰਿ[3]
ਗੁਰੁ ਸੋਏ।ਜਾਮ ਜਾਮਨੀ ਜਾਗੁਨਿ ਹੋਏ।ਕ੍ਰਿਆ ਸ਼ਨਾਨ ਆਦਿ ਸਭਿ ਕਰੀ।
ਬਹੁਰ ਸਮਾਧਿ ਰੂਪ ਨਿਜ ਧਰੀ॥੧੭॥ਜਬਿ ਪ੍ਰਕਾਸ਼ ਰਵਿ ਕੋ ਹੁਇ ਆਯੋ।
ਚਢਨਿ ਹੇਤੁ ਖਾਸਾ ਮੰਗਵਾਯੋ।ਪੰਚ ਸਿੱਖਨ ਲੈ ਅਪਨੇ ਸਾਥ।ਕੀਨਿ ਅਰੂ-
ਢਨਿ ਅਰਜਨ ਨਾਥ॥੧੮॥ਬਿਧੀਆ,ਜੇਠਾ,ਲੰਙ[4], ਪਿਰਾਣਾ। ਪੰਚਮ ਪੈੜਾ
ਸੰਗ ਪਯਾਣਾ।ਅਪਰ ਸਰਬ ਦੈ ਧੀਰਜ ਤਯਾਗੇ:-ਰਹਹੁ ਸੁਧਾਸਰ ਸੇਵਾ ਲਾਗੇ॥
੧੯॥ਸ੍ਰੀ ਹਰਿ ਗੋਵਿੰਦ ਸੰਗ ਸਦੀਵਾ। ਦਰਸ਼ਨ ਪਰਸਹੁ ਹਰਖ ਧਰੀਵਾ[5]"।
ਨਿਕਸਿ ਗ੍ਰੇਹ ਤੇ ਸਤਿਗੁਰੁ ਆਏ।ਗਏ ਸੁਧਾਸਰ ਕੋ ਦਰਸਾਏ॥੨੦॥ਪਿਤ
ਬਲ ਜਾਨਿ ਭਾਉ ਬਡਿ ਧਾਰਾ। ਨਮਸਕਾਰ ਕੀਨਸਿ ਦਰਬਾਰਾ। ਸਦਾ
ਕੀਰਤਨਿ ਕੀ ਧੁਨਿ ਜਹਾਂ।ਸ੍ਰੀ ਹਰਿਮੰਦਰ ਸੁੰਦਰ ਮਹਾਂ॥੨੧॥ਕਰੀ ਪ੍ਰਕਰਮਾਂ
ਪਿਤਾ ਨਿਹੋਰੇ[6]। ਧਰਜੋ ਧਯਾਨ ਬੰਦਤਿ ਕਰ ਜੋਰੇ। ਨਿਕਸੇ ਵਹਿਰ ਪੰਥ
ਤਿਸ ਪਰੇ।ਲਵਪੁਰਿ ਦਿਸ਼ਿ ਸਨਮੁਖ ਮੁਖ ਕਰੇ॥੨੨॥ਸਿੱਖਯ ਸਕਲ ਜੁਤਿ
ਹਰਿ ਗੋਵਿੰਦ। ਬਿਦਾ ਹੇਤੁ ਗਮਨੇ ਨਰ ਬ੍ਰਿੰਦ। ਕਿਤਿਕ ਦੂਰ ਜਬਿ ਪਹੁੰਚੇ
ਜਾਈ।ਖਰੇ ਭਏ ਸਤਿਗੁਰੁ ਸੁਖਦਾਈ॥੨੩॥ਸਭਿ ਸੋਂ ਕਹਿ ਨੀਕੇ ਉਪਦੇਸ਼।
'ਸਿਮਰਹੁ ਸਤਿਗੁਰ ਹਰਹੁ ਕਲੇਸ਼। ਸਾਹਿਬ ਬੁੱਢਾ ਅਰੁ ਗੁਰਦਾਸ।ਇਨ
ਜੁਤਿ ਸ੍ਰੀ ਹਰਿ ਗੋਵਿੰਦ ਪਾਸਿ ॥੨੪॥ ਰਹਹੁ ਸਦਾ ਧਰਿ ਗੁਰਮਤਿ ਆਛੇ।
ਨਿਤ ਪ੍ਰਸੰਨ ਰਾਖਹੁ ਹਮ ਪਾਛੇ।ਕਿਨਹੂੰ ਆਗਯਾ ਭੰਗ ਨ ਕਰਨੀ।ਨਿਜ ਮਤਿ
ਕੀਜਹਿ ਇਨ ਅਨੁਸਰਨੀ'॥੨੫॥ਹਰਿਗੋਵਿੰਦ ਕੋ ਪੁਨਹ ਸੁਨਾਈ।ਅਦਬ

---

[1]ਚਿੰਤਾ। [2]ਭਾਵ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ। [3]ਕਹਿ ਕੇ। [4]'ਲੰਙਾਹ' ਨਾਮ ਹੈ।
[5]ਪ੍ਰਸੰਨਤਾ ਧਾਰਕੇ। [6]ਬੇਨਤੀ ਕੀਤੀ।

ਰਖਹੁ ਨਿਤ ਬੁੱਢਾ ਭਾਈ। ਜਿਮ ਆਗਯਾ ਦੇ ਤੈਸੇ ਰਹਿਨਾ। ਨਹਿਂ ਇਨਕੇ
ਸਨਮੁਖ ਕਬਿ ਕਹਿਨਾ*'॥੨੬॥ ਦੋਹਰਾ॥ਸੁਨਿ ਸ਼੍ਰੀਅਰਜਨ ਕੇ ਬਚਨਬੁੱਢਾ
ਆਦਿ ਜਿ ਦਾਸ। ਧੁਤ ਸ਼੍ਰੀ ਹਰਿਗੋਵਿੰਦ ਕੇ ਬੰਦਿ ਚਰਨ ਸੁਖਰਾਸਿ॥੨੭॥
ਚੌਪਈ॥ਬਾਰਿ ਬਾਰਿ ਕਰਿ ਬਿਨੈ ਘਨੇਰੀ।ਹਟਿਬੇ ਰਹਤਿ ਨਹੀਂ ਤਿਸਬੇਰੀ
ਸ਼੍ਰੀ ਅਰਜਨ ਕਹਿ ਕਰਿ ਬਹੁ ਬਾਰੀ। ਬਰਬਸਿ[1] ਸਭਿਨਿ ਹਟਾਇਪਿਛਾਰੀ
॥੨੮॥ ਅਪਨੀ ਜੋਤਿ ਪੁੱਤ੍ਰ ਮਹਿਂ ਧਾਰੀ। ਗੁਰ ਅਸ਼ੋਕ ਤਬਿ ਚਲੇ ਅਗਾਰੀ
। ਪਠਯੋ ਸਿੱਖਯ ਇਕ ਗੋਇੰਦਵਾਲ। 'ਪਹੁੰਚਹੁ ਆਜ ਤਹਾਂ ਮਗ ਚਾਲਿ॥
੨੯॥ਮਿਲਹੁ ਅਰਥਮਲ ਕੋ ਤੁਮ ਜਾਇ।ਲਵਪੁਰਿ ਗਮਨੈ ਦੇਹੁ ਸੁਨਾਇ।
ਹੋਤਿ ਪ੍ਰਾਤ ਕੋ ਸੋ ਚਲਿ ਆਵਹਿ।ਹਮਕੋ ਮਿਲਹਿਮੋਦ ਉਪਜਾਵਹਿ'॥੩੦॥
ਸੁਨਤਿ ਸਿੱਖਯ ਉਤਲਾਵਤਿ ਧਾਵਾ।ਸੰਧ੍ਯਾ ਹੋਤਿ ਪੁਰੀ ਪ੍ਰਵਿਸ਼ਾਵਾ।ਮਿਲਯੋ
ਅਰਥਮਲੁ ਕੋ ਕਰਿ ਨਮੋ।ਹਾਥ ਜੋਰਿ ਬੈਠਯੋਤਿਹ ਸਮੋ॥੩੧॥ਸ਼੍ਰੀ ਸਤਿਗੁਰੂ
ਕੋ ਦੀਨਿ ਸੰਦੇਸਾ।'ਤੁਮਕੋ ਸਿਮਰਨਿ ਕੀਨਿ ਵਿਸ਼ੇਸ਼ਾ।ਲਵਪੁਰਿ ਕੋ ਗਮਨੇ
ਜਿਸਕਾਲਾ।ਮੋਕਹੁ ਕਰਿਤਾਗੀਦ ਬਿਸਾਲ॥੩੨॥-ਪ੍ਰਾਤ ਚਢਾਵਹੁ ਤਿਨਕੋ[2]
ਜਾਇ-।ਸੁਨਿ ਆਗਯਾ ਮੈਂ ਆਯੋ ਧਾਇ'।ਇਮਕਹਿ ਬਾਕ,ਸੁਨੇ ਬਿਸਮਾਨੇ।
-ਕਾਰਨ ਕੌਨ-ਕਰਤਿ ਅਨੁਮਾਨੇ॥੩੩॥ਸ਼੍ਰੀ ਗੁਰ ਅਮਰ ਅੰਸ ਮਿਲਿਸਾਰੇ।
ਸਿਖ ਸੌਂ ਬੂਝਤਿ ਕਰਤਿ ਬਿਚਾਰੇ।'ਸੁਨਯੋ ਜੁ ਸ਼ਾਹੁ ਪਠਯੋ ਪਰਵਾਨਾ।ਯਾਂਤੇ
ਚਿਤ ਮਹਿਂ ਚਿੰਤ ਮਹਾਨਾ॥੩੪॥ਕਰਹਿ ਸ਼ੱਤ੍ਰੁਤਾ ਮੂਰਖ ਚੰਦੂ।ਬਿਨੁ ਦੋਸ਼ਨਿ
ਦੇ ਦੋਸ਼ ਬਿਲੰਦੂ'।ਬਹੁਤ ਬਿਚਾਰਤਿ ਨਿਸਾ ਬਿਤਾਈ।ਚਲਯੋ ਅਰਥ ਮਲ
ਪਿਖਿ ਅਰੁਨਾਈ[4] ॥੩੫॥ ਇਤ ਸ਼੍ਰੀ ਅਰਜਨ ਗੁਰ ਤਿਹ ਸਮੇ। ਰਾਮਦਾਸ
ਪੁਰਿਕੋ ਕਰਿਨਮੋ।ਸਨੇ ਸਨੇ ਮਗ ਮਹਿਂ ਪ੍ਰਸਥਾਨੇ।ਡੇਰੋ ਕਰਿ ਜਾਮਨ ਗੁਜ-
ਰਾਨੇ॥੩੬॥ਭਈ ਪ੍ਰਾਤਹੁਇ ਕਰਿ ਅਸੁਵਾਰ।ਪਹੁੰਚਤਿ ਭੇ ਲਵਪੁਰੀਮਝਾਰ।
ਇਕ ਸੱਧੂ ਸਿਖ ਗੁਰਮੁਖ ਮਹਾਂ।ਕਰਤਿ ਪ੍ਰਤੀਖਨਿ ਬਾਸੈ ਤਹਾਂ॥੩੭॥'ਦੀਨ

[1]ਜ਼ੋਰੋ ਜ਼ੋਰੀ। [2]ਭਾਵ ਅਰਥ ਮਲ ਜੀ। [3]ਭਾਵ ਸ਼੍ਰੀ ਅਰਥ ਮਲ ਨੂੰ। [4]ਸੂਰਜ ਦੀ ਲਾਲੀ।

*ਮਿਰ੍ਯਾਦਾ ਦੇ ਮਾਲਕ ਗੁਰੂ ਅਰਜਨ ਦੇਵ ਜੀ ਪੁਤ੍ਰ ਨੂੰ ਗੱਦੀ ਦੇਕੇ ਗੁਰਤਾ ਦੀ ਵਡਿਆਈ ਬਖਸ਼ਕੇ ਜਿਸ ਅਗੇ ਭਾਈ ਬੁੱਢਾ ਸਿਖ ਹੈ, ਫਿਰ ਸਪੁਤ੍ਰ ਨੂੰ ਆਗਯਾ ਕਰਦੇ ਹਨ ਕਿ ਭਾਈ ਬੁੱਢਾ ਜੀ ਦੀ ਆਗਯਾ ਦਾ ਸਤਿਕਾਰ ਕਰਨਾ। ਇਕ ਤਾਂ ਸ਼੍ਰੀ ਭਾਈ ਬੁੱਢਾ ਜੀ ਤੋਂ ਗੁਰੂ ਹਰਿਗੋਬਿੰਦ ਜੀ ਨੇ ਗੁਰਮੁਖੀ ਵਿੱਦਯਾ ਪਾਈ ਸੀ, ਦੂਸਰੇ ਆਦਿ ਸਤਿਗੁਰਾਂ ਦੇ ਵਰੋਸਾਏ ਆਦਿ ਸਿਖ ਸੇ ਤੇ ਤਿਲਕ ਦੇਣ ਦਾ ਅਧਿਕਾਰ ਰਖਣ ਵਾਲੇ ਮਹਾਨ ਸਤਿਕਾਰ ਜੋਗ ਹੋਣ ਕਰਕੇ ਇਹ ਆਗਯਾ ਦਿਤੀ ਸੀ।

ਅਹੌਂ ਮੈਂ ਦੀਨਨਿ ਦਯਾਲਾ।। ਪਿਖਹੁ ਭਗਤ ਕੇ ਭਾਉ ਬਿਸਾਲਾ।ਮਮ ਘਰ ਨਿਸਾ ਬਾਸ ਜੇ ਕਰਿਹੀਂ।ਸਰਬਸੇਵਠਾਨੌਂਨਿਜਕਰ ਹੀ।।੩੮।।ਕਰਨਿਅਹਾਰ ਆਦਿ ਜੇ ਸੇਵਾ। ਕਰਿਵਾਵਹਿਂ ਮੋ ਤੇ ਗੁਰੁ ਦੇਵਾ। ਬਨੌਂ ਕ੍ਰਿਤਾਰਥ ਪੂਰਹਿਂ ਆਸਾ'। ਸਿਮਰਤਿ ਸਤਿਗੁਰੁ ਧਰਿ ਭਰਵਾਸਾ।।੩੯।। ਨਿਸ ਦਿਨ ਜਿਸ ਕੇ ਉਰ ਲਿਵ ਲਾਗੀ। 'ਮੈਂ ਕਿਹ ਸਮੈ ਬਨਹੁਂ ਬਡਭਾਗੀ'। ਕਿਰਤਨ ਮੇਲ[1] ਕਰਤਿ ਬਹੁਤੇਰਾ। ਰਿਦੇ ਪ੍ਰਤੀਖਤਿ ਸੰਝ ਸਬੇਰਾ ।।੪੦।। ਕਰਨਿ ਕਾਮਨਾ ਪੂਰਨ ਤਾਂਹੀ।ਸਭਿ ਤਜਿ,ਗਏ ਸਿੱਖਯ ਘਰ ਮਾਂਹੀ[2]। ਊਚ ਨੀਚ ਕੀ ਪਰਖ ਨ ਕੋਈ। ਪ੍ਰੇਮ ਬਿਲੋਕਤਿ ਹਰਿ ਗੁਰੁ ਸੋਈ ।। ੪੧ ।। ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸ੍ਰੀ ਅਰਜਨ ਲਵਪੁਰਿ ਆਗਮਨ' ਪ੍ਰਸੰਗ ਬਰਨਨੰ ਨਾਮ। ਏਕ ਤ੍ਰਿੰਸਤੀ ਅੰਸੂ।। ੩੧ ।।

### ੩੨. [ਭਾਈ ਸੱਧੂ ਦੇ ਘਰ ਅਰਥ ਮੱਲ ਜੀ ਮਿਲੇ]।

ਦੋਹਰਾ ।। ਸੱਧੂ ਸਿੱਖਯ ਸਭਾਰਜਾ[3] ਪ੍ਰੇਮ ਕਰੇ ਮਨ ਮਾਂਹਿ। ਸ਼੍ਰੀ ਅਰਜਨ ਸਭਿ ਜਾਨਿ ਕਰਿ ਪਹੁੰਚੇ ਤਿਸ ਘਰ ਮਾਂਹਿ।।੧।। ਚੌਪਈ।। ਹੇਰਿ ਅਨੰਦ ਰੂਪ ਗੁਰੁ ਕੇਰਾ। ਬੰਦਨ ਕਰੀ ਚਰਨ ਤਿਸ ਬੇਰਾ। 'ਘਟਿ ਘਟਿ ਕੇ ਨਿਤ ਅੰਤਰ-ਜਾਮੀ।।ਦਾਸ ਕਾਮਨਾ ਪੂਰਵਹੁ ਸੁਾਮੀ।।੨।। ਧਨੀ ਸਿੱਖ ਧ੍ਰਮਸਾਲਾ ਛੋਰਿ[4]। ਉਰਕੀ ਲਖਿ ਆਏ ਮੁਰਿ ਓਰਿ[5]।ਦੀਨ ਬੰਧੁ ਯਾਂਹੀ ਤੇ ਕਹੈਂ।ਪ੍ਰੇਮਬਸੀ ਤੁਮ ਕੋ ਸਭਿ ਲਹੈਂ'।।੩।।ਹਾਥ ਜੋਰਿ ਬਹੁ ਉਸਤਤਿ ਕਰਿਕੈ। ਤਰੇ[6]ਉਤਾਰੇ ਉਰ ਮੁਦ ਭਰਿ ਕੈ। ਲੇ ਕਰਿ ਗਯੋ ਸਦਨ ਕੇ ਅੰਦਰ।ਨੌਤਨ[7]ਪਲੰਘ ਡਸਾਯੋ ਸੁੰਦਰ।।੪।।ਆਸਤਰਨਿ[8]ਤੇ ਊਪਰ ਛਾਇ।ਕਰਿ ਬਿਨਤੀ ਸਤਿਗੁਰੂ ਬਿਠਾਏ। ਜਥਾ ਸ਼ਕਤਿ ਕਰਿ ਅਪਰ ਫਰਸ਼ ਕੋ।ਸਿੱਖ ਬਿਠਾਏ ਧਾਰਿ ਹਰਸ਼ ਕੋ। ੫।। ਔਰ ਸਰਬ ਸੇਵਾ ਕਰਿ ਨੀਕੇ। ਚਰਨ ਪਖਾਰਤਿ ਭਾ ਸਭਿ ਹੀ ਕੇ। ਸ਼੍ਰੀ ਸਤਿਗੁਰ ਕੇ ਚਰਨ ਪਖਾਰੇ। ਚਰਨਾਂਮ੍ਰਿਤ ਕੁਟੰਬ[9]ਮੁਖ ਡਾਰੇ ।।੬।। ਸਰਬ ਸਦਨ ਮਹਿਂ ਛਿਰਕਨਿ ਕੀਨਿਸਿ।ਭਯੋ ਨਿਹਾਲ ਅਧਿਕ ਫਲ ਲੀਨਿਸਿ। ਸਭਿ ਬਿਧਿ ਕੀ ਸੁਚਤਾ ਤਬਿ ਕਰੀ।ਲੇਪਨ ਆਦਿ ਰਸੋਈ ਧਰੀ।।੭।।ਭੋਜਨ ਕਰਨ ਹਾਰਿ ਇਸ਼ਨਾਨੇ[10]। ਸੁਚ ਸੋਂ ਨੀਰ ਨਯੋ ਭਰਿ ਆਨੇ। ਬਾਸਨ ਸਕਲ ਮਾਂਝ ਕਰਿ ਬ੍ਰਿੰਦ। ਪਾਵਨਤਾ ਕਰਿ ਤਬਹਿ ਬਿਲੰਦ ।।੮।। ਸੁੰਦਰ

[1]ਕੀਰਤਨ ਤੇ ਦੋੜ ਮੇਲਾ। [2]ਸਭਨਾਂ (ਸਿੱਖਾਂ ਦੇ ਘਰਾਂ ਨੂੰ) ਛਡਕੇ (ਤਿਸ ਗਰੀਬ) ਸਿਖ ਦੇ ਘਰ ਚਲੇ ਗਏ। [3]ਭਾਰਜਾ ਸਹਤ। [4](ਤੇ) ਧਰਮਸਾਲਾ ਛਡਕੇ। [5](ਮੇਰੇ) ਰਿਦੇ ਦੀ ਜਾਣਕੇ ਮੇਰੀ ਤਰਫ ਆਏ ਹੋ। [6](ਸਵਾਰੀ ਤੋਂ) ਹੇਠ। [7]ਨਵਾਂ। [8]ਵਿਛੌਣਾ। [9]ਸੰਤਾਨ ਦੇ। [10]ਭੋਜਨ ਕਰਨ ਵਾਲਿਆਂ ਨੇ ਇਸ਼ਨਾਨ ਕੀਤਾ ।

ਅੰਨ ਚੂਨ ਗੋਧੂਮ[1]। ਸਖਮ ਚਾਵਰ ਧਰਿ ਸੁਧਿ ਭੂਮਿ[2]। ਪਹਿਤ[3] ਬਨਾਈ
ਡਾਲਿ ਮਸਾਲੇ। ਪਾਇਸ ਪਾਕ ਕੀਨਿ[4] ਬਿਧਿ ਨਾਲੇ ॥੯॥ ਘ੍ਰਿਤ ਸੋਂ ਮੇਲਿ
ਬਨਾਯਹੁ ਨੀਕੋ। ਕਰਿ ਤਯਾਰੀ ਭੋਜਨ ਸਭਿ ਹੀ ਕੋ। ਬਹੁ ਦੀਪਕ ਸਗਰੇ
ਘਰ ਕਰੇ। ਚੌਂਕੀ ਨਈ ਡਸਾਈ ਤਰੇ ॥੧੦॥ ਹਾਥ ਜੋਰਿ ਆਗੇ ਹੁਇ ਖਰੋ।
ਕਹਯੋ 'ਗੁਰੂ ਜੀ ਭੋਜਨ ਕਰੋ'। ਸੁਨਤਿ ਉਠੇ ਲਖਿ ਪ੍ਰੇਮ ਘਨੇਰਾ। ਚੌਂਕੀ
ਪਰ ਬੈਠੇ ਤਿਸ ਬੇਰਾ ॥੧੧॥ ਪ੍ਰਿਥਕ ਪ੍ਰਿਥਕ ਕਰਿ*ਥਾਲ ਪਰੋਸਾ। ਭੱਖਯ,
ਭੋਜ, ਲੇਹਜ ਅਰੁ ਚੋਸਾ†। ਤੁਰਸ਼, ਮਧੁਰ ਅਰੁ ਤਿਕਤ[5], ਸਲੋਨਾ। ਆਗੇ
ਧਰਯੋ ਗੁਰੂ ਕੇ ਭੌਨ[6] ॥੧੨॥ ਹਾਥ ਜੋਰਿ ਸਨਮੁਖ ਰਹਿ ਖਰੋ। ਚਾਹਤਿ ਹੁਕਮ
ਸੁ ਸੇਵਾ ਕਰੋਂ। ਸਿੱਖਯਨ ਸਹਤ ਸੁ ਕਰਯੋ ਅਹਾਰੇ। ਤ੍ਰਿਪਤ ਭੁਏ ਸਭਿ ਹਾਥ
ਪਖਾਰੇ ॥੧੩॥ ਸੱਧੂ ਮਾਨ ਰਾਖਿਬੇ ਕਾਰਨ। ਸ੍ਵਾਦ ਸਰਾਹਤਿ ਭਲੇ ਅਹਾਰਨਿ[7]।
ਹਾਥ ਜੋਰਿ ਕਹਿ 'ਮੈਂ ਕਿਸ ਲਾਯਕ। ਦੀਨ ਦਯਾਲ ਤੁਮ ਸਹਿਜ
ਸੁਭਾਯਕ ॥੧੪॥ ਜਿਮ ਦੁਰਜੋਧਨ ਆਦਿਕ ਤਯਾਗੇ। ਸਦਨ ਬਿਦਰ ਕੇ ਬਸਿ
ਅਨੁਰਾਗੇ। ਸੋ ਬਿਧਿ ਆਜ ਭਈ ਮਮ ਸਾਥ। ਸਭਿ ਕੋ ਤਜਿ ਮਮ ਘਰ ਬਸਿ
ਨਾਥ! ॥੧੫॥ ਰੁਚਿਰ ਚਰਿੱਤ੍ਰ ਬਚਿੱਤ੍ਰ ਪਵਿੱਤ੍ਰ। ਕੋ ਕਹਿ ਸਕਹਿ ਆਪ ਕੇ
ਚਿੱਤ੍ਰ[8]। ਗੁਰੁਪ੍ਰਯੰਕ ਪਰ ਪਹੁੰਚੇ ਜਬੈ। ਭੋਜਨ ਅਚਯੋ ਤ੍ਰਿਯਾ ਜੁਤਿ ਤਬੈ ॥੧੬
॥ ਪੁਨ ਦੰਪਤਿ ਬਿਜਨਾ[9] ਲੇ ਗਏ। ਪੌਨ ਪ੍ਰੀਤਿ ਸੋ ਹਾਂਕਤਿ ਭਏ। ਸੁੰਦਰ
ਮ੍ਰਿਦੁਲ ਚਰਨ ਕੋ ਗਹਿਕੈ। ਚਾਂਪਤਿ ਚੌਂਪ ਚਾਰੁ ਕੋ ਚਹਿ ਕੈ ॥੧੭॥ ਜਿਸ ਜਿਸ
ਸਿਖ ਕੋ ਸੁਧਿ ਤਬਿ ਹੋਈ। ਦਰਸ਼ਨ ਕੋ ਆਏ ਸਭਿ ਕੋਈ। ਧਰਿ ਧਰਿ ਭੇਟ
ਬੰਦਨਾ ਠਾਨਹਿਂ। ਮਨੋ ਕਾਮਨਾ ਬਿਨੈ ਬਖਾਨਹਿਂ ॥ ੧੮ ॥ ਇਸੀ ਪ੍ਰਕਾਰ
ਨਿਸਾ ਬਡ ਗਈ। ਸੁਖ ਸਿਹਜਾ ਪਰ ਨਿੰਦ੍ਰਾ ਲਈ। ਨਿਕਟ ਸਿੱਖਯ ਸਭਿ ਹੀ
ਪਰਿ ਸੋਏ[10]। ਬਿਧੀ ਚੰਦ ਆਦਿਕ ਹੈਂ ਜੋਏ ॥੧੯॥ ਜਾਮ ਜਾਮਨੀ[11] ਜਾਗ੍ਰਨ
ਕੀਨਿ। ਸੌਚਾਚਾਰੁ ਸਗਲ ਕਰਿ ਲੀਨਿ। ਤਨ ਸ਼ਨਾਨ ਜਲ ਨਿਰਮਲ ਸਾਥ।
ਇਕ ਚਿਤ ਬੈਠਿ ਰਹੇ ਗੁਰੁ ਨਾਥ ॥੨੦॥ ਪੁਨਹ ਪ੍ਰਕਾਸ਼ ਭਯੋ ਰਵਿ ਚਢਯੋ।
ਸਭਿ ਸੰਗਤਿ ਸੁਨਿ ਸੁਨਿ ਮੁਦ ਬਢਯੋ। ਆਇ ਆਇ ਦਰਸ਼ਨ ਕੋ ਕਰਹਿਂ।

[1]ਆਟਾ ਕਣਕ ਦਾ। [2]ਪਵਿੱਤ੍ਰ ਧਰਤੀ ਤੇ (ਅ) ਬਹੁਤ [ਸਿਸ:, ਭੂਮਨ੍]। [3]ਦਾਲ। [4]ਖੀਰ ਰਿੱਧੀ। [5]ਕਰਾਰੇ। [6]ਤਿਸਨੇ। [7]ਭੋਜਨਾਂ ਦੇ। [8]ਸੁੰਦਰ (ਚਰਿੱਤ੍ਰ)। [9]ਪੱਖਾ। [10]ਪੈ ਕੇ ਸੌਂ ਗਏ। [11]ਪਹਿਰ ਰਾਤ ਰਹਿੰਦੀ। *ਪਾ:-ਰਸ। †ਅਰਥਾਂ ਲਈ ਦੇਖੋ ਰਾਸ ੩ ਅੰਸੂ ੫੨ ਅੰਕ ੨੭ ਦੇ 'ਭੋਜਨ ਚਾਰ ਪ੍ਰਕਾਰਾ' ਪਦ ਦਾ ਪ੍ਰਯਾਯ।

ਬੰਦਹਿ ਚਰਨ ਉਪਾਇਨ ਧਰਹਿਂ ॥੨੧॥ ਤਬਹਿ ਅਰਥਮਲ ਚਲਿ ਕਰਿ ਆਯੋ। ਮਿਲਯੋ ਪ੍ਰੇਮ ਕਰਿ ਸੀਸ ਨਿਵਾਯੋ। ਜੇਠੋ ਪੁੱਤ੍ਰ ਮੋਹਰੀ ਕੇਰਾ। ਭਰਿ ਕਰਿ ਅੰਕ ਮਿਲੇ ਤਿਸ ਬੇਰਾ॥੨੨॥ ਸਾਦਰ ਨਿਕਟਿ ਬਿਠਾਵਨਿ ਕਰਯੋ। ਪ੍ਰਿਥਕ ਸਭਿਨਿ ਤੇ ਹੁਇ ਹਿਤ ਧਰਯੋ। ਜਿਸ ਪ੍ਰਕਾਰ ਕੋ ਕਾਰਨ ਕਰਨਾ। ਨਿਕਟ ਅਰਥਮਲ ਕੇ ਸੋ ਬਰਨਾ॥੨੩॥ 'ਹਮਰੇ ਤਨ ਕੋ ਹੈ ਅਬਿ ਅੰਤ। ਤਜਿਬੇ ਕੋ ਸਭਿ ਸੁਨੋ ਬ੍ਰਿਤੰਤ।ਮਹਾਂ ਬਿਰੋਧੀ ਹਮਰੇ ਜੋ ਹੈਂ।ਸਿਰ ਅਪਰਾਧ ਤਿਨਹੁ ਕੇ ਦੈ ਹੈਂ॥੨੪॥ਅਪਰਾਧੀ ਜਬਿ ਹੋਹਿ ਬਿਸਾਲਾ। ਉਚਿਤ ਸਜਾਇ ਬਨਹਿ ਤਿਸ ਕਾਲਾ। ਸ੍ਰੀ ਹਰਿਗੋਬਿੰਦ ਚੇਦ ਬਿਲੰਦੈ।ਸੰਕਟ ਦੇਹਿਂ ਦੁਸ਼ਟ ਹਤਿ ਬ੍ਰਿੰਦੈ'॥੨੫॥ਸੁਨਤਿ ਅਰਥਮਲ ਬੂਝਨ ਕਰੇ। 'ਕਹਹੁ ਮੋਹਿ ਕਿਮ ਤਨ ਪਰਹਰੇ[1]?'।ਸ੍ਰੀ ਅਰਜਨ ਸਭਿ ਗਾਥ ਬਖਾਨੀ।'ਚੰਦੂ ਦੂਤੀ ਕਰਤਿ ਮਹਾਨੀ॥੨੬॥ਪ੍ਰਥਮ ਕਹਤਿ-ਇਹ ਚੋਰ ਲਗਾਵੈ।ਸ਼ਾਹੁ ਸਮਾਜ ਮਿਲਹਿ[2] ਚੁਰਵਾਵੈ-।ਪੁਨਹ ਸਜਾਦਾ ਇਕ ਚਲਿ ਆਯੋ। ਦੀਨ ਜਾਨਿ ਤਿਹ ਭੋਜਨ ਖ੍ਵਾਯੋ ॥ ੨੭ ॥ ਇਹ ਦੂਤੀ ਕੀਨਸਿ ਮਤਿਮੰਦ। ਸ਼ਾਹੁ ਸਿਖਾਇ ਰਿਸਾਇ ਬਿਲੰਦ।ਦੋਇ ਲਾਖ ਲਿਖਿ ਦੇਡ ਪਠਾਯੋ।ਅਹਿਦੀ ਲੇ ਹਮਰੇ ਢਿਗ ਆਯੋ॥ ੨੮॥ਯਾਂਤੇ ਮਹਾਂ ਦੁਸ਼ਟ ਹੈ ਏਹੀ।ਦੋਸ਼ ਤਜਨਿ ਤਨ* ਸਿਰ ਇਸਿ ਦੇਹੀਂ। ਕਾਨ੍ਹੇ ਕੋ ਹੈ ਸ੍ਰਾਪ ਹਮਾਰੇ†।-ਤਨੁ ਤਯਾਗਹੁ ਰਿਪੁ ਘਰਨਿ ਮਝਾਰੇ-॥੨੯॥ ਪੁਨ ਹਮਰੇ ਨਾਨੇ ਬਚ ਕਹਯੋ।ਮਾਤਾ ਨੇ ਜਬਿਹੀ ਬਰ ਲਹਯੋ।-ਗੁਰਤਾ ਰਹੈ ਹਮਾਰੇ ਘਰ ਮੈਂ।ਅਬਿਨਹਿਂ ਜਾਵਹਿ ਬੰਸ ਅਪਰ ਮੈਂ॥੩੦॥-ਸਲਿਤਾ ਜਲ ਚਲਤਾ ਤੁਮ ਰੋਕਯੋ। ਹੁਇ ਹੈ ਸੰਕਟ ਏਵ ਬਿਲੋਕਯੋ-। ਸੋ ਅਬਿ ਫੁਰਹਿ ਕਰਹਿਂ ਹਮ ਸਾਚੋ।ਸਮੈ ਨਿਕਟ ਤੇ ਤਨੁ ਨਹਿਂ ਬਾਚੇ[3]॥੩੧॥ਸੋ ਸਭਿ ਕਾਰਨ ਆਇ ਮਿਲੇ ਹੈਂ। ਅਬਿ ਤਨੁ ਤਯਾਗਨਿ ਲਖਯੋ ਭਲੇ ਹੈ'। ਸੁਨਤਿ ਅਰਥ ਮਲ ਸ਼ੋਕ ਬਿਸਾਲਾ। ਰੁਚਿਰ ਬਿਲੋਚਨ ਤੇ ਜਲ ਡਾਲਾ ॥੩੨॥ 'ਹੇ ਪ੍ਰਭੁ ਤੁਮ ਅਲੇਪ ਸਭਿ ਸਮੋ।ਦਰਸ ਲਾਭ ਸੁਖ ਜੋ ਬਡ ਹਮੋ।ਸਿਖ ਸੰਗਤਿ ਸਭਿ ਰਹੈਂ ਬਿਸੂਰਤਿ।ਕਰਤਿ ਪ੍ਰੇਮ ਹੇਰਤਿ ਤੁਮ ਮੂਰਤਿ॥੩੩॥ ਕਰਹੁ ਅਨੇਕਨਿ ਕੋ ਕੱਲਯਾਨ। ਪਰਉਪਕਾਰੀ ਸਦਾ ਮਹਾਨ। ਤੁਰਕ ਧੁਕੜ ਚੰਦੂ ਦੁਖ

[1]ਤਿਆਗਣਾ ਹੈ। [2]ਸ਼ਾਹ ਦੀ ਸਮੱਗ੍ਰੀ ਮਿਲਕੇ (ਚੋਰਾਂ ਨਾਲ)। [3]ਨਹੀਂ ਬਚੇਗਾ।

*ਪੰਚਮ ਸਤਿਗੁਰਾਂ ਦੇ ਸਾਕੇ ਲਈ ਦੇਖੋ ਇਸੇ ਰਾਸ ਦੇ ਅੰਸੂ ੩੨ ਅੰਕ ੪੮ ਦੀ ਹੇਠਲੀ ਟੂਕ। †ਦੇਖੋ ਇਸੇ ਰਾਸ ਦੇ ਅੰਸੂ ੩੦, ਅੰਕ ੪ ਦੀ ਹੇਠਲੀ ਟੂਕ।

ਪਾਵੈ। ਹਰਖ ਧਰਤਿ ਉਰ ਬਿਖ ਕੋ ਖਾਵੈ[1] ॥ ੩੪ ॥ ਜਬਿ ਘਟ ਅੰਤਰ ਪਹੁੰਚਹਿ ਜਾਈ। ਸੋਖਹਿ ਅੰਗ[2] ਪ੍ਰਾਨ ਬਿਨਸਾਈ। ਤੈਸੇ ਅਬਿ ਇਹ ਨਾਹਿ ਨ ਜਾਨਹਿ। ਸੰਗ ਨਿਰਵੈਰੁ ਵੈਰ ਜੋ ਠਾਨਹਿ ॥ ੩੫ ॥ ਆਪਦ ਪਰਹਿ ਇਨਹੁ ਪਰਿ ਜਬੈ। ਇਸ ਫਲ ਕੋ ਪਾਵਹਿੰਗੇ ਤਬੈ। ਜੋ ਕਰਤੇ ਨੇ ਕਾਰਨ ਕਰਨੇ। ਸੋ ਸਭਿ ਤੇ ਕਾਰਜ ਹੈਂ ਸਰਨੇ[3] ॥੩੬॥ ਅਬਚਲ ਨੀਵ ਰਖੀ ਗੁਰੁ ਨਾਨਕ।ਪਚਿ ਹੈਂ ਨਿੰਦਕ ਦੁਸ਼ਟ ਅਚਾਨਕ'। ਬਹੁਰ ਅਰਥ-ਮਲ ਜੋਰੇ ਹਾਥ।'ਸੁਨੋ ਬਿਨੈ ਸ੍ਰੀ ਅਰਜਨ ਨਾਥ!॥੩੭॥ਮਮ ਕਾਂਯਾਂ ਹੈ ਆਪ ਅਗਾਰੀ। ਤਜਿ ਕਰਿ ਦਿਉ ਜਰ ਤੁਰਕ ਉਖਾਰੀ। ਤੁਮ ਬਿਨ ਜਗ ਮੈਂ ਰਹਨਿ ਨ ਭਾਵੈ।ਅਬਿ ਪਰਲੋਕ ਚਲਨਿ ਬਨਿ ਆਵੈ॥੩੮॥ਦਿਹੁ ਆਗਯਾ ਮੈਂ ਕਰੌਂ ਚਲਾਨਾ। ਆਪ ਰਖਹੁ ਤਨ, ਕਾਲ ਮਹਾਨਾ[4]'।ਸ੍ਰੀ ਅਰਜਨ ਸੁਨਿ ਕਰਿ ਬਚ ਪ੍ਰੇਮ।ਕਹਯੋ 'ਰਹਹੁ ਤੁਮ ਤਨ ਯੁਤ ਛੇਮ[5]॥੩੯॥ਰਹੀ ਆਰਬਲ ਬਾਸੁਰ ਚਾਲੀ।ਤਬਿ ਤੁਮ ਕਾਯਾਂ ਤਜੋ ਸੁਖਾਲੀ।ਮਿਲਹੁ ਆਨਿ ਪਰਲੋਕ ਸੁ ਮੋਹੀ।ਨਹਿੰ ਬਿਯੋਗ ਬਹੁ ਦਿਨ ਕੋ ਹੋਹੀ' ॥੪੦॥ ਇਮ ਦੈ ਧੀਰਜ ਰਾਖਯੋ ਪਾਸੀ।ਅਨਿਕ ਰੀਤਿ ਕੀ ਕਥਾ ਪ੍ਰਕਾਸ਼ੀ।ਲੰਗਰ ਲਗਯੋ ਹੋਨਿ ਗੁਰੁ ਕੇਰਾ। ਅਰਪਹਿ ਸੰਗਤਿ ਆਨਿ ਘਨੇਰਾ॥੪੧॥ ਆਵਹਿੰ ਸਿੱਖ ਟੋਲਿ ਕਰਿ ਘਨੇ। ਪੂਜਿ ਪੂਜਿ ਗਮਨਹਿੰ ਸੁਖ ਸਨੇ।ਸ੍ਰੀ ਅਰਜਨ ਕੋ ਪੁਰਿ ਆਗਵਨੁ[6]।ਪਸਰੀ ਸੁਧਿ ਲਘੁ ਦੀਰਘ ਭਵਨੁ ॥ ੪੨ ॥ ਸ਼ਰਧਾ ਸਹਤ ਭਾਉ ਕੋ ਧਰਿ ਧਰਿ। ਜਾਂਹਿ ਸੰਗਤਾਂ ਆਨੰਦ ਕਰਿ ਕਰਿ । ਸੁਜਸੁ ਉਚਾਰਤਿ ਨਰ ਤ੍ਰਿਯ ਘਰਿ ਘਰਿ । ਉਪਦੇਸ਼ਤਿ 'ਨਿਤ ਸਿਮਰਹੁ ਹਰਿ ਹਰਿ' ॥ ੪੩ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਅਰਥ ਮਲ ਮਿਲਨਿ' ਪ੍ਰਸੰਗ ਬਰਨਨੰ ਨਾਮ ਦੋਇ ਤ੍ਰਿੰਸਤੀ ਅੰਸੂ ॥ ੩੨ ॥

### ੩੩. [ਜਹਾਂਗੀਰ, ਚੰਦੂ ਦੇ ਘਰ ਪੁਜੇ]।

ਦੋਹਰਾ ॥ ਸਿਖ ਸੰਗਤਿ ਲਵਪੁਰੀ ਕੇ ਸਕਲ ਦਰਸ ਕੋ ਆਇ। ਵਹਿਰ ਦੂਰ ਕੇ ਸੁਨਤਿ ਇਤ ਆਨਿ ਭਏ ਸਮੁਦਾਇ ॥੧॥ ਸੈਯਾ ਛੰਦ॥ ਆਨਿ ਉਪਾਇਨ ਅਰਪਹਿੰ ਦਰਸਹਿੰ,ਬਡੇ ਭਾਗ ਸੁਨਿ ਸੁਨਿ ਉਪਦੇਸ਼।ਸੱਤਿਨਾਮ ਕੀ ਉਰ ਲਿਵ ਲਾਗਹਿ ਜਨਮ ਜਨਮ ਕੇ ਕਟਹਿ ਕਲੇਸ਼। ਸੁਖ ਅਤੋਲ ਕੋ ਪਾਇ ਨ ਡੋਲਹਿੰ ਅੰਤਰ ਮਨ ਕੇ ਬਿਰਹਿੰ ਵਿਸ਼ੇਸ਼। ਧੰਨਯ ਧੰਨਯ ਸ੍ਰੀ ਅਰਜਨ

---

[1]ਰਿਦੇ ਵਿਚ ਖੁਸ਼ੀ ਨੂੰ ਧਾਰਕੇ ਵਿਹੁ ਨੂੰ ਖਾ ਰਿਹਾਹੈ। [2]ਅੰਗਾਂ ਨੂੰ ਸੁਕਾ ਦੇਵੇਗੀ (ਵਿਹੁ)। [3]ਸੋ(ਸਾਰੇ) ਕਾਰਜ ਸਭਨਾਂ ਤੋਂ ਹੋਣੇ ਹਨ। [4]ਬਹੁਤ ਸਮਾਂ। [5]ਸੁਖ ਨਾਲ। [6]ਲਾਹੌਰ ਵਿਚ ਆਉਣਾ।

ਸਤਿਗੁਰ ਪ੍ਰਭੁ ਅਵਤਾਰ ਭਗਤਿ ਕੇ ਬੇਸ॥੨॥ਸਿੱਖਨਿ ਕੋ ਸਮੁਦਾਇ ਭਯੋ
ਬਹੁ ਸਤਿ ਸੰਗਤਿ ਮਿਲਿ ਕਰਹਿਂ ਅਨੰਦ। ਇਕ ਆਵਤਿ ਇਕ ਜਾਤਿ
ਚਲੇ ਨਰ ਏਕ ਨਿਕਟ ਰਹਿ ਕੁਮਤਿ ਨਿਕੰਦ[1]।ਗਾਇੰਰਬਾਬੀ ਬਡੀ ਰਾਤਿ
ਤੇ ਸੁਨਹਿਂ ਸਿੱਖਨ ਉਰਪ੍ਰੇਮਬਿਲੰਦ।ਬਾਨੀ ਪਠਹਿਂਕੰਠ ਕੋ ਧਾਰਹਿ ਸੱਤਿ-
ਨਾਮ ਜਸੁ ਉੱਜਲ ਚੇਦ॥ ੩ ॥ ਇਕ ਦਿਨ ਸਤਿਗੁਰੁ ਚਢਿ ਕਰਿ ਖਾਸੇ
ਵਹਿਰ ਚਲੇ ਰਾਵੀ ਕੇ ਤੀਰ। ਨਿੰਦਕ ਚੰਦੂ ਮਿਲਯੋ ਅਗਾਰੀ ਦੇਖੀ ਸੰਗ
ਨਰਨਿਗਨਭੀਰ।ਬੂਝਨਿ ਕਰਯੋ'ਕੌਨ ਇਹਗਮਨਤਿ?ਕਾਮਦਾਰਉਮਰਾਵ
ਅਮੀਰ[2]?।ਮਾਨਵ ਸੰਗ ਅਨੇਕ ਚਲਤਿਹੈਂ ਆਗੇ ਪਾਛੇ ਬਹੁਤ ਬਿਹੀਰ ॥੪॥
ਪਾਤਿਸ਼ਾਹੁਕੇ ਹੋਇ ਸਮੀਪੀ ਕੈ ਚਾਕਰ ਹੁਇ ਅਲਪ ਬਿਸਾਲ।ਸੋਮੁਝ ਨਮੋ
ਕਰਤਿ ਮਿਲਿ ਗਮਨਤਿ ਮਾਨਹਿ ਆਨਿ ਉਲੰਘ ਤਤਕਾਲ[3]'। ਸੁਨਿ
ਦੌਰਯੋ ਇਕ ਨਰ ਸਿਖ ਬੂਝੇ[4]'ਕੋ ਇਹਜਾਤਿ ਬ੍ਰਿੰਦ ਨਰ ਨਾਲਿ'।ਬਿਰਹੁਇ
ਕਰਯੋ ਬਤਾਵਨਿ ਤਿਸ ਨੇ 'ਸ੍ਰੀ ਅਰਜਨ ਸਤਿਗੁਰੁ ਕ੍ਰਿਪਾਲ'॥੫॥ ਆਨਿ
ਬਤਾਯਹੁ ਚੰਦੂ ਕੋ ਤਿਨ ਸੁਨਤਿ ਜਰਯੋ ਮਨ ਮਹਿਂ ਦੁਖਪਾਇ।-ਮਮ ਰਿਪੁ
ਫਿਰਹਿ ਦਿਖਾਇ ਪ੍ਰਤਾਪੂ ਬਹੁਤੇ ਮਾਨਵ ਸੰਗ ਲਗਾਇ। ਮੈਂ ਨਿਤ ਚਿੰਤਾ
ਕੇ ਬਸਿ ਦੂਰਬਲ ਇਹ ਨਚਿੰਤ ਬਿਚਰਤਿ ਹਰਖਾਇ। ਧਿਕ ਜੀਵਨ
ਮਮ ਬੁੱਧਿ ਬਲ ਕੋ ਧਿਕ,ਸਰੇ ਨ ਕੁਛ ਬਹੁ ਕਰੇ ਉਪਾਇ-॥੬॥ਤੁਰਤ ਤੋਰ
ਅਸਵਾਰੀ ਗਮਨਯੋ-ਆਜ ਕਹੌਂ ਸੁਧਿ ਸ਼ਾਹੁ ਕੇ ਤੀਰ-। ਉਤਰਯੋ ਕਰਤਿ
ਸਲਾਮ ਗਯੋ ਢਿਗ ਰਿਸਿ ਤੇ ਧਰਹਿ ਨ ਕਿਮ ਉਰ ਧੀਰ। ਕਹਿ ਪ੍ਰਸੰਗ
ਕੁਛ ਹਜ਼ਰਤ ਕੋ ਤਬਿ ਨਿਜ ਦਿਸ਼ਿ ਰੁਖ ਫੇਰਯੋ ਨਹਿਂ ਭੀਰ[5]। ਕਰ ਜੋਰੇ
ਉਚਰਤਿ ਦੁਰਮਤਿ ਕੋ'ਅਬਿ ਆਯਹੁ ਪੁਰਿ ਸਿੱਖਨਿ ਪੀਰ॥੭॥ਤੁਮ ਢਿਗ
ਆਵਨਿਕਰਯੋ ਨ ਅਬਭਿ ਹਿੰਦੁਨਿ ਤੇ ਪੁਜਵਾਵਤਿ ਪਾਂਇ।ਨਿਤਪ੍ਰਤਿਧਨ
ਅਨਗਿਨਤ ਆਮਦਨ ਧਨੀ ਭਯੋ ਉਰ ਗਰਬ ਵਧਾਇ। ਦੋਇ ਲਾਖ ਕੋ
ਦੰਡ ਲਖਹਿ ਕਰਾ,ਤਤਛਿਨ ਲੈ ਦੈ ਹੌਂ ਇਸ ਥਾਇੰ।ਆਪ ਸਪਾਰਸ਼ ਕਹੋ
ਨ ਸੁਨੀਯਹਿ[6] ਤੌ ਤਸਕਰ ਰਖਹਿ ਨ ਡਰਪਾਇ॥੮॥ਸੁਖੀ ਬਸਹਿ ਗੋ ਦੇਸ਼

---

[1]ਖੋਟੀ ਮੱਤ ਨੂੰ ਕੱਟਣ ਲਈ। [2]ਸ਼ਾਹੂਕਾਰ ਹੈ (ਯਾ ਕੋਈ) ਅਮੀਰਾਂ ਦਾ ਅਮੀਰ ਹੈ ? [3]ਹੋਰਨਾਂ ਨੂੰ ਉਲੰਘ ਛੇਤੀ ਹੀ (ਮੇਰੀ) ਆਨ ਮੰਨਦਾ। [4](ਚੰਦੂ ਦਾ) ਇਕ ਪੁਰਸ਼ ਸਿਖ (ਕੋਲੋਂ) ਪੁਛਦਾ ਹੈ। [5](ਪਾਤਸ਼ਾਹ ਪਾਸ) ਕੋਈ ਭੀੜ ਨਹੀਂ ਸੀ। [6]ਸਫਾਰਸ਼ ਨਾ ਕਹੋ ਤੇ ਨਾ ਸੁਣੋ।

ਬਹੁਰ ਸਭਿ ਕਰਹੁ ਬੁਲਾਵਨਿ ਤੌ ਚਲਿ ਆਇਨਤੁ ਸਿੱਖਨਿ ਤੇ ਲੇਕਰਿ ਧਨ ਕੋ ਅਪਨੀ ਪੁਰੀ ਪ੍ਰਵੇਸ਼ਹਿ ਜਾਇ। ਨ੍ਰਿਭੈ ਹੋਇ ਤੁਮ ਤੇ ਬਹੁ ਰਾਖ੍ਯੋ ਸ਼ਹਜ਼ਾਦਾ ਦੇਸ਼ ਜੁ ਨਿਕਸਾਇ। ਪਾਇ ਤ੍ਰਿਦਾਰਕ ਤੌ ਚਿਤ ਸਮੁਝਹਿ ਸ਼ਾਹੁ ਅਵੱਗ੍ਯਾ[1] 'ਇਮ ਦੁਖਦਾਇ'॥੯॥ਇਕਦੁਇ ਅਪਰਸ਼ਾਹ ਕੇਨਿਕਟੀ ਧਨ ਦੇ ਕੀਨੇ ਅਪਨ ਸਹਾਇ। ਸੋ ਉਮਰਾਵ ਕਹਨਿ ਤਬਿ ਲਾਗੇ 'ਚੰਦੂ ਸ਼ਾਹ[2]! ਸੁਮਤਿ ਅਧਿਕਾਇ। ਦੇਸ਼ ਦੁਖੀ ਦਿਖਿ ਦੋਖ ਲਖੈ[3] ਉਰ,ਬਾਰਬਾਰ ਸੋ ਅਰਜ਼ ਕਰਾਇ। ਆਪ ਹਦੂਰਿ ਹਕਾਰ ਨਿਹਾਰਹੁ ਕਹਹੁ ਨ ਕੁਛ ਮਗ ਪੂਛਹੁ ਖੁਦਾਇ[4] ॥੧੦॥ ਦੈਂਡ ਦਿਵਾਨ ਸੁ ਲੇਹਿ ਨਿਬੇਰਹਿ ਆਪ ਦੇਸ਼ ਤੇ ਸੰਕਤਿ ਜੇਯ[5]।ਸੁਨਿਤਿਸ[6] ਬਾਕਬਿਸਰਜਨ ਕਰੀਐ ਤੁਮਹੁ ਨ ਲੇਪ ਲਗੈ ਬਿਧਿ ਏਯ'। ਚੰਦੂ ਅਰੁ ਉਮਰਾਵਨਿ[7] ਰੁਖ ਲਖਿ ਸ਼ਾਹੁ ਰਿਦੇ ਭੀ ਚਾਹ ਕਰੇਯ।-ਦਰਸ਼ਨ ਕਰੌਂ ਉਚਾਰਨਿ ਸੁਨਿ ਹੌਂ ਨਿੰਦਾ ਸਿਫਤੀਬਹੁ ਜਿਸ ਕੇਯ-॥੧੧॥ ਨਿਕਟ ਵਜ਼ੀਰਖਾਂਨ ਕੋ ਦੇਖ੍ਯੋ ਕਹ੍ਯੋ ਤਾਂਹਿ ਕੋ 'ਸਤਿਗੁਰ ਆਨਿ'। ਸੁਨਿ ਆਇਸੁ ਕੋ ਤਤਛਿਨ ਗਮਨ੍ਯੋ ਜਿਸ ਥਲ ਸ੍ਰੀ ਅਰਜਨ ਭਗਵਾਨ।ਧਰਿ ਅਕੋਰ ਕੋ ਕਰੇ ਨਿਹੋਰਨਿ ਹਾਥਜੋਰਿ ਜੁਗ ਬੰਦਨ ਠਾਨਿ। 'ਧੰਨ੍ਯ ਧੰਨ੍ਯ ਤੁਮ ਗਿਰਾ ਧੰਨ੍ਯਹੈ ਜਿਹ ਸੁਨਿ ਦੁਖ ਤੇ ਉਬਰੇ ਪ੍ਰਾਨਿ॥੧੨॥ ਭਯੋ ਜਲੋਧਰ[8]ਅਰੁ ਬਹੁ ਪੀਰਾ ਨਿਸ ਬਾਸੁਰ ਬ੍ਯਾਕੁਲਤਾ ਪਾਇ। ਹਾਇ ਹਾਇ ਕਰਿ ਪਰ੍ਯੋ ਪੁਕਾਰਤਿ ਕਿਸ ਹਕੀਮ ਤੇ ਸ਼ਾਂਤਿ ਨ ਆਇ। ਪਾਠ ਸੁਖਮਨੀ ਤੇ ਸੁਨਿ ਸੁਖ ਭਾ ਬ੍ਯਾਧਿ ਗਈ ਤਤਕਾਲ ਨਸਾਇ।ਚੰਦੂ ਚਾਰੀ[9] ਕਰਤਿ ਆਪ ਕੀ ਬਹੁ ਦਿਨ ਬੀਤੇ ਕਰਤਿ ਉਪਾਇ ॥ ੧੩ ॥ ਬਾਰਿ ਬਾਰਿ ਸੁਨਿ ਸ਼ਾਹੁ ਬਿਚਲਗ੍ਯਾ[10]ਪੁਨ ਉਮਰਾਵ ਸਹਾਇ ਦਿਵਾਨ[11]।ਰਹੈਕਹਾਵਤਿ ਭਰਮ ਉਪਾਵਤਿ ਏਵ ਸੁਨਾਵਤਿ ਦੁਸ਼ਟਮਹਾਨ[12]।ਹਜ਼ਰਤਤਊ ਬਡਾਈ ਰਾਖਤਿ ਸ਼੍ਰੀ ਨਾਨਕ ਗਾਦੀ ਪਰ ਜਾਨਿ। ਕਰੇ ਹਕਾਰਨਿ ਦਰਸ਼ਨ ਕਾਰਨ ਬਾਕ ਸੁਨਨਿ ਕੀ ਚਿਤ ਰੁਚਿ ਠਾਨਿ॥੧੪॥ ਪਠ੍ਯੋ ਆਪ ਢਿਗ, ਮੈਂ ਚਲਿ ਆਯਹੁ ਦਿਹੁ ਦਰਸ਼ਨ ਕੋ ਬਿਰਦ ਕ੍ਰਿਪਾਲ'। ਸੁਨਿ ਸ੍ਰੀ ਅਰਜਨ ਬਾਕ

[1]ਸ਼ਾਹ ਦਾ ਨਿਰਾਦਰ। [2](ਹੇ) ਸ਼ਾਹ (ਇਹ) ਚੰਦੂ। [3]ਜਾਣਦਾ ਹੈ। [4]ਖੁਦਾਇ ਦਾ। [5]ਜੋ ਸੰਗਦੇ ਹੋ। [6]ਤਿਸ (ਗੁਰੂ ਜੀ ਦੇ)। [7]ਅਮੀਰਾਂ ਦਾ। [8]ਇਕ ਰੋਗ ਦਾ ਨਾਮ। [9]ਚੁਗਲੀ। [10]ਸੁਰਤ ਭੁੱਲ ਗਈ। [11]ਮਦਦਗਾਰ ਹਨ ਦਿਵਾਨ ਦੇ। [12]ਜੋ ( ਚੰਦੂ ) ਆਦਿ ਚਾਹੁੰਦੇ ਹਨ ਭਰਮ ਪੈਦਾ ਕਰਕੇ (ਸ਼ਾਹ ਪਾਸੋਂ) ਕਹਾਂਵਦੇ ਹਨ।

ਬਖਾਨੇ 'ਹਮ ਇਸ ਹਿਤ ਆਏ ਮਗ ਚਾਲਿ। ਕਰਤਿ ਪ੍ਰਤੀਖਨ ਸਮਾ ਸੁ ਪਹੁਚਯੋ' ਇਮ ਕਹਿ ਭਏ ਤਯਾਰ ਤਿਸ ਨਾਲਿ। ਚਢਿ ਖਾਸੇ ਪਰ ਗਮਨੇ ਸਤਿਗੁਰੂ ਪੰਚ ਸਿੱਖ ਲੇ ਸੰਗ ਬਿਸਾਲ ॥੧੫॥ ਕਰਹਿਂ ਹਜ਼ਾਰਹੁਂ ਬੰਦਨ ਮਗ ਮਾਂਹਿ ਖਰੇ ਹੋਹਿਂ ਪਿਖਿ ਹਿਤ ਸਨਮਾਨ। 'ਧੰਨ ਧੰਨ ਗੁਰੂ' ਸੁਜਸੁ ਉਚਾਰਹਿਂ ਸੁਨਤਿ ਚਲਤਿ ਜਸੁ ਕੋ ਨਿਜ ਕਾਨ। ਸੁਧਿ ਵਜ਼ੀਰਖਾਂ ਕਰੀ ਅਗਾਰੀ 'ਪਹੁੰਚੇ ਆਇ ਗੁਰੂ ਭਗਵਾਨ'। ਊਚਾਸਨ[1] ਕਹਿ ਕੈ ਡਸਵਾਯੋ ਚੰਦੂ ਦੁਖਯੋ ਦੇਖਿ ਸਨਮਾਨ॥੧੬॥ ਇਤਨੇ ਮਹਿਂ ਗੁਰੁ ਦਰਸ਼ਨ ਦੀਨਸਿ ਸਾਦਰ ਕਹਿ ਕਰਿ ਤਹਾਂ ਬਿਠਾਇ।ਸ਼ਾਹੁ ਨਮਯੋ ਗੁਰੁ ਕੁਸ਼ਲ ਪ੍ਰਸ਼ਨ ਕਰਿ ਹੇਰਿ ਹੇਰਿ ਸਭਿ ਸੀਸ ਨਿਵਾਇ। ਪੁਨ ਹਜ਼ਰਤਿ ਨੇ ਬੂਝਨਿ ਕੀਨਿ 'ਹਿੰਦੂ ਤੁਰਕ ਜਿ ਬਾਦ ਬਧਾਇ[2]। ਨਿਜ ਨਿਜ ਕੋ ਮਾਨਹਿਂ-ਹਮ ਦੀਰਘ-ਕਹੈਂ ਭਿਸਤਿ ਇਕ ਦੋਜਕ ਜਾਇ॥੧੭॥ਦੋਨਹੁ ਮਹਿਂ ਕੋ ਸਾਹਿਬ ਜਾਨਹਿ ਕਿਸ ਪਰ ਕਰੁਨਾ ਕਰੈ ਖ਼ੁਦਾਇ। ਕੌਨ ਸਾਚੁ ਕਹਿ? ਕੂਰ ਕਹੈ ਕੋ? ਇਹ ਸੰਸੈ ਮੇਰੇ ਮਨ ਆਇ। ਉੱਤਰ ਦੇਹੁ ਪੀਰ ਤੁਮ ਦੀਰਘ ਜਿਸਤੇ ਮਮ ਖ਼ਾਤਰ[3] ਹੁਇ ਜਾਇ'। ਸੁਨਿ ਹਜ਼ਰਤ ਤੇ ਸਤਿਗੁਰੁ ਅਰਜਨ ਕਹਿ ਜਬਾਬ਼ ਕੋ ਸ਼ਬਦ ਸੁਨਾਇ ॥੧੮॥ ਸ੍ਰੀ ਮੁਖਵਾਕ॥ ਰਾਮਕਲੀ ਮਹਲਾ ੫॥

ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥ ਕੋਈ ਸੇਵੈ ਗੁਸਈਆ ਕੋਈ ਅਲਾਹਿ ॥ ੧ ॥ ਕਾਰਣ ਕਰਣ ਕਰੀਮ ॥ ਕਿਰਪਾ ਧਾਰਿ ਰਹੀਮ ॥ ੧ ॥ ਰਹਾਉ ॥ ਕੋਈ ਨਾਵੈ ਤੀਰਥਿ ਕੋਈ ਹਜ ਜਾਇ ॥ ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ ॥ ੨ ॥ ਕੋਈ ਪੜੈ ਬੇਦ ਕੋਈ ਕਤੇਬ ॥ ਕੋਈ ਓਢੈ ਨੀਲ ਕੋਈ ਸੁਪੇਦ ॥ ੩ ॥ ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ ॥ ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ ॥੪॥ ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥ ੫ ॥ ੯ ॥

ਦੋਹਰਾ ॥ 'ਸ਼੍ਰੀ ਪਰਮੇਸ਼ੁਰ ਏਕ ਹੈ ਝਗਰਤਿ ਦੋਇ ਬਤਾਇ[4]'। ਸੁਨਹੁ ਸ਼ਾਹੁ ਨਿਸ਼ਚੈ ਕਰਹੁ ਏਕੋ ਰਾਮ ਖੁਦਾਇ॥੧੯॥ਅਰਥ ਕ੍ਰਿਪਾਲ ਰਹੀਮ ਕੋ ਏਕੋ ਜਾਨਯੋ ਜਾਇ।ਪੱਖ ਬਾਦ[5]ਕਰਿ ਪਰਸਪਰ ਝੂਠੇ ਦੋਇ ਬਨਾਇ॥੨੦॥ਹਮਰੋ ਮਤ ਹੈ ਅਪਰ ਬਿਧਿ ਮਿਲਯੋ ਦੋਨਹੂੰ ਸਾਥਿ। ਅਰੁ ਦੋਨੋ ਤੇ ਪ੍ਰਿਥਕ ਭੀ ਨਹੀਂ ਬਾਦ ਕੀ ਗਾਥ ॥੨੧॥ ਹੁਕਮ ਜਾਨਿ ਸਾਹਿਬ ਪ੍ਰਭੁ ਦੁਖ ਸੁਖ ਜਿਮ

[1] ਉੱਚਾ ਆਸਨ। [2] ਝਗੜਾ ਵਧਾਂਵਦੇ ਹਨ। [3] ਦਿਲੀ ਤਸੱਲੀ। [4] ਝਗੜਦੇ ਹਨ ਦੋ ਕਹਿਕੇ। [5] ਮਜ਼ਹਬੀ ਖਿੱਚੋ ਖਿੱਚੀ।

ਬਨਿ ਆਦਿਹਰਖਤਿ ਰਹਹਿਂ ਸਦੀਵ ਹਿਯ[1]ਦ੍ਵੈਸ਼ ਨਹੀਂ ਅਰਪਾਇ॥੨੨॥
ਸੱਤਿਨਾਮ ਕੋ ਸਿਮਰਨੋ ਤ੍ਯਾਗਨਿ ਤਨ ਅੱਭ੍ਯਾਸ[2]।ਤੀਨਹੁ ਤੇ ਪ੍ਰਭੁ ਕੋ
ਮਿਲਹਿ ਹੁਇ ਬ੍ਰਹਮ ਗ੍ਯਾਨ ਪ੍ਰਕਾਸ਼॥੨੩॥ਹਿੰਦੂ ਹੁਇ ਕੈ ਤੁਰਕ ਹੁਇ
ਤੀਨਹੁ ਜਿਨਹੁ ਕਮਾਇ।ਪਾਰਿ ਪਰੇ ਭਵਸਿੰਧੁ ਤੇ ਜਨਮ ਕਲੇਸ਼ ਮਿਟਾਇ
॥੨੪॥ ਤੀਨਹੁ ਕੋ ਬਿਸਤਾਰ ਕਰਿ[3] ਕਹੈਂ ਜਿ ਅਰਥ ਬਿਸਾਲ। ਅਧਿਕ
ਹੋਇ,ਕਹਿਂ ਤਕ ਸੁਨਹੁ[4],ਛੁਟਹਿਂ ਬੰਧਨ ਜਾਲ॥ ੨੫ ॥ ਸੁਮਤਿਵੰਤ ਥੋਰੇ
ਕਹੇ ਸਮੁਝਹਿ ਬਾਤਿ ਬਿਸਾਲ । ਜਿਨ ਕੋ ਲਗੀ ਖੁਦਾਇ ਲਿਵ ਸੋਈ
ਅਕਲ ਕਮਾਲ[5] ॥੨੬॥ ਇਮ ਸਤਿਗੁਰੂ ਕੇ ਕਹਤਿ ਬਚ ਰਵਿ ਪਸ਼ਚਮ
ਅਸਤਾਇ[6]।ਸੰਧ੍ਯਾ ਲਖਿ ਕਰਿ ਸ਼ਾਹੁ ਤਬਿ ਕਰੇ ਬਿਸਰਜਨ ਗਾਇ[7]॥੨੭॥
ਉਠੇ ਗੁਰੂ ਨਿਕਸੇ ਵਹਿਰ ਚੰਦੂ ਅਵਸਰ ਪਾਇ। 'ਮੈਂ ਲੇ ਜਾਵੋਂ ਨਿਜ
ਸਦਨ ਰਾਖੋਂ ਸੇਵ ਕਰਾਇ॥੨੮॥ ਸਮੁਝਾਵੋਂ ਸਭਿ ਬਾਰਤਾ ਤੁਮਰੀ ਦਿਸ਼ਿ
ਤੇ ਹੋਇ।ਲਿਉਂ ਦੁਇ ਲਾਖ ਸੁਖੇਨ ਹੀ ਰਖਹਿ ਨ ਤਸਕਰ ਕੋਇ॥੨੯॥
ਬਿਨਾ ਦੰਡ ਤੇ ਹਟਹਿ ਨਹਿ ਦ੍ਵੈਸ਼ ਨ ਹੋਇ ਅਰਾਮ।ਕਰੋ ਨ੍ਯਾਵ ਈਮਾਨ[8]
ਤੁਮ ਸੁਜਸੁ ਜਗਤ ਅਭਿਰਾਮ ॥੩੦॥ ਸ਼ਹਜ਼ਾਦਾ ਰਾਖ੍ਯੋ ਨਿਕਟ ਪਾਇ
ਤਿਦਾਰਕ[9]ਸੋਇ।ਨਹਿ ਬਿਜਾਇ[10] ਬਹੁਰੋ ਕਰਹਿ ਉਰ ਦੀਰਘ ਡਰ ਹੋਇ
॥੩੧॥ਤੁਮ ਕੋ ਦੋਸ਼ ਨ ਹੋਇ ਕੁਛ ਮੈਂ ਲੇਵੋਂ ਦੁਇ ਲਾਖ*। ਕਰੋਂ ਖਜ਼ਾਨੇ
ਦਾਖਲੀ ਤੀਨ ਚਾਰ ਦਿਨ ਰਾਖਿ॥੩੨॥ਅਬਿ ਨ ਬਨੈ ਕਸ਼ਮੀਰ ਕੋ ਰਾਵਰਿ
ਕਰਨਿ ਪਯਾਨ। ਮਰਜ਼ੀ ਉਰ ਦਿੱਲੀ ਚਲਹੁ ਮਾਨਿ ਬਿਨੋਦ[11] ਮਹਾਨ
॥੩੩॥ ਆਪ ਕਰਹੁ ਅਬਿ ਕੂਚ ਕੋ ਪਾਛੇ ਲੇ ਧਨ ਸੋਇ। ਕਰਹਿ ਸਪਾਰਸ਼

[1]ਹਿਰਦੇ ਵਿਚ। [2]ਭਾਵ ਦੇਹ ਅਧਿਆਸ ਦਾ ਤਿਆਗਨਾ । [3]ਖੋਲ੍ਹਕੇ । [4]ਬਹੁਤ ਹੋ ਜਾਏਗਾ
ਕਿਥੋਂ ਤਕ ਸੁਣੋਗੇ। [5]ਪੂਰਨ ਅਕਲ ਵਾਲੇ ਹਨ। [6]ਡੁੱਬ ਗਿਆ । [7]ਕਹਿਕੇ । [8]ਧਰਮ ਦਾ
ਨਿਆਉਂ। [9]ਦੰਡ ਪਾਵੇ ਉਸ ਗੱਲ ਦਾ। [10]ਅਯੋਗ। [11]ਅਨੰਦ ਮਾਣੋ।

*ਦੋ ਲੱਖ ਚੱਟੀ ਲੈਣ ਬਾਬਤ ਦਬਿਸਤਾਨ ਮਜ਼ਾਹਬ ਵਿਚ ਇਸ ਪ੍ਰਕਾਰ ਲਿਖਿਆ ਹੈ:—
ਸੁਰਗਵਾਸੀ ਨੂਰਉੱਦੀਨ ਮੁਹੰਮਦ ਜਹਾਂਗੀਰ ਬਾਦਸ਼ਾਹ ਨੇ (ਗੁਰੂ) ਅਰਜਨ ਮੱਲ ਤੋਂ ਇਸ
ਕਰਕੇ ਕਿ ਉਨ੍ਹਾਂ ਨੇ ਸੁਰਗਵਾਸੀ ਜਹਾਂਗੀਰ ਦੇ ਪੁੱਤਰ ਸ਼ਾਹਜ਼ਾਦਾ ਖੁਸਰੋ ਜੋ ਕਿ ਸਤਿਕਾਰਯੋਗ
ਪਿਤਾ ਨੇ ਬੇਦਖਲ ਕੀਤਾ ਹੋਇਆ ਸੀ, ਦੇ ਹੱਕ ਵਿਚ ਭਲਾਈ ਦੀ ਅਰਦਾਸ ਕੀਤੀ ਸੀ, ਖੁਸਰੋ
ਦੇ ਫੜੇ ਜਾਣ ਤੇ (ਗੁਰੂ ਜੀ ਤੋਂ) ਪੁਛ ਕੀਤੀ ਤੇ ਭਾਰਾ ਤਾਵਾਨ ਮੰਗਿਆ । (ਗੁਰੂ ਜੀ) ਨਾ ਦੇ
ਸਕੇ ਉਨ੍ਹਾਂ ਨੂੰ ਫੜਕੇ ਲਾਹੌਰ ਦੇ ਰੇਤਲੇ ਥਾਂ ਤੇ ਰਖਿਆ। ਸੂਰਜ ਦੀ ਤਪਸ਼ ਤੇ ਗਰਮੀ ਦੇ ਜ਼ੋਰ
ਅਤੇ ਤਾਵਾਨ ਵਸੂਲ ਕਰਨ ਵਾਲਿਆਂ ਵਲੋਂ ਦਿਤੇ ਗਏ ਤਸੀਹਿਆਂ ਨਾਲ (ਆਪ ਨੇ) ਜਾਨ
ਦਿਤੀ। ਇਹ ਘਟਨਾ ੧੦੧੫ (ਹਿ:) ਵਿਚ ਹੋਈ।

ਕਥਹੁ ਕੋ[1] ਨਹਿ ਸੁਨੀਯਹਿ ਤਿਸ ਜੋਇ'॥੩੪॥ 'ਹਾਂ' ਕਹਿਵਾਈ ਸ਼ਾਹ ਤੇ ਨਿਕਸਯੋ ਤਤਛਿਨ ਆਇ। ਕਰੇ ਸਿਪਾਹੀ ਸੰਗ ਗੁਰੁ ਨਿਜ ਡੇਰੇ ਕਹੁ ਲਯਾਇ॥੩੫॥ਪੰਚ ਸਿੱਖਨ ਡਯੋੜੀਬਿਖੈ ਕਰਿਕੈ ਕੈਦਬਿਠਾਇ।ਅੰਤਰ ਗੁਰੂ ਉਤਾਰਿ ਕੈ ਕਹਿ ਕਹਾਰ ਨਿਕਸਾਇ[2]॥੩੬॥ਤਿਮਰ ਭਏ ਘਰ* ਲੇ ਬਰਯੋ ਡੇਰਾ ਦਿਯੋ ਕਰਾਇ।ਬ੍ਰਿੰਦ ਸਿਪਾਹੀ ਦ੍ਰਿੜ ਕਰੇ ਸਾਵਧਾਨ ਹਰਖਾਇ॥੩੭॥ 'ਨਿਸ ਬਾਸੁਰ ਠਾਂਢੇ ਰਹੋ ਗਹੋ ਹਾਥ ਅਸਿ ਢਾਲ[3]'। ਨਿਕਟਿ ਨ ਆਵਨਿ ਦੇਹੁ ਕਿਸ ਭੇਰਿ ਕਿਵਾਰ ਬਿਸਾਲ॥੩੮॥–ਮਨਭਾਵਤਿ ਮੇਰੀ ਭਈ–ਹਰਖਯੋ ਮੂੜ੍ਹ ਬਿਸਾਲ।ਸੁਪਤਯੋ ਖਾਤਰ ਜਮਾ ਕਰਿ[4] ਕਰਿ ਠਾਂਢੇ ਨਰ ਜਾਲ॥੩੯॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਚੰਦੂ ਗ੍ਰਿਹ ਆਵਨਿ ਗੁਰੂ' ਪ੍ਰਸੰਗ ਬਰਨਨੰ ਨਾਮ ਤੀਨ ਤ੍ਰਿੰਸਤੀ ਅੰਸੂ ॥ ੩੩ ॥

### ੩੪. [ਚੰਦੂ ਗ੍ਰਹ ਕਸ਼ਟ। ਤਪਤ ਨੀਰ।]

ਦੋਹਰਾ ॥ ਨਿਸਾਬਿਤੀ ਪੁਨ ਪ੍ਰਾਤ ਭੀ ਸ਼ਾਹੁ ਬਾਕ ਕਹਿ ਦੀਨ। ਬਜੇ ਨਗਾਰੇ ਕੂਚ ਕੇ ਸੁਧਿ ਸਭਿਹੂੰ ਸੁਨਿ ਲੀਨਿ ॥੧॥ ਚੌਪਈ ॥ ਹਜ਼ਰਤਿ ਜਬਿ ਤਿਆਰ ਹੁਇ ਗਯੋ। ਚੰਦੂ ਅਘੀ ਮੇਲਿ ਤਬਿ ਕਿਯੋ। 'ਦਿਹੁ ਪ੍ਰਵਾਨਗੀ[5] ਮੁਝ ਕੌ ਆਪੁ। ਦਿਨ ਚਾਰਿਕ ਮਹਿ ਕਰਿਵ ਮਿਲਾਪੁ ॥੨॥ ਕਛੁ ਮਾਮਲੇ ਕੀ ਰਹਿ ਕਾਰਿ। ਇਕ ਸੰਮਤ ਕੀ ਕਰਨਿ ਸੰਭਾਰਿ। ਨਵੀਸਿੰਦ ਲਾਗੇ ਸਮੁਦਾਇ। ਜਮਾਂ ਖਰਚ ਕੋ ਸਭਿ ਸਮੁਝਾਇ'॥੩॥ ਕਰਿ ਫਰੇਬ ਕੋ ਛੋਰਯੋ ਸਾਥ। ਸ਼ਾਹੁ ਨ ਚਿਤਵੀ ਪੁਨ ਗੁਰ ਗਾਥ। ਬਹੁ ਧੰਧੇ ਗਨ ਭੋਗਨਿ ਬਿਸੈ[6]।ਬਹੁਰ ਚਲਯੋ ਚਢਿ ਕਯਾ ਸੁਧਿ ਤਿਸੈ॥੪॥ ਪੂਰਬ ਭੀ ਕਬਿ ਗੁਰੁ ਪ੍ਰਸੰਗ।ਕੋਇ ਨ ਕਰਤਿ ਸ਼ਾਹੁ ਕੇ ਸੰਗ।ਸਿਮਥਿ ਦ੍ਵੈਸ਼ ਕੋ ਦੁਸ਼ਟ ਚਲਾਵੈ।ਸੁਲਹੀ ਸੁਲਬੀ ਚੰਦੂ ਬਤਾਵੈ ॥੫॥ ਲੇਨਾ ਦੇਨਾ ਕਿਹ ਸੰਗ ਕੋਇ ਨ। ਧਨ ਹੰਕਾਰੀ ਜਾਨਹਿ ਸੋਇ ਨ[7]। ਅਹੈਂ ਤੁਰਕ ਪੁਨ ਗੁਸੇ ਬਿਕਾਰ।ਕਹਾਂ ਦਿਨਾਰੀ ਗੁਰੂ ਉਦਾਰ॥੬॥–ਨਹਿ ਪ੍ਰਸੰਗ ਚਲਿ–ਮਿਲੇ ਪਿਛਾਰੀ[8]। ਬਰਜਿ ਦਿਯੋ ਚੰਦੂ ਦੁਰਚਾਰੀ।ਗਮਨਤਿ

---

[1](ਜੇ) ਕਦੇ ਬੀ ਕੋਈ। [2]ਕਹਿਕੇ ਕਹਾਰਾਂ ਨੂੰ ਬਾਹਰ ਕਢਿਆ। [3]ਤਲਵਾਰ ਤੇ ਢਾਲ। [4]ਤਸੱਲੀ ਕਰਕੇ। [5]ਮਨਜ਼ੂਰੀ। [6]ਵਿਸ਼ਿਆਂ ਦੇ ਭੋਗਾਂ (ਵਿਚ ਖਚਤ)। [7](ਗੁਰੂ ਜੀ ਦਾ) ਲੈਣ ਦੇਣ ਭਾਵ ਵਾਸਤਾ ਕਿਸੇ ਨਾਲ ਬੀ ਨਹੀਂ ਸੀ (ਅਤੇ) ਧਨ ਦਾ ਹੰਕਾਰੀ (ਹੋਰ ਅਹਿਲਕਾਰ) ਸੋਇ (=ਗੁਰੂ ਜੀ ਨੂੰ) ਨਹੀਂ ਜਾਣਦੇ ਸਨ। [8]ਪਿੱਛੋਂ ਮਿਲਕੇ (ਲੋਕਾਂ ਨੂੰ ਕਹਿ ਦਿਤਾ ਕਿ ਸ਼ਾਹ ਪਾਸ) ਗੁਰੂ ਜੀ ਦਾ ਪ੍ਰਸੰਗ ਕੋਈ ਨਾ ਚਲਾਵੇ।

*ਤਵਾਰੀਖ ਪੰਜਾਬ ਕ੍ਰਿਤ ਕਨ੍ਹੱਯਾ ਲਾਲ ਵਿਚ ਲਿਖਿਆ ਹੈ ਕਿ ਚੰਦੂ ਨੇ ਗੁਰੂ ਜੀ ਦਾ ਡੇਰਾ ਆਪਣੇ ਮਕਾਨ ਵਿਚ,ਜੋ ਮਹੱਲਾ ਲਾਲ ਖੂਹ ਦੇ ਵਿਚ ਤੇ ਮੋਤੀ ਬਜ਼ਾਰ ਦੇ ਲਾਗੇ ਹੈ,ਕਰਵਾਇਆ ਸੀ। ਉਥੇ ਹੁਣ ਗੁਰਦਵਾਰਾ ਵੀ ਹੈ।

ਮਿਲਨੋ ਸਕਲ ਕੋ ਜਾਇ। 'ਜੇ ਹਜੂਰ ਗੁਰ ਗਾਥ ਚਲਾਇ ॥ 7 ॥ ਬੁਧਿ ਬਲ ਤੇ ਬਰਜਹੁ ਤਿਹ ਰੋਕ। ਕਹਾ ਤਿਨ ਗਾਥ ਫਕੀਰ ਜਿ ਲੋਕ। ਰਹੈਂ ਪਿਛਾਰੀ ਤੁਮ ਭਰਵਾਸੇ। ਕੇਤਿਕ ਦਿਨ ਮੈਂ ਆਇਵ ਪਾਸੇ'॥੮॥ਕਰੀ ਕਚਹਿਰੀ ਅਪਨੀ ਸਾਰੀ। ਕਿਸ ਧਨ ਦੇ ਕਿਸ ਮ੍ਰਿਦੁਲ ਉਚਾਰੀ।ਜਸ ਜਸ ਹੁਤੇ ਤਥਾ ਹਰਖਾਏ।ਸ਼ਾਹੁ ਸਮੀਪ ਸਮੂਹ ਸਹਾਏ॥੯॥ਚੰਦੂ ਹਟਨੋ ਧੀਰ ਉਰ ਧਰਿਕੈ। ਦੁਸ਼ਟ ਪਨੋ ਮਹਿਂ ਚਿਤ ਕੋ ਧਰਿ ਕੈ। ਸਭਿਨਿ ਚਢਾਇ ਮੂਢ ਤਹਿਂ ਆਯੋ। ਸਤਿਗੁਰ ਅਰਜਨ ਜਹਿਂ ਉਤਰਾਯੋ॥੧੦॥ਬੈਠਨੋ ਸਨਮੁਖ ਰਿਸਿ ਤੇ ਭਰਨੋ। ਕਹਤਿ ਭਯੋ ਬਚ ਦੁਖ ਤੇ ਜਰਨੋ।'ਮੋਰਿ ਸੁਤਾ ਕੀ ਮੋਰਿ ਸਗਾਈ[1]।ਕਨੋਂ ਹੂੰ ਨ ਮਾਨੀ ਬਿਨੈ ਅਲਾਈ॥੧੧॥ਭੇਜੇ ਦੋਇ ਬਾਰ ਪੁਰਿ ਲਾਗੀ।ਅਤਿ ਚਿੰਤਾ ਚਿਤ ਹਮਰੇ ਲਾਗੀ।ਲੈਨਿ ਸਾਕ ਤੇ ਰਹਨੋ ਕਿਥਾਈਂ। ਦਈ ਮੋਹਿ ਕੂਕਰ ਸਮਤਾਈ॥੧੨॥ਅਬਿ ਲੌ ਕਛੂ ਨ ਬਿਗਰਨੋ ਸੁਪਨੋ।ਨਾਤਾ ਲੇਹੁ ਜਾਹੁ ਘਰ ਅਪਨੋ।ਨਤੁ ਕੂਕਰ ਭਾਖਨੋ ਜਿਮਿ ਜਬੈ। ਲਗੌਂ ਗੈਲਿ[2] ਕੂਕਰ ਹੁਇ ਅਬੈ ॥੧੩॥ਦਿਹੁ ਜਬਾਬ ਮੈਂ ਕਰੌਂ ਉਪਾਇ। ਸੌਜ ਬਨਾਹ ਕੀ, ਕੈ ਤੁਮ ਘਾਇ[3]'। ਨ੍ਰਿਭੈ ਬਾਕ ਤਬਿ ਸਤਿਗੁਰ ਭਾਖਾ। 'ਸੁਤਾ ਦੇਨਿ ਕੀ ਕਿਮ ਅਭਿਲਾਖਾ? ॥੧੪॥ਤੂੰ ਉਚੀ ਕੁਲ ਅਹੈਂ ਚੁਬਾਰਾ।ਹਮ ਕੋ ਮੋਰੀ ਸਰਸ ਉਚਾਰਾ।ਮੋਰੀ ਮੇਲ ਸੁ ਮੋਰੀ ਧਾਰਾ[4]।ਮਿਲਹਿ ਚੁਬਾਰੇ ਸੰਗ ਚੁਬਾਰਾ॥੧੫॥ਤਬਿ ਭੀ ਕਹਨੋ ਅਬਹਿ ਭੀ ਕਹੈਂ।ਸਮ ਸੋ ਮਿਲਨ ਭਲੋ ਸਭਿ ਲਹੈਂ[5]।ਅੰਤਰ[6]ਬਹੁਤ ਹਮਾਰ ਤੁਮਾਰਾ ।ਕਿਤ ਮੋਰੀ ਕਿਤ ਹੋਤਿ ਚੁਬਾਰਾ ॥੧੬॥ ਕਹਨੋ ਨ ਕੂਕਰ, ਜੋ ਤੈਂ ਲਹਨੋ। ਜੋ ਨ ਕਹਨੋ ਤੋ ਭੀ ਅਬਿ ਕਹਨੋ*। ਸਿਖ ਨੇ ਕਹਨੋ ਹਮਹੁ ਕਹਿ ਤਦਾ*।

---

[1]ਮੋਰੀ ਧੀ ਦੀ ਸਗਾਈ ਮੋੜਕੇ। [2]ਮਗਰ। [3]ਮਾਰਨ ਦਾ। [4]ਮੋਰੀ ਨੇ ਮਿਲ ਮੋਰੀ ਨਾਲ ਧਾਰ ਲਿਆ ਹੈ। [5]ਬਰਾਬਰ ਦੇ ਨਾਲ ਮਿਲਨਾ ਸਭ ਚੰਗਾ ਜਾਣਦੇ ਹਨ। [6]ਫਰਕ।

*ਗੁਰੂ ਜੀ ਦੱਸਦੇ ਹਨ ਕਿ ਅਸਾਂ ਇਹ ਵਾਕ ਨਹੀਂ ਕਿਹਾ, ਅਗਲਾ ਜੋ ਵਾਕ ਹੈ ਕਿ ਜੇ ਅੱਗੇ ਨਹੀਂ ਕਿਹਾ ਤਾਂ ਹੁਣ ਕਹਿੰਦੇ ਹਾਂ। ਇਹ ਵਾਕ ਗੁਰੂ ਸੁਭਾਵ ਦੇ ਅਨਕੂਲ ਨਹੀਂ, ਜਿਤਨੀ ਬਾਣੀ ਆਪ ਦੀ ਬੀੜ ਵਿਚ ਹੈ, ਉਸ ਦੇ ਮੁਤਾਲਿਆ ਤੋਂ ਜੋ ਸਤਿਗੁਰੂ ਦੇ ਹਿਰਦੇ ਦਾ ਰੂਪ ਖੱੜਦਾ ਹੈ, ਉਥੇ ਐਸੇ ਵਾਕ ਦੀ ਗੁੰਜਾਇਸ਼ ਨਹੀਂ, ਹਾਂ ਇਹ ਗੱਲ ਕਿ ਜੇ ਕਿਸੇ ਸਿਖ ਨੇ ਕਿਹਾ ਹੈ ਤਾਂ ਅਸੀਂ ਆਪਣੇ ਸਿਰ ਫੇਰ ਲੈਣ ਨੂੰ ਤਿਆਰ ਹਾਂ ਕਿਉਂਕਿ ਸਿਖ ਗੁਰੂ ਦਾ ਰੂਪ ਹੈ। ਇਸ ਵਿਚ ਇਹ ਵਡਿਆਈ ਹੈ ਕਿ ਜਾਨ ਪਰ ਆ ਬਣੀ ਤੇ ਇਹ ਕਹਿਣਾ 'ਅਸਾਂ ਕਦੇ ਇਹ ਗੱਲ ਨਹੀਂ ਆਖੀ ਤੇ ਜੇ ਕਿਸੇ ਹੋਰ ਨੇ ਆਖੀ ਹੈ ਤਾਂ ਅਸੀਂ ਦੋਸ਼ੀ ਕਿਉਂ ?' ਅਸਾਨ ਬਾਤ ਹੈ, ਦਰੁਸਤ ਹੈ, ਤੇ ਹਰ ਕੋਈ ਕਹੇਗਾ, ਪਰ ਨਿਰਭੈ ਅਕਾਲੀ ਜੋਤ ਬਿਰਦ ਬਾਣੇ ਦੀ ਲਾਜ ਵਾਲੇ ਕਹਿੰਦੇ ਹਨ ਕਿ ਜੇ ਕਿਸੇ ਸਿਖ ਨੇ ਕਹੀ ਹੈ ਤਾਂ ਅਸੀਂ ਜ਼ਿੰਮੇਵਾਰੀ ਲੈਂਦੇ ਹਾਂ।

ਸਿਖ ਹਮ ਏਕ ਰੂਪ ਹੈਂ ਸਦਾ'॥੧੭॥ਸੁਨਿ ਮਨ ਜਰਯੋ,ਜਰਨੋ ਨਹਿ ਬੈਨਾ।ਕ੍ਰੂਰ ਪਸਾਰੇ[1] ਲਾਲ ਜਿ ਨੈਨਾ। ਨਿਕਟਿ ਬੁਲਾਇ ਅਪਨਿ ਸਿਪਾਹੀ।'ਜਲ ਭੋਜਨ ਪਹੁੰਚਨਿ ਦਿਹੁ ਨਾਂਹੀ ॥੧੮॥ਜਬਿ ਲਾਗਹਿ ਗੀ ਤ੍ਰਿਖਾ ਮਹਾਨੀ। ਦੇ ਗਿਨ ਲਾਖ[2] ਦੇਹੁ ਤਬਿ ਪਾਨੀ। ਬਯਾਕੁਲ ਹੋਇ ਛੁਧਿਤਿ ਬਹੁ ਜਬੈ। ਲੇਹੁ ਲਾਖ ਦਿਹੁ ਭੋਜਨ ਤਬੈ ॥੧੯॥ ਨਿੰਦ੍ਰਾ ਤੇ ਜਬਿ ਸੁਪਤਨਿ ਚਹੈ।ਦੇਹਿ ਲਾਖ ਤੌ ਸੋਵਨਿ ਲਹੈ।ਇਸ ਕੇ ਮਨ ਮਹਿਂ ਅਤਿ ਹੰਕਾਰ।ਨਿਮਹਿ ਨਹੀਂ ਅਬਿ ਕਰੌਂ ਸੰਘਾਰ' ॥੨੦॥ 'ਏਕ ਬਾਤਿ ਕੌ ਨਿਸ਼ਚੈ ਮਾਨਿ।ਕੈ ਲਿਹੁ ਨਾਤਾ ਕੈ ਦਿਹੁ ਪ੍ਰਾਨ'।ਸੁਨਿ ਸਤਿਗੁਰੂ ਤਬਿ ਬਾਕ ਅਲਾਵੈਂ।'ਅਬਿ ਤੇ ਸੁਪਤਿ ਨ ਪੀਯ ਨ ਖਾਵੈਂ॥੨੧॥ਬੈਠੇ ਰਹੈਂ ਏਕ ਹੀ ਥਾਨ। ਕਰਿਹੁ,ਜਥਾ ਕਰਿਬੋ ਮਨ ਜਾਨਿ'। ਅਪਰ ਕਠੋਰ ਸੁ ਦੁਸ਼ਟ ਬਖਾਨਾ। ਕਰੋ ਸਿਪਾਹੀ ਗਨ ਸਵਧਾਨਾ ॥੨੨॥ 'ਖਰੇ ਰਹੋ ਰਾਖੋ ਤਕਰਾਈ।ਨਾਂਹਿ ਨ ਖਾਧ ਪੀਯ ਸੁਪਤਾਈ। ਪ੍ਰਾਨੋ ਸਿੱਖਨਿ ਪੌਰ ਮਝਾਰੁ। ਕੈਦ ਕਰਹੁ ਰਸਰਿਨਿ ਕੋ ਡਾਰਿ ॥ ੨੩॥ ਇਸ ਕੇ ਪਾਸ ਨ ਆਵਨਿ ਦੀਜੋ। ਬਾਤਿ ਬਖਾਨਹਿ ਕੋਇ ਨ ਬੀਜੋ[3]।ਰਖਹੁ ਇਕਾਕੀ ਇਹਾਂ ਬਿਠਾਇ।ਖਰੋ ਰਹੇ ਇਕ ਨਰ ਇਸ ਥਾਇਂ॥੨੪॥ ਉਠਨੇ ਦੇਹੁ ਨ ਪੌਢਨਿ ਦੇਹੁ। ਬੋਲਨਿ ਦੇਹੁ ਨ, ਦੇਖਹੁ ਏਹੁ[4]'। ਇਮ ਕਹਿ ਸਦਨ ਬਰਯੋ ਨਿਜ ਜਾਇ। ਮਹਾਂ ਦੁਸ਼ਟ ਬਡ ਖੋਟ ਉਪਾਇ॥੨੫॥ਸੋ ਦਿਨ ਬੀਤਿ ਗਯੋ ਨਿਸ ਬੀਤੇ।ਖਾਨ ਪਾਨ ਬਿਨ ਸਤਿਗੁਰ ਰੀਤੇ[5]।ਸਿੱਖਨਿ ਮਹਿਂ ਰੌਰਾ ਪਰਿ ਗਇਊ। 'ਗੁਰ ਕਿਤ ਗਏ ਨ ਸੁਧਿ ਕੋ ਪਇਊ'॥੨੬॥ਇਤ ਉਤ ਨਗਰ ਬਿਖੇ ਫਿਰਿ ਹੇਰੈਂ। ਪਿਖੈਂ ਧਰਮਸਾਲਾਦਿ ਘਨੇਰੈਂ।ਸਿੱਖਨਿ ਕੇ ਘਰ ਸਿੱਖ ਫਿਰੰਤੇ।'ਕਿਤ ਸਤਿਗੁਰੁ ਉਤਰੇ ਗੁਨਵੰਤੇ॥੨੭॥ਗਏ ਸ਼ਾਹੁ ਢਿਗ ਬਹੁਰਿ ਨ ਆਏ। ਕਿਧੌਂ ਸੁਧਾਸਰ ਕੋ ਗਮਨਾਏ'। ਫਿਰਤਿ ਫਿਰਤਿ ਸਰਕਾਰੀ ਲੋਕ[6]।ਬੂਝਨਿ ਕੀਨੇ ਸੋ ਅਵਿਲੋਕ ॥੨੮॥ ਤਿਨ ਤੇ ਸੁਧਿ ਗਨ ਸਿੱਖਨਿ ਪਾਏ। 'ਚੰਦੂ ਕੇ ਨਰ ਸੰਗ ਸਿਧਾਏ। ਤਿਸ ਕੇ ਸਦਨ ਪ੍ਰਵੇਸ਼ਤਿ ਹੇਰੇ। ਤਿਮਰ ਭਏ ਪਹੁੰਚੇ ਤਿਸਿ ਬੇਰੇ'॥੨੯॥ਪ੍ਰੇਮੀ ਸਿੱਖ ਤਹਾਂ ਕੋ ਗਏ।ਦਿਏ ਕਿਵਾਰ ਬਿਲੋਕਤਿ ਭਏ।ਅੰਤਰ ਸਿੱਖ ਪਠਤਿ ਇਕ ਬਾਨੀ।–ਗੁਰੁ ਇਹਠਾਂ ਹੈਂ–ਤਬਿ ਸੁਧਿ ਜਾਨੀ ॥੩੦॥ ਝਿਰਕਨਿ ਕਰਹਿ ਸਿਪਾਹੀ ਤੌਨ[7]। 'ਕਯਾ ਤੂੰ ਬਕਹਿ ਬੈਠਿ ਧਰਿ ਮੌਨ'।

---

[1]ਟੱਡੀਆਂ (ਅੱਖਾਂ)। [2]ਜੇ ਲੱਖ ਰੁਪੱਯਾ ਦੇਵਣ ਤਾਂ। [3]ਦੂਜਾ। [4]ਇਹ ਦੇਖੋ ਭਾਵ, ਇਹ ਗਲ ਸਿਰੇ ਚਾੜ੍ਹੋ। [5]ਖਾਲੀ (ਰਹੇ)। [6]ਸਰਕਾਰ ਦੇ ਲੋਕ। [7]ਤਿਨ੍ਹਾਂ ਨੂੰ।

ਵਹਿਰ ਖਰੇ ਪਿਖਿ ਦੀਏ ਹਟਾਈ। 'ਖਰੇ ਨ ਹੋਹੁ ਜਾਹੁ ਨਿਜਥਾਈਂ'॥੨੧॥
ਡਰੈਂ ਦੁਸ਼ਟ ਤੇ ਟਰਿ ਕਰਿ ਗਏ। ਸੁਧ ਆਪਸਿ ਮਹਿਂ ਕਰਤੇ ਭਏ।ਬਹੁਤ
ਬਿਸੂਰਤ ਚਲਹਿ ਨ ਚਾਰਾ[੧]।ਭੈ ਤੇ ਕਰਹਿਂ ਨ ਊਚਉਚਾਰਾ॥੨੨॥ਪੁਨ ਚੰਦੂ
ਗਮਨਯੋ ਗੁਰ ਤੀਰ। ਨਿਠੁਰ ਸੁਨਾਇ ਕਰਨੋ ਚਹਿ ਭੀਰੁ[੨]।'ਅਬਿ ਬੀ ਮਾਨਿ
ਸੁਤਾ ਕੋ ਨਾਤਾ॥ਨਾਂਹਿ ਤ ਪ੍ਰਾਨ ਹੋਹਿੰਗੇ ਘਾਤਾ॥੨੩॥ਜੀਵਤਿ ਨਹਿਂ ਤਜਾਗੌਂ
ਅਬਿ ਤੋਹੀ। ਬਹੁ ਦਿਨ ਕੀ ਚਿੰਤਾ ਲਗਿ ਮੋਹੀ। ਦਿਯੋ ਕਸ਼ਟ ਪਤਿ ਸਭਿ
ਮੈਂ ਖੋਈ।ਅਬਿ ਲੌ ਤ੍ਰਾਸ ਭਯੋ ਨਹਿਂ ਕੋਈ॥੨੪॥ਆਨਹੁ ਅਗਨਿ ਤਪਾਵਹੁ
ਨੀਰ।ਬੀਚ ਬਿਠਾਵਹੁ ਤਪਹਿ ਸਰੀਰ।ਮੈਂ ਜਿਮ ਤਪਤਯੋ ਦਿਨ ਅਰੁ ਰਾਤੀ।
ਮਹਾਂ ਕਸ਼ਟ ਤੇ ਸੁਲਗਤਿ ਛਾਤੀ॥੨੫॥ਤਿਮ ਤਪਤਾਵੋ ਬਿਲਮ ਨ ਲਾਵਹੁ
। ਨਾਹਿ ਤ ਲੇ ਨਾਤਾ ਮਨਵਾਵਹੁ'। ਸੁਨੀ ਦੁਸ਼ਟ ਕੀ ਆਇਸੁ ਜਬੈ। ਜਲ
ਭਰਿ ਦੇਗ ਚਢਾਇਸਿ ਤਬੈ॥੨੬॥ਸਮਧਾ ਬਾਰਿਬਾਰਿ* ਤਪਤਾਯੋ[੩]। ਬਾਰਿ
ਬਾਰਿ-ਲਿਹੁ ਮਾਨਿ-ਸੁਨਾਯੋ[੪]। ਸੁਨਿ ਸਤਿਗੁਰੁ ਕੁਛ ਰਿਦੈ ਨ ਆਨੀ।
ਚਿਤੈਂ ਸ੍ਰਾਪ ਕਾਨ੍ਹਾ ਬ੍ਰਹਮ ਗਯਾਨੀ†॥੨੭॥ਕਹਯੋ ਬਾਕ'ਹਮ ਕੋ ਡਰਪਾਵੈਂ
।ਜਿਮ ਪੂਰਬ[੫] ਤਿਮਹੀ ਬਨਿ ਆਵੈ। ਨਹਿਂ ਤੁਵ ਦੁਹਿਤਾ ਲੇਂ ਕਬਿ ਨਾਤਾ।
ਚਿਤ ਜੋ ਚਹਤਿ ਪ੍ਰਾਨ ਕਰਿ ਘਾਤਾ॥੨੮॥ ਜਿਤੀ ਅਵੱਗਯਾ ਕਰੈਂ ਦੁਖਾਵੈਂ
। ਤਿਤੇ ਅੰਤ ਦੁਖ ਲਹਿਂ ਪਛੁਤਾਵੈਂ। ਕ੍ਰੋਧ ਬਸੀ ਹੁਇ ਜਿਮ ਅਘ ਕਰਤਾ।
ਪਰਹਿਂ ਨਰਕ ਜਮਫਾਸੀ ਧਰਤਾ'॥੨੯॥ਕਹਿ ਚੰਦੂ'ਅਬਿ ਗਯਾਨ ਸੁਨਾਵਤਿ
।ਕੂਕਰ ਕਹਯੋ ਨ ਤਬਿ ਡਰਪਾਵਤਿ। ਤਿਸ ਕੋ ਫਲ ਅਬਿ ਲੇਹੁ ਮਹਾਨਾ।
ਦੇਊਂ ਸਜਾਇ ਪ੍ਰਾਨ ਕਰਿ ਹਾਨਾ'॥੪੦॥ਗੁਰੂ ਭਨਯੋ'ਜੇ ਨਹਿਂ ਤਬਿ ਕਹਯੋ
।ਤਊ ਕਹਯੋ ਜੈਸੇ ਕਰਿ ਚਹਯੋ[੬]'।ਕਹਿ ਚਾਕਰ ਸੋ ਦੇਗ ਉਬਾਰੀ।'ਪਕਰੋ
ਦੇਹੁ ਤਿਸੀ ਮਹਿਂ ਡਾਰੀ'॥੪੧॥ਤਬਿ ਸਤਿਗੁਰੁ ਉਠਿ ਆਪੇ ਗਏ। ਤਪਤਿ
ਨੀਰ ਮਹਿਂ ਬੈਠਤਿ ਭਏ। ਹਾਹਾਕਰਿ ਹੋਰ ਸਿਖ ਕਰੈਂ। ਉਠਯੋ ਪਿਰਾਣਾ
ਸ਼ਕਤਿ ਨ ਜਰੈ॥੪੨॥ਗੁਰੁ ਦਿਸ਼ਿ ਚਲਯੋ ਕਿ-ਲਊਂ ਉਬਾਰੀ।ਹਤੌਂ ਦੁਸ਼ਟ
ਚੰਦੂ ਦੁਰਚਾਰੀ-।ਤਬਹਿ ਸਿਪਾਹੀ ਗਹਿ ਕਰਿ ਸੋਟਾ। ਦੁਇ ਤ੍ਰੈ ਹਤੇ ਜਾਤਿ

[੧]ਵੱਸ ਨਹੀਂ ਚੱਲਦਾ। [੨]ਕਮਜ਼ੋਰ ਦਿਲ ਕਰਨਾ ਚਾਹੁੰਦਾ ਹੈ। [੩]ਬਾਲਣ ਬਾਲਕੇ ਪਾਣੀ ਤਪਾਇਆ। [੪]ਵਾਰੰਵਾਰ ਸੁਣਾਇਆ 'ਮੰਨ ਲੌ'। [੫]ਪਹਿਲੇ (ਕਹਿਆ ਹੈ ਅਸਾਂ ਨੇ)। [੬]ਜਿਵੇਂ ਚਾਹੁੰਦਾ ਹੈਂ ਕਰ।

*ਪਾ:-ਤਲੇ।

†ਇਹ ਗੱਲ ਠੀਕ ਨਹੀਂ ਜਾਪਦੀ ਸਤਿਗੁਰ ਤਾਂ ਇਸ ਵੇਲੇ ਆਪਣੇ ਉੱਚੀਆਂ ਆਤਮ ਤਕੜਾਈਆਂ ਵਿਚ ਸਨ।

ਕੋ ਹੋਟਾ[1]॥੪੩॥ਸਤਿਗੁਰੁ ਕਹ੍ਯੋ 'ਨ ਆਵੈ ਤੀਰਾ।ਪਰਹਿ ਦੁਸ਼ਟ ਜਰ ਖਾਰੇ ਨੀਰ[2]।ਹਮ ਤੇ ਤਜਹਿ ਆਪਨੇ ਪ੍ਰਾਨਾ। ਲੇਹੁ ਸਾਸਨਾ ਤੁਮ ਕਸ ਆਨਿ'॥ ੪੪॥ਖਰਯੋ ਦੂਰ ਕਰ ਜੋਰਿ ਪਿਰਾਨਾ।ਸ਼ਕਤਿ ਦਿਖਾਵਨਿ ਹੇਤੁ ਵਖਾਨਾ[3]। 'ਪ੍ਰਭੁ ਜੀ! ਰਹਯੋ ਜਾਇ ਨਹਿਂ ਮੋਤੇ। ਰਾਵਰ ਕੋ ਏਤਿਕ ਦੁਖ ਹੋਤੇ॥੪੫॥ ਦਿੱਲੀ ਲਵਪੁਰਿ ਨਗਰ ਬਿਸਾਲੇ।ਅਬਿ ਲੇਵੌਂ ਨਿਜ ਹਾਥ ਉਠਾਲੇ।ਦੁਹਨਿ ਭਿਰਾਵੋਂ ਜਿਉਂ ਕਰਤਾਰੀ[4]।ਦੋਉ[5] ਨਾਸ ਕਰਿ,ਲਗਹਿ ਨ ਬਾਰੀ[5]॥੪੬॥ਕਸ ਇਤਨੋ ਦੁਖ ਸਹਹੁ ਗੁਸਾਈਂ।ਦਿਹੁ ਸ਼ਾਰਤ ਮੁਖ ਕਹਹੁ ਨ ਕਾਈ'। ਸੁਨਿ ਸਤਿਗੁਰੁ ਕਹਿ 'ਕਿਹ ਤੇ ਪਾਈ?।ਜੋ ਚਾਹਤਿ ਅਬਿ ਸ਼ਕਤਿ ਦਿਖਾਈ'॥ ੪੭॥ 'ਸੁਨਹੁ ਗੁਰੂ ਕਰਿ ਸੇਵ ਤੁਮਾਰੀ। ਭਯੋ ਕ੍ਰਿਪਾ ਤੇ ਪ੍ਰਾਕ੍ਰਮ ਭਾਰੀ। ਚੰਦੂ ਦੁਸ਼ਟ ਮੂਢ ਕਸ ਅਹੈ।ਨਾਸੈਂ ਤੁਰਕ ਨਾਮ ਨਹਿਂ ਰਹੈ॥੪੮॥ਜਿਨਕੇ ਰਾਜ ਮਹਾਂ ਅੰਨਿਆਇ। ਤੁਮ ਸਮ ਕੋ ਅਸ[6] ਹੋਤਿ ਸਜਾਇ'। ਗੁਰੂ ਕਹ੍ਯੋ 'ਜਿਨ ਕੀ ਕਰਿ ਸੇਵਾ। ਲਈ ਸ਼ਕਤਿ ਧਾਰਤਿ ਅਹੰਮੇਵ॥੪੯॥ਤਿਨ ਮਹੁਂ ਸ਼ਕਤਿ ਅਹੈ ਕੈ ਨਾਂਹੀ?।ਕਿਮ ਜਾਨਤਿ ਅਪਨੇ ਮਨ ਮਾਂਹੀ। ਜੇ ਜਾਨਤਿ ਤੂਸ਼ਨਿ ਕਰਿ ਰਹੋ। ਬੈਠੇ ਪਿਖਹੁ ਨਹੀਂ ਕੁਛ ਕਹੋ॥੫੦॥ ਨਾਂਹਿ ਤ ਛੂਛੇ ਹੀ ਰਹਿ ਜੈਹੈਂ। ਖੋਇ ਸ਼ਕਤਿ ਕੋ ਪੁਨ ਪਛੁਤੈ ਹੈਂ। ਹਮਨੇ ਇਮ ਹੀ ਕਾਰਨ ਕਰਨਾ।ਤੂੰ ਨਹਿਂ ਲਖੈਂ ਏਵ ਆਚਰਨਾ'*॥੫੧॥ਪਰਮ ਬਿਸੂਰਤਿ[7] ਤੂਸ਼ਨਿ ਹੋਵਾ।ਨੀਚ ਗ੍ਰੀਵ ਕਰਿ ਊਚ ਨ ਜੋਵਾ। ਸਤਿਗੁਰੁ ਬੈਠੇ ਦੇਗ ਮਝਾਰੀ।ਤਰੇ ਦੁਸ਼ਟ ਬਹੁ ਸਮਧਾ ਜਾਰੀ॥੫੨॥ ਅਗਨਿ ਧਾਰਿ ਉਰ ਛਰ ਸਮੁਦਾਊ।ਕਰਯੋ ਬਿਪਰਜੈ[8]ਅਪਨਿ ਸੁਭਾਊ।ਤੇਜ ਛੋਰਿ ਕਰਿ ਸੀਤਲ ਹੋਵਾ। ਗੁਰੁ ਤਨ ਤਾਪ ਤਨਕ ਨਹਿਂ ਜੋਵਾ॥੫੩॥ਦੋਹਰਾ॥ਕਿਤਿਕ ਕਾਲ ਬੈਠੇ ਰਹੇ ਪੁਨ ਖਲ ਕਹਿ ਨਿਕਸਾਇ। ਗਯੋ ਸਦਨ ਨਿਜ ਮੂਢ ਮਤਿ ਮਹਿਮਾ ਲਖੀ ਨ ਕਾਇ॥੫੪॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਚੰਦੂ ਕ੍ਰਰ' ਪ੍ਰਸੰਗ ਬਰਨਨੰ ਨਾਮ ਚਤੁਰਤ੍ਰਿੰਸਤੀ ਅੰਸੂ ॥ ੩੪ ॥

## ੩੫. [ਚੰਦੂ ਦੀ ਨੂੰਹ। ਬਾਰੂ ਤਪਤ]।

ਦੋਹਰਾ॥ਗ੍ਰਿਹ ਚੰਦੂ ਕੇ ਸੁਧਿ ਭਈ ਸਤਿਗੁਰੁ ਕੋ ਦੁਖ ਦੇਤਿ।ਕਿਸੇ ਸਿੱਖ ਕੀ ਸੁਤਾ ਥੀ ਪਾਪੀ ਨੁਖਾ ਨਿਕੇਤਿ[10]॥੧॥ਚੌਪਈ॥ਸੁਨਿ ਪ੍ਰਸੰਗ ਦਲਕਯੋ[11] ਤਿਸ

[1]ਰੋਕਿਆ। [2]ਦੁਸ਼ਟ ਦੀ ਜੜ੍ਹ ਖਾਰੇ ਪਾਣੀ ਵਿਚ ਪੈ ਰਹੀ ਹੈ। [3]ਕਹਿਆ। [4]ਭਿੜਾ ਦੇਵਾਂ ਜਿਵੇਂ ਹੱਥਾਂ ਦੀ ਤਾੜੀ। [5]ਦੇਰ। [6]ਐਸੀ। [7]ਕਰਤੱਵ ਨੂੰ। [8]ਝੂਰਕੇ। [9]ਉਲਟਾ। [10]ਪਾਪੀ ਦੀ ਨੂੰਹ, ਘਰ (ਵਿਚ)। [11]ਕੰਬਿਆ। *ਇਥੇ ਭਾਣੇ ਮੰਨਣ ਤੇ ਸ਼ਕਤੀਵਾਨ ਹੋਕੇ ਦੁਖ ਝੱਲਣ ਦੇ ਕਮਾਲ ਗੁਰੂ ਜੀ ਦੇ ਕਵਿ ਜੀ ਨੇ ਦਿਖਾਏ ਹਨ।

ਰਿਦਾ।–ਮਮ ਨੈਹਰਿ[1] ਮਾਨਹਿਂ ਜਿਹ ਸਦਾ। ਅਨਿਕ ਕਾਮਨਾ ਜਾਚਤਿ ਪਾਈ।ਗੁਰੁ ਗੁਰੁ ਸਿਮਰਤਿ ਨਿਤ ਸੁਖਦਾਈ॥੨॥ ਸਸੁਰ ਪਾਤਕੀ ਤਿਹ ਦੁਖ ਦੇਤਿ।ਕੋ ਅਧ ਤੇ ਮੈਂ ਇਨਹੁ ਨਿਕੇਤ।ਕਿਤਿਕ ਦਿਵਸ ਤੇ ਪਿਯੋ ਨ ਪਾਨੀ।ਖਾਇ ਨ ਭੋਜਨ ਨਿੰਦ੍ਰਾ ਹਾਨੀ॥੩॥ ਧਿਕ ਜੀਵਨ ਇਸ ਘਰ ਮਹਿਂ ਮੇਰੋ। ਗੁਰੁ ਕੋ ਦੁਖ ਸੁਨਿ ਥਿਰ ਹ੍ਵੈ ਹੇਰੋ[2]–।ਰਹਨੋ ਨ ਗਯੋ ਮਿਠਾਈ ਘੋਰੀ[3]।ਕੁਛ ਭੋਜਨ ਲੈ ਗਮਨੀ ਚੋਰੀ॥੪॥ਪਹੁੰਚੀ ਜਿਹਠਾਂ ਖਰੇ ਸਿਪਾਹੀ।ਸੁਕਚਤਿ ਡਰ-ਤਿ ਜਾਤਿ ਨਹਿਂ ਪਾਹੀ। ਇਕ ਹਕਾਰ ਕਰਿ ਅਪਨੇ ਪਾਸ। ਦੀਨਸਿ ਜ਼ੇਵਰ ਤਿਨਹਿ ਨਿਕਾਸਿ॥੫॥'ਰਾਖੇ ਗੁਪਤ ਸੁਨਾਵਹੁ ਨਾਂਹੀ।ਮੈਂ ਇਕ ਬੇਰਿ ਜਾਉਂ ਗੁਰ ਪਾਹੀ'। ਧਰੇ ਲੋਭਿ ਤੂਸ਼ਨਿ ਹੁਇ ਰਹੇ। 'ਜਾਇ ਤੁਰਤ ਆਵਹੁ' ਬਚ ਕਹੇ॥੬॥'ਚੰਦੂ ਪਾਤਕੀ ਲਖਹਿ ਨ ਜਿਸ ਤੇ।ਹਮਹੁ ਨਿਕਾਸਹਿ ਨਹਿਂ ਮਨ ਰਿਸ ਤੇ'। ਗਈ।ਗੁਰੂ ਢਿਗ।ਦੇਖਤਿ ਰੋਈ।ਨਮੋ ਠਾਨਿ ਕਹਿ ਬਿਨੈ ਭਿਗੋਈ[4]*॥੭॥'ਸ੍ਰੀ ਸਤਿਗੁਰੂ ਜੀ! ਪੀਜਹਿ ਪਾਨੀ। ਲਿਹੁ ਅਹਾਰ ਕੋ ਕੀਜਹਿ ਖਾਨੀ। ਪਾਪੀ ਕੇ ਸੁਤ ਸੋਂ ਮੈਂ ਬਨਾਹੀ।ਹੁਤੀ ਜੋਗਤਾ ਐਸੇ ਨਾਂਹੀ॥੮॥ਕਰਨੇ ਪਾਪ ਕੇ ਆਗੇ ਆਯਵ। ਜਿਸ ਕਰਿ ਇਨਕੇ ਸਦਨ ਬਸਾਯਵ[5]। ਤੁਮਰੇ ਸਿਖ ਕੀ ਸੁਤਾ ਪਛਾਨਹੁ।ਨਿਜ ਦਾਸਨਿ ਲਗਿ ਕਰੁਨਾ ਠਾਨਹੁ'।੯।ਪਿਖਿ ਸਤਿਗੁਰੂ ਸ੍ਰੀ ਮੁਖ ਤੇ ਭਾਖਾ।'ਸਾਧੁ ਤੋਹਿ ਅਸ ਭਾਉ ਜਿ ਰਾਖਾ।ਜੋ ਕਰਿ ਚਹਿ ਅਪਨੀ ਕੱਲਯਾਨਾ। ਸੰਗ ਹਮਾਰੇ ਤਯਾਗਹੁ ਪ੍ਰਾਨਾ† ॥੧੦॥ ਜਰਾਂ ਉਖੇਰਹਿ ਚੰਦੂ ਕੇਰੀ। ਮਰਹਿ ਜਬੈ ਦੋਜ਼ਕ ਮਹਿਂ ਗੇਰੀ। ਇਹਾਂ ਹਮਾਰੋ ਪਲਟਾ ਲੈ ਕੈ। ਹਤਹਿਂ ਕੁਮੌਤ ਮਹਾਂ ਦੁਖ ਦੈ ਕੈ॥੧੧॥ਸਕਲ ਸਦਨ ਇਸ ਹੋਇ ਖਰਾਬ। ਥਿਰਹਿ ਨ ਕਿਮ[6],ਇਮ ਬਨਹਿ ਸ਼ਿਤਾਬ।ਅਖਲ ਕੁਟੰਬ ਅਲੰਬ ਬਿਹੀਨੋ। ਰੋਦਤਿ ਮਰਹਿਂ ਮਹਾਂ ਦੁਖ ਲੀਨੋ[7]' ॥੧੨॥ ਰਾਖਹੁ ਗੋਪ ਬਤਾਵਹੁ ਕਾਹਿ

---

[1]ਮੇਰੇ ਪੇਕੇ, ਮਾਪੇ। [2]ਖੇਠਕੇ ਵੇਖਦੀ ਹਾਂ। [3]ਮਿੱਠਾ ਘੋਲਿਆ [4]ਭਿੱਜੀ ਹੋਈ।[5]ਵਸੀ ਹਾਂ।[6]ਟਿਕੇਗਾ ਨਹੀਂ ਕਿਵੇਂ। [7]ਦੁਖ ਲੈਕੇ ਯਾ ਦੁਖ ਵਿਚ ਲੀਨ ਹੋਏ ਹੋਏ।

*ਪਾਃ–ਕਰ ਬਿਨੈ ਬਿਗੋਈ।

†ਭਾਵ ਇਹ ਹੈ ਕਿ ਤੂੰ ਨਾਮ ਰਸੀਆ ਇਸ ਪਾਪ ਮੰਡਲ ਦੇ ਲਾਇਕ ਨਹੀਂ।ਪ੍ਰਾਣ ਤਿਆਗਣੇ ਬ੍ਰਿਤੀ ਅਰੂਢ ਲੋਕਾਂ ਲਈ ਖਾਸ ਦਰਜੇ ਤੇ ਅਖਤਿਆਰ ਵਿਚ ਹੁੰਦੇ ਹਨ। ਅੱਗੇ ਗੁਰੂ ਜੀ ਚੰਦੂ ਦੀ ਭਵਿੱਖਤ ਦੱਸਦੇ ਹਨ ਤੇ ਅੱਗੇ ਚਲਕੇ ਅੰਸੂ ੩੭ ਅੰਕ ੪੩ ਵਿਚ ਦੱਸਦੇ ਹਨ ਕਿ ਬੀਬੀ ਜੀ ਤ੍ਰਿਣ ਵਾਂਙੂ ਸਰੀਰ ਤਿਆਗ ਗਏ, ਭਾਵ ਹੈ ਕਿ ਨਿਜ ਇੱਛਾ ਨਾਲ ਹੀ ਟੁਰ ਗਏ, ਜਿਵੇਂ ਜੋਗੀ ਜਾਂਦਾ ਹੈ।

ਨ ।ਸੰਕਟ ਇਨਹੁ ਸੰਗ ਸਹਿ ਨਾਹਿਨ[1]। ਖਾਨ ਪਾਨ ਇਸ ਕੇ ਘਰ ਕੇਰਾ।
ਹਮ ਨਹਿੰ ਕਰਹਿੰ, ਜਾਹੁ ਲੇ ਫੇਰਾ' ॥ ੧੩ ॥ ਸੁਨਿ ਸਤਿਗੁਰੁ ਤੇ ਸਗਰੀ
ਬਾਤ । ਆਛੋ ਲਖ੍ਯੋ ਪ੍ਰਾਨ ਕੋ ਘਾਤ। ਕਹਤਿ 'ਆਪਨੇ ਸੰਗ ਮਿਲਾਵਹੁ ।
ਕਰਹੁ ਕ੍ਰਿਪਾ ਲੇ ਸੰਗ ਸਿਧਾਵਹੁ'॥੧੪॥ਅੰਗੀਕਾਰ ਨ ਗੁਰੁ ਕੁਛ ਕੀਨੋ।ਹਟਿ
ਗਮਨੀ ਮਰਿਬੋ ਨਿਜ ਚੀਨੋ।ਅਧਿਕ ਦੁਖੀ ਹੁਇ ਪਰੀ ਬਿਚਾਰੀ। ਬਸਿ ਨ
ਬਸਾਵਹਿ ਹੁਈ ਲਚਾਰੀ॥੧੫॥ਬੀਤਿ ਜਾਮਨੀ ਸੋ ਤਬਿ ਗਈ। ਬੈਠੇ ਗੁਰੂ
ਪ੍ਰਭਾਤਿ ਤਬਿ ਭਈ। ਚੰਦੂ ਦੁਸ਼ਟ ਬਿਚਾਰਤਿ ਮਨ ਮੈਂ।—ਅਗਨਿ ਤਾਪ ਤੇ
ਪੀਰ ਨ ਤਨ ਮੈਂ॥੧੬॥ਤ੍ਰਾਸ ਪਾਇ ਨਹਿੰ ਮਾਨੀ ਬਾਤ।ਨਹਿੰ ਜਾਨਤਿ ਮੇਰੋ
ਹੁਇ ਘਾਤਿ। ਤਪਤ ਬਾਰਿ ਕੀ[2] ਲਗੀ ਨ ਕੋਊ। ਬਾਰੂ ਤਪਤਿ[3] ਲਗਾਇਵ
ਸੋਊ—॥੧੭॥ ਇਮਿ ਚਿਤਵਤਿ ਹੀ ਖਾਇ ਅਹਾਰਾ। ਆਇ ਪਾਤਕੀ ਬਡ
ਹੱਤ੍ਯਾਰਾ।ਪੌਰ ਬਿਖੈ ਸਿੱਖਾਨ ਕੋ ਹੇਰਾ।ਠਾਂਢੋ ਹੋਇ ਕਹ੍ਯੋ ਤਿਸ ਬੇਰਾ॥੧੮॥
'ਇਹ ਸਿਖ ਰੰਕ ਕਹਤਿ ਕਜਾ ਕਾਲੀ। ਕਰਹੁ ਤਾੜਨਾ ਇਨਹਿ ਬਿਸ਼ਾਲੀ।
ਡਰਪਾਵਤਿ ਮੁਹਿ ਅਚਰਜ ਦੇਬਾ[4] ।ਛੁਟਿਬੇ ਕਾਰਨ ਕਰਤਿ ਫਰੇਬਾ॥੧੯॥
ਮੁਸ਼ਕਲ ਮੁਝ ਤੇ ਹੋਨਿ ਖਲਾਸੀ। ਮਾਨਹਿ ਜੇ ਨਹਿੰ ਤੌ ਦੇ ਫਾਸੀ। ਇਨ
ਜੈਸਨਿ ਤੇ[5] ਸੁਨਿ ਗਰਬਾਯੋ।ਨਹੀਂ ਮੋਹਿ ਕਹੁ ਮਨ ਮਹਿ ਲ੍ਯਾਯੋ'॥੨੦॥ਇਮ
ਕਹਿ ਸੋਟੇ ਕੁਛ ਮਰਵਾਏ। ਰਹੇ ਮੌਨਿ ਗੁਰ ਤੇ ਡਰਪਾਏ। ਨਹੀਂ ਸ਼ਕਤਿ
ਕਿਨ ਕੀਨਿ ਦਿਖਾਵਨਿ।ਬੈਠਿ ਰਹੇ ਕਰਿ ਮਨ ਮੁਰਝਾਵਨਿ॥੨੧॥ਪੁਨ ਗਮ-
ਨ੍ਯੋ ਸਤਿਗੁਰ ਕੇ ਪਾਸ।ਕਹੇ ਕੁਬਾਕ ਉਪਾਵਹਿ ਤ੍ਰਾਸ। 'ਕੂਕਰ ਕਹਿਬੇ ਕੋ
ਫਲ ਜੋਈ।ਲਹ੍ਯੋ ਕਿ ਨਹੀਂ ਬਤਾਵਹੁ ਸੋਈ॥੨੨॥ ਅਬਿ ਲੌ ਕਹਾਂ ਸਾਸਨਾ
ਬਨੀ[6]। ਦੇਖਹੁ ਆਜ ਹੋਹਿ ਜਿਮ ਘਨੀ। ਹੋਤਿ ਨਹੀਂ ਮੈਂ ਮਿੱਥ੍ਯਾ ਬਾਦੀ[7]।
ਦ੍ਯੋਂ ਅਤਿਤ੍ਰਾਮੀ ਕਿ ਦ੍ਯੋਂ ਅਬਿਸ਼ਾਦੀ॥੨੩॥ਜਿਸ ਧਨ ਕੋ ਠਾਨਤਿ ਹੰਕਾਰ।
ਸੋ ਸਭਿ ਜਪਤਿ[8] ਕਰੋਂ ਘਰਬਾਰਿ।ਪ੍ਰਥਮ ਕਰੋਂ ਤੇਰੋ ਤਨ ਘਾਤਿ।ਪੁਨ ਗਹਿ-
ਵਾਇ ਲੇਹੁੰ ਤੁਵ ਭ੍ਰਾਤ॥੨੪॥ਨਾਤਾ ਮਾਨਹਿ ਕਰੋਂ ਖਲਾਸੀ।ਨਾਂਹਿ ਤ ਹਤੌਂ
ਘਾਲਿ ਗਰ ਫਾਸੀ[9]।ਤਬਿ ਪ੍ਰਾਪਤਿ ਹੁਇ ਮਨ ਚਿਤ ਸ਼ਾਂਤੀ। ਬਿਧਵਾ ਲਖੌਂ
ਸੁਤਾ ਪਸ਼ਚਾਤੀ'॥੨੫॥ਇਮ ਕਹਿ ਭਾਠ ਬਿਖੈ ਤੇ ਬਾਰੂ।ਮੰਗਵਾਇਸ ਤਿਹ

[1]ਨਾਂ ਸਹਾਰੇ। [2]ਜਲ ਦੀ ਤੱਪਸ਼। [3]ਰੇਤ ਤੱਤੀ। [4]ਡਰਾਂਵਦਾ ਸੀ ਮੈਨੂੰ ਅਸਚਰਜਤਾ ਦੇਕੇ। [5]ਇਸ ਤਰ੍ਹਾਂ ਸਿਖੀ ਤੋਂ। [6]ਹੁਣ ਤੱਕ ਕੀ ਸਜ਼ਾ ਹੋਈ ਹੈ! [7]ਝੂਠ ਕਹਿਣ ਵਾਲਾ। [8]ਜ਼ਬਤ=ਖੋਹ ਲੈਣਾ। [ਅ: ਜ਼ਬਤ]। [9]ਗਲ ਵਿਚ ਫਾਹੀ ਪਾਕੇ।

ਕਰਹਿ ਨਿਹਾਰੁ। ਤਪਤ ਕਰਨਿ ਕੀ ਆਇਸੁ ਦਈ। ਬਹੁ ਸਮਧਾ ਊਪਰ
ਤਿਸ ਪਈ॥੨੬॥ਦੋ ਦੋ ਆਂਚਿ[1] ਤਪਤਿ ਕਰਿਵਾਯੋ। ਅਗਨਿ ਸਮਾਨ ਤੇਜ
ਪ੍ਰਵਿਸ਼ਾਯੋ। ਇਕ ਜੇਸਠ ਕੀ ਰੁਤਿ ਅਤਿ ਘਾਮ। ਮਹਾਂ ਤਪਤਿ ਤੇ ਤਪਹਿ
ਤਮਾਮ॥੨੭॥ ਲੌਵਾਂ ਚਲਹਿਂ ਸਹੀ ਨਹਿਂ ਜਾਹਿਂ। ਪੁਨ ਪਾਵਕ ਕੋ ਭ੍ਰਾ ਬਹੁ
ਦਾਹਿ॥ਜਿਸ ਦਿਨ ਤੇ ਪ੍ਰਵਿਸ਼ੇ[2]ਗੁਨਖਾਨੀ॥ਅਚਨੇਨ ਭੋਜਨ ਪਿਯੋ ਨ ਪਾਨੀ
॥੨੮॥ਸਿਕਤਾ ਤਪਤਿ ਬਿਲੋਕਤਿ ਬੋਲਾ।ਮਨੋ ਨਰਕ ਦਰ ਢਾਂਪਨਿ ਖੋਲਾ[3]।
'ਲਜਾਵਹੁ ਵਹਿਰ ਦਿਖਾਇ ਬਿਠਾਵਹੁ। ਨਹਿਂ ਜੇ ਕਰੈ ਤ੍ਰਾਸ ਉਪਜਾਵਹੁ॥
੨੯॥ਤਬਿ ਸਤਿਗੁਰੁ ਉਠ ਬਾਹਿਰ ਆਏ। ਧਰਨੀ ਧਰਨੀ ਧੀਰ ਸਿਖਾਏ[4]।
ਹਰਖ ਸ਼ੋਕ ਕੋ ਲੇਸ਼ ਨ ਰਿਦੇ।ਤਨ ਹੈਤਾ ਉਤਪਤਿ ਨਹਿਂ ਕਦੇ॥੩੦॥ਜਸ
ਆਵਸਥਾ ਹੁਇਬ੍ਰਹਮ ਗਯਾਨੀ। ਜਗ ਮਹਿਂ ਜਨੁ ਜਨਾਇ ਬਿਦਮਾਨੀ[5]।
ਭੂਖ ਨ ਪਯਾਸ ਨ ਮੁਖ ਮੁਰਝਾਇਆ। ਮਨ ਕੀ ਬ੍ਰਿਤਿ ਇਕ ਰਸ ਸੁਖ
ਪਾਇਆ॥੩੧॥ ਕਹਸਿ ਕਠੋਰ ਚੰਦੂ ਕੁਲਘਾਤੀ। 'ਇਨ ਕੀਨਸਿ ਛਾਤੀ
ਮੁਝ ਤਾਤੀ। ਤਿਮ ਅਬਿ ਤਪਤਾਵਹੁ ਉਤਪਾਤੀ[6]। ਇਸ ਤੇ ਪਰੇ ਨ ਅਪਰ
ਅਰਾਤੀ[7]॥੩੨॥ਧਰੀ ਮੌਨ ਅਬਿ ਆਇ ਨ ਬਾਨੀ। ਬੈਨਤਿ ਬੋਲਤਿ ਬਨਿ
ਬ੍ਰਹਮਗਯਾਨੀ।ਕੂਕਰ ਕਹਯੋ ਕਲੰਕਤਿ ਕੀਯੋ। ਅਬਿ ਤਾਪਹੁ ਜਿਮ ਤਪਿ
ਮਮ ਹੀਯੋ[8]॥੩੩॥ਸਿਕਤਾ ਤਪਤ ਅਰੂਢਨਿ ਲਾਗੇ।ਬੋਲੇ'ਸੁਨੀਯਹਿ ਮੂਢ
ਕੁਭਾਗੇ!।ਅਪਨੋ ਭਾਖਯੋ ਨਹੀਂ ਬਿਚਾਰਤਿ।ਕੂਕਰ ਹ੍ਵੈ ਕਿਰਾੜ ਝਖ ਮਾਰਤਿ
॥੩੪॥ਸਕਲ ਬੰਸ ਕੀ ਜਰਾਂ ਉਖਾਰਹਿਂ। ਅਪਨੇ ਪਰ ਅਪਦਾ ਬਹੁ ਡਾਰਹਿਂ।
ਦੋਜ਼ਕ ਦੀਰਘ ਦੁਖਦ ਸਹੇਰੈਂ[9]। ਮਰਿ ਕੁਮੌਤਿ ਤੂਰਨ ਫਲ ਹੇਰੈਂ॥੩੫॥
ਹਮ ਤੇ ਤਯਾਗਨਿ ਅਹੈ ਸਰੀਰ। ਸਮਾ ਆਨਿ ਪਹੁੰਚਯੋ ਅਤਿ ਤੀਰ'। ਇਮ
ਬੋਲਤਿ ਆਰੂਢਨਿ ਕਰੇ। ਰੇਤ ਹੁਤਾਸਨ ਸਮ[10] ਪਰਿ ਖਰੇ॥੩੬॥ ਸਿਖ
ਲੈਂਗਾਹੁ ਪਿਰਾਣਾ ਦੌਨ।ਇਕ ਬਾਰੀ ਦੌਰੇ ਮਨ ਭੌਨ।-ਤਪਤ ਰੇਤ ਪਰ ਹਮ
ਤਨ ਪਰੇ।ਸੁਖ ਸੋਂ ਹੁਇੰ ਗੁਰੁ ਊਪਰ ਖਰੇ[11]॥੩੭॥ਇਨ[12]ਕਾਰਨ ਨਿਕਸਹਿਂ

---

[1]ਅੱਗ। [2](ਚੰਦੂ ਦੇ ਘਰ) ਵੜੇ। [3]ਮਾਨੋ (ਆਪਣੇ) ਨਰਕ (ਪੈਣ ਦੇ) ਦਰਵੱਜੇ (ਦਾ) ਢੱਕਣ ਖੋਲ੍ਹਿਆ ਹੈ। [4](ਜਿਨ੍ਹਾਂ ਨੇ) ਧਰਤੀ ਨੂੰ ਧੀਰਜ ਧਾਰਨਾ ਸਿਖਾਇਆ ਹੈ। (ਅ) ਧਰਤੀ (ਵਾਂਙ) ਧੀਰਜ ਧਾਰਨਾ। [5]ਮਾਨੋ ਜਣਾਕੇ ਪ੍ਰਗਟ ਕੀਤੀ ਹੈ (ਬ੍ਰਹਮ ਗਿਆਨੀ) ਦੀ ਦਸ਼ਾ। [6]ਉਪੱਦ੍ਰਵੀ। [7]ਵੈਰੀ। [8]ਜਿਵੇਂ ਤਪਦਾ ਹੈ ਮੇਰਾ ਹਿਰਦਾ। [9]ਸਹੇੜਦਾ ਹੈਂ। [10]ਅਗਨੀ ਵਰਗੀ (ਤੱਤੀ) ਰੇਤ। [11](ਸਾਡੇ ਤਨ) ਦੇ ਉੱਤੇ। [12]ਭਾਵ ਗੁਰੂ ਜੀ ਦੇ।

ਜੇ ਪ੍ਰਾਨ। ਤੌ ਹਮ ਹੋਵਹਿਂ ਧੰਨ ਮਹਾਨਾ।ਨਹਿ ਇਨ ਕੋ ਦੁਖ ਦੇਖਨਿ ਕਰੈਂ।
ਆਛੀ ਬਾਤ ਦੇਹਿ ਪਰਹਰੈਂ–॥੩੮॥ਹੇਰਤਿ ਚੰਦੂਸਿਪਾਹੀ ਪ੍ਰੇਰਿ।ਲਏ ਲਸ਼-
ਟਕਾ ਧਾਇ ਘਨੇਰੇ।ਹਾਥਨਿ ਪਰ ਪੈਰਨਿ ਪਰ ਮਾਰਿ।ਗਹਿ ਕਰਿ ਮੋਰੇ ਬਹੁ
ਬਲ ਧਾਰਿ॥੩੯॥ ਸ੍ਰੀ ਗੁਰੁ ਕਰਹਿਂ ਬਰਜਨਾ ਘਨੋ।'ਕਯੋਂ ਤੁਮ ਆਵਤਿ ਹੋ
ਰਿਸ ਮਨੋ[1]।ਬੈਠੇ ਰਹੋ ਖਾਤਿ ਕਯੋਂ ਮਾਰਿ?।ਇਹ ਸਭਿ ਹੈ ਹਮਰੇ ਅਨੁਸਾਰਿ'॥
੪੦॥ ਕਹੈ ਪਿਰਾਣਾ 'ਰਹਯੋ ਨ ਜਾਇ। ਤੁਮਰੋ ਦੁਖ ਨਹਿਂ ਦੇਖ ਸਕਾਇ।
ਅਪੁਨੇ ਪ੍ਰਾਨ ਦੇਨਿ ਅਭਿਲਾਖੇਂ।ਰਾਵਰ ਕੇ ਸਰੀਰ ਕੋ ਰਾਖੇਂ'॥੪੧॥ ਕਹਯੋ
ਗੁਰੂ 'ਇਮ ਕੀਜਹਿ ਤਬੈ।ਹਮਰੀ ਆਇਸੁ ਹੋਵਹਿ ਜਬੈ।ਅਬਿ ਹਮਰਾ ਇਹ
ਖੇਲ ਪਸਾਰਾ।ਬੈਠੇ ਪਿਖਹੁ ਹੋਇ ਜਿਮ ਸਾਰਾ'॥੪੨॥ਪੁਨਹ ਦੁਸ਼ਟ ਨੇ ਕਹਿ
ਬਿਠਵਾਏ। ਥਿਰ ਸਤਿਗੁਰੂ ਕੁਛ ਖੇਦ ਨ ਪਾਏ। ਚੌਦਹ ਲੋਕ ਰਚੇ ਜਿਨ
ਕੇਰੇ।ਤੇਜ ਹੁਤਾਸਨ[2] ਹੁਇ ਕਿਮ ਨੇਰੇ॥੪੩॥ ਤਪਤਿ ਰੇਤ ਪਰ ਨਿਸ਼ਚਲ
ਬੈਸੇ।ਸੁਖ ਤੇ ਮ੍ਰਿਦੁ ਆਸਨ ਪਰ ਜੈਸੇ। ਇਤ ਉਤ ਅੰਗ ਨਹੀਂ ਡੁਲਧੰਤੇ।
ਭਏ ਮੋਨ ਕੁਛ ਨਹੀਂ ਕਹੰਤੇ॥੪੪॥ ਕਹਯੋ ਦੁਸ਼ਟ ਪੁਨ'ਕਰਛੇ[3] ਲੈ ਕੈ।
ਤਪਤਿ ਰੇਤ ਦਿਹੁ ਊਪਰ ਪੈ ਕੈ।ਨਹਿਂ ਬੋਲਤਿ ਨਹਿਂ ਮਾਨਤਿ ਨਾਤਾ।ਇਸ
ਕੇ ਗਾਤ ਲਗਹਿ ਨਹਿਂ ਤਾਤਾ'॥੪੫॥ਭਰਿ ਕਰਛੇ ਤਬਿ ਊਪਰ ਪਾਇ।ਨਹਿਂ
ਕੁਛ ਕਹਯੋ ਨ ਅੰਗ ਡੁਲਾਏ। ਦੁਹੁ ਦਿਸ਼ਿ ਤੇ ਤਾਤੋ ਅਤਿ ਬਾਰੂ[4]। ਪਰਿ
ਸਰੀਰ ਪਰ ਬਹੁ ਦੁਖ ਕਾਰੂ॥੪੬॥ਨਿਜ ਇੱਛਾ ਕਰਿ ਗਾਤ ਸਮੂਹੇ[5]।ਸਤਿ-
ਗੁਰ ਕੈ ਤਬਿ ਪਰੇ ਫਲੂਹੇ। ਅਜ਼ਮਤ ਨਹਿਂ ਜਾਨੈ ਦੁਰਚਾਰੀ। ਬਿਨ ਪੀਰਾ
ਗਨ[6] ਕਰੇ ਦਿਖਾਰੀ॥੪੭॥ਦੋਇ ਜਾਮ ਲਗਿ ਬਾਧਾ[7] ਦੀਨਸਿ। ਨਹੀਂ ਤ੍ਰਾਸ
ਮਨ ਦੁਸ਼ਟਨਿ ਕੀਨਸਿ। ਬੈਠੇ ਰਹੈਂ ਅਬੋਲ ਅਡੋਲ। ਸਤਿਗੁਰ ਮਹਿਮਾ
ਮਹਾਂ ਅਤੋਲ॥੪੮॥ਅਜਰ ਜਰਨਿ ਕੀ ਔਧਿ[8] ਜਨਾਈ। ਇਤੇ ਕਸ਼ਟ ਤੇ
ਨਹੀਂ ਦਿਖਾਈ। ਇੰਦ੍ਰ ਆਦਿ ਜੋਤਿਕ ਸੁਰ ਸਾਰੇ। ਚੱਕ੍ਰਿਤ ਚਿਤ ਗੁਰਿ
ਚਲਿਤ ਨਿਹਾਰੇ॥੪੯॥'ਧੰਨਜ ਧੰਨਜ' ਸਭਿ ਕਰਹਿਂ ਬਖਾਨਾ। 'ਇਨ ਤੇ
ਬਿਨਾ ਨ ਐਸੋ ਆਨਾ'। ਕਰਿ ਬੰਦਨ ਸੁਰ ਸਦਨ ਸਿਧਾਰੇ। ਆਪਸ ਬਿਖੇ
ਬ੍ਰਿਤੰਤ ਉਚਾਰੇ॥੫੦॥ਗਯੋ ਦੁਸ਼ਟ ਪੁਨ ਗੁਰੁ ਨਿਕਸਾਏ।ਪੂਰਬ ਥਲ ਤਹਿਂ
ਆਨਿ ਬਿਠਾਏ। ਸਭਿ ਤਨ ਪਰਿ ਜਰਿਬੇ ਬ੍ਰਿਣ ਭਏ[9]। ਕਾਨਾ ਸੂਪ ਸਾਰ

[1]ਕ੍ਰੋਧ ਵਾਲਾ ਮਨ ਕਰਕੇ। [2]ਅਗਨੀ ਦਾ ਤੇਜ। [3]ਕੜਛੇ। [4]ਰੇਤ। [5]ਸਾਰੇ ਸਰੀਰ ਤੇ। [6]ਬਹੁਤੇ (ਛਾਲੇ)। [7]ਪੀੜਾ। [8]ਹੱਦ। [9]ਸੜਨ ਦੇ ਕਾਰਨ ਫਲੂਹੇ ਪੈ ਗਏ; ਯਾ ਸਾੜ ਪਾਉਣ ਵਾਲੇ ਫਲੂਹੇ,

ਚਹਿ ਕਏ ॥ ੫੧ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਚੰਦੂ ਅਰੁ ਕੁਰ' ਪ੍ਰਸੰਗ ਬਰਨਨੰ ਨਾਮ ਪੰਚ ਤ੍ਰਿੰਸਤੀ ਅੰਸੂ ॥ ੩੫ ॥

### ੩੬. [ਤ੍ਰਿਪਤ ਲੋਹ। ਚੰਦੂ ਦੀ ਨੂੰਹ]।

ਦੋਹਰਾ ॥ ਭਈ ਜਾਮਨੀ ਆਨਿ ਕਰਿ ਛਾਯੋ ਤਿਮਰ ਮਹਾਨ। ਖਰਭਰ[1] ਪਰਯੋ ਬਿਸਾਲ ਤਬਿ ਜੇ ਜਗ ਅਜ਼ਮਤ ਵਾਨ[2] ॥੧॥ ਚੌਪਈ॥ ਚਲਿ ਆਯੋ ਤਬਿ ਗੋਰਖ ਨਾਥ। ਸਿੱਧ ਚੁਰਾਸੀ ਲੇ ਕਰਿ ਸਾਥ। ਮੁਰਛਿਤ ਕੀਨਿ ਸਿਪਾਹੀ ਸਾਰੇ। ਦੇਖਿ 'ਅਦੇਸ ਅਦੇਸ' ਉਚਾਰੇ॥੨॥ ਸਨਮੁਖ ਖਰੋ ਹੋਇ ਕਰਿ ਬੋਲਾ। 'ਦ੍ਰਿੜ੍ਹ ਨਿਸ਼ਚਾ ਉਰ ਅਧਿਕ ਅਡੋਲਾ। ਅਜਰ ਜਰਨਿ ਤੁਮ ਸਮ ਨਹਿਂ ਆਨ। ਹੇਰਤਿ ਸਗਰੇ ਭਏ ਹਿਰਾਨ॥੩॥ ਏਤਿਕ ਤਾਪ ਸਹੇ ਨਹਿਂ ਡੋਲੇ। ਨਸਹਿ ਜਗਤ ਜਿਨ ਇਕ ਬਚ ਬੋਲੇ। ਤੁਮ ਨਿਜ ਨੇਮ ਨਿਬਾਹਨਿ ਕਰੋ। ਦੁਸ਼ਟ ਬਿਨਾਸ਼ਨਿ ਇੱਛ ਨ ਧਰੋ॥੪॥ ਮੈਂ ਅਬਿ ਪਾਪੀ ਕੋ ਘਰ ਜੇਤੋ। ਅਵਨੀ ਖੰਡ[3] ਉਲਟ ਦਿਉਂ ਤੇਤੋ। ਮਹਾਂ ਅਵੱਗਯਾ ਕੋ ਫਲ ਪਾਵੈ। ਪੁਨ ਜਗ ਮਹਿਂ ਨਹਿਂ ਸੰਤ ਦੁਖਾਵੈ॥੫॥ ਨਾਹਿ ਤ ਦੁਸ਼ਟ ਹੰਕਾਰੀ ਹੋਇ। ਦੇਹਿ ਕਸ਼ਟ ਸੰਤਨਿ ਸਭਿ ਕੋਇ'। ਸ੍ਰੀ ਸਤਿਗੁਰ ਸੁਨਿ ਕਰਿ ਕਹਿਂ ਬੈਨ। 'ਮਨ ਸੰਤਨਿ ਕੇ ਤ੍ਰਾਸ ਰਹੈ ਨਾਂ॥੬॥ ਹਮ ਨੇ ਕਰਨੋ ਹੈ ਅਸ ਖੇਲੋ। ਆਇ ਅਪਰ ਕੋ ਬਿਘਨ ਨ ਮੇਲੋ। ਹੋਨਿਹਾਰ ਪਰ ਨਿਸ਼ਚਾ ਕਰਨੋ। ਇਹ ਸੰਤਨ ਕੋ ਮਤ ਬਰ ਬਰਨੋ ॥੭॥ ਇਹੀ ਬਾਤ ਅਬਿ ਦੇ ਕਰਿ ਜਾਵੋ। ਤਨੁ ਹੰਤਾ ਧਰਿ ਨਹੀਂ ਡੁਲਾਵੋਂ'। ਸੁਨਿ ਕਰਿ 'ਧੰਨਜ ਧੰਨਜ' ਕਹਿ ਗਏ। ਗੁਰੁ ਰੁਖ ਦੇਖਿ ਨ ਸਿਧ ਪ੍ਰਗਟਏ ॥ ੮ ॥ ਛਿਨ ਮਹਿਂ ਕੁਛ ਤੇ ਕੁਛ ਕਰਿ ਦੇਵੈਂ। ਹੇਰਤਿ ਜਿਨ ਕੋ ਨਰ ਗਨ ਸੇਵੈਂ। ਅਵਸਰ ਪਾਇ ਪੀਰ ਪੁਨ ਆਏ*। ਕਰਾਮਾਤ ਕਾਮਲ ਸਮੁਦਾਏ॥੯॥ ਨਮੋ ਕਰੀ ਹੁਇ ਖਰੇ ਅਗਾਰੀ। 'ਕਯੋਂ ਤੁਮ ਸਹੋ ਕਸ਼ਟ ਤਨੁ ਭਾਰੀ? ਹਤਹਿਂ ਦੁਸ਼ਟ ਕੋ ਬਿਲਮ ਨ ਲਾਵੈਂ। ਆਗਯਾ ਤਨਕ ਆਪ ਕੀ ਪਾਵੈਂ' ॥੧੦॥ ਸਭਿ ਕੋ ਸਾਦਰ ਬਾਕ ਉਚਾਰੇ। 'ਕਯੋਂ ਤੁਮ ਨਾਨਾ ਦ੍ਰਿਸ਼ਟਿ ਨਿਹਾਰੇ[4]? ਇਕ ਆਤਮਾ ਪੂਰਨ ਸਾਚੇ। ਜਗਤ ਅਕਾਰ ਜਾਨਿ ਸਭਿ ਕਾਚੇ॥੧੧॥ ਹਮਰੇ ਤਨ ਤਜਾ-ਗਨਿ ਮਹਿਂ ਐਸੇ। ਕਾਰਨ ਅਨਿਕ ਜਾਨੀਅਹਿ ਤੈਸੇ। ਸਮਾਂ ਸੁ ਪਹੁੰਚਯੋ ਲਖਿ ਚਿਤ ਰਾਚੇ। ਕਰਨੋ ਚਹੈਂ ਹਮ ਸਭਿ ਕੋ ਸਾਚੇ॥੧੨॥ ਆਪ ਆਪਨੇ ਥਾਨ

---

[1] ਖਰਬਰਾਟ। [2] ਜੋ ਜਗਤ ( ਵਿਚ ) ਕਰਾਮਾਤ ਵਾਲੇ ਸਨ ( ਤਿਨ੍ਹਾਂ ਵਿਚ )। [3] ਧਰਤੀ ( ਨਾਲੋਂ ) ਤੋੜਕੇ (ਅ) ਪ੍ਰਿਥਵੀ ਦਾ (ਇਤਨਾ) ਟੋਟਾ। [4] ਨਾਨਾਪਨੇ ਦੀ ਨਜ਼ਰ ਨਾਲ ਦੇਖਦੇ ਹੋ, 'ਇਕ' ਵੇਖੋ।

*ਮੀਆਂ ਮੀਰ ਦਾ ਆਉਣਾ ਬੀ ਹੋਰਨਾਂ ਨੇ ਲਿਖਿਆ ਹੈ।

ਸਿਧਾਵੈ । ਹਮਰੀ ਖੇਲ ਬੀਚ ਨਹਿਂ ਆਵੈਂ'। ਸੁਨਤਿ 'ਧੰਨਨ' ਕਹਿ ਕਰਿ
ਸਭਿ ਗਏ । ਸਵਾਧਾਨ ਚਾਕਰ ਸਭਿ ਭਏ ॥੧੩॥ ਕਹੈਂ ਪਰਸਪਰ 'ਸੁਪਤੇ
ਸਾਰੇ[1]। ਚਲੇ ਜਾਤਿ ਲਖਿ ਚੰਦੂ ਮਾਰੇ[2]'।ਗਹਿ ਅਸਿ ਢਾਲ[3]ਭਏ ਸਵਧਾਨੂ।
ਇਕ ਆਸਨ ਗੁਰੁ ਥਿਰੇ ਸਥਾਨੂ[4]॥੧੪॥ ਸਕਲ ਜਾਮਨੀ ਗਈ ਬਿਹਾਇ।
ਦਿਵਸ ਚਢੇ ਉਠਿ ਪਾਪੀ ਆਇ। ਰਿਦੇ ਬਿਚਾਰਹਿ–ਬਡ ਹਠਵੰਤਾ।
ਇਤੇ ਕਸ਼ਟ ਤੇ ਨਹੀਂ ਬੁਲੰਤਾ॥੧੫॥ ਭੈ ਕਰਿ ਨਾਤਾ ਨਾਂਹਿਨ ਮਾਨਹਿ।
ਬਿਨਾ ਤ੍ਰਾਸ ਤੇ ਬਾਕ ਬਖਾਨਹਿ। ਬਾਰਿਬਾਰਿ ਬਾਰੀ ਬਹੁ ਬਾਰੂ[5]। ਅਤਿ
ਤਪਤਾਏ ਥਿਰਜੋ ਮਝਾਰੂ॥੧੬॥ ਪ੍ਰਾਨ ਜਾਨਿ ਲਗਿ ਹਠ ਪਹੁੰਚਾਵੈ। ਨਹਿ
ਤ੍ਯਾਗੌਂ ਮੈਂ ਜਿਯਤਿ ਜਿ ਜਾਵੈ। ਆਜ ਤਪਤ ਕਰਿ ਲੋਹ ਬਿਸਾਲਾ। ਖਰੇ
ਕਰੋਂ ਬੋਲਹਿ ਤਿਸ ਕਾਲਾ[6]–॥੧੭॥ਇਮ ਪਾਪੀ ਨੇਰਿਦੇ ਬਿਚਾਰਾ।–ਨਾਤਾ
ਦੇਉਂ ਕਿ ਕਰੌਂ ਸੰਘਾਰਾ–।ਕਹਿ ਕਰਿ ਦੀਰਘ ਲੋਹ ਮੰਗਾਈ।ਧਰਿ ਊਪਰਿ
ਤਰ ਅਗਨਿ ਜਲਾਈ॥੧੮॥ਸਮ ਤਾਂਬੇ[7]ਕੇ ਤਪਤਿ ਕਰਾਈ।ਦੇਖਿ ਪਾਤਕੀ
ਲਿਏ ਬੁਲਾਈ। 'ਇਸ ਪਰ ਖਰੇ ਹੋਹੁ ਤਪ ਸਹੋ। ਨਾਂਹਿ ਤ ਨਾਤਾ ਲੈਬੇ
ਚਹੋ'॥੧੯॥ਗੁਰੂ ਨ ਉੱਤਰ ਦੀਨਿ ਸਿਕੋਈ।ਲੋਹ ਅਰੂਢਨਿ ਉਰਮਹਿਂਹੋਈ[8]।
ਆਦਿ ਚੰਡਾਲ ਜਿ ਕਿਨਹੂੰ ਨਿਹਾਰੇ। ਸਭਿਹਿਨਿ 'ਹਾਹਾਕਾਰ' ਉਚਾਰੇ
॥੨੦॥'ਇਹ ਚੰਡਾਲਨਿ ਤੇ ਅਤਿਪਾਪੀ।ਰਿਦੇ ਨ ਕਰੁਨਾ ਕੈਸਿਹੂੰ ਬਯਾਪੀ'।
ਚਢੇ ਲੋਹ ਪਰ ਭੇ ਥਿਰ ਠਾਂਢੇ। ਦੇਖਿ ਦੇਖਿ ਸਿੱਖਨਿ ਦੁਖ ਬਾਢੇ॥ ੨੧ ॥
ਚਹੈਂ ਜਾਨਿ ਢਿਗ, ਜਾਨਿ ਨ ਦੇਤੇ। ਰਸਰਿਨਿ ਬਾਂਧੇ ਦਿਢ ਕਰਿ ਲੇਤੇ।
ਅਗਨਿ ਬਿਪਰਜੈ ਸੀਲ ਕਰਜੋ ਹੈ[9]।ਡਰਤਿ ਗੁਰੂ ਤੇ ਤੇਜ ਹਰਜੋ ਹੈ ॥੨੨॥
ਤਊ ਗੁਰੂ ਪਗ ਤਰਵਾ ਜਾਰੇ[10]। ਪਾਪੀ ਬੈਠਜੋ ਸਮੁਖ ਨਿਹਾਰੇ।ਪੁਨ ਕਹਿ ਕਰਿ
ਤਰ ਅਗਨਿ ਜਰਾਈ। ਪੂਰਬ ਕੇ ਸਮਸਰ ਤਪਤਾਈ॥੨੩॥ਚਿਤ ਬਾਂਛਿਤ
–ਹੁਇ ਦੁਖ ਤੇ ਦੀਨ। ਮਾਨਹਿ ਨਾਤਾ ਡਰ ਚਿਤ ਚੀਨਿ–।ਤਿਸਿ ਦਿਨ
ਸਤਿਗੁਰੁ ਕਛੂ ਨ ਬੋਲੇ।ਤਪਤ ਲੋਹ ਪਰ ਥਿਰੇ ਅਡੋਲੇ॥੨੪॥ਜਰਤਿ ਚਰਮ
ਅਪਨੋ ਦਿਖਰਾਵੈਂ। ਅਗਨਿ ਤਾਪ ਤੇ ਪੀਰ ਨ ਪਾਵੈਂ।–ਅਜ਼ਮਤ ਨਹਿ

[1](ਸਿਪਾਹੀ) ਕਹਿੰਦੇ ਹਨ ਆਪਸ ਵਿਚ, 'ਅਸੀਂ ਸਾਰੇ ਸੌਂ ਗਏ' ਸਾਂ। [2]ਜੇ ਗੁਰੂ (ਜੀ) ਚਲੇ ਜਾਂਦੇ, (ਇਹ) ਜਾਣਕੇ ਚੰਦੂ (ਸਾਨੂੰ) ਮਾਰਦਾ। [3]ਢਾਲ ਤਲਵਾਰ। [4]ਉਸ ਥਾਂ ਤੇ। [5]ਵਾਰੰਵਾਰ ਜਲ ਤੇ ਬਹੁਤ ਰੇਤਾ। [6]ਤਦੋਂ (ਮੈਂ) ਕਹਾਂਗਾ (ਅ) ਤਦੋਂ ਬੋਲਣਗੇ ( ਭਾਵ ਮੰਨ ਲੈਣਗੇ )। [7]ਤਾਂਬੇ ਵਤ (ਲਾਲ)। [8]ਚੜ੍ਹਨ ਦੀ ਦਿਲ ਵਿਚ (ਤਿਆਰੀ) ਹੋਈ। [9]ਅੱਗ ਨੇ ( ਆਪਣਾ ) ਸੁਭਾਉ ਉਲਟ ਲਿਆ ਭਾਵ ਠੰਢੀ ਪੈ ਗਈ। [10]ਤਲੀਆਂ ਸਾੜੀਆਂ।

ਜਾਨਹਿ ਕਿਮ ਏਹੀ–।ਪਰੈਫਲੂਹੇਸਗਰੀਦੇਹੀ॥੨੫॥ਹੇਰਿ ਨਹੀਂ ਪਰਤੀਤ
ਉਪਾਵੈ। ਜਾਂਤੇ ਅਪਨੋ ਦੁਖ ਦਿਖਰਾਵੈ*। ਰਹੇ ਜਾਮ ਲਗਿ ਠਾਂਢੇ ਊਪਰ।
ਪੁਨ ਉਤਰਾਏ ਥਿਰਗੁਰੁ ਭੂਪਰ॥੨੬॥ਪਚਨੋ ਰਿਦੇਬਹੁ ਚਿਤਹਿ ਉਪਾਯਾ[1]।
–ਬੋਲਜੋ ਨਹੀਂ, ਤ੍ਰਾਸ ਨਹਿ ਪਾਯਾ। ਕੌਨ ਜਤਨ ਕਰਿ ਇਸੇ ਮਨਾਵੋਂ। ਕੌ
ਸੰਕਟ ਐਸੇ ਦਿਖਰਾਵੌਂ ॥੨੭॥ ਜਿਸਤੇ ਅਧਿਕ ਤ੍ਰਾਸ ਕੋ ਪਾਇ। ਬੋਲਹਿ
ਤਤਛਿਨ ਮੌਨ ਹਟਾਇ।ਇਹ ਬਡ ਧਰਮੀ ਧਰਮ ਸੰਭਾਰੈ।ਪ੍ਰਾਨ ਜਾਤਿ ਲੌ
ਨਹੀਂ ਨਿਵਾਰੈ॥੨੮॥ਯਾਂਤੇ ਧਰਮ ਹਰਨ ਕੋ ਤ੍ਰਾਸਾ।ਦਿਖਰਾਵੌਂ ਪੁਨ ਪੂਰਵੋਂ
ਆਸਾ–। ਇਮ ਨਿਸ਼ਚੈ ਕਰਿ ਮੂਰਖ ਮਾਨੀ। ਕਹੀ ਸਿਪਾਹਨਿ ਕੇ ਸੰਗ
ਬਾਨੀ ॥੨੯॥ 'ਇਕ ਚਲਿ ਜਾਹੁ ਚੰਡਾਲਨਿ ਪਾਸ। ਆਜ ਭਈ ਕੋ ਗਊ
ਬਿਨਾਸ। ਤਿਸ ਕੋ ਚਰਮ ਉਤਾਰਤਿ ਲਯਾਵੋ। ਸਭਿ ਸਰੀਰ ਇਸ ਕੋ ਮਢ-
ਵਾਵੋ'॥੩੦॥ਸਤਿਗੁਰੁ ਸ਼੍ਰੋਨ ਸੁਨਾਇ ਬਖਾਨਾ। 'ਭੋਰ ਹੋਤਿ ਲਯਾਵੋ ਇਸ
ਥਾਨ।ਬੈਠਿ ਨਿਕਟ ਦੁਖ ਦੇਉਂ ਮਹਾਨੋ।ਧਰਮ ਬਿਗਾਰ ਪ੍ਰਾਨ ਪੁਨ ਹਾਨੋਂ"
॥੩੧॥ਇਮ ਕਹਿ ਮੂਰਖ ਸਦਨ ਸਿਧਾਰ। ਕ੍ਰੋਧੀ ਕਪਟੀ ਬਡ ਹਤਿਆਰ।
ਸੋ ਦਿਨ ਗਯੋ ਬੀਤ ਨਿਸ ਆਈ।ਛਾਯੋ ਸਭਿ ਜਗ ਤਮ ਸਮੁਦਾਈ॥੩੨॥
ਅਰਧਿ ਰਾਤਿ ਜਾਨੀ ਜਬਿ ਹੋਈ।ਨੁਖਾ ਅਘੀ ਕੀ ਸੁਨਿ ਸੁਨਿਸੋਈ। ਸੰਕਟ
ਮਹਾਂ ਪਾਇ ਕਰਿ ਰੋਈ।– ਖਾਨ ਪਾਨ ਗੁਰਿ ਕਰਹਿਂ ਨ ਕੋਈ॥੩੩॥ਜਾਇ
ਆਜ ਸੁਧ ਲੇਵੌਂ ਗੁਰ ਕੀ। ਕਰਹਿਂ ਕਹਾਂ ਸੁਨਿਹੌਂ ਸਭਿ ਉਰਕੀ–।ਸਭਿਤੇ
ਚੋਰੀ ਚਲਿ ਕਰਿ ਆਈ।ਖਰੇ ਸਿਪਾਹੀ ਝਿਰਕ ਹਟਾਈ॥੩੪॥ਤਬਿਕੰਚਨ
ਕੇ ਭੂਖਨ ਦੀਨਿ। ਅੰਤਰ ਬਰੀ ਦਰਸ ਗੁਰ ਕੀਨਿ।ਹਾਥ ਜੋਰਿ ਤਬਿ ਖਰੀ
ਬਿਚਾਰੀ:–'ਮੈਂ ਅਪਰਾਧਨਿ ਪ੍ਰਭੁ ਤੁਮਾਰੀ ॥ ੩੫ ॥ ਕਸ਼ਟ ਇਤੇ ਸੁਨਿ
ਜੀਵਤਿ ਰਹੀ।ਦੁਸ਼ਟਕੁਟੰਬ ਤਜਨੋ ਮੈਂਨਹੀਂ।ਚਲਹਿ ਨਹੀਂ ਕੁਛ ਮੋਰੋਚਾਰ।
ਨਿਜ ਮਰਨੋ ਇਕ ਹਾਥ ਮਝਾਰਾ[2]" ॥ ੩੬ ॥ ਸੁਨਿ ਸਤਿਗੁਰ ਬੋਲੇ ਸੁਖ-
ਦਾਯਕ। 'ਨਹੀਂ ਸੁਤਾ! ਤੂੰ ਇਸਘਰ ਲਾਯਕ।ਭਈ ਪ੍ਰਭਾਤ ਕਰਹਿ ਤਬਿ
ਤਯਾਰੀ। ਚਲਿਬੋ ਚਹਿਂ, ਚਲਿ ਸੰਗ ਹਮਾਰੀ' ॥੩੭॥ ਬੋਲੀ'ਸੇਵ ਜਥਾ ਮੈਂ

---

[1]ਚਿਤਵਦਾ ਹੈ ਉਪਾਵਾਂ ਨੂੰ। [2](ਮੇਰੀ) ਆਪਣੀ ਮੌਤ (ਇਕ ਮੇਰੇ) ਆਪਣੇ ਹੱਥ ਵਿਚ ਹੈ।

*੨੪ ਤੋਂ ਇੱਥੋਂ ਤਕ ਦਾ ਭਾਵ ਇਹ ਹੈ ਕਿ ਕਿਵੇਂ ਏਹ ਲੋਕ ਕਰਾਮਾਤਾਂ ਨਾ ਸਮਝ ਲੈਣ, ਸਾਰੇ ਪਿੰਡੇ ਤੇ ਫਲੂਹੇ ਤੇ ਸੜਦਾ ਮਾਸ ਦਿਖਾ ਰਹੇ ਹਨ, ਜੋ ਇਨ੍ਹਾਂ ਨੂੰ ਵੇਖਕੇ ਏਹ ਪ੍ਰਤੀਤ ਦੇ ਘਰ ਵਿਚ ਨਾ ਆ ਜਾਣ ਕਿ ਆਪ ਗੋਬਿੰਦ ਰੂਪ ਹਨ।

ਲਾਯਕ। ਕਹਿ ਦੀਜੈ ਸੋ ਕਰੌਂ ਸੁਭਾਯਕ।ਕ੍ਰਿਪਾ ਕਰੀ ਅਬਿ ਮੋਹਿ ਬਤਾਵਾ। ਤ੍ਯਾਗੋਂ ਪ੍ਰਾਨ ਨ ਜੀਵਨਿ ਭਾਵਾ'॥੩੮॥ਗੁਰ ਕਹਿ'ਹਮਰੇ ਚਾਹ ਨ ਕੋਈ। ਜਾਹੁ ਅਬੈ ਕਰਿ ਚਿਤ ਰੁਚਿ[1] ਜੋਈ'।ਸੁਨਿ ਗਮਨੀ ਮ੍ਰਿਤੁ ਨਿਸ਼ਚੈ ਕਰਿਕੈ। –ਕ੍ਯਾ ਫਲ ਪੈਹੌਂ ਪ੍ਰਾਨਨਿ ਧਰਿਕੈ–॥੩੯॥ਬਿਤੀ ਬਿਭਾਵਰਿ[2] ਭਈ ਪ੍ਰਭਾ- ਤੀ ।ਬੈਠੇ ਰਹੇ ਗੁਰੂ ਤਿਸ ਭਾਂਤੀ।ਸਗਰੇ ਨਗਰ ਪਰ੍ਯੋ ਬਡ ਰੌਰਾ । ਘਰ ਘਰ ਦਰ ਦਰ ਠੋਰਹਿਂ ਠੌਰਾ॥੪੦॥ਬਾਰਿ ਬਾਰਿ ਤਿਸ ਪੌਰ ਅਗਾਰੀ।ਫਿਰਿ ਫਿਰਿ ਜਾਤਿ ਨਿਹਾਰ ਨਿਹਾਰੀ । ਨਿਸ ਦਿਨ ਰਹੈਂ ਕਿਵਾਰ ਅਸੰਜਤਿ[3]। ਬਾਂਛਤਿ ਚਿਤ–ਕਿਮ ਹੋਇਂ ਸੁਭੰਜਤਿ[4]॥੪੧॥ਕ੍ਯਾ ਇਹ ਕਰਹਿ ਲਖੀਨਹਿਂ ਜਾਈ। ਬਹਿਰ ਗੁਰੂ ਨਿਕਸੇ ਨ ਕਦਾਈ।ਪੰਚਹੁੰ ਸਿੱਖ ਨਹੀਂ ਪੁਨ ਹੇਰੇ। ਭਏ ਕਹਾਂ ਬਚ ਸੁਨੇ ਨ ਫੇਰੇ–॥੪੨॥ਦੁਰਿ ਦੁਰਿ[5] ਮਿਲਹਿਂ ਕਰਹਿਂ ਗੁਰਬਾਤਿ।'ਕਰਹਿ ਪਾਤਕੀ ਕ੍ਯਾ ਉਤਪਾਤਿ। ਜਬਿ ਕੋ ਅੰਤਰਿ ਲੇ ਪਰਵੇਸ਼ਾ। ਕਿਮ ਕਲੇਸ਼ ਦੇ, ਸੁਨ੍ਯੋ ਨ ਲੇਸ਼ਾ ॥੪੩॥ ਬਸ ਨਹਿਂ ਚਲਹਿ, ਜਤਨ ਕੁਛ ਹੋਇ ਨ। ਸ਼ਾਹੁ ਸਮੀਪੀ ਜੁਤਿ ਢਿਗ ਕੋਇ ਨ[6]।ਧਰਮਸਾਲਾ ਮਿਲਿ ਮਿਲਿ ਪਛੁਤਾਵੈਂ । ਨਹਿਂ ਦਿਨ ਮਾਂਹਿ ਬਿਵਹਾਰ ਚਲਾਵੈਂ ॥੪੪॥ ਖਾਨ ਪਾਨ ਰੁਚਿ ਤੇ ਨਹਿਂ ਕਰੇਂ । 'ਸਤਿਗੁਰੁ, ਪਾਪੀ ਕੇ ਬਸਿ ਪਰੇ । ਚਿਰੰਕਾਲ ਕੋ ਦ੍ਵੈਸ਼ ਕਰੰਤਾ। ਨਿਕਟ ਮੁਗ਼ਲ ਚੁਗਲੀ ਉਗਲੰਤਾ ॥੪੫॥ ਸਤਿਗੁਰ ਨਾਤਾ ਲੇਹਿਂ ਨ ਕਬੈ । ਇਹ ਮਨਭਾਵਤਿ ਲਖੀਯਤਿ ਅਬੈ । ਹਠ ਕੋ ਤ੍ਯਾਗਹਿਂ ਲੇਹਿਂ ਸਗਾਈ । ਇਹੀ ਬਾਤ ਆਛੇ ਬਨਿਆਈ' ॥ ੪੬ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਚੰਦੂ ਕਹਿ ਗੁਰੂ ਪ੍ਰਸੰਗ' ਬਰਨਨੰ ਨਾਮ ਖਸ਼ਟ ਤ੍ਰਿੰਸਤੀ ਅੰਸੂ ॥ ੩੬ ॥

### ੩੭. [ਕਸ਼ਟ । ਸਚਖੰਡ ਗਮਨ] ।

ਦੋਹਰਾ ॥ ਉਠ੍ਯੋ ਪ੍ਰਾਤ ਚੰਦੂ ਦੁਸ਼ਟ ਚਿਤਵਤਿ ਚਿਤ ਗੁਰ ਬਾਤਿ ।–ਆਜ ਮਨਾਵੌਂ ਜਿਮ ਚਹੌਂ ਨਾਂਹਿ ਤ ਕਰਿਹੌਂ ਘਾਤਿ ॥੧॥ਚੌਪਈ।ਅਤਿ ਪ੍ਰਿਯ ਧਰਮ ਰਿਦੇ ਜਿਸ ਕੇਰੇ।ਤਿਸ ਖੋਵਨਿ ਹਿਤ ਤ੍ਰਾਸ ਘਨੇਰੇ। ਕਰੌਂ ਆਜ ਬਿਧਿ ਸੁਤਾ ਸਗਾਈ । ਕੈ ਗੋ ਚਰਮ[7] ਦੇਉਂ ਮਢਵਾਈ–॥੨॥ ਇਮ ਚਿਤਵਤਿ ਪਹੁੰਚ੍ਯੋ ਤਹਿ ਆਈ । ਬੈਠ੍ਯੋ ਦੁਸ਼ਟ ਕ੍ਰੋਧ ਉਪਜਾਈ । ਨਿਕਟ ਗੁਰੂ ਕੇ ਬਾਕ ਬਖਾਨਾ। 'ਅਬਿ ਲੌ ਨਾਤਾ ਲਿਹੁ ਮਨ ਮਾਨਾ॥੩॥ ਸਕਲ ਮੁਲਖ ਮਾਲਿਕ ਅਬਿ ਸ਼ਾਹੂ।ਤਿਸ ਦਿਵਾਨ ਮੈਂ, ਬੈਠਤਿ ਪਾਹੂ।ਜਹਿਂ ਲਗਿ ਰਾਜ ਤੁਰਕ ਪਤਿ

[1]ਚਿੱਤ (ਦੀ) ਖਾਹਸ਼। [2]ਰਾਤ । [3]ਬੰਦ। [4]ਟੁੱਟ ਜਾਣ (ਤਖਤੇ) । [5]ਛੁਪ ਛੁਪ ਕੇ । [6]ਸ਼ਾਹ ਤੇ (ਸ਼ਾਹ ਦਾ) ਨਿਕਟ ਵਰਤੀ (ਦੋਹਾਂ) ਸਮੇਤ ਕੋਈ ਪਾਸ ਨਹੀਂ ਹੈ। [7]ਗਊ ਦੇ ਚੰਮ (ਵਿਚ) ।

ਕੇਰਾ॥ਤਹਿਂ ਲਾਗਿ ਹੁਕਮ ਚਲਤਿਹੈ ਮੇਰਾ॥੪॥ਤ੍ਰਾਸ ਨ ਤਨਕ ਸੁ ਮਨਮਹਿਂ ਜਾਨਾ। ਕਰਨੋ ਅਨਾਦਰ ਰੰਕ ਸਮਾਨਾ॥ਸੋ ਫਲ ਅਬਿ ਲੇਵਹੁ ਦੁਖ ਘਨੋ। ਬਿਨਾ ਧਰਮ ਕਰਿ ਅਬਿ ਦਿਉਂ ਹਨੋ॥੫॥ਧੇਨੁ ਚਰਮ ਕੋ ਲੇਕਰਿ ਗੀਲਾ। ਲਪਟਾਵਹਿਂ ਜੇਤਿਕ ਤੁਵ ਡੀਲਾ[1]।ਪੁਨ ਆਤਪ[2] ਮਹਿਂ ਦੇਉਂ ਬਿਠਾਇ। ਸੁਸਕਹਿ[3] ਪ੍ਰਾਨ ਤੋਹਿ ਬਿਨਸਾਇ ॥੬॥ ਪੁਨਹ ਪਠੌਂ ਮੈਂ ਅਪਨ ਸਿਪਾਹੀ। ਘਰ ਕੋ ਲੂਟ ਲੇਹਿਂ ਧਨਪਾਹੀ।ਗਹਿ ਲੈਹੈ ਤਬਿ ਨੰਦਨ ਤੇਰਾ॥ਇਸੀਰੀਤਿ ਦੇ ਕਸ਼ਟ ਬਡੇਰਾ॥੭॥ਕਰੌਂ ਘਾਤ ਨਹਿਂ ਜੀਵਤਿ ਛੋਰੈਂ।ਬਿਨਾ ਬੈਸ ਕਰਿਹੌਂ ਦੁਖ ਘੋਰੈਂ।ਨਾਂਹਿਤ ਨਾਤਾ ਮਾਨੋ ਆਜ। ਬਚੈਂ ਪ੍ਰਾਨ ਸਭਿ ਸੁਧਰਹਿਂ ਕਾਜ ॥੮॥ਸੁਲਹੀ ਸੁਲਬੀਪ੍ਰਿਥੀਆ ਮਰਨੋ।ਕਰੇ ਜਤਨ ਤੁੰਹਾਥ ਨ ਪਰਨੋ।ਚਹਤਿ ਗਏ ਮਰਿ, ਪੁਜੀ ਨ ਆਸਾ। ਮੈਂ ਅਬਿ ਕਰਿਹੌਂ ਤੋਰ ਬਿਨਾਸ਼ਾ॥ ੯ ॥ ਕਿਸ ਬਲ ਕੋ ਭਰੋਸ ਉਰ ਭੂਲਾ। ਮਮ ਸਮ ਬਲੀ ਕੋਰ ਪ੍ਰਤਿਕੂਲਾ॥ਕਹਿਬੋ ਅਹੈ ਸੁ ਕਹੁ ਅਬਿ ਸਮੇਂ[4]।ਜਬਿ ਲਗਿ ਮੈਂ ਬੂਝਤਿ ਕਰਿ ਛਿਮੇ'॥੧੦॥ਸ੍ਰੀ ਅਰਜਨ ਸੁਨਿ ਕਰਿ ਸਭਿ ਸੂਨਾ। ਬੋਲੇ ਬਾਕ ਜਿਨਹੁ ਕਿਤ ਭੌ ਨਾ'ਅਬਿ ਹਮ ਰਾਵੀ ਚਹੈਂ ਸ਼ਨਾਨਾ। ਸੇਵਕ ਪੰਚ ਸੰਗ ਦਿਹੁ ਜਾਨਿ॥੧੧॥ਪੰਚ ਦਿਵਸ ਬੀਤੇਇਸ ਭਾਂਤੀ। ਦਈ ਸਜ਼ਾਇ ਅਗਨਿ ਸਮ ਤਾਤੀ। ਪਾਵਨ ਤਨੇ* ਪੁਨਹ ਜਿਮ ਕਰੈਂ। ਨਿਸ਼ਚਲ ਮਤਿ ਕਰਿ ਨਿਸ਼ਚੇ ਧਰੈਂ'॥੧੨॥ਸੁਨਿ ਕਰਿ ਦੁਸ਼ਟਰਿਦੈ ਹਰਖਾਯੋ।-ਧਰਮ ਬਿਨਾਸ਼ਨਿ ਤੇ ਡਰਪਾਯੋ। ਅਬਿ ਇਹ ਮਾਨ ਲੇਇ ਹੈ ਨਾਤਾ॥ਸੀਤਲ ਗਾਤ ਹੋਇ ਜਲ ਨਾਤਾ-॥੧੩॥ ਇਮ ਬਿਚਾਰ ਕਹਿ 'ਜਾਇ ਸ਼ਨਾਨਹੁ। ਬਚਹਿਂ ਪ੍ਰਾਨ ਕਹਿਬੋ ਮਨ ਮਾਨਹੁ'।ਦਸਕ ਸਿਪਾਹੀ ਕਰਿ ਸਵ-ਧਾਨੋ। 'ਖੜਗ ਸਿਪਰ ਗਹਿ ਸੰਗਿ ਪਿਆਨੋ ॥੧੪॥ ਅਪਨੀ ਦ੍ਰਿਸ਼ਟਿ ਤਰੇ ਇਸ ਰਾਖਹੁ। ਵਹਿਰ ਕਿਸੂ ਢਿਗ ਕਛੂ ਨ ਭਾਖਹੁ। ਇਤ ਉਤ ਦੂਰਿ ਨ ਜਾਨੇ ਦੇਹੁ।ਰਾਵੀ ਤੀਰ ਸੱਬਿਰਤਾ ਲੇਹੁ॥੧੫॥ਅਪਰ ਗਰੀ ਤੇ[5] ਕਹਿ ਹਟ-ਕਾਵਹੁ। ਮੱਜਤਿ ਬੈਠਤਿ ਕਛੁ ਨ ਅਲਾਵਹੁ। ਇਤ ਦਿਸ਼ਿ ਲਜਾਵਹੁ ਰਹਹੁ ਪਿਛਾਰੀ। ਸਿੱਖਨਿ ਜੁਤਿ ਇਸ ਰਖਹੁ ਅਗਾਰੀ'॥੧੬॥ ਇਮ ਕਹਿ ਕੀਨਿ ਘਨੀ ਤਕਰਾਈ। ਸੁਨਿ ਖਲ ਤੇ ਚਲਿ ਪਰੇ ਗੁਸਾਈਂ।ਪਰੇ ਫਲੂਹੇ ਸਰਬ ਸਰੀਰ। ਛਾਦਿ ਚਾਦਰੇ ਦੀਰਘ ਚੀਰ॥੧੭॥ਤਰੁਵਾ ਚਰਣ[6]ਜਰੇ ਬ੍ਰਿਣ ਹੋਏ। ਸਨੈ ਸਨੈ ਧਰ ਪਰਿ ਧਰਿ ਜੋਏ। ਨਿਕਟ ਪਿਰਾਣਾ ਸੇਵਕ ਹੇਰਾ। ਗਹਨੋ

[1]ਸਰੀਰ। [2]ਧੁੱਪ। [3]ਸੁੱਕ ਜਾਏਗਾ (ਚੰਮ)। [4](ਜੋ) ਕਹਿਣਾ ਹੈ ਸੋ ਹੁਣ ਕਹੁ ਵੇਲਾ ਹੈ। [5]ਹੋਰ ਕਿਸੇ ਗਲੀ ਵਿਚ ਜਾਣ ਤੋਂ। [6]ਚਰਨਾਂ ਦੀਆਂ ਤਲੀਆਂ। *ਪਾ:-ਬਨੇ।

ਸਿਕੰਧ ਚਲੇ ਤਿਸ ਬੇਰ॥੧੮॥ਸਲਿਤਾ ਦਿਸਿ ਛੋਟੀ ਇਕ ਮੋਰੀ।ਗਮਨਤਿ ਨਿਕਸੇ ਗੁਰੁ ਤਿਸਓਰੀ।ਕੋ ਕੋ ਨਰ ਪਿਖਿ ਠਾਨਤਿ ਨਮੋ।ਲਾਲ ਬਰਣਮੁਖ ਕੋ ਤਿਹਸਮੋ॥੧੯॥ਭੋਜਨ ਕਿਯੋ ਨ ਪੀਯੋ ਪਾਨੀ।ਦੂਰਬਲ ਤਨ ਸਜ਼ਾਇ ਖਲ ਠਾਨੀ। ਹੇਰਿ ਹੇਰਿ ਨਰ ਉਰ ਬਿਸਮਾਵੈਂ।-ਕਹਾ ਇਨ ਦਸ਼ਾ ਭੁਈ ਗੁਰੁ ਜਾਵੈਂ[1]?॥੨੦॥ਚਿਤਕੀ ਬ੍ਰਿੱਤਿ ਏਕਰਸ ਤੈਸੇ। ਨਿਜਾਨੰਦ ਮਹਿਂ ਪੂਰਬ ਜੈਸੇ।ਤਨ ਪੀਰਾ ਤੇ ਡਿਗੀ ਨ ਸੋਈ[2]।ਮੇਰੁ ਹਿਲਾਇ ਨ ਜਿਮ ਨਰ ਕੋਈ॥੨੧॥ਸਨੈ ਸਨੈ ਰਾਵੀ ਕੇ ਤੀਰ।ਪਹੁੰਚੇ ਛੁਯੋ ਨੀਰ ਬਡ ਸੀਰ[3]। ਕਰ ਪੰਕਜ ਤੇ ਮੁਖ ਅਰਬਿੰਦ । ਕਰਨੈ ਪਖਾਰਨਿ ਧੀਰ ਮੁਕੰਦ ॥੨੨॥ਬੂੰਦ ਚੁਰੇ ਕਰਿ ਮੁਖ ਸਿਤਲਾਯੋ।ਮਹਾਂ ਉਸ਼ਨਤਾ ਜੋ ਤਪਤਾਯੋ[4]।ਗਹਿ ਪਦ ਪਦਮ ਲੰਙਾਹ ਪਖਾਰੇ।ਪ੍ਰਵਿਸ਼ੇ ਜਲ ਮਹਿਂ ਮੱਜਨ ਧਾਰੇ॥੨੩॥ਵਹਿਰ ਨਿਕਸਿ ਪਟ ਸ਼ੁਸ਼ਕ ਲਿਯੋ ਹੈ। ਦੇਹ ਅਛਾਦਨਿ ਪੁਨਹ ਕਿਯੋ ਹੈ । ਜਪੁਜੀ ਪਾਠ ਕਰਤਿ ਉਰ ਪ੍ਰੇਮ॥ਜੋ ਸਿੱਖਨਿ ਕੀ ਠਾਨਤਿ ਛੇਮ॥੨੪॥ਪੁਨ ਪੰਚਹੁ ਸਿਖ ਕੀਨਿ ਸ਼ਨਾਨੇ। ਗੁਰੁ ਬਾਨੀ ਕੋ ਪਾਠ ਬਖਾਨੇ। ਖਰੇ ਭਏ ਸਤਿਗੁਰੁ ਪਰਵਾਰ[5]।ਜਪੁਜੀ ਪਾਠ ਸੁਨਯੋ ਨਿਰਧਾਰ॥੨੫॥ਭੋਗ ਪਾਇ ਕਰਿ ਸੀਸ ਨਿਵਾਯੋ।ਪੁਨ ਸਿੱਖਨਿ ਸਨਿ ਬਾਕ ਅਲਾਯੋ । 'ਅਬਿ ਹਮ ਚਹਿਂ ਪਰਲੋਕ ਪਿਆਨ॥ਚਿਤ ਜਿਮ ਕਹਤਿ ਸਕਲ ਹਮ ਠਾਨਾ ॥ ੨੬ ॥ ਸ੍ਰੀ ਹਰਿ ਗੋਬਿੰਦ ਸੰਗ ਮਿਲੀਜੈ । ਹਮ ਦਿਸ਼ਿ ਤੇ ਬਹੁ ਧੀਰਜ ਦੀਜੈ।-ਕਰਹੁ ਨ ਸ਼ੋਕ ਗੁਬਿੰਦ ਗੁਨ ਗਾਵੋ। ਅਪਰ ਸਰਬ ਕੋ ਕਹੋ ਮਿਟਾਵੋ[6]॥੨੭॥ਸਾਧੁਧ ਹੋਇ ਤਖਤ ਪਰ ਰਾਜਹੁ । ਜਥਾ ਸ਼ਕਤਿ ਸੈਨਾ ਸੰਗ ਸਾਜਹੁ।ਪ੍ਰਥਮ ਚੰਦੂ ਤੇ ਪਲਟਾ ਲੀਜਹਿ । ਹਤਹੁ ਕੁਮੌਤ ਮਹਾਂ ਦੁਖ ਦੀਜਹਿ*॥੨੮॥ਸ੍ਰੀਗੁਰੁ ਅਮਰਦਾਸ ਕੀ ਅੰਸ। ਨਿਕਟ ਹਕਾਰੋ ਕੁਲ

---

[1]ਜਾ ਰਹੇ ਹਨ। [2]ਭਾਵ ਬ੍ਰਿਤੀ। [3]ਠੰਢਾ। [4]ਬੜੀ ਗਰਮੀ ਨਾਲ ਜੋ ਤਪਿਆ ਹੋਯਾ ਸੀ । [5]ਸਤਿਗੁਰੂ ਜੀ ਦੇ ਆਲੇ ਦੁਆਲੇ। [6]ਕਹਿਕੇ (ਸ਼ੋਕ) ਮਿਟਾਓ। *ਸਤਿਗੁਰੁ ਜੀ ਖਿਮਾਂ ਦਾ ਘਰ ਹਨ, ਪਲਟੇ ਲੈਣੇ ਦੇ ਸੰਕਲਪ ਉਨ੍ਹਾਂ ਦੇ ਨਹੀਂ । ਹਾਂ ਜੈਸੀ ਕਰਨੀ ਤੈਸੀ ਭਰਨੀ ਇਕ ਅਜ਼ਲੀ ਅਸੂਲ ਹੈ। ਪੂਰਨ ਬ੍ਰਹਮ ਗਜ਼ਾਨੀ ਅਜਰ ਜਰਨ, ਖਿਮਾਂ ਦਾ ਘਰ ਕਵਿ ਜੀ ਆਪ ਉਨ੍ਹਾਂ ਨੂੰ ਕਹਿ ਰਹੇ ਹਨ, ਵੈਰ ਬਦਲੇ ਲੈਣ ਦੀ ਅਚਾਹਤਾ ਬੀ ਦੱਸੀ ਨੇ, ਕਵਿ ਜੀ ਅੰਕ ੩੮ ਵਿਚ ਕਹਿੰਦੇ ਹਨ:-

"ਨਹਿ ਸੰਕਲਪ ਰਿਦੇ ਮਹਿਂ ਕੀਨਾ। ਦੋਖੀ ਕਹੁ ਕਰਿਬੇ ਸੁਖ ਹੀਨਾ" ।

ਗੁਰੂ ਹਰਿਗੋਬਿੰਦ ਜੀ ਵਿਚ ਬੀਰ ਰਸ ਨੂੰ ਸ਼ਾਂਤਿ ਰਸ ਦੀ ਰੱਖਯਾ ਲਈ ਤੇ ਪਰਜਾ ਦੇ ਭਲੇ ਤੇ ਬਦੀ ਨੂੰ ਤਾੜਨ ਤੇ ਦੁਖੀਆਂ ਨੂੰ ਸੁਖ ਦੇਣ ਲਈ ਉਦੇ ਕਰਨਾ ਹੋਰ ਬਾਤ ਹੈ; ਦੇਖੋ ਇਸੇ ਰਾਸਿ ਦੇ ਅੰਸੂ ੪੨ ਅੰਕ ੧੨ ਦੀ ਤੇ ਅੰਸੂ ੪੬, ਅੰਕ ੧੪ ਦੀ ਹੇਠਲੀ ਟੂਕ।

ਅਵਿਤੰਸ਼[1]। ਪ੍ਰਥਮ ਰੀਤਿ ਕਰਿ ਲੀਜਹਿ ਟੀਕਾ। ਸਕਲ ਬਡਿਨਿ ਸੰਗ
ਕਹਿ ਬਚ ਨੀਕਾ॥੨੯॥ਬ੍ਰਿਧ ਆਦਿਕ ਸਿੱਖਨਿ ਸਨਮਾਨਹੁ।ਪੁਰਾ ਗੁਰੁਨਿ
ਕੀ ਰੀਤਿ ਪ੍ਰਮਾਨਹੁ[2]।ਨਈ ਰੀਤਿ ਇਕ ਰਣ ਕੀ ਕੀਜਹਿ। ਅਪਰ ਪ੍ਰਥਮ
ਸਮ ਗਤੀ ਚਲੀਜਹਿ–॥ ੩੦॥ ਦਾਹ ਦੇਹਿ ਨਹਿਂ ਕਰਿਹੁ ਹਮਾਰੀ। ਦਿਹੁ
ਪ੍ਰਵਾਹ ਇਸ ਸਲਿਤਾ ਬਾਰੀ[3]। ਦਰਸ਼ਨ ਹਮਰੋ ਇਹ ਦਰਿਆਉ। ਉੱਤਰ
ਦਿਸ਼ਿ ਸਿਰ ਦੱਛਣ ਪਾਉ'॥੩੧॥ ਏਕ ਰਬਾਬੀ ਤਬਿ ਚਲਿ ਆਯੋ। ਹਾਥ
ਦੁਤਾਰਾ ਗੁਰੁ ਦਰਸਾਯੋ। ਕਹਯੋ ਤਾਂਹਿ ਕੀਰਤਨ ਕਰਹੁ।ਸਲਿਤਾ ਤੀਰ
ਰੁਚਿਰ ਥਲ ਥਿਰਹੁ'॥੩੨॥ ਗੁਰੂ ਪਛਾਨੇ ਬੰਦਨ ਕੀਨਿ। ਗਾਵਨਿ ਲਗਯੋ
ਸ਼ਬਦ ਰਸ ਭੀਨ।ਬ੍ਰਹਮਾਦਿਕ ਲਖਿ ਕਰਿ ਗੁਰੁ ਤ੍ਯਾਗੀ। ਇੰਦ੍ਰਾਦਿਕ ਸੁਰ
ਗੁਰ ਸੁਰ ਝਾਰੀ[4]॥੩੩॥ਬਿੱਦ੍ਯਾ ਧਰ[5] ਉਤਲਾਵਤਿ ਆਏ। ਕਿੰਨਰ, ਜੱਛ,
ਅਪੱਸਰਾ ਲ੍ਯਾਏ। ਸਕਲ ਬਾਧੁ ਗਨ ਸਿੱਧ ਅਰੁ ਚਾਰਨ[6]।ਨਭ ਥਿਤਿ[7] 'ਜੈ
ਜੈ' ਕਰਹਿ ਉਚਾਰਨਿ॥੩੪॥ਭਯੋ ਬਿਵਾਨ ਸਹਤ ਅਸਮਾਨ।ਪਸਰੀ ਜਹਿਂ
ਕਹਿਂ ਜੋਤਿ ਮਹਾਨ। ਗੋਰਖਨਾਥ ਲੀਯੇ ਗਨ ਚੇਲਾ। ਪੀਰ ਅਜ਼ਮਤੀ
ਮੇਲਿ ਸਕੇਲਾ॥੩੫॥ਗੁਪਤ[8] ਆਇ ਸਭਿ ਮੰਗਲ ਕਰਹਿਂ।ਪਰਵਾਰਤਿ ਚਹੁੰ-
ਦਿਸ਼ਿ ਮਹਿ ਥਿਰਹਿਂ। ਸਤਿਗੁਰੁ ਚਰਿਤ ਕਹੈ, ਕੋ ਸੁਨੈ। ਬਿਸਮਤਿ ਹੁਇ
ਕਰਿ ਉਰ ਮਹਿਂ ਗੁਨੈ॥੩੬॥'ਇਨ ਸਮ ਧੀਰਜ ਧਰਨੀ ਮਾਂਹਿ ਜਗ ਮਹਿ
ਅਪਰ ਬਿਚਰੀਅਹਿ ਕਾਹਿ।ਅਜਰ ਜਰਨਿ ਕੀ ਅਵਧਿ ਦਿਖਾਈ।ਅਛਤਿ[9]
ਸ਼ਕਤਿ ਅਤਿ, ਦੁਖ ਅਤਿ ਪਾਈ॥੩੭॥ਨਹਿਂ ਸੰਕਪਲ ਰਿਦੇ ਮਹਿਂ ਕੀਨਾ।
ਦੋਖੀ ਕਹੁ ਕਰਿਬੇ ਸੁਖ ਹੀਨਾ। ਇਨ ਕੀ ਉਪਮਾ ਇਨ ਹੂੰ ਬਨੈ। ਸਹੀ
ਸਜਾਇ ਨ ਆਨੀ ਮਨੈ[10]॥੩੮॥ਅਨਿਕ ਪ੍ਰਕਾਰ ਗਗਨ ਮਹਿਂ ਕਹੈਂ।–ਅਬਿ
ਆਵਹਿਂ–ਸਗਰੇ ਚਿਤ ਚਹੈਂ। ਸ਼੍ਰੀ ਸਤਿਗੁਰ ਤਬਿ ਕੁਸ਼ਾ ਮੰਗਾਈ*। ਕਿਸ
ਦਿਜ ਕੇ ਘਰ ਤੇ ਸਮੁਦਾਈ॥੩੯॥ਆਸਤਰਨ[11]ਅਵਿਨੀ ਪਰ ਕੀਨਾ।ਬਿਸ-
ਦ ਚਾਦਰਾ ਊਪਰ ਲੀਨਾ।ਪੌਢਿ ਗਏ ਆਛਾਦਯੋ ਬਦਨ। ਗਮਨਿ ਕਰਨਿ
ਬੈਕੁੰਠ ਨਿਜ ਸਦਨ॥੪੦॥ ਤ੍ਯਾਗ ਦੇਹਿ ਜਬਿ ਚਢੇ ਬਿਮਾਨ। ਹਨੇ ਡੰਕ

---

[1]ਸ਼ਿਰੋਮਣ। [2]ਭਲੀ ਤਰ੍ਹਾਂ ਮੰਨੋ। [3]ਨਦੀ ਦੇ ਜਲ ਵਿਚ। [4]ਬ੍ਰਹਸਪਤ ਤੇ ਸਮੂਹ ਦੇਵਤੇ। [5]ਦੇਵਤਿਆਂ ਦੀ ਇਕ ਕਿਸਮ। [6]ਭੱਟ। [7]ਅਕਾਸ਼ ਵਿਚ ਟਿਕਕੇ। [8]ਗੁਪਤ ਲੋਕ ਦੇ ਵਾਸੀ। [9]ਹੁੰਦਿਆਂ। [10]ਨਾ ਲਿਆਂਦੀ ਮਨ ਵਿਚ। [11]ਵਿਛਾਵਣਾ।

*ਸਤਿਗੁਰੂ ਜੀ ਇਨ੍ਹਾਂ ਭਰਮਾਂ ਦੇ ਆਪ ਆਪਣੀ ਬਾਣੀ ਵਿਚ ਖੰਡਨਹਾਰ ਹਨ।

ਸੁਰ ਬ੍ਰਿੰਦ ਨਿਸ਼ਾਨਾ[1]। ਮੰਜੁਲ ਫੂਲਨਿ ਅੰਜੁਲ[2] ਡਾਰਹਿਂ। 'ਜੈ ਜੈ' ਏਕੋ ਬਾਰ ਉਚਾਰਹਿਂ॥੪੧॥ਬਾਰ ਆਰਤੀ ਪੁੰਜ[3] ਉਤਾਰਹਿਂ।ਧੂਪ ਧੁਖਾਵ ਸੁਗੰਧਿ ਬਿਥਾਰਹਿ। ਅਤਿ ਉਤਸਵ ਕੋ ਸਗਰੇ ਧਾਰਹਿਂ। ਨਮਸਕਾਰ ਕਰ ਬੰਦਿ ਦਿਖਾਰਹਿਂ॥੪੨॥ਭਯੋ ਅਕਾਸ਼ ਅਰਣ ਹੀ ਬਰਣਾ[4]। ਪਿਖਤਿ ਲੋਕ ਅਚਰਜ ਉਰ ਕਰਣਾ।ਸਿਖ ਕੀ ਸੁਤਾ ਜਾਨਿ ਤਬਿ ਗਈ।ਤ੍ਰਿਣ ਸਮ ਤਨ ਪਰਹਰਿ ਸੰਗ ਭਈ॥੪੩॥ਘਰ ਮਹਿਂ ਪਰੀ ਨ ਕਿਨਹੂੰ ਜਾਨੀ।ਭਈ ਗੁਰੂ ਸੰਗ ਭਾਗ ਮਹਾਨੀ। ਊਰਧ ਗੁਰੂ ਕੋ ਚਲਯੋ ਬਿਬਾਨਾ। ਗਨ ਦੇਵਨਿ ਕੌ ਸੰਗ ਪਯਾਨਾ॥੪੪॥ਰਾਗਨਿ ਰਾਚਿ ਅਪਸਰਾ ਨਾਚਹਿ[5]।ਚਲਹਿਂ ਅਗਾਰੀ ਕੌਤਕ ਮਾਚਹਿ।ਜਹਿਂ ਲਗਿ ਜਿਸ ਕੀ ਸ਼ਕਤਿ ਪਯਾਨਨਿ। ਬਹੁਰ ਥਿਰਹਿਂ ਪਿਖਿ ਕਰਿ ਊਚਾਨਨ[6]॥੪੫॥ਗੋਰਖ ਆਦਿ ਪੀਰ ਸਭਿ ਮੁਰੇ।ਬੰਦਨ ਕਰਿ ਕਰਿ ਨਿਜ ਥਲ ਥਿਰੇ। ਇੰਦ੍ਰ ਆਦਿਕ ਪੁਨ ਬੰਦਨ ਧਾਰੀ। ਹਟੇ ਸੰਗਿ[7], ਗੁਰ ਚਲੇ ਅਗਾਰੀ॥੪੬॥ਬ੍ਰਹਮ ਲੋਕ ਲਗਿ ਬ੍ਰਹਮਾ ਸਾਥ। ਪੁਨ ਆਗੇ ਗਮਨੇ ਗੁਰ ਨਾਥ। ਅਪਨੇ ਸਦਨ ਬਿਕੁੰਠ ਪਹੂਚੇ।ਸਰਬ ਲੋਕ ਤੇ ਅਹੇ ਜੁ ਊਚੇ॥੪੭॥ ਕੇਤਿਕ ਦਿਨ ਸੁਰ ਗਨ ਬਚ ਕਹੈਂ। ਸਤਿਗੁਰ ਚਰਿਤ ਸੁ ਅਚਰਜ ਅਹੈਂ। ਜਿਨ ਸਮਾਨਤਾ ਕਰਿਹੈ ਕੋਇ ਨ। ਭੂਤ ਨ ਭਯੋ ਭਵਿੱਖਨਤਿ ਹੋਇ ਨ* ॥ ੪੮ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸ੍ਰੀ ਗੁਰੂ ਅਰਜਨ ਸਾਹਿਬ ਜੀ ਪਰਲੋਕ ਗਮਨ' ਪ੍ਰਸੰਗ ਬਰਨਨੰ ਨਾਮ ਸਪਤ ਤ੍ਰਿੰਸਤੀ ਅੰਸੂ ॥ ੩੭ ॥

[1] ਧੌਂਸਿਆਂ ਤੇ। [2] ਚਿੱਟੇ ਫੁਲਾਂ ਦੇ ਬੁੱਕ। [3] ਸਾਰੇ। [4] ਲਾਲ ਰੰਗ ਦਾ। [5] 'ਰਾਗ ਰਤਨ ਪਰਵਾਰ ਪਰੀਆ' ਤੋਂ ਮੁਰਾਦ ਹੈ। [6] ਉੱਚਾ ਮੁਖ। [7] ਨਾਲੋਂ ਮੁੜੇ।

*ਪਿੱਛੇ ਇਸੇ ਰਾਸਿ ਦੇ ਅੰਸੂ ੨੯ ਅੰਕ ੧੩ ਦੀ ਟੂਕ ਵਿਚ ਦੱਸ ਆਏ ਹਾਂ ਕਿ ਮਹਿਮਾ ਪ੍ਰਕਾਸ਼ ਨੇ ਕੇਵਲ ਸਤਿਗੁਰਾਂ ਵਲੋਂ ਸ਼ਹਿਜ਼ਾਦੇ ਖੁਸਰੋ ਨੂੰ ਰੋਟੀ ਦੇਣੀ ਲਿਖੀ ਹੈ, ਯਥਾ 'ਸੋ ਬਡਾ ਦੁਖੀ ਤਾਂ ਪਰ ਭਈ ਆਫਤ।ਦੇਖ ਦਿਆਲ ਗੁਰ ਕਰੀ ਜ਼ਿਆਫਤ।ਤਾਂਕੋ ਖਾਨ ਪਾਨ ਸਭ ਦੀਆ। ਨਿਜ ਕਰ ਗੁਜ਼ਰਾਨ ਕਬ ਤਿਨ ਕੀਆ'। ਕਿਸੇ ਨੇ ਉਸ ਸਮੇਂ ਅੱਖੀਂ ਦੇਖੀ ਲਿਖੀ ਹੋਵੇ, ਐਸੀ ਕੋਈ ਲਿਖਤ ਅਜੇ ਨਹੀਂ ਮਿਲੀ, ਸੋ ਇਹ ਗਲ ਕਿ ਸਚ ਮੁਚ ਗੁਰੂ ਜੀ ਨੂੰ ਖੁਸਰੋ ਮਿਲੇ ਨਿਸਚੇ ਸਿੱਧ ਕਿਸੇ ਨਹੀਂ ਕੀਤੀ। ਪਰੰਤੂ ਜੇ ਇਹ ਗਲ ਸੱਚ ਬੀ ਹੋਵੇ ਤਾਂ ਕੋਈ ਅਨੋਖੀ ਗਲ ਨਹੀਂ।ਸਤਿਗੁਰਾਂ ਨੂੰ ਸਭ ਮਿਲਨੇ ਵਾਲੇ ਲੰਗਰੋਂ ਪ੍ਰਸ਼ਾਦ ਛਕਦੇ ਸੀ,ਅਕਬਰ ਪਾਤਸ਼ਾਹ ਨੇ ਵੀ ਸਤਿਗੁਰਾਂ ਦੇ ਗ੍ਰਹਿ ਦਾ ਓਗਰਾ ਛੱਕਿਆ ਸੀ। ਹਰੀ ਪੁਰ ਵਾਲੇ ਰਾਜੇ ਵੀ ਲੰਗਰ ਦਾ ਪ੍ਰਸ਼ਾਦ ਛਕਿਆ ਸੀ। ਸੋ ਜਿਥੇ ਕਿ ਅਟੁੱਟ ਲੰਗਰ ਦਾ ਅਸੂਲ ਵਰਤੋਂ ਵਿਚ ਸੀ ਤੇ ਬਿਨਾਂ ਲਿਹਾਜ਼ ਜਾਤ ਜਨਮ ਤੇ ਕਰਮ

ਕੁਲ ਦੇ ਸਭਨੂੰ ਰੋਟੀ ਮਿਲਦੀ ਸੀ,ਉਥੇ ਜੋ ਸ਼ਾਹਜ਼ਾਦੇ* ਨੇ ਰੋਟੀ ਮੰਗੀ ਤੇ ਸਤਿਗੁਰਾਂ ਨੇ ਦਿੱਤੀ ਤਾਂ ਆਪਣੇ ਅਸੂਲ ਤੋਂ ਉਨ੍ਹਾਂ ਨੇ ਠੀਕ ਕੀਤਾ ਹੈ। ਸਤਿਗੁਰਾਂ ਨੇ ਆਪਣੇ ਆਤਮਕ ਤੇ ਸਦਾਚਾਰਕ ਅਸੂਲਾਂ ਨੂੰ ਮੁਹਰੇ ਰੱਖਣਾ ਹੈ, ਤੇ ਕਿਸੇ ਭੈ ਤੋਂ ਡਰ ਕੇ ਅਸੂਲ ਨਹੀਂ ਤੋੜਨੇ,ਹਉਮੈਂ ਵਿਚ ਆਫਰੇ ਜ਼ੋਰਵਾਣੇ ਹਾਕਮਾਂ ਤੇ ਪਾਤਸ਼ਾਹਾਂ ਨੇ ਜੇ ਨਹੀਂ ਸਮਝਣਾਂ ਤਾਂ ਨਾ ਸਮਝਣ। ਬਾਕੀ ਰਹੀ ਅਸਲ ਗਲ ਸੋ ਇਉਂ ਜਾਪਦੀ ਹੈ ਕਿ ਮੁਸਲਮਾਨ ਦੇਖੀਆਂ ਨੇ ਜੋ ਸਿੱਖੀ ਪ੍ਰਚਾਰ ਨਾਲ ਖੁਣਸ ਰਹੇ ਸਨ, ਤੇ ਮੁਸਲਮਾਨਾਂ ਦੇ ਸਿੱਖ ਬਣਨ ਤੋਂ ਵਧੇਰੇ ਦੁਖੀ ਸਨ, ਅਤੇ ਚੰਦੂ ਵਰਗੇ ਸੁਆਰਥੀਆਂ ਨੇ ਪਾਤ-ਸ਼ਾਹ ਨੂੰ ਕੋਲੋਂ ਪਾ ਪਾ ਕੇ ਤੇ ਆਪਣੇ ਰੰਗਾਂ ਵਿਚ ਗੱਲਾਂ ਦੱਸਣੀਆਂ ਹੀ ਸਨ। ਕਿਸੇ ਕਿਹਾ 'ਖੁਸਰੋ ਦੇ ਹਕ ਵਿਚ ਦੁਆ ਕੀਤੀ' (ਦੇਖੋ ਦਬਿਸਤਾਨ ਮਜ਼ਾਹਬ) ਪਰ ਜਹਾਂਗੀਰ ਆਪ ਲਿਖਦਾ ਹੈ ਕਿ 'ਖੁਸਰੋ ਦੇ ਮੱਥੇ ਤੇ ਤਿਲਕ ਲਾਇਆ ਤੇ ਖਾਸ ਤਰ੍ਹਾਂ ਦਾ ਵਰਤਾਉ ਕੀਤਾ'। ਤਿਲਕ ਵਾਲੀ ਗਲ਼ ਬੀ ਬਨਾਵਟੀ ਚੁਗਲੀ ਹੈ। ਸਤਿਗੁਰਾਂ ਦੇ ਘਰ ਵਿਚ ਤਿਲਕ ਕੇਵਲ ਆਪਣੇ ਜਾਨਸ਼ੀਨ ਨੂੰ ਦੇਂਦੇ ਸਨ, ਹੋਰ ਕਦੇ ਕਿਸੇ ਨੂੰ ਨਹੀਂ ਸਨ ਦੇਂਦੇ। ਅਕਬਰ ਤੀਸਰੇ ਸਤਿਗੁਰਾਂ ਪਾਸ ਆਇਆ ਸੀ ਤਿਲਕ ਨਹੀਂ ਦਿੱਤਾ, ਇਕ ਰਾਜਾ ਤੀਸਰੇ ਸਤਿਗੁਰਾਂ ਪਾਸ ਇਕ ਪੰਜਵੇਂ ਗੁਰਾਂ ਪਾਸ ਆਇਆ ਸੀ, ਕਿਸੇ ਨੂੰ ਤਿਲਕ ਨਹੀਂ ਦਿੱਤਾ। ਸੋ ਇਹ ਬੀ ਠੱਪੀ ਹੋਈ ਉਜ ਹੀ ਸੀ।

ਭਾਈ ਸੰਤੋਖ ਸਿੰਘ ਜੀ ਨੂੰ ਜੋ ਖਬਰ ਜਹਾਂਗੀਰ ਦਾ ਦਿਲ ਗੁਰਾਂ ਨਾਲ ਚੰਗੇ ਹੋਣ ਦੀ ਮਿਲੀ ਹੈ, ਠੀਕ ਨਹੀਂ। ਪਤਾ ਨਹੀਂ ਉਹਨਾਂ ਨੇ ਇਹ ਕਿਸੇ ਮੁਸਲਮਾਨ ਪੱਖੀ ਤੋਂ ਸੁਣੀ ਹੈ, ਯਾ ਮਗਰੋਂ ਜੋ ਪਾਤਸ਼ਾਹ ਨੇ ਚੰਦੂ ਨੂੰ ਹਵਾਲੇ ਕਰ ਦਿੱਤਾ ਸੀ,ਇਸ ਗਲ ਤੋਂ ਉਸ ਨੂੰ ਨਿਰਦੋਸ਼ ਮੰਨਕੇ ਸ਼ਰਧਾਲੂ ਬੀ ਮੰਨ ਲਿਆ। ਪਰ ਜਹਾਂਗੀਰ ਦੀ ਲਿਖਤ ਦਸਦੀ ਹੈ ਕਿ ਉਸ ਦੇ ਜੀ ਵਿਚ ਸਖਤ ਤਅੱਸਬ ਭਰਿਆ ਪਿਆ ਸੀ ਉਹ ਆਪ ਆਪਣੀ ਲਿਖੀ ਤੋਜ਼ਕ ਜਹਾਂਗੀਰੀ ਵਿਚ ਲਿਖਦਾ ਹੈ:—

"ਦਰ ਗੋਇੰਦਵਾਲ ਕਿ ਬਰ ਕਨਾਰੇ ਦਰਯਾਇ ਬਿਆਸ ਵਾਕਿਆਸਤ ਹਿੰਦੂਏ ਬੂਦ ਅਰਜਨ ਨਾਮ ਦਰ ਲਿਬਾਸੇ ਪੀਰੀ ਓ ਸ਼ੈਖੀ, ਚੁਨਾਂਚਿ ਬਿਸੀਆਰੇ ਅਜ਼ ਸਾਦਹ ਲੋਹਾਨੇ ਹਨੂਦ ਬਲਕਿ ਨਾਦਾਨ ਵ ਸਫੀਹਾਨੇ ਇਸਲਾਮ ਰਾ ਮੁਕੱਯਦ ਅਤਵਾਰੋ ਔਜ਼ਾਏ ਖ਼ੁਦ ਸਾਖ਼ਤਹ ਕੋਸਿ ਪੀਰੀਓ ਵਲਾਇਤ ਰਾ ਬੁਲੰਦ ਆਵਾਜ਼ਹ ਗਰਦਾਨੀਦਹ ਬੂਦ। ਓ ਰਾ ਗੁਰੂ ਮੇ ਗੁਫ਼ਤੰਦ। ਵ ਅਜ਼ ਇਤਰਾਫੇ ਜਵਾਨਬ ਗ਼ੋਲਾਨੋ ਗ਼ੋਲ ਪ੍ਰਸਤਾਨੇ ਬਦ ਰਜੂਅ ਆਵੁਰਦਹ ਇਅਤਕ਼ਾਦੇ ਤਮਾਮ ਬ-ਓ ਇਜ਼ਹਾਰ ਮੇ ਕਰਦੰਦ। ਅਜ਼ ਸਿਹ ਚਹਾਰ ਪੁਸ਼ਤੇ ਓ ਈਂ ਦੁਕਾਨ ਰਾ ਗਰਮ ਮੇ ਦਾਸ਼ਤੰਦ। ਮੁੱਦਤ ਹਾ ਬਖ਼ਾਤਿਰ ਮੇ ਗੁਜ਼ਸ਼ਤ ਕਿ ਈਂ ਦੁਕਾਨਿ ਬਾਤਿਲ ਰਾ ਬਰ ਤਰਫ ਬਾਇਦ ਸਾਖਤ ਯਾ ਓ ਰਾ ਦਰ ਜਿਰਗਾਹ ਏ ਅਹਿਲਿ ਇਸਲਾਮ ਦਰ ਬਾਇਦ ਆਵੁਰਦ"।

**ਅਰਥਾਤ**—'ਗੋਇੰਦਵਾਲ ਵਿਚ ਜੋ ਕਿ ਦਰਯਾਇ ਬਿਆਸ ਦੇ ਕੰਢੇ ਤੇ ਹੈ ਅਰਜਨ ਨਾਮੀ ਇਕ ਹਿੰਦੂ ਪੀਰੀ ਤੇ ਸ਼ੇਖੀ ਦੇ ਭੇਸ ਵਿਚ ਰਹਿੰਦਾ ਸੀ। ਚੁਨਾਂਚਿ ਸਿੱਧੇ ਸਾਦੇ ਹਿੰਦੂਆਂ ਵਿਚ ਬਹੁਤ ਸਾਰੇ ਬਲਕਿ ਮੂਰਖ ਤੇ ਬਿਅਕਲ ਮੁਸਲਮਾਨਾਂ ਨੂੰ ਭੀ ਆਪਣੇ ਰਹਿਤ ਬਹਿਤ ਦਾ

*ਮੈਕਾਲਫ ਲਿਖਦਾ ਹੈ ਕਿ ਅਕਬਰ ਨੇ ਤਖਤ, ਖੁਸਰੋ ਆਪਣੇ ਪੋਤੇ ਨੂੰ ਦੇਣਾ ਕਿਹਾ ਸੀ, ਪਰ ਜਹਾਂਗੀਰ ਨੇ ਤਖਤ ਸਾਂਭ ਲਿਆ ਸੀ, ਇਸ ਕਰਕੇ ਸ਼ਹਜ਼ਾਦਾ ਆਗਰੇ ਤੋਂ ਨੱਠਾ ਸੀ ਕਿ ਪੰਜਾਬ ਤੇ ਅਫਗਾਨਸਤਾਨ ਮੈਂ ਲੈ ਲਵਾਂ।

ਧਾਰਨੀ ਬਣਾ ਕੇ ਆਪਣੀ ਪੀਰੀ ਤੇ ਗੁਰੂ ਪੁਣੇ ਦਾ ਢੋਲ ਬੜੇ ਜ਼ੋਰ ਸ਼ੋਰ ਨਾਲ ਵਜਾਇਆ ਹੋਇਆ ਸਾਸੂ। ਉਸ ਨੂੰ ਗੁਰੂ ਕਹਿੰਦੇ ਸਨ। ਸਭਨਾਂ ਪਾਸਿਆਂ ਤੋਂ ਝੂਠ ਦੇ ਪੁਜਾਰੀਆਂ ਦੇ ਟੋਲਿਆਂ ਦੇ ਟੋਲੇ ਉਸ ਵਲ ਆਉਂਦੇ ਤੇ ਉਸ ਪਰ ਪੂਰਾ ਭਰੋਸਾ ਪ੍ਰਗਟ ਕਰਦੇ ਸਨ। ਤਿੰਨ ਚਾਰ ਪੁਸ਼ਤਾਂ ਤੋਂ ਉਨ੍ਹਾਂ ਨੇ ਇਸ ਦੁਕਾਨ ਨੂੰ ਗਰਮ ਕਰ ਰਖਿਆ ਸੀ। ਕਿਤਨੇ ਚਿਰ ਤੋਂ ਮੇਰੇ ਦਿਲ ਵਿਚ ਇਹ ਆਉਂਦੀ ਸੀ ਕਿ ਇਸ ਝੂਠੀ ਦੁਕਾਨ ਨੂੰ ਦੂਰ ਕਰਦਿਆਂ ਯਾ ਉਸ (ਗੁਰੂ ਅਰਜਨ ਸਾਹਿਬ) ਨੂੰ ਦੀਨ ਇਸਲਾਮ ਦੀ ਜਮਾਤ ਵਿਚ ਲੇ ਆਵਾਂ।'

ਇਹ ਉਸ ਦੇ ਆਪਣੇ ਲੇਖ ਤੋਂ ਸਾਬਤ ਹੈ ਕਿ ਪਾਤਸ਼ਾਹ ਦੇ ਦਿਲ ਵਿਚ ਤਅੱਸਬ ਤੇ ਵੈਰ ਪਹਿਲੋਂ ਤੋਂ ਸੀ, 'ਦੂਰ ਕਰ ਦੇਵਾਂ ਅਰਥਾਤ ਮੂਲੋਂ ਮਿਟਾ ਦੇਵਾਂ ਯਾ ਇਸਲਾਮ ਵਿਚ ਦਾਖਲ ਕਰ ਲਵਾਂ' ਉਸ ਦੇ ਜੀ ਵਿਚ ਪਹਿਲੋਂ ਤੋਂ ਹੀ ਆ ਰਹੀ ਸੀ। ਉਸ ਨੂੰ ਬਹੁਤ ਗੁੱਸਾ ਮੁਸਲਮਾਨਾਂ ਦੇ ਸਿੱਖ ਬਣਨੇ ਦਾ ਸੀ। ਇਹ ਜ਼ਾਹਰ ਹੀ ਹੈ ਕਿ ਏਹ ਸੁਣੇ ਸੁਣਾਏ ਖਿਆਲ ਸਨ, ਜੋ ਗ਼ਾਲਬਨ ਚੁਗਲਖ਼ੋਰਾਂ ਦੇ ਪੁਚਾਏ ਹੋਏ ਸਨ। ਆਪੂੰ ਉਸ ਨੇ ਕੋਈ ਖੋਜਲ ਕਰਕੇ ਤਜਰਬਾ ਥੋੜਾ ਕੀਤਾ ਸੀ। ਫੇਰ ਬਾਕੀ ਜੋ ਬੇਅਦਬੀ ਦੇ ਵਾਕ ਪਾਤਸ਼ਾਹ ਨੇ ਲਿਖੇ ਹਨ ਸੋ ਤਅੱਸਬ ਭਰੇ ਦਿਲ ਤੋਂ ਹੋਰ ਆਸ ਹੀ ਕੀਹ ਹੋ ਸਕਦੀ ਹੈ। ਪਾਤਸ਼ਾਹ ਵਲੋਂ ਬੇਅਦਬੀ ਦੇ ਵਾਕ ਪੜ੍ਹਕੇ ਘਬਰਾਉਣਾ ਨਹੀਂ ਚਾਹੀਦਾ, ਇਹ ਵਾਕ ਦਲੀਲ ਹਨ ਉਸ ਦੇ ਦਿਲ ਵਿਚ ਪਹਿਲੇ ਭਰੇ ਕੀਨੇ, ਵੈਰ ਤੇ ਅਅੱਸਬ ਦੀ। ਫਿਰ ਪਾਤਸ਼ਾਹ ਲਿਖਦਾ ਹੈ ਕਿः—

"ਤਾ ਆਂਕਿ ਦਰ ਈਂ ਅੱਯਾਮ ਖ਼ੁਸਰੋ ਅਜ਼ਾਂ ਰਾਹ ਅ਼ਬੂਰ ਮੇਂ ਨਮਦ। ਈਂ ਮਰਦਕਿ ਮਜਹੂਲ ਇਰਾਦਹ ਕਰਦ ਕਿ ਮੁਲਾਜ਼ਮਤੇ ਓਰਾ ਦਰ ਯਾਬਦ। ਦਰ ਮੰਜ਼ਿਲੇ ਕਿ ਜਾ ਵ ਮੁਕਾਮਿ ਓ ਬੂਦ ਖ਼ੁਸਰੋ ਰਾ ਨਜ਼ੂਲ ਉਫਤਾਦ, ਆਮਦਹ ਓਰਾ ਦੀਦ, ਵ ਬਾਜ਼ੇ ਮੁਕੱਦਿਮਾਤ ਫ਼ਰਾ ਯਾਫ਼ਤਹ ਬਓ ਰਸਾਨੀਦ ਵਾ ਬਰ ਪਸ਼ਾਨੀਏ ਓ ਅੰਗੁਸ਼ਤੇ ਅਜ਼ ਜ਼ਅਫ਼ਰਾਨ ਕਿ ਬ-ਇਸਤਲਾਹ ਹਿੰਦੂਵਾਨ ਕਸ਼ਕਾ ਗੋਇੰਦ ਕਸ਼ੀਦ ਵਾ ਆਂ ਰਾ ਸ਼ਗੂਨ ਮੇ ਦਾਨੰਦ ਚੂੰ ਈਂ ਮੁਕੱਦਿਮਾ ਬ-ਮੁਸਾਮਿਅ਼ ਜਾਹੋ ਜਲਾਲ ਮੇ ਰਸਦ ਵ ਬੁਤਲਾਨਿ ਓਰਾ ਬ ਵਜਹ ਅਕਮਲ ਮੇ ਦਾਨਿਸਤਮ ਅਮਰ ਕਰਦਮ ਕਿ ਓਰਾ ਹਾਜ਼ਿਰ ਸਾਖ਼ਤੰਦ ਵਾ ਮਸਾਕਨੋ ਮਨਾਜ਼ਲੋ ਫਰਜ਼ੰਦਾਨੇ ਓ ਰਾ ਬ-ਮੁਰਤਜ਼ਾ ਖ਼ਾਨ ਇਨਾਇਤ ਨਮੂਦਮ ਵ ਅਸਬਾਬੋ ਅਮਵਾਲੇ ਓਰਾ ਬਕੈਦਿ ਜ਼ਬਤਦਰ ਆਵੁਰਦਹ ਫਰਮੂਦਮ ਕਿ ਓਰਾਬ-ਸਿਆਸਤਬ-ਯਾਸਾ *ਰਸਾਨੰਦ।"

**ਅਰਥਾਤ**—'ਕਿ ਇਨ੍ਹਾਂ ਹੀ ਦਿਨਾਂ ਵਿਚ ਖੁਸਰੋ ਉਸ ਰਸਤੇ ਲੰਘਿਆ। ਇਸ ਪੁਰਸ਼ (ਭਾਵ ਗੁਰੂ ਜੀ ਨੇ) ਇਰਾਦਾ ਕੀਤਾ ਕਿ ਉਸ (ਖੁਸਰੋ) ਨੂੰ ਮਿਲੇ। ਉਸ ਪੜਾ ਉਤੇ ਜਿੱਥੇ ਕਿ ਉਸ ਦੀ ਜਗਾ ਤੇ ਟਿਕਾਣਾ ਸੀ, ਖੁਸਰੋ ਦਾ ਡੇਰਾ ਹੋਇਆ ਦੇਖ ਕੇ ਉਸ ਨੂੰ ਮਿਲਿਆ। ਕਈ ਗੱਲਾਂ ਕੀਤੀਆਂ ਤੇ ਉਸ ਦੇ ਮੱਥੇ ਪਰ ਆਪਣੀ ਉਂਗਲ ਨਾਲ ਕੇਸਰ ਦਾ ਟਿੱਕਾ ਲਾਇਆ ਜਿਸ ਨੂੰ ਕਿ ਹਿੰਦੂ ਤਿਲਕ ਆਖਦੇ ਤੇ ਸ਼ਗਨ ਸਮਝਦੇ ਹਨ। ਜਦ ਏਹ ਖਬਰ ਮੇਰੇ ਕੰਨਾਂ ਵਿਚ ਪਹੁੰਚੀ। ਮੈਂ ਉਸ ਦੇ ਝੂਠ ਨੂੰ ਬੜੀ ਚੰਗੀ ਤਰ੍ਹਾਂ ਜਾਣਦਾ ਸੀ, ਮੈਂ ਹੁਕਮ ਦਿਤਾ ਕਿ ਉਸ ਨੂੰ ਹਾਜ਼ਰ ਕਰਨ, ਉਸ ਦੇ ਘਰ ਬਾਰ ਤੇ ਪੁਤ੍ਰਾਂ ਨੂੰ ਮੁਰਤਜ਼ਾ ਖਾਂ ਨੂੰ ਬਖਸ਼ ਦਿਤਾ ਤੇ ਉਸ ਦੇ ਮਾਲ ਜਾਇਦਾਦ ਨੂੰ

*'ਯਾਸਾ' ਤੁਰਕੀ ਲਫਜ਼ ਹੈ, ਅਰਥ ਹੈ-ਕਤਲ ਕਰਨਾ, ਲੁੱਟਣਾ, ਬਦਲਾ ਲੈਣਾ।

ਜ਼ਬਤ ਕਰਕੇ ਮੈਂ ਹੁਕਮ ਕੀਤਾ ਕਿ ਉਸ ਨੂੰ ਕਤਲ ਦੀ ਕਰੜੀ ਸਜ਼ਾ ਦਿਤੀ ਜਾਵੇ।'

ਇਸ ਲਿਖਤ ਤੋਂ ਸਾਬਤ ਹੋਇਆ ਕਿ ਪਾਤਸ਼ਾਹ ਜਿਸ ਦੇ ਦਿਲ ਵਿਚ ਪਹਿਲਾਂ ਮਜ਼ਹਬੀ ਤਅੱਸਬ ਭਰਿਆ ਹੋਇਆ ਸੀ, ਜੋ ਆਪ ਮੰਨਦਾ ਹੈ ਕਿ ਪਹਿਲੋਂ ਤੋਂ ਉਨ੍ਹਾਂ ਦੇ ਝੂਠ ਨੂੰ ਪੂਰੀ ਤਰ੍ਹਾਂ ਜਾਣਦਾ ਸਾਂ, ਗਲ ਸੁਣਦੇ ਸਾਰ ਅੱਗ ਬਗੋਲਾ ਹੋ ਗਿਆ ਹੈ ਤੇ ਜੋ ਪਹਿਲਾਂ ਚਿਤਵਦਾ ਹੁੰਦਾ ਸੀ ਕਿ ਸਮਾਪਤੀ ਕਰਦਿਆਂ ਯਾ ਦਾਖਲ ਇਸਲਾਮ ਕਰ ਲਵਾਂ, ਸੋ ਇਸ ਬੇਹੂਦਾ ਜੋਸ਼ ਵਿਚ ਮੌਕਾ ਸਮਝ ਕੇ ਅਤਯਾਚਾਰ ਦਾ ਹੁਕਮ ਦੇ ਦਿਤਾ। ਇਹ ਬੀ ਇਸ ਤੋਂ ਸਾਫ ਸਿੱਟਾ ਨਿਕਲ ਰਿਹਾ ਹੈ ਕਿ ਪਾਤਸ਼ਾਹ ਨੇ ਤਹਕੀਕਾਤ ਨਹੀਂ ਕੀਤੀ, ਨਿਆਂ ਨਹੀਂ ਕੀਤਾ ਤੇ ਐਵੇਂ ਸੁਣਕੇ ਹੀ ਆਪਣੇ ਪਹਿਲੇ ਬਣੇ ਤਅੱਸਬ ਵਿਚ ਗੁੱਸਾ ਖਾ ਕੇ ਹੁਕਮ ਦੇ ਦਿਤਾ ਹੈ।

ਹੁਣ ਜਦ ਅਸਲੀਅਤ ਦੀ ਖੋਜ ਕਰੀਏ ਤਾਂ ਬਹੁ ਇਹ ਪੈਂਦਾ ਹੈ ਕਿ ਸਤਿਗੁਰ ਜੀ ਤੇ ਖੁਸਰੋ ਦਾ ਮੇਲ ਹੋਇਆ ਹੀ ਨਹੀਂ ਹੈ। ਇਹ ਇਕ ਊਜ ਸੀ ਜੋ ਤਅੱਸਬੀ ਮੁਸਲਮਾਨ ਹਾਕਮਾਂ, ਚੰਦੂ ਤੇ ਪ੍ਰਿਥੀਏ ਯਾ ਉਸ ਦੇ ਪਰਵਾਰ ਵਲੋਂ ਘੜੀ ਗਈ ਸੀ। ਉਹ ਖੋਜ ਇਸ ਪ੍ਰਕਾਰ ਹੈ:-

ਆਗਰੇ ਤੋਂ ਪਾਤਸ਼ਾਹ ਖੁਸਰੋ ਦੇ ਮਗਰੇ ਮਗਰ ਟੁਰਪੈਂਦਾ ਹੈ।ਰਸਤੇ ਵਿਚ ਖੁਸਰੋਦੇ ਠਹਿਰਨ, ਕਿਸੇ ਤੋਂ ਮਦਦ ਮਿਲਣ ਤੇ ਅੱਗੇ ਭੱਜੇ ਜਾਣ ਦੀ ਖ਼ਬਰ ਉਸ ਨੂੰ ਮਿਲਦੀ ਜਾਂਦੀ ਹੈ। ਮਦਦ ਦੇਣਹਾਰਾਂ ਨੂੰ ਸਜ਼ਾਵਾਂ ਦੇਈ ਜਾਂਦਾ ਹੈ। ਚੁਨਾਂਚਿ ਕਰਨਾਲ ਦੇ ਪਰਗਨੇ ਵਿਚ ਵੜਦਿਆਂ ਉਸ ਨੂੰ ਪਤਾ ਲਗਦਾ ਹੈ ਕਿ ਪੀਰ ਥਾਨੇਸਰੀ ਨੇ ਖੁਸਰੋ ਨੂੰ ਮਦਦ ਦਿਤੀ ਹੈ, ਜੈਸਾ ਕਿ ਪਾਤਸ਼ਾਹ ਆਪਣੀ 'ਤੁਜ਼ਕ ਜਹਾਂਗੀਰੀ' ਵਿਚ ਆਪ ਲਿਖਦਾ ਹੈ। "ਸ਼ੇਖ ਨਿਜ਼ਾਮ ਥਾਨੇਸਰੀ ਜੋ ਆਪਣੇ ਸਮੇਂ ਦਾ ਮਸ਼ਹੂਰ ਦੰਭੀ ਹੈ, ਖੁਸਰੋ ਨੂੰ ਮਿਲਿਆ ਤੇ ਉਸ ਨੂੰ ਦੁਆਈਂ ਦੇਕੇ ਠੀਕ ਰਸਤੇ ਤੋਂ ਗੁਮਰਾਹ ਕਰ ਦਿੱਤੋਸੁ ਤੇ ਫੇਰ ਹੁਣ ਮੈਨੂੰ ਮਿਲਣ ਆਇਆ। ਚੂੰਕਿ ਮੈਂ ਏਹ ਗਲਾਂ ਸੁਣ ਚੁਕਾ ਸਾਂ ਸੋ ਮੈਂ ਉਸ ਨੂੰ ਰਸਤੇ ਦਾ ਖਰਚ ਦੇਕੇ ਮੱਕੇ ਨੂੰ ਟੋਰ ਦਿਤਾ*।"

ਫਿਰ ਪਾਤਸ਼ਾਹ ਲਿਖਦਾ ਹੈ ਕਿ ੧੬ ਤ੍ਰੀਕ ਜ਼ੀਉਲਹਜ (ਮੁਤਾਬਕ ੧੫ ਅਪ੍ਰੈਲ) ਨੂੰ ਮੈਂ ਸਰਾਇ ਕਾਜ਼ੀ ਸਾਂ, ੧੭ ਜ਼ੀ: (ਮੁਤਾ: ੧੬ ਅਪ੍ਰੈਲ) ਦੀ ਸਵੇਰੇ ਸੁਲਤਾਨ ਪੁਰ ਪੁੱਜਾ, ਇਥੇ ਦੁਪਹਿਰ ਤਕ ਰਿਹਾ। ਫੇਰ ਪੁਲ ਤੋਂ ਪਾਰ ਹੋ ਗੋਇੰਦਵਾਲ ਪੁਜਾ। ਏਥੇ ਖਬਰ ਮਿਲੀ ਕਿ ਖੁਸਰੋ ਤੇ ਫਤੇ ਹੋ ਗਈ ਹੈ। ਹੁਣ ਪਾਤਸ਼ਾਹ ਸਹਿਜੇ ਸਹਿਜੇ ਮੁਕਾਮ ਕਰਦਾ ਟੁਰਦਾ ਹੈ। ੨੮ ਜ਼ੀ: ਹੱਜ (੨੭ ਅਪ੍ਰੈਲ) ਨੂੰ ਜੈਪਾਲ ਅੱਪੜਦਾ ਹੈ। ਇਹ ਪਿੰਡ ਲਾਹੌਰੋਂ ੭ ਕੋਹ ਉਰੇ ਹੈ। ੧੭ ਤੋਂ ੨੮,ਗੋਯਾ ਲਗ ਪਗ ੧੨ ਦਿਨ ਮਾਝੇ ਵਿਚ ਪਾਤਸ਼ਾਹ ਰਹਿੰਦਾ ਹੈ, ਪਰ ਖੁਸਰੋ ਦੇ ਗੁਰੂ ਸਾਹਿਬ ਨੂੰ ਮਿਲਣ ਦੀ ਗਲ ਪਾਤਸ਼ਾਹ ਦੇ ਕੰਨਾਂ ਤਕ ਨਹੀਂ ਅੱਪੜਦੀ। ਹੋਰ ਖੁਸਰੋ ਦੀਆਂ ਸਾਰੀਆਂ ਖਬਰਾਂ, ਥਾਨੇਸਰੀ ਪੀਰ ਵਰਗੇ ਦੀਆਂ ਖੁਸਰੋ ਨੂੰ ਮਿਲਣ ਦੀਆਂ ਸੋਆਂ ਸਭ ਪਾਤਸ਼ਾਹ ਨੂੰ

---

*ਪਾਤਸ਼ਾਹ ਦੀ ਇਹ ਲਿਖਤ ਬੀ ਦੱਸਦੀ ਹੈ ਕਿ ਇਕ ਮੁਸਲਮਾਨ ਪੀਰ ਨੂੰ ਖੁਸਰੋ ਨੂੰ ਗੁਮਰਾਹ ਕਰਨ ਦੇ ਅਪ੍ਰਾਧ ਵਿਚ ਮੱਕੇ ਜਾਣ ਦੀ ਸਜ਼ਾ ਤੇ ਖਰਚ ਬੀ ਕੋਲੋਂ, ਤੇ ਗੁਰੂ ਜੀ ਨੂੰ ਜਿਨ੍ਹਾਂ ਨੂੰ ਉਹ ਹਿੰਦੂ ਸਮਝ ਰਿਹਾ ਹੈ (ਤੇ ਤਹਕੀਕਾਤ ਬੀ ਨਹੀਂ ਕਰਦਾ) ਜਾਇਦਾਦ ਜ਼ਬਤ ਤੇ ਕਤਲ ਦਾ ਹੁਕਮ ਦੇਂਦਾ ਹੈ। ਇਸਤੋਂ ਬੀ ਸਾਬਤ ਹੋਗਿਆ ਕਿ ਗੁਰੂ ਜੀ ਦੀ ਸ਼ਹਾਦਤ ਦਾ ਗੁੱਝਾ ਕਾਰਣ ਪਾਤਸ਼ਾਹ ਦਾ ਇਸਲਾਮੀ ਤਅੱਸਬ ਹੈਸੀ ਤੇ ਉਤੋਂ ਖੁਸਰੋ ਦੀ ਸੁਣੀ ਗਲ ਦਾ ਗੁੱਸਾ ਬਹਾਨਾ ਬਣ ਗਿਆ ਸੀ।

ਭੱਜਿਆਂ ਜਾਂਦਿਆਂ ਮਿਲਦੀਆਂ ਰਹੀਆਂ, ਹੁਣ ੧੨ ਦਿਨ ਮਾਝੇ ਵਿਚ ਰਹਿਕੇ ਪਾਤਸ਼ਾਹ ਨੂੰ ਕਿਉਂ ਖਬਰ ਨਾ ਮਿਲੀ ? ਇਹ ਹੋ ਨਹੀਂ ਸਕਦਾ ਕਿ ਖ਼ੁਸਰੋ ਗੁਰੂ ਜੀ ਨੂੰ ਮਿਲਿਆ ਹੁੰਦਾ ਤਾਂ ਪਾਤਸ਼ਾਹ ਨੂੰ ਖਬਰ ਨਾ ਮਿਲਦੀ। ਪਾਤਸ਼ਾਹ ਦੇ ਸੂੰਹੀਏ ਤੇ ਇਨਾਮ ਲੈਣ ਦੇ ਲਾਲਚੀ ਚੁਗਲ ਖੋਰ ਚੱਪੇ ਚੱਪੇ ਭਰੇ ਪਏ ਸਨ। ਜਿਸ ਦਿਨ ਖੁਸਰੋ ਨੱਸਾ ਹੈ ਉਸੇ ਦਿਨ ਪਾਤਸ਼ਾਹ ਨੇ ਰਾਜਾ ਬਾਸੂ ਨੂੰ ਖੁਸਰੋ ਬਾਬਤ ਖਬਰਾਂ ਲੈਣ ਤੇ ਉਸਨੂੰ ਪਕੜਨ ਲਈ ਮਗਰੇ ਨਸਾਇਆ ਹੈ। ਇਹ ਰਾਜਾ ਬਾਸੂ ਪੰਜਾਬੀ ਸੀ। ਇਸ ਨੂੰ ਬੀ ਗੁਰੂ ਜੀ ਦੀ ਖਬਰ ਨਾ ਮਿਲੀ। ਕਦੇ ਹੋ ਸਕਦਾ ਹੈ ਕਿ ਜੇ ਖੁਸਰੋ ਗੁਰੂ ਜੀ ਨੂੰ ਮਿਲਿਆ ਹੁੰਦਾ ਤਾਂ ਪਾਤਸ਼ਾਹ ਨੂੰ ਸੁਲਤਾਨ ਪੁਰ, ਗੋਇੰਦਵਾਲ ਤੇ ੧੨ ਦਿਨ ਮਾਝੇ ਵਿਚ ਫਿਰਦਿਆਂ ਕਿਸੇ ਪਾਸਿਓਂ ਖਬਰ ਨਾ ਮਿਲਦੀ।

੨੯ ਜ਼ੀ: ਹਜ (੨੮ ਅਪ੍ਰੈਲ) ਨੂੰ ਪਾਤਸ਼ਾਹ ਜੈਪਾਲ ਤੋਂ ਟੁਰਕੇ ਮਿਰਜ਼ਾ ਕਾਮਰਾਨ ਦੇ ਬਾਗ (ਲਾਹੌਰ ਦੇ ਲਾਗ) ਅੱਪੜਦਾ ਹੈ। ਇਥੇ ਖੁਸਰੋ ਦੇ ਹਾਰ ਖਾਕੇ ਭੱਜੇ ਜਾਂਦੇ ਦੀ ਸੋਧਰੇ ਦੇ ਪੱਤਣ ਤੇ ਫੜੇ ਜਾਣ ਦੀ ਖਬਰ ਪੁੱਜੀ ਤੇ ਚੌਥੇ ਦਿਨ ਅਰਥਾਤ ੩ ਮੁਹੱਰਮ (੧ ਮਈ) ਨੂੰ ਖੁਸਰੋ ਗ੍ਰਿਫ਼ਤਾਰ ਹੋਇਆ ਪਾਤਸ਼ਾਹ ਦੇ ਪੇਸ਼ ਹੋਇਆ, ਉਸੇ ਵੇਲੇ ਖੁਸਰੋ ਦੇ ਦੋ ਵਡੇ ਸਾਥੀ ਗਾਂ ਤੇ ਖੋਤੇ ਦੀ ਖੱਲ ਵਿਚ ਸੀਤੇ ਗਏ। ਕਈ ਸੌ ਖੁਸਰੋ ਦੀ ਫੌਜ ਦੇ ਆਦਮੀ ਜੋ ਗ੍ਰਿਫਤਾਰ ਸਨ ਸੂਲੀ ਦਿੱਤੇ ਗਏ*। ਪਾਤਸ਼ਾਹ ੯ ਮੁਹੱਰਮ (੭ ਮਈ) ਤਕ ਕਾਮਰਾਨ ਦੇ ਬਾਗ ਵਿਚ ਰਿਹਾ। ਜੋ ਜੋ ਲੋਕ ਅਪ੍ਰਾਧੀ ਸਮਝੇ ਗਏ ਸਜ਼ਾਵਾਂ ਪਾ ਗਏ, ਜਿਨ੍ਹਾਂ ਖਿਦਮਤਾਂ ਕੀਤੀਆਂ ਸਨ ਇਨਾਮ ਪਾ ਗਏ ਤੇ ਇਸ ਦਿਨ ਪਾਤਸ਼ਾਹ ਲਾਹੌਰ ਸ਼ਹਿਰ ਦਾਖਲ ਹੋਇਆ। ਗੋਇਆ ਇਸ ਤਾਰੀਖ ਖੁਸਰੋ ਦਾ ਮਾਮਲਾ ਮੁੱਕ ਚੁਕ ਗਿਆ, ਦੋਸ਼ੀ ਛੰਡੇ ਗਏ, ਸਹਾਯਕ ਇਨਾਮੇ ਗਏ। ਪਰ ਗੁਰੂ ਸਾਹਿਬ ਦੇ ਖੁਸਰੋ ਨੂੰ ਮਿਲਣ ਦੀ ਗਲ ਅਜੇ ਬੀ ਪਾਤਸ਼ਾਹ ਨੂੰ ਨਹੀਂ ਸੁਣਾਈ ਦੇਂਦੀ, ਕੈਸਾ ਅਚਰਜ ਹੈ। ਹੋਰ ਸੋਚ ਵਾਲੀ ਗਲ ਹੈ, ਹੁਣ ਤਾਂ ਦੋਸ਼ੀ ਸਾਰੇ ਗ੍ਰਿਫ਼ਤਾਰ ਹੋ ਗਏ ਸਨ ਉਨ੍ਹਾਂ ਤੋਂ ਪਾਤਸ਼ਾਹ ਦੇ ਪੱਖੀ ਅਹਿਲਕਾਰਾਂ ਨੇ ਤਸਦੀਹੇ ਦੇ ਦੇਕੇ ਯਾ ਲਾਲਚ ਪੇਸ਼ ਕਰ ਕਰਕੇ ਖੁਸਰੋ ਦੇ ਪੱਖੀਆਂ ਦੇ ਵੇਰਵੇ ਜ਼ਰੂਰ ਪੁੱਛੇ ਹੋਣਗੇ, ਪਰ ਕਿਤੋਂ ਕੋਈ ਗਲ ਸਤਿਗੁਰਾਂ ਦੇ ਮਿਲਣ ਦੀ ਇਨ੍ਹਾਂ ਤੋਂ ਬੀ ਨਾ ਮਿਲੀ, ਜੋ ਸਾਰੇ ਖੁਸਰੋ ਦੇ ਨਾਲ ਸਨ, ਜੇ ਗੁਰ ਜੀ ਨੂੰ ਖੁਸਰੋ ਮਿਲਿਆ ਹੁੰਦਾ ਤਾਂ ਸਭ ਨੂੰ ਪਤਾ ਹੁੰਦਾ। ਹੁਣ ਹੋਰ ਦੇਖੋ ੯ ਤੋਂ ਬਾਦ ੨੨ ਤਾਰੀਖ ਤੱਕ ੧੩ ਦਿਨ ਹੋਰ ਬੀਤ ਜਾਂਦੇ ਹਨ। ਗੋਯਾ ਮਾਮਲੇ ਮਿਟ ਚੁਕੇ ਨੂੰ ੧੩ ਕੁ ਦਿਨ ਹੋਰ ਉਪਰ ਲੰਘ ਗਏ ਹਨ। ੨੨ ਤਾਰੀਖ ਮੁਹੱਰਮ (੨੦ ਮਈ) ਤੋਂ ਬਾਦ ਕਿਸੇ ਦਿਨ† ਪਾਤਸ਼ਾਹ ਨੂੰ ਗੁਰੂ ਸਾਹਿਬ ਬਾਬਤ ਅਚਾਨਕ ਖਬਰ ਮਿਲਦੀ ਹੈ। ਹੁਣ ਵੀਚਾਰ ਕਰ ਲਓ ਕਿ ਵਾਕਿਆਤ ਦੀਆਂ ਤਾਰੀਖਾਂ ਦੀ ਘੋਖ ਸਾਬਤ ਕਰਦੀ ਹੈ ਕਿ ਜੇ ਕਦੇ ਗੁਰੂ ਸਾਹਿਬ ਦੇ ਮਿਲਣ ਦੀ ਗਲ ਅਮਰ ਵਾਕਿਆ ਹੁੰਦੀ ਤਾਂ ਪਾਤਸ਼ਾਹ ਨੂੰ ਜ਼ਰੂਰ ਵੇਲੇ ਸਿਰ ਖ਼ਬਰ ਮਿਲ ਜਾਂਦੀ। ਸਾਰੇ ਮਾਮਲੇ ਦੇ ਮੁੱਕ ਚੁਕਣ ਦੇ ਬੀ ੧੩ ਦਿਨ ਮਗਰੋਂ ਅਚਾਨਕ ਇਹ ਖਬਰ ਪਾਤਸ਼ਾਹ ਤਕ ਅਪੜਾਈ ਜਾਣੀ ਵਿਦ੍ਰੋਹੀਆਂ ਦਾ ਕੰਮ ਹੈ ਜਿਨ੍ਹਾਂ ਨੂੰ ਚੇਤਾ ਆਇਆ ਹੈ ਕਿ ਪਾਤਸ਼ਾਹ ਦੇ ਗੁੱਸੇ ਚੜ੍ਹੇ ਤੋਂ ਲਾਭ ਅਸਾਂ ਕਿਉਂ ਨਾ ਲਿਆ। ਬੱਸ ਉਸ ਘੜੀ ਤੇ

*ਐਲਫਿਨਸਟਨ ੭੦੦ ਲਿਖਦਾ ਹੈ। †ਗੁਰੂ ਸਾਹਿਬ ਦੀ ਸ਼ਹਾਦਤ ੩੦ ਮਈ ਨੂੰ ਹੈ, ਤ੍ਰੈ ਚਾਰ ਦਿਨ ਜੋ ਤਸੀਹੇ ਹਨ। ਇਕ ਅੱਧ ਦਿਨ ਪਹਿਲੇ ਖਬਰ ਮਿਲੀ ਹੋਸੀ। ਸੋ ੨੪ ਯਾ ੨੫ ਮਈ ਦੇ ਕਰੀਬ ਖਬਰ ਮਿਲੀ ਸਮਝੋ।

ਤਅੱਸੁਬ ਭਰੇ ਅਫਸਰਾਂ ਦੇ ਰਾਹੀਂ ਪੁਚਾਈ। ਪਾਤਸ਼ਾਹ ਆਪ ਮੰਨਦਾ ਹੈ ਕਿ ਓਹ ਅਗੇ ਹੀ ਤਅੱਸਬ ਦੀ ਅੱਗ ਨਾਲ ਗੁਰੂ ਸਾਹਿਬ ਦੇ ਵਿਰੁਧ ਸੀ, ਮਾਰ ਦੇਣ ਯਾ ਮੁਸਲਮਾਨ ਕਰ ਲੈਣ ਦਾ ਸੰਕਲਪ ਰੱਖਦਾ ਸੀ। ਝਟ ਵਹਿਸ਼ੀਆਨਾ ਸਜ਼ਾ ਦੇ ਦਿਤੀ।

ਹੁਣ ਇਸ ਵਿਚਾਰ ਨਾਲ ਇਕ ਹੋਰ ਵਿਚਾਰ ਰਲਾਉਣੀ ਹੈ ਤੇ ਫਿਰ ਹੋਰ ਸਫੁਟ ਸਹੀ ਹੋ ਜਾਣਾ ਹੈ ਕਿ ਗੁਰੂ ਸਾਹਿਬ ਜੀ ਦਾ ਕੋਈ ਤਅੱਲਕ ਖੁਸਰੋ ਦੇ ਮਾਮਲੇ ਨਾਲ ਨਹੀਂ ਸੀ।

ਫਿਰ ਮਗਰੋਂ ਜਦੋਂ ਪਾਤਸ਼ਾਹ ਨੇ ਚੰਦੂ ਨੂੰ ਗੁਰੂ ਹਰਿਗੋਬਿੰਦ ਜੀ ਦੇ ਹਵਾਲੇ ਕਰ ਦਿਤਾ ਹੈ* ਕਿ ਜੋ ਸਜ਼ਾ ਚਾਹੋ ਦਿਓ† ਤਦੋਂ ਪਾਤਸ਼ਾਹ ਨੂੰ ਗੁਰੂ ਅਰਜਨ ਦੇਵ ਜੀ ਦੀ ਨਿਰਦੋਸ਼ਤਾ ਸਾਬਤ ਹੋ ਗਈ ਹੋਊ ਤਾਂ ਹੀ ਚੰਦੂ ਨੂੰ ਦੋਸ਼ੀ ਸਮਝ ਕੇ ਹਵਾਲੇ ਕੀਤਾ ਹੋਊ ਨਾ। ਯਾਦ ਰਹੇ ਕਿ ਇਹ ਉਸ ਸਮੇਂ ਦਾ ਇਕ ਰਿਵਾਜ ਹੈਸੀ ਕਿ ਦੋਸ਼ੀ ਨੂੰ ਜਿਨ੍ਹਾਂ ਦਾ ਉਹ ਅਪਰਾਧੀ ਹੋਵੇ, ਉਨ੍ਹਾਂ ਦੇ ਹਵਾਲੇ ਕਰ ਦੇਂਦੇ ਸਨ, ਅਰ ਅਕਸਰ ਤਦੋਂ ਜਦ ਬਹੁਤ ਵੱਡਾ ਤੇ ਅਤਿ ਪਾਪ ਹੋਯਾ ਹੋਵੇ।

ਸੋ ਚੰਦੂ ਨੂੰ ਛੇਵੇਂ ਗੁਰਾਂ ਦੇ ਹਵਾਲੇ ਕਰ ਦੇਣਾ ਕਿ ਜੋ ਦੰਡ ਮਰਜ਼ੀ ਹੋ ਦੇ ਲਓ ਪੱਕੀ ਦਲੀਲ ਹੈ ਇਸ ਗਲ ਦੀ ਕਿ ਪਾਤਸ਼ਾਹ ਨੂੰ ਸਾਬਤ ਹੋ ਗਿਆ ਕਿ ਗੁਰੂ ਅਰਜਨ ਦੇਵ ਜੀ ਨਿਰਦੋਸ਼ ਸਨ, ਤੇ ਇਸ ਨੇ ਮੇਰੇ ਪਾਸ ਕੂੜ ਮਾਰਿਆ ਤੇ ਝੂਠੀਆਂ ਉਜਾਂ ਦਿਤੀਆਂ ਤੇ ਮੈਥੋਂ ਗਲਤੀ ਕਰਵਾਈ ਸੀ‡ ਤੇ ਪਿੱਛੋਂ ਵਹਿਸ਼ੀਆਨਾ ਤਸਦੀਹ ਦਿਤੇ ਸਨ। ਮਾਮਲਾ ਹੋਰ ਖੋਜ ਦਾ ਮੁਥਾਜ ਹੈ, ਪਰ ਇਹ ਟੋਲ ਇਹ ਗਲ ਤਾਂ ਸਪਸ਼ਟ ਕਰਕੇ ਦੱਸ ਦੇਂਦੀ ਹੈ ਕਿ ਸਤਿਗੁਰ ਜੀ ਦਾ ਕੋਈ ਸੰਬੰਧ ਖੁਸਰੋ ਨਾਲ ਨਹੀਂ ਪਿਆ। ਐਤਨੇ ਸਾਰੇ ਦਿਨ ਪਾਤਸ਼ਾਹ ਦੇ ਗੋਇੰਦਵਾਲੋਂ ਲੰਘ ਜਾਣ ਮਗਰੋਂ ਗੁਰਦ੍ਰੋਹੀਆਂ ਨੇ ਘਾੜਤ ਘੜੀ ਤੇ ਪਾਤਸ਼ਾਹ ਦੇ ਕੱਚੇ ਦਿਲ ਨੂੰ ਜ਼ਹਿਰ ਆਲੂਦ ਕਰਕੇ ਸਾਕਾ ਵਰਤਾਇਆ।

ਬਹੁਤ ਲੋਕਾਂ ਦਾ ਹੁਣ ਤਕ ਖਿਆਲ ਹੈ ਕਿ ਜਹਾਂਗੀਰ ਬੜਾ ਨਰਮ ਦਿਲ ਤੇ ਨਿਆਇ-ਕਾਰੀ ਸੀ। ਉਹ ਆਪ ਬੀ ਲਿਖਦਾ ਹੈ ਕਿ ਮਛੇ ਜੰਗ ਤੇ ਸ਼ਿਕਾਰ ਬਿਨਾਂ ਕਿਸੇ ਦੀ ਜਾਨ ਨਹੀਂ ਲੈਣੀ ਚਾਹੀਦੀ। ਪਰ ਉਸ ਦੀਆਂ ਬੇ-ਰਹਿਮੀਆਂ ਸਖਤ ਜ਼ਾਲਮਾਨਾ ਸਨ। ਉਸ ਦੀ ਨਰਮੀ, ਨਿਆਂ ਤੇ ਅਤਯਾਚਾਰ ਸਾਰੇ ਇਕੱਠੇ ਉਸ ਵਿਚ ਸੇ। ਤੌਜ਼ਕਿ ਜਹਾਂਗੀਰੀ ਦਾ ਮੁਤਰੱਜਮ 'ਰਾਜਰਸ' ਕਹਿੰਦਾ ਹੈ "ਜਹਾਂਗੀਰ ਅਜੀਬ ਮਿਲਗੋਭਾ ਸੀ, ਉਹ ਖੜਾ ਹੋਕੇ ਆਪਣੇ ਸਾਹਮਣੇ ਜਿਊਂਦਿਆਂ ਮਨੁੱਖਾਂ ਦੀਆਂ ਖੱਲਾਂ ਲੁਹਾਊਂਦਾ ਤੇ ਵੇਖ ਸਕਦਾ ਸੀ। ਤੇ ਜੀਕੂੰ ਉਹ (ਜਹਾਂਗੀਰ) ਆਪ ਦੱਸਦਾ ਹੈ ਕਿ ਇਕ ਆਦਮੀ ਨੂੰ ਮੈਂ ਜਾਨੋਂ ਮਰਵਾ ਦਿੱਤਾ ਤੇ ਦੋਹਾਂ ਦੀਆਂ ਸਜ਼ਾਂ ਵਢਾ ਦਿਤੀਆਂ ਕਿਉਂਕਿ ਉਹ ਬੇ-ਮੌਕਿਆ ਪਾਤਸ਼ਾਹ ਦੇ ਸਾਹਮਣੇ ਕਿਉਂ ਆ ਖੜੋਤੇ ਯਾ ਮੇਰੇ ਸ਼ਿਕਾਰ ਨੂੰ ਕਿਉਂ ਡਰਾ ਦਿਤਾ। ਫਿਰ ਉਹ ਨਿਆਂ ਦਾ ਯਾਰ ਤੇ ਵੀਰਵਾਰ ਦੀਆਂ ਸ਼ਾਮਾਂ ਉੱਚੀਆਂ ਗੁਫਤਗੂਆਂ ਵਿਚ ਖਰਚ ਕਰ ਸਕਦਾ ਸੀ।..........ਉਹ (ਜਹਾਂਗੀਰ) ਅੱਬੁਲ ਫਜ਼ਲ ਨੂੰ ਕਤਲ ਕਰਵਾ ਸਕਦਾ ਸੀ ਤੇ ਬਿਨਾਂ ਪਛਤਾਵੇ ਦੇ ਇਸ ਆਪਣੀ ਕਰਤੂਤ ਨੂੰ ਮੰਨਦਾ ਸੀ। ਫੇਰ ਉਹ ਹਾਥੀਆਂ ਨੂੰ ਪਾਲਾ

---

*ਬਾਦਸ਼ਾਹ ਬਸਪੁਰਦੇ ਦੀਵਾਨ ਹਵਾਲਾ ਨਮੂਦ। [ਉਮਦਾਤੁਤਵਾਰੀਖ]। †ਤ੍ਵਾ: ਪੰਜਾਬ-ਕਨ੍ਹੱਯਾ ਲਾਲ।

‡ਇਸ ਨੇ ਜਹਾਂਗੀਰ ਬਾਦਸ਼ਾਹ ਕੇ ਹਜ਼ੂਰ ਮੇਂ ਗੁਰੂ ਜੀ ਕੀ ਨਿਸਬਤ ਬਹੁਤ ਸੀ ਬਦਗੋਈਆਂ ਵ ਚੁਗਲੀਆਂ ਕੀਂ, ਯਹਾਂ ਤਕ ਕਿ ਬਾਦਸ਼ਾਹ ਕਾ ਮਿਜ਼ਾਜ ਗੁਰੂ ਜੀ ਕੀ ਤਰਫ ਸੇ ਬਰਹਮ ਹੋ ਕਰ ਗੁਰੂ ਜੀ ਕੀ ਤਕਲੀਫ ਕਾ ਬਾਇਸ ਜ਼ਾਹਿਰ ਹੋਈ। [ਤਵਾਰੀਖੇ ਪੰਜਾਬ ਸਿਖਦ ਤਾ: ਸਾ: ਕਨ੍ਹੱਯਾ ਲਾਲ।

ਲਗਦਾ ਵੇਖਕੇ ਠੰਢੇ ਪਾਣੀ ਦੀ ਥਾਂ ਗਰਮ ਨਾਲ ਨੁਹਾਉਣ ਦਾ ਹੁਕਮ ਦੇ ਸਕਦਾ ਸੀ। ਹਿੰਦੂ ਫਕੀਰਾਂ ਨਾਲ ਗੱਲਾਂ ਕਰਦਾ ਸੀ, ਪਰ ਉਹਨਾਂ ਦੇ ਅਵਤਾਰਾਂ ਤੋਂ ਨਫਰਤ ਸੀ, ਤੇ ਵਿਸ਼ਨੂੰ ਦੀ ਬ੍ਰਾਹ ਅਵਤਾਰ ਦੀ ਮੂਰਤੀ ਤੋੜਕੇ ਪੁਸ਼ਕਰ ਵਿਚ ਸੁਟਵਾ ਦਿਤੀ ਸਾਸੂ।"

ਐਲਫਿਨਸਟਨ ਲਿਖਦਾ ਹੈ:—"ਖੁਸਰੋ ਦੇ ਖਾਸ ਸਲਾਹਕਾਰ ਤੇ ਉਸ ਦੇ ਮਗਰ ਲੱਗਣ ਵਾਲੇ ਜੋ ਪਾਤਸ਼ਾਹ ਦੇ ਹੱਥ ਆਏ, ਉਸ ਨੂੰ ਉਹਨਾਂ ਪਰ ਆਪਣੇ ਆਚਰਨ ਦਾ ਵਹਿਸ਼ੀਪਨਾ ਜ਼ਾਹਰ ਕਰਨ ਦਾ ਪੂਰਾ ਮੌਕਾ ਮਿਲਿਆ। ਸੱਤ ਸੌ ਕੈਦੀ ਲਾਹੌਰ ਦੇ ਦਰਵਾਜ਼ੇ ਤੋਂ ਬਾਹਰ ਕਤਾਰ ਵਿਚ (Impale) ਕੀਤੇ ਗਏ, ਅਰਥਾਤ ਸੂਲੀ ਚਾੜ੍ਹੇ ਗਏ, ਉਹ (ਜਹਾਂਗੀਰ) ਆਪਣੀ ਤੋਜ਼ਕ ਵਿਚ ਉਹਨਾਂ ਦੀਆਂ ਭਿਆਨਕ ਜਾਨਕਨੀ ਦੀਆਂ ਪੀੜਾਂ ਨੂੰ ਖੁਸ਼ ਹੋ ਹੋ ਲਿਖਦਾ ਹੈ। ਆਪਣੇ ਵਹਿਸ਼ੀਪਨੇ ਨੂੰ ਪੂਰਾ ਕਰਨ ਲਈ ਪਾਤਸ਼ਾਹ ਨੇ ਖੁਸਰੋ ਨੂੰ ਹਾਥੀ ਤੇ ਚੜ੍ਹਾ ਕੇ ਇਨ੍ਹਾਂ ਲੋਕਾਂ ਦੇ ਵਿਚ ਦੀ ਲੰਘਾਇਆ, ਜਦੋਂ ਨਕੀਬ ਕਹਿ ਰਿਹਾ ਸੀ ਕਿ ਲੈ ਬੱਚੂ ਆਪਣੇ ਨੌਕਰਾਂ ਦੀਆਂ ਸਲਾਮਾਂ" ਆਦਿ।

ਗੁਰੂ ਜੀ ਪਰ ਊਜ਼ਾਂ ਥੱਪਣ ਬਾਬਤ ਮੈਕਾਲਫ ਨੇ ਐਉਂ ਦੱਸਿਆ ਹੈ:—

ਪੰਡਤਾਂ ਤੇ ਕਾਜ਼ੀਆਂ ਨੂੰ ਬੀ (ਇਹ) ਸਮਾਂ ਚੰਗਾ ਲੱਭਾ ਕਿ ਗੁਰੂ (ਜੀ ਤੇ) ਲਾਏ ਗਏ ਪੁਰਾਣੇ ਦੋਸ਼ਾਂ ਨੂੰ, ਕਿ (ਉਨ੍ਹਾਂ ਨੇ ਇਕ) ਪੁਸਤਕ ਰਚੀ ਹੈ ਜਿਸ ਵਿਚ ਹਿੰਦੂਆਂ ਦੀਆਂ ਰਸਮਾਂ ਪੂਜਾ ਤੇ ਮੁਸਲਮਾਨਾਂ ਦੇ ਨਮਾਜ਼ ਰੋਜ਼ਿਆਂ ਨੂੰ ਨਿੰਦਿਆ ਹੈ, ਨਵੇਂ ਸਿਰ ਫੇਰ ਛੇੜਿਆ। *ਇਸ

*ਉਮਦਾ ਤੁੱ ਤਵਾਰੀਖ ਵਿਚ ਗੁਰੂ ਜੀ ਪਰ ਊਜ਼ਾਂ ਥੱਪਣ ਦਾ ਜ਼ਿਕਰ ਇਸ ਪ੍ਰਕਾਰ ਹੈ:—

(ਦੀਵਾਨ ਚੰਦੂ) ਦਰ ਖ਼ਿਦਮਤੇ ਬਾਦਸ਼ਾਹ ਜਹਾਂਗੀਰ ਮੁਨਕਸ਼ਫ ਨਮੂਦ ਕਿ ਸ਼ਖ਼ਸੇ ਬਇਸਮ ਗੁਰੂ ਅਰਜਨ ਨਾਮ ਬਾਇਸ ਬਰ ਈਜਾਦ ਵ ਤਅਈਨੇ ਫਿਰਕਾ ਸਾਲਸ ਅਜ਼ਮਿਆਨੇ ਹਨੂਦ ਵ ਮੁਸਲਮੀਨ ਗਰਦੀਦਾ ਅਕਸਰੇ ਸੁਨਨ ਦਰਬਾਰਿਲੀ ਇਸਲਾਮ ਰਾ ਮਤਰੂਕ ਵ ਮਨਸੀ ਗਰਦਾਨੀਦਾ ਵ ਦਰ ਕਵਾਇਮ ਵ ਆਸਾਸ ਅਰਕਾਨ ਮੁਸਲਮਾਨੀ ਤਫਰਕਾ ਵ ਖਲਲੇ ਅਜ਼ੀਮ ਰਾਹਯਾਬ ਗਸ਼ਤਾ ਵ ਹਰ ਰੋਜ਼ ਚੰਦੇ ਅਜ਼ ਹਨੂਦਾਨ ਵਗ਼ੈਰਾ ਰਗ਼ਬਤ ਇਤਾਇਤ ਵ ਇਨਕਯਾਦੇ ਗੁਰੂ ਮੌਸੂਫ ਦਰ ਰਕਬਾ ਜਾਨ ਮੇ ਅੰਦਾਜ਼ੰਦ, ਅਗਰ ਹਜ਼ਰਤ ਖ਼ੁਦ ਬਦੌਲਤ ਤਦਾਰੁਕੇ ਈਂ ਮਅਨੀ ਨਮੂਦੰਦ ਦੀਹਾ ਦਰ ਸੂਰਤੇ ਬਆਦ ਅਜ਼ ਮੁਰੂਰ ਮੁੱਦਤੇ ਕਲੀਲ ਦਰ ਅਰਕਾਨੇ ਸਲਤਨਤ ਵ ਅਸਾਸੇ ਖ਼ਿਲਾਫਤ ਜਹਾਂ ਬਾਨੀ ਇਨਹਦਾਮ ਵ ਇਨਅਦਾਮ ਰੌਣਕ ਬਰੂਜ਼ ਖ਼ਾਹਦ ਯਾਫਤ, ਬੰਦਾ, ਮਹਜ਼ ਅਜ਼ ਰਾਹੇ ਖ਼ੈਰ ਅੰਦੇਸ਼ੀ ਦਰ ਤਰੀਕੇ ਗ਼ੁਲਾਮੀ ਗੁਜ਼ਾਰਸ਼ ਈਂ ਮੁਕੱਦਮਾ ਨਮੂਦਾ ਅਸਤ।...... ਪਾਦਸ਼ਾਹ ਅਜ਼ ਰਾਹੇ ਬਸ਼ੂਲਤ ਵ ਗ਼ਫਲਤੇ ਇਨਸਾਨੀ ਕਿ ਅਜ਼ ਸਿਮ੍ਹ ਦਰਜਾ ਵ ਅਲੂਵ ਮਰਤਬਾ ਈਂ ਕੂਮ ਆਲੀਆ ਫੁਕਰਾ ਵਾਕਫ਼ ਵ ਮੁਤਲਅ ਨਬੂਦ ਬਾਮਆਲ ਨਜ਼ਰ ਦਰੀਂ ਮੁਕੱਦਮਾ ਤਫਹਸ ਵ ਤਜਸਸ ਨ ਨਮੂਦਾ ਬਰ ਜ਼ੁਬਾਂ ਆਵਰਦ ਕਿ ਹਰ ਕਿਸਮ ਕਿ ਮੁਨਾਸਬ ਬੂਦਾ ਬਾਸ਼ਦ ਬਜਸਾਦੇ ਬਾਇਦ ਰਸਾਨੀਦ। ਦੀਵਾਨ ਜ਼ਲਾਲਤ ਅਕਤਰਾਨ ਬਹੁਰੇ ਈਂ ਹੁਕਮ ਬਾਦਸ਼ਾਹੀ ਅਜ਼ ਤਾਈਦਾਤੇ ਏਜ਼ਦ ਬੇਚੂੰ ਤਸੱਵਰੀਦਾ ਵ ਦਰ ਇਨਹਾਮਕ ਵ ਇਨਮਹਾਕੇ ਖ਼ੇਸ਼ ਨਜ਼ਰ ਨ ਕਰਦਾ ਆਂ ਚੁਨਾਂ ਮਕੱਦਮਾ ਨਾ ਸ਼ਾਇਸਤਾ ਨੁਮਾਇਆਂ ਕਰਦ ਕਿ ਕਲਮ ਦਰ ਤਹਿਰੀਰੇ ਆਂ ਖ਼ੂੰ ਗਿਰਿਆਂ ਵ ਦੀਦਾ ਗਿਰਿਆਂ ਵ ਦਿਲ ਬਿਰਿਆਂ ਵ ਜਾਨ ਹੈਰਾਂ ਮੇ ਬਾਸ਼ਦ। [ਦਫਤਰ ਅੱਵਲ ਪੰਨਾ ੩੪

(ਦੀਵਾਨ ਚੰਦੂ ਨੇ) ਜਹਾਂਗੀਰ ਬਾਦਸ਼ਾਹ ਦੀ ਖਿਦਮਤ ਵਿਚ ਦੱਸਿਓ ਸੁ ਕਿ ਗੁਰੂ ਅਰਜਨ ਨਾਮ ਦੇ ਇਕ ਆਦਮੀ ਨੇ ਹਿੰਦੂ ਤੇ ਮੁਸਲਮਾਨਾਂ ਵਿਚ ਇਕ ਤੀਜਾ ਫਿਰਕਾ ਬਣਾਇਆ ਹੈ। ਇਸਲਾਮ ਦੇ ਕਈ ਤਰੀਕਿਆਂ ਨੂੰ ਮਿਟਾਕੇ ਇਸਲਾਮੀ ਰੁਕਨਾਂ ਵਿਚ ਭਾਰੀ ਵਿਰੋਧ ਤੇ ਖਲਲ ਪਾ ਦਿਤੇ ਗਏ ਹਨ। ਹਰ ਰੋਜ਼ ਕੁਛ ਹਿੰਦੂ ਆਦਿਕਾਂ ਵਿਚੋਂ ਉਪ੍ਰੋਕਤ ਗੁਰੂ ਦੀ ਤਾਬਿਆਦਾਰੀ ਦੀ ਰਸੀ ਆਪਣੀ ਜਾਨ ਦੀ ਗਰਦਨ ਵਿਚ ਪਾ ਰਹੇ ਹਨ (ਅਰਥਾਤ ਸਿਖ ਬਣ ਰਹੇ ਹਨ)। ਜੇ ਕਦੀ ਹਜ਼ੂਰ ਆਪ ਇਹਦਾ ਬੰਦੋਬਸਤ ਕਰਨ ਤਾਂ ਚੰਗਾ ਹੈ, ਨਹੀਂ ਤਾਂ ਇਸ ਤੋਂ ਪਿਛੋਂ ਥੋੜਾ ਸਮਾਂ ਗੁਜ਼ਰ ਜਾਣ ਤੇ ਸਲਤਨਤ ਤੇ ਇਸਲਾਮ ਦਾ ਥੰਮ ਗਿਰ ਜਾਏਗਾ। ਮੈਂ ਗ਼ੁਲਾਮ ਹੋਣ ਕਰਕੇ ਸਿਰਫ ਸ਼ੁਭਚਿੰਤਕਤਾ ਤੋਂ ਇਸ ਮਾਮਲੇ ਬਾਬਤ ਬੇਨਤੀ ਕੀਤੀ ਹੈ।...... ਬਾਦਸ਼ਾਹ ਨੇ ਮਨੁੱਖੀ ਭੁੱਲ ਜਾਣ ਦੇ ਸੁਭਾਵ ਤੇ ਬੇ-ਪ੍ਰਵਾਹੀ ਤੋਂ ਕਿ ਗੁਰੂਆਂ ਦੇ ਇਸ ਉਚੇ ਦਰਜੇ, ਵਡੇ ਮਰਤਬੇ ਵਾਲੇ ਫਕੀਰਾਂ ਦੇ ਮਿਜ਼ਾਜਾਂ ਦੇ ਹਾਲ ਤੋਂ ਵਾਕਫ਼ ਨਹੀਂ ਸੀ, ਦੂਰ ਦੀ ਨਜ਼ਰ ਨਾਲ ਇਸ ਗੱਲ ਦੀ ਖੋਜ ਪੜਤਾਲ ਕੀਤੇ ਬਿਨਾਂ ਕਹਿ ਦਿਤਾ, ਕਿ ਜਿਸ ਤਰ੍ਹਾਂ ਦੀ ਸਜ਼ਾ ਮੁਨਾਸਬ ਹੋਵੇ ਦਿਤੀ ਜਾਵੇ। ਗੁਮਰਾਹ ਹੋਏ ਹੋਏ ਦੀਵਾਨ ਨੇ ਬਾਦਸ਼ਾਹ ਦੇ ਵਲੋਂ ਦਿਤੇ ਗਏ ਇਸ ਹੁਕ। ਨੂੰ ਰੱਬੀ ਮਦਦ ਜਾਣਿਆਂ, ਆਪਣੀ ਬਾਬਤ ਲੰਮੀ ਸੋਚ ਤੋਂ ਕੰਮ ਨਾ ਲੈਕੇ ਇਸ ਤਰ੍ਹਾਂ ਦੀ ਅਯੋਗ ਬਣਤਰ ਬਣਾਈ ਕਿ ਉਸ ਨੂੰ ਲਿਖਣ ਲਗਿਆਂ ਲਿਖਣ ਰੱਤ ਦੇ ਹੰਝੂ ਕੇਰਦੀ ਹੈ, ਅੱਖਾਂ ਰੋਂਦੀਆਂ ਹਨ, ਦਿਲ ਪਾਟਦਾ ਤੇ ਜਾਨ ਹੈਰਾਨ ਹੋ ਜਾਂਦੀ ਹੈ।

ਤਰ੍ਹਾਂ ਦੇ ਦੋਸ਼ ਲਾਕੇ ਚੰਦੂ ਨੇ ਪਾਤਸ਼ਾਹ ਨੂੰ ਗੁਰੂ ਅਰਜਨ (ਜੀ) ਦੇ ਬੁਲਾ ਭੇਜਣ ਲਈ ਪ੍ਰੇਰਿਆ ਚੰਦੂ ਦਾ ਦਿਲ ਹੁਣ ਪ੍ਰਸੰਨ ਸੀ, ਉਹ ਜਾਣਦਾ ਸੀ ਕਿ ਆਖਰ ਬਦਲਾ ਲੈਣ ਦਾ ਸਮਾਂ ਉਸ ਨੂੰ ਮਿਲ ਹੀ ਪਿਆ।

ਇਕ ਅਚਰਜ ਗੱਲ ਹੈ ਕਿ ਪਾਤਸ਼ਾਹ ਲਿਖਦਾ ਹੈ ਕਿ ਮੈਂ ਮਾਰ ਦੇਣ ਦਾ ਹੁਕਮ ਦਿੱਤਾ ਹੈ ਤੇ ਦਬਿਸਤਾਨ ਵਾਲਾ ਲਿਖਦਾ ਹੈ ਕਿ ਭਾਰੀ ਜਰਮਾਨਾ ਕੀਤਾ, ਕਵਿ ਜੀ ਜੁਰਮਾਨਾ ਤਾਂ ਲਿਖਦੇ ਹਨ, ਪਰ ਪਾਤਸ਼ਾਹ ਵਲੋਂ ਬੇਅਦਬੀ ਤੇ ਮਾਰਨ ਦੇ ਹੁਕਮ ਦਾ ਪਤਾ ਨਹੀਂ ਲਿਖਦੇ,ਇਸ ਦਾ ਕਾਰਨ ਇਹੋ ਜਾਪਦਾ ਹੈ ਕਿ ਜਦ ਪਾਤਸ਼ਾਹ ਨੇ ਚੰਦੂ ਨੂੰ ਦੋਸ਼ੀ ਠਹਿਰਾਇਆ ਤੇ ਸਜ਼ਾ ਲਈ ਗੁਰਾਂ ਦੇ ਹਵਾਲੇ ਕਰ ਦਿੱਤਾ ਤਾਂ ਪਾਤਸ਼ਾਹ ਨੇ ਲੋਕਾਂ ਵਿਚ ਆਪਣੀ ਨਿਰਦੋਸ਼ਤਾ ਦਾ ਸਿੱਕਾ ਬਿਠਾ ਲਿਆ। ਇਹੋ ਖਿਆਲ ਆਮ ਪ੍ਰਚੁਰ ਹੋ ਗਿਆ ਤੇ ਸਰਬ ਸਧਾਰਣ ਦੇ ਸੀਨੇ ਬਸੀਨੇ ਟੁਰਿਆ ਆਇਆ। ਇਥੋਂ ਤਾਈਂ ਇਹ ਗੱਲ ਹੈ ਕਿ ਪਾਤਸ਼ਾਹ ਵਲੋਂ ਕਤਲ ਕਰ ਦੇਣ ਦੇ ਹੁਕਮ ਦਾ ਪਤਾ ਫਾਰਸੀ ਇਤਿਹਾਸਕਾਰ ਦਬਿਸਤਾਨ ਮਜ਼ਾਹਬ ਵਾਲੇ ਨੂੰ ਵੀ ਨਹੀਂ ਲਗਾ ਤੇ ਕਈ ਅੰਗ੍ਰੇਜ਼ੀ ਤੇ ਹੋਰ ਫਾਰਸੀ ਉਰਦੂ ਦੇ ਇਤਿਹਾਸਕਾਰਾਂ ਨੂੰ ਬੀ ਥਹੁ ਨਹੀਂ ਪਿਆ।

ਬਾਕੀ ਰਹੀ ਇਹ ਕਰੜੇ, ਤਸੀਹਿਆਂ ਵਿਚ ਜੋ ਭਾਈ ਸੰਤੋਖ ਸਿੰਘ ਜੀ ਨੇ ਵਰਣਨ ਕੀਤੇ ਹਨ, ਸਤਿਗੁਰੂ ਅਰਜਨ ਦੇਵ ਜੀ ਦੀ ਬ੍ਰਿਤੀ ਕਿਸ ਪ੍ਰਕਾਰ ਦੀ ਰਹੀ ? ਇਸ ਦੀ ਉਗਾਹੀ ਉਨ੍ਹਾਂ ਦੇ ਪਰਮ ਨਿਕਟ ਵਰਤੀ, ਸੱਚੇ ਮਹਾਂ ਪੁਰਖ ਭਾਈ ਗੁਰਦਾਸ ਜੀ ਨੇ ਸਤਿਗੁਰਾਂ ਦੇ ਪਾਸ ਰਹੇ ਸਿਖਾਂ ਤੋਂ ਅੱਖੀਂ ਡਿੱਠੀ ਸੁਣਕੇ ਇਉਂ ਦਿੱਤੀ ਹੈ:-

ਰਹਿੰਦੇ ਗੁਰੁ ਦਰੀਆਉ ਵਿਚ ਮੀਨ ਕੁਲੀਨ ਹੇਤ ਨਿਰਬਾਣੀ। ਦਰਸ਼ਨ ਦੇਖਿ ਪਤੰਗ ਜਿਉਂ ਜੋਤੀ ਅੰਦਰਿ ਜੋਤਿ ਸਮਾਣੀ। ਸ਼ਬਦ ਸੁਰਤ ਲਿਵ ਮਿਰਗ ਜਯੋਂ ਭੀੜ ਪਈ ਚਿਤ ਅਵਰ ਨ ਆਣੀ। ਚਰਨ ਕਵਲ ਮਿਲ ਭਵਰ ਜਯੋਂ ਸੁਖ ਸੰਪਟ ਵਿਚ ਰੈਣ ਵਿਹਾਣੀ। ਗੁਰ ਉਪਦੇਸ਼ ਨ ਵਿੱਸਰੇ ਬਾਂਬੀਹੇ ਜਯੋਂ ਆਖਿ ਵਖਾਣੀ। ਗੁਰਮੁਖ ਸੁਖ ਫਲ ਪ੍ਰੇਮ ਰਸ ਸਹਜ ਸਮਾਧਿ ਸਾਧ ਸੰਗ ਜਾਣੀ। ਗੁਰ ਅਰਜਨ ਵਿਟਹੁੰ ਕੁਰਬਾਣੀ॥ ੨੩ ॥ [ਵਾਰ ੨੪

ਅਰਥ-ਗੁਰ ਅਰਜਨ ਦੇਵ ਜੀ (ਤੱਤੇ ਰੇਤਿਆਂ ਵਿਚ ਬੈਠੇ ਅੰਦਰੋਂ) ਰਹਿੰਦੇ ਰਹੇ ਹਨ ਗੁਰੂ ਰੂਪੀ ਸਮੁੰਦਰ ਵਿਚ, ਜਿਵੇਂ ਮੱਛੀ ( ਪਾਣੀ ਵਿਚ ) ਲੀਨ ਰਹਿੰਦੀ ( ਨਿਰਵਾਣ ਰਹਿੰਦੀ ) ਹੈ, ( ਤਿਵੇਂ ਆਪ ਕਸ਼ਟਾਂ ਵਿਚ ) ਨਿਰਬਾਣ ਰਹੇ। ( ਵਾਹਿਗੁਰੂ ਜੀ ਦਾ ਉਸ ਵੇਲੇ ਦਰਸ਼ਨ ਉਹਨਾਂ ਤੋ ਸਾਖਯਾਤਕਾਰ ਹੋ ਰਿਹਾ ਸੀ ਉਸ ) ਦਰਸ਼ਨ ਨੂੰ ਦੇਖ ਕੇ ਪਤੰਗੇ ਵਾਂਙੂ ਉਹਨਾਂ ਦੀ ਜੋਤ ਜੋਤੀ ਵਿਚ ਸਮਾ ਗਈ। ਹਾਂ (ਬੜੀ ਕਠਨ) ਭੀੜਾ ਉਹਨਾਂ ਤੇ ਪਈ ਸੀ, ਪਰ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

## ੩੯. [ਸੱਚਖੰਡ ਗਵਨ]।

ਦੋਹਰਾ ॥ ਪੰਚਹੁ ਸਿਖ ਪਰਵਾਰ ਕਰਿ ਸਤਿਗੁਰ ਤਨ ਤਿਸ ਕਾਲ। ਮੰਦ ਮੰਦ ਰੋਦਤਿ ਅਧਿਕ ਸੰਕਟ ਪਾਇ ਕਰਾਲ ॥ ੧ ॥ ਚੌਪਈ ॥ ਕਹਿ ਜੇਠਾ 'ਵਡਹੰਸਹਿ ਗਾਵੈ। ਗੁਰ ਪ੍ਰਲੋਕ ਭਾ ਸ਼ਬਦ ਸੁਨਾਵੈ'। ਕਾਰਾਗ੍ਰਿਹ ਖਲ ਪਾਪੀ ਬੈਸੇ। ਕਰਤਿ ਪ੍ਰਤੀਖਨਿ–ਆਇ ਨ ਕੈਸੇ[1]?॥੨॥ ਬਡੀ ਦੇਰ ਲਾਗੀ ਨਹਿਂ ਆਇ। ਕਹਾਂ ਭਈ ਗਤਿ ? ਲਖੀ ਨ ਜਾਇ–। ਇਤਨੇ ਮਹਿ ਉਤ-ਲਾਵਤਿ ਆਵਾ[2]। ਸੇਵਕ ਸੰਗ ਕਿਤੇ ਕਰਿਲਾਵਾ[3]॥੩॥ ਤੁਰਨ ਆਇ ਤੀਰ ਪਰ ਹੇਰੇ।–ਪਰੇ ਚਾਦਰੇ ਤਾਨਿ ਬਡੇਰੇ। ਬਹੁ ਦਿਨ ਭਏ ਨ ਸੁਪਤਨਿ ਦੀਨਿ। ਪਿਖਿ ਅਵਸਰ ਕੋ ਨਿੰਦ੍ਰਾ ਲੀਨਿ॥੪॥ ਅਬਿ ਸੂਧੋ ਭਾ ਮਾਨਹਿ ਨਾਤ॥ ਧਰਮ ਜਾਨਿ ਤੇ ਉਰ ਡਰਪਾਤਾ–। ਨਿਕਟਿ ਗਯੋ ਨਰ ਲੇ ਸਮੁਦਾਏ। ਸੁਪਤਿ ਜਾਨਿ ਕਰਿ ਦੁਸ਼ਟ ਅਲਾਏ ॥ ੫ ॥ 'ਕਿਮ ਤੁਮ ਕੋ ਅਬਿ ਨਿੰਦ੍ਰਾ ਆਈ?। ਹੁਇ ਨਿਚਿੰਤ ਸੋਯੋ ਸੁਖ ਪਾਈ। ਸੁਤਾ ਕੁਮਾਰੀ ਮੈਂ ਨਿਤ ਹੇਰੋਂ। ਤਜੀ ਨੀਂਦ ਦਿਨ ਬਿਤੇ ਘਨੇਰੇ'॥੬॥ ਤਬਿ ਬਿਧੀਏ ਬਹੁ ਰੋਇ ਸੁਨਾਯੋ। 'ਦੁਸ਼ਟ ਪਾਤਕੀ ! ਪਾਪ ਕਮਾਯੋ। ਤੁਵ ਸਿਰ ਚਢੇ ਦੋਸ਼ ਬਡ ਦੈ ਕੈ। ਗਏ ਪ੍ਰਲੋਕ ਦੇਹਿ ਤਜਿ ਕੈਕੈ ॥ ੭ ॥ ਕਰਿ ਕੂਰੋ ਮਾਰਹਿਂ ਹਤਿਆਰੇ। ਬਚਹਿਂ ਨਹੀਂ ਕਰਿ ਜਤਨ ਹਜ਼ਾਰੇ'। ਕ੍ਰਛ ਡਰਪਤਿ ਉਰ ਮਹਿਂ ਬਿਸਮਾਯੋ। ਤਤ-ਛਿਨ ਹਟਿ ਕਰਿ ਧਾਮ ਸਿਧਾਯੋ॥੮॥ ਸਦਨ ਰੁਦਨ ਬਡ ਸੁਨਯੋ ਪੁਕਾਰ॥ ਚਕਿਤਿ[4] ਚਿੱਤ ਹ੍ਵੈ ਤਬਹਿ ਉਚਾਰਾ। 'ਕਯਾ ਹੋਯਹੁ, ਕਯੋਂ ਕਰਹੁ ਬਿਲਾਪਾ? । ਕੌਨ ਗਜਬ ਗੁਜ਼ਰਯੋ ਫਲ ਪਾਪਾ ?' ॥ ੯ ॥ ਸੇਵਕ ਆਨਿ ਕਹਯੋ

---

[1](ਗੁਰੂ ਜੀ) ਕਿਉਂ ਨਹੀਂ ਆਏ। [2](ਚੰਦੂ) ਆਇਆ। [3]ਕਿਤਨੇ ਕੁ ਨਾਲ ਕਰਕੇ। [4]ਹੈਰਾਨ।

[ਪਿਛਲੇ ਪੰਨੇ ਦੀ ਬਾਕੀ ਟੂਕ]

ਸਬਦ ਸੁਰਤ ਵਿਚ ਲਿਵ ਲਗੀ ਰਹੀ ਮ੍ਰਿਗ ਵਾਂਙੂ, ਹੋਰ ਕੋਈ ਫੁਰਨਾ ਉਨ੍ਹਾਂ ਦੇ ਚਿੱਤ ਵਿਚ ਨਹੀਂ ਆਯਾ (ਚਲਾਣੇ ਤੋਂ ਪਹਿਲੀ ਰਾਤ ਬੜੀ ਹੀ ਕਸ਼ਟ ਭਰੀ ਸੀ, ਪਰ ਭਾਈ ਜੀ ਦੱਸਦੇ ਹਨ ਕਿ ਗੁਰੂ ਜੀ ਦੀ ਉਹ) ਰਾਤ (ਭੀ) ਭਵਰ ਦੀ ਤਰ੍ਹਾਂ ਵਾਹਿਗੁਰੂ ਦੇ ਚਰਨਾਂ ਕਮਲਾਂ ਵਿਚ ਮਿਲੇ ਰਹਿਕੇ ਸੁੱਖਾਂ ਦੇ ਡੱਬੇ ਵਿਚ (ਬੈਠਿਆਂ) ਬੀਤੀ (ਭਾਵ ਗੁਰੂ ਜੀ ਦੀ ਬ੍ਰਿਤੀ ਘਬਰਾ ਵਿਚ ਨਹੀਂ ਗਈ, ਸਹਜਾਨੰਦ ਵਿਚ ਹੀ ਰਹੇ)। (ਅੰਤਮ ਸੁਆਸਾਂ ਤਕ ਬੀ) ਬਾਂਬੀਹੇ ਦੀ ਤਰ੍ਹਾਂ ਪੁਕਾਰਕੇ (ਸ਼ਬਦ ਦਾ) ਵੱਖਯਾਨ ਕਰਦੇ ਰਹੇ। ਗੁਰਮੁਖ (ਗੁਰ ਅਰਜਨ ਨੇ) ਸੁਖ ਰੂਪੀ ਫਲ, ਪ੍ਰੇਮ ਰਸ, ਸਹਜ ਸਮਾਧਿ ਤੇ ਸਾਧ ਸੰਗਤ ਹੀ ਜਾਣੀ ਸੀ। (ਮੈਂ) ਗੁਰੂ ਅਰਜਨ ਜੀ ਤੋਂ ਕੁਰਬਾਨ ਹਾਂ (ਜਿਨ੍ਹਾਂ ਦੀ ਇਹ ਅਚਰਜ ਕਰਨੀ ਸੀ)।

ਤਤਕਾਲ।।'ਨੁਖਾ ਮ੍ਰਿਤੁ ਔਚਕ ਭੀ ਕਾਲਾ'। ਅਨਿਕ ਤਰਕਨਾ ਸੁਨਤਿ ਬਿਚਾਰਹਿ।–ਬਿਨਾ ਰੋਗ ਕਿਮ ਮਰੀ?–ਉਚਾਰਹਿ ॥੧੦॥ ਦੁਖੀ ਬਿਸੂਰਤਿ ਮੂਰਖ ਮਾਨੀ। ਮਨੋ ਕਸ਼ਟ ਕੀ ਉਪਜਿ ਨਿਸ਼ਾਨੀ। ਮ੍ਰਿਤਕ ਕ੍ਰਿਯਾ ਕਰਿ-ਵਾਵਤਿ ਭਏ।ਜਾਰਨਿ[1]ਨਦੀ ਤੀਰ ਲੈ ਗਏ॥੧੧॥ ਉਤ ਸਤਿਗੁਰੁ ਕੀ ਸੁਧਿ ਬਿਦਤਾਈ। ਪਰਯੋ ਰੌਰ ਪੁਰਿ ਨਰ ਸਮੁਦਾਈ। 'ਗ੍ਰਿਹ ਚੰਦੂ ਕੇ ਗੁਰ ਤਜਿ ਦੇਹਿ[2]'। ਸੁਨਿ ਸੁਨਿ ਸਿਖ ਨਿਕਸੇ ਤਜਿ ਗ੍ਰੇਹ॥੧੨॥'ਨਦੀ ਤੀਰ ਸ਼੍ਰੀ ਗੁਰੁ ਅਬਿ ਅਹੈਂ'। ਧਾਇ ਧਾਇ ਮਾਨਵ ਗਨ ਲਹੈਂ। ਤਜਿ ਤਜਿ ਕਾਜ ਬਨਕ ਬਿਵਹਾਰ। ਆਵਹਿ ਲਾਰਿ ਪਰੋ[3]ਨਰ ਨਾਰਿ॥੧੩॥ਭਈ ਭੀਰ ਕੁਛ ਗਿਨੀ ਨ ਜਾਇ।ਕਿਤਿਕ ਸਮਿੱਗ੍ਰੀ ਲੇ ਕਰਿ ਆਇ।ਅਤਰ ਫੂਲ ਅੰਬੀਰ ਗੁਲਾਲ। ਬਰਖਾਵਤਿ ਹੋਈਧਰ*ਲਾਲ॥੧੪॥ਨਦੀ ਤੀਰ ਥਿਰ ਸਿਖ ਚਲਿ ਆਏ। ਬਿਧੀਚੰਦ ਆਦਿਕ ਦਰਸਾਏ। ਬੂਝੀ ਸਰਬ ਬਾਰਤਾ ਗੁਰੁ ਕੀ। ਸਭਿ ਸੋਂ ਕਹੀ,ਕਹੀ ਜਿਮ ਉਰ ਕੀ[4]॥੧੫॥'ਨਹੀਂ ਦੇਹਿ ਕੋ ਦਾਹ ਉਚਾਰਾ।–ਕਰਹੁ ਪ੍ਰਵਾਹਨਿ ਬਾਰਿ[5]ਮਝਾਰਾ।ਮੇਰੋ ਦਰਸ਼ਨ ਇਹ ਦਰਿਆਉ।ਉੱਤਰ ਕੋ ਸਿਰ ਦੱਛਨ ਪਾਉਂ–'॥੧੬॥ ਸੁਨਿ ਸਿਖ ਸਦਨ ਸਦਨ ਰੁਦਨਾਏ। ਦੌਰਿ ਦੌਰਿ ਮਿਲਿਕੈ ਸਮੁਦਾਏ।'ਵਾਹਿਗੁਰੂ' ਸਭਿ ਬਦਨ ਕਹੰਤੇ।ਇਕਠੇ ਭਏ ਅਧਿਕ ਦੁਖਵੰਤੇ॥੧੭॥ਤਤਛਿਨਿ ਸੁੰਦਰ ਰਚਯੋ ਬਿਮਾਨਾ।ਸਿੱਖਨਿ ਖਰਚਯੋ ਦਰਬ ਮਹਾਨਾ।'ਸਤਿਗੁਰ ਸੇਵ ਜਿ ਹੁਇ ਇਸ ਸਮੈ।ਬਡੇ ਭਾਗ ਤੇ ਪ੍ਰਾਪਤਿ ਹਮੈਂ ॥੧੮॥ਫਲ ਅਤੋਟ ਹ੍ਵੈ ਕੌਨ ਸੁ ਜਾਨੈ'।ਮਿਲਹਿਂ ਪਰਸਪਰ ਏਵ ਬਖਾਨੈਂ।ਜ਼ਰੀ ਬਾਦਲਾ ਰੇਸ਼ਮ ਚੀਰ। ਪਰਹਿਂ ਦੁਸ਼ਾਲੇ ਮੋਲ ਗਹੀਰ[6]॥੧੯॥ਸੇਤ ਬਸਤ੍ਰ ਮਸਰੂ[7]ਬਿਧਿ ਘਨੇ। ਊਪਰ ਪਾਇ ਸ਼ੋਕ ਮਨ ਸਨੇ। ਸੰਖ ਬ੍ਰਿੰਦ ਭਰਿ ਫੂਕ ਬਜਾਏ। 'ਸ਼੍ਰੀ ਗੁਰੁ ਕੀ ਜੈ'ਉਚ ਸੁਨਾਏ ॥੨੦॥ ਚਾਮਰ ਚਾਰੁ ਚਾਰ ਦਿਸ ਫੇਰੇ।ਫੂਲ ਮਾਲ ਲਰਕਾਇ ਘਨੇਰੇ।ਚੰਦਨ ਚਰਚਹਿਂ ਧੂਪ ਧੁਖਾਵਹਿਂ। ਕਰ ਜੋਰਹਿਂ ਉਰ ਪ੍ਰੇਮ ਵਧਾਵਹਿਂ ॥੨੧॥ ਸਨੈ ਸਨੈ ਚੰਦੂ ਖਲ ਨਿੰਦਹਿਂ।–ਗੁਰ ਹੱਤਯਾਰਾ ਦੋਖੀ–ਬਿੰਦਹਿ।ਦਰਬ ਗੁਰੂ ਪਰ ਅੱਗ੍ਰ ਬਗਾਵੈਂ[8]।ਲੋਕ ਹਜ਼ਾਰਹੁੰ ਬੀਨਤਿ ਜਾਵੈਂ[9]॥੨੨॥ਕੇਤਿਕ ਜਪਜੀ ਪਾਠ ਪਠੰਤੇ। ਕੇਤਿਕ'ਗੁਰੂ ਗੁਰੂ'

[1]ਸਾੜਨ ਲਈ। [2]ਦੇਹਿ ਛਡ ਦਿੱਤੀ ਹੈ। [3]ਕਤਾਰ ਬੰਨ੍ਹਕੇ। [4]ਜਿਵੇਂ (ਗੁਰੂ ਜੀ) ਨੇ ਹਿਰਦੇ ਦੀ (ਵਾਰਤਾ) ਕਹੀ ਸੀ (ਸੰਗਤ ਲਈ)। [5]ਪਾਣੀ। [6]ਬਹੁ ਮੁਲੇ। [7]ਰੇਸ਼ਮ ਤੇ ਸੂਤ ਦਾ ਰਲਾਕੇ ਬਣਾਇਆ ਧਾਰੀਦਾਰ ਬਸਤ੍ਰ। [ਅ:, ਮਸ਼ਰੂਅ=ਰੇਸ਼ਮੀ ਸੂਤੀ ਮਿਲਿਆ ਕਪੜਾ]। [8]ਗੁਰੂ ਜੀ ਦੇ ਉਤੋਂ ਦੀ ਧਨ ਅਗਾਂਹ ਸੁਟਦੇ ਹਨ। [9]ਚੁਣਦੇ ਜਾਂਦੇ ਸਨ। *ਪਾ:–ਘਟ।

ਸਿਮਰੰਤੇ।ਕਿਤਿਕ ਸ੍ਵਾਸ ਲੇ ਸ਼ੋਕ ਵਧਾਵੈਂ।ਕਿਤਿਕ ਸਰਾਹੈਂ'ਸ਼ੀਲ ਸੁਹਾਵੈਂ' ॥੨੩॥ਕਿਤਿਕ ਨਿਕਾਰਤਿ ਖਲ ਕੋਗਾਰੀ।'ਤੁਰਕਰਾਜਕੀ ਜਰਾਂ ਉਖਾਰੀ'। ਲੇ ਰਾਵੀ ਕੇ ਗਏ ਪ੍ਰਵਾਹੂ। ਜਹਿਂ ਜਲ ਚਲਤਿ ਕਲਤ[1]ਬਲ ਮਾਹੂ[2]॥ ੨੪ ॥ ਬਿਧੀਆ, ਜੇਠਾ, ਲੰਙ, ਪਿਰਾਣਾ। ਇਨ ਸਨ ਜਿਸ ਬਿਧਿ ਅੰਤਿ ਵਖਾਨਾ। ਤਿਸ ਬਿਧਿ ਕਰਤਿ ਥੇਗ[3] ਮਹਿਂ ਗਏ।ਕੰਧ[4] ਬਿਮਾਨ ਉਤਾਰਤਿ ਭਏ॥੨੫॥ਜਲ ਮੈਂ ਇਸਥਿਤ ਜਬਿ ਕਰਿ ਦੀਨਿ।ਜਲਪਤਿ ਬਰਣ ਆਇ ਤਬਿ ਲੀਨਿ। ਸਭਿ ਬਿਧਿ ਸੋਂ ਪੂਜਨਿ ਕਰਿ ਆਛੇ। ਜਲ ਸਰੂਪ ਕਰਿ ਦੀਨਿਸਿ ਪਾਛੇ*॥੨੬॥ ਨਿਕਸੇ ਸਿਖ ਸਲਿਤਾ ਤੇ ਬਾਹਰਿ। ਸਿੱਖ ਸੈਂਕਰੇ ਹੇਰਹਿਂ ਜ਼ਾਹਰਿ। ਨਹੀਂ ਬਹੁਰ ਕੁਛ ਦਈ ਦਿਖਾਈ।ਜਲ ਸਰੂਪ ਤਨ ਹ੍ਵੈ ਸੁਖਦਾਈ ॥ ੨੭ ॥ ਰਘੁਬਰੁ ਰਾਮਚੰਦ ਮਾਨਿੰਦੇ। ਪ੍ਰਵਿਸ਼ੇ ਸਰਿਜੂ ਨੀਰ ਬਿਲੰਦੇ। ਬਹੁਰ ਨਹੀਂ ਨਿਜ ਦੇਹ ਦਿਖਾਈ।ਜਲ ਸਰੂਪ ਹ੍ਵੈਗੇ ਤਿਸ ਥਾਈਂ ॥੨੮॥ਬਿਸਮਤਿ ਭਏ ਬਿਲੋਕਨਿਹਾਰੇ।ਸਭਿ ਸੋਂ ਜੇਠੋ ਬਾਕ ਉਚਾਰੇ।'ਅੰਤ ਸਮੇਂ ਗੁਰ ਗਏ ਬਤਾਇ।-ਜਲ ਪ੍ਰਵਾਹ ਮੋਂ ਦੇਹੁ ਟਿਕਾਇ-'॥੨੯॥ ਨਰ ਨਾਰਿਨਿ ਕੀ ਭੀਰ ਉਦਾਰ। ਹਟਿ ਆਏ ਪੁਨ ਨਗਰ ਮਝਾਰ। ਧ੍ਰਮਸਾਲਾ ਥਿਤਿ ਭੇ ਸਮੁਦਾਈ।ਰੁਦਤਿ ਬਿਲੋਚਨ ਅੰਸ਼੍ਰ ਬਹਾਈ॥੩੦॥ ਸਾਬ ਰਬਾਬੀ ਲਿਏ ਦੁਤਾਰ।ਕਿਰਤਨ ਸਭਿ ਕੇ ਅੱਗ੍ਰ ਉਚਾਰ।ਦਰਬਾਦਿਕ ਵਸਤੂਗਨ ਸੰਗਤਿ। ਦਿਯੋ ਬਹੁਤ ਪੁਨ ਰਹ੍ਯੋ ਨ ਮੰਗਤਿ ॥੩੧॥ ਤਿਸ ਦਿਨ ਰਹਤਿ ਭਏ ਧ੍ਰਮਸਾਲਾ। ਪੰਚਹੁੰ ਸਿੱਖਨਿ ਸ਼ੋਕ ਬਿਸਾਲਾ। ਤਿਸ ਦਿਨ ਕਿਨਹੁੰ ਨ ਭੋਜਨ ਕੀਨਿ। ਮੁਰਝਾਵਤਿ ਬੈਠੇ ਮਨ ਦੀਨ ॥੩੨॥ ਬਿਨੁ ਮਹਿਪਾਲ

---

[1]ਸੁਹਣੀ। [2]ਭਾਵ ਤੇਜ। [3]ਵਹਿਣ। ਪ੍ਰਵਾਹ। [4]ਮੋਢਿਆਂ ਤੋਂ।

*ਮਹਿਮਾ ਪ੍ਰਕਾਸ਼ ਵਿਚ ਇਉਂ ਲਿਖਿਆ ਹੈ—ਮਿਲ ਸੰਗਤ ਬੇਬਾਨ ਬਨਾਇਆ। ਅਖੰਡ ਭਜਨ ਸਤਿਗੁਰ ਗੁਨ ਗਾਇਆ। ਇਸਨਾਨੁ ਕਰਾਇ ਨਿਰਮਲ ਤਨ ਦਿਆਲ। ਪਹਿਰਾਏ ਬਸਤ੍ਰ ਪਾਵਨ ਤਿਹ ਕਾਲ। ਐਰਾਵਤੀ ਨਦੀ ਪਰ ਲਿਆਏ। ਚੰਦਨ ਚਿਤਾ ਪਰ ਆਨ ਰਖਾਏ। ਪਾਵਨ ਦੇਹਿ ਕਰਾ ਸਿਸਕਾਰ। ਤੀਨ ਲੋਕ ਭਇਆ ਜੈ ਜੈ ਕਾਰ। 'ਮਹਿਮਾ ਪ੍ਰਕਾਸ਼ ਵਾਰਤਕ' ਵਿਚ ਬੀ ਐਉਂ ਆਇਆ ਹੈ "ਅਰ ਪਰਮ ਪਵਿੱਤ੍ਰ ਸਰੀਰ ਕੋ ਲੇਕਰ ਸਸਕਾਰ ਕੀਆ।" ਕਵਿ ਜੀ ਆਪ ਵੀ ਸਸਕਾਰ ਕਰਨਾ ਲਿਖਦੇ ਹਨ, ਯਥਾ:—'ਕਰਿ ਸਸਕਾਰ ਭਲੀ ਬਿਧਿ ਨਾਲੇ'। ਦੇਖੋ ਰਾਸ ੫ ਅੰਸੂ ੧੦ ਅੰਕ ੪੧। ਪੁਨਾ:—'ਚੰਦਨ ਚਿਖਾ ਜਲਾਇ ਸਰੀਰ'। ਦੇਖੋ ਰਾਸ ੪, ਅੰਸੂ ੬੪, ਅੰਕ ੩੯।

ਚਮੂੰ ਜਿਮ ਦੀਨਾ। ਦੂਲਹੁ ਬਿਨੁ ਬਰਾਤ ਜਿਮ ਹੀਨਾ। ਜਥਾ ਜਾਮਨੀ ਚੰਦੁ ਬਿਹੀਨਾ। ਗੁਰੁ ਬਿਨੁ ਸੰਗਤਿ ਤਥਾ ਮਲੀਨਾ॥੩੩॥ ਬਿਨਾ ਨਰੇਸ਼ੁਰ ਪ੍ਰਜਾ ਦੁਖਾਰੀ। ਪਤਿ ਬਿਹੀਨ ਜਿਮ ਪਤਿਬ੍ਰਤਿ ਨਾਰੀ। ਜਿਮ ਜਨ[1] ਗ੍ਰਾਮ ਪੈਂਚ ਬਿਨ ਦੀਨਾ। ਗੁਰੁ ਬਿਨੁ ਸੰਗਤਿ ਤਥਾ ਮਲੀਨਾ॥ ੩੪ ॥ ਸਰਬ ਜਾਮਨੀ ਸੋਚਤਿ ਬੀਤੀ। ਚਿਤਵਤਿ ਸ੍ਰੀ ਅਰਜਨ ਪਦ ਪ੍ਰੀਤੀ। ਅਸ਼ਟ ਜਾਮ ਜੋ ਦਰਸਤਿ ਰਹੇਂ। ਬਿਨਾ ਪਿਖੇ ਸ਼ਾਂਤੀ ਕਨੈਂ ਲਹੈਂ ॥ ੩੫ ॥ ਨੀਠ ਨੀਠ ਅਵਿਲੋਕ ਪ੍ਰਭਾਤਿ। ਸ਼ੋਕ ਅਧਿਕ ਤੇ ਬਿਤਹਿ ਨ ਰਾਤਿ। ਰਾਵੀ ਮਹਿਂ ਕਰਿ ਕੈ ਇਸ਼ਨਾਨ। ਨਮੋ ਕਰੀ ਸਤਿਗੁਰੁ ਕੇ ਥਾਨ ॥ ੩੬ ॥ ਸੁਧਾ ਸਰੋਵਰ ਦਿਸ਼ਾ ਸਿਧਾਰੇ। ਮਨਹੁ ਕਰਤਿ ਰਣ ਹਾਰਿ ਪਧਾਰੇ। ਸਭਿ ਪੂੰਜੀ ਜਨੁ ਬਨਕ ਗਵਾਈ। ਕੈ ਬਨ ਮੈਂ ਸਭਿ ਵਸਤੁ ਲੁਟਾਈ ॥ ੩੭ ॥ ਰਿਦੇ ਬਿਚਾਰਤਿ–ਮਾਤਾ ਪਾਸ । ਕਰਹਿਂ ਸੂਲ ਸਮ ਬਾਕ ਪ੍ਰਕਾਸ਼। ਜਿਸ ਕੋ ਸੁਨਤਿ ਗਿਰਹਿ ਬਿਕੁਲਾਏ[2]। ਧਿਕ ਬੋਲਨ ਹਮਰੋ ਤਿਸ ਭਾਏ॥ ੩੮ ॥ ਹਰਿਗੋਵਿੰਦ ਬਾਲਤਨ ਬੈਸਾ। ਹਮ ਤੇ ਸੁਨਹਿਂ ਬਾਕ ਜਬਿ ਐਸਾ। ਦੁਖੀ ਹੋਇ ਬਹੁ ਰੁਦਤਿ ਪੁਕਾਰੈਂ। 'ਕਹਾਂ ਤਜੇ ਪਿਤ ਗੁਰੂ?' ਉਚਾਰੈਂ ॥ ੩੯ ॥ ਕਹਾ ਹਮ ਕਹੈਂ 'ਜਿਯਤਿ ਚਲਿ ਆਏ'। ਦਸ਼ਾ ਦੇਖਿ ਅਸ ਦੁਖ ਨਹਿਂ ਪਾਏ। ਕਰਦਮ ਰਿਦਾ ਨ ਬਿਦਰਯੋ[3] ਤਬਿਹੂੰ। ਜਲ ਗੁਰ ਪ੍ਰੀਤਮ ਬਿਛੁਰੇ ਜਬਿਹੂੰ*॥੪੦॥ ਹਮ ਤੇ ਆਛੇ ਬਨ ਕੇ[4] ਹਰਣ। ਸੁਨਤਿ ਨਾਦ ਕੋ ਗਿਨਹਿ ਨ ਮਰਣ। ਤ੍ਰਿਗਦ ਜੋਨ[5] ਕਹਾ ਕੀਟ ਪਤੰਗਾ । ਪ੍ਰੀਤਮ ਹਿਤ ਜਾਰਤਿ ਨਿਜ ਅੰਗਾ॥ ੪੧ ॥ ਨੀਰ ਬਿਰਹਿ ਤੇ ਮੀਨ ਨਿਹਾਰੇ। ਦੇਤਿ ਪ੍ਰਾਨ ਨਹਿਂ ਕਰਹਿ ਅਵਾਰੋ। ਭ੍ਰਮਰ ਤਜਹਿ ਨਹਿਂ ਗੰਧ ਸੁਭਾਊ। ਪੁਸ਼ਪ ਕੇਤਿਕੀ ਬੇਧਤਿ ਜਾਊ[6] ॥ ੪੨ ॥ ਹਮ ਪੰਚਹੁੰ ਤੇ ਪੰਚਹੁੰ ਜੀਵ[7]। ਉੱਤਮ ਪ੍ਰੇਮ ਨਿਬਾਹ ਸਦੀਵ। ਪ੍ਰਥਮ ਦੇਖਿ ਕਰਿ ਦੁਖ ਗੁਰ ਕੇਰੇ। ਅਬਿ ਗੁਰ ਪਤਨੀ ਸੁਤ ਦੁਖ ਹੇਰੇ–॥ ੪੩ ॥ ਏਵ ਬਿਚਾਰਤਿ ਆਰਤਿ ਹੋਤੇ। ਬਦਨ ਖਿੰਨ ਦੁਤਿ,ਨਹੀਂ ਉਦੋਤੇ[8]। ਪ੍ਰਵਿਸ਼ੇ ਜਾਇ ਸੁਧਾਸਰ ਨਗਰੀ। ਅੱਸ੍ਰੂ ਬਿਮੋਚਿ

---

[1]ਆਦਮੀ। [2]ਵਿਆਕੁਲ ਹੋਕੇ। [3]ਚਿੱਕੜ ਰੂਪ ਰਿਦਾ (ਸਾਡਾ) ਪਾਟ ਨਾ ਗਿਆ। [4]ਜੰਗਲ ਦੇ। [5]ਟੇਢੀਆਂ ਜੂਨਾਂ (ਭਾਵ ਤੇਂਭਟ)। [6]ਕੇਤਕੀ ਫੁਲ ਤੇ ਵਿੰਨ੍ਹਿਆਂ ਜਾਂਦਾ ਹੈ। [7]ਤੇ ਪੰਜੇ ਹੀ ਜੀਉਂਦੇ ਹਾਂ। [8]ਮੁਖ ਸ਼ੋਭਾ ਤੋਂ ਖੀਣ ਹੈ, ਪ੍ਰਕਾਸ਼ਦਾ ਨਹੀਂ। *ਜਲ ਦੇ ਵਿਛੜਿਆਂ (ਸੁਕ ਗਿਆਂ ਛੱਪੜ ਦਾ) ਚਿੱਕੜ ਤ੍ਰੇੜੋ ਤ੍ਰੇੜ ਹੋ ਜਾਂਦਾ ਹੈ। ਸਾਡਾ ਦਿਲ ਕਿਉਂ ਨਾ ਫਟ ਗਿਆ।

ਬਿਲੋਕਤਿ ਸਗਰੀ॥੪੪॥ ਜਹਿਂ ਸ੍ਰੀ ਹਰਿ ਗੋਵਿੰਦ ਅਨੰਦਤਿ। ਆਇ ਖਰੇ ਪਗ ਪੰਕਜ ਬੰਦਤਿ। ਦਿਨ ਕੋ ਗਿਨਤਿ[1] ਗੁਰੂ ਜਬਿ ਗਏ। 'ਏਤਿਕ ਬਿਰਹ ਤਿਨਹੁ ਕੇ ਭਏ' ॥੪੫॥ ਕਰਤਿ ਪ੍ਰਤੀਖਨ 'ਕਬਿ ਇਤ ਆਵੈਂ? ਪ੍ਰਿਯ ਦਰਸ਼ਨ ਸੁੰਦਰ ਦਿਖਰਾਵੈਂ। ਬੈਠਹਿਂ ਜਬਹਿ ਲਗਾਇ ਦਿਵਾਨ। ਸਿਖ ਸੰਗਤਿ ਦਰਸਹਿਂ ਗਨ ਆਨਿ ॥ ੪੬ ॥ ਦੇਖਿ ਤਿਨਹੁ ਕੋ ਹੋਇ ਅਨੰਦਾ*। ਜਨਮ ਜਨਮ ਕੇ ਕਾਟੈਂ ਫੰਦਾ*। ਮਨ ਉਦਾਸ ਤਬਿ ਪ੍ਰਾਪਤਿ ਸ਼ਾਂਤੀ। ਹੋਇ ਖੁਸ਼ੀ ਕਬਿ, ਸੀਤਲ ਛਾਤੀ' ॥੪੭॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸ੍ਰੀ ਅਰਜਨ ਬੈਕੁੰਠ ਗਮਨ ਪ੍ਰਸੰਗ' ਬਰਨਨੰ ਨਾਮ ਅਸ਼ਟ ਤ੍ਰਿੰਸਤੀ ਅੰਸੂ ॥੩੮॥

### ੩੯. [ਸ੍ਰੀ ਅੰਮ੍ਰਿਤਸਰ ਪੰਜੇ ਸਿੱਖ ਪੁੱਜੇ]।

ਦੋਹਰਾ ॥ ਆਦਿ ਬ੍ਰਿੱਧ ਗੁਰਦਾਸਿ[2] ਗਨ ਚਹੁੰਦਿਸਿ ਮਹਿਂ ਗੁਰੁ ਦਾਸ[3]। ਸਿਮਰਤਿ ਸ੍ਰੀ ਅਰਜਨ ਗੁਰੂ ਸਭਿ ਉਰ ਦਰਸ਼ਨ ਪਯਾਸ ॥ ੧ ॥ ਚੌਪਈ ॥ 'ਲਵਪੁਰਿ ਤੇ ਗਮਨਯੋ ਕਿਤ ਸ਼ਾਹੂ। ਸੁਧਿ ਪਹੁੰਚੀ ਕਬਿ ਕੀ ਹਮ ਪਾਹੂ†। ਅਬਿ ਕਿਸ ਕਾਰਨ ਇਤ ਨਹਿਂ ਆਏ। ਕੋ ਕਾਰਜ ਨਹਿਂ ਅਪਰ ਬਤਾਏ[4]॥ ੨ ॥ ਆਜ ਕਾਲ ਆਵਹਿਂ' ਚਿਤਵੰਤੇ। ਬੈਠੇ ਹਰਿਗੋਵਿੰਦ ਦੁਤਿਵੰਤੇ। ਇਤਨੇ ਮਹਿਂ ਪੰਚਹੁ ਚਲਿ ਆਏ। ਬਦਨ ਬਿਬਰਨ[5] ਦੁਖਿਤ ਜ਼ਰਦਾਏ[6]॥ ੩ ॥ ਦੀਨ ਮਨੇ ਹੁਇ ਬੰਦਨ ਕਰੀ। ਗਿਰਾ ਨ ਮੁਖ ਤੇ ਜਾਤਿ ਉਚਰੀ। ਕਰਿ ਤੂਰਨਤਾ ਹਰਿਗੋਵਿੰਦ। ਬੂਝਤਿ 'ਕਿਸ ਥਲ ਗੁਰੂ ਬਿਲੰਦ ?॥੪॥ ਕਿਮ ਪੰਚਹੁ ਤੁਮ ਤਜਿ ਕਰਿ ਆਏ? ਬਰਣ ਜ਼ਰਦ ਮੁਖ ਕੋ ਦਰਸਾਏ? ਕੈ ਆਵਤਿ ? ਗੁਰੁ ਵਹਿਰ ਸਥਾਨਾ। ਥਿਰੇ ਪਖਾਰਨਿ ਪਦ ਅਰੁ ਪਾਨਾ॥ ੫॥ ਤਉ ਏਕ ਦੁਇ ਆਵਤਿ ਆਗੇ। ਕਿਮ ਪੰਚਹੁੰ ਗਮਨੇ ਗੁਰੁ ਤਯਾਗੇ? ਬਦਨ ਪ੍ਰਫੁੱਲਿਤ ਨਹਿਨ ਤੁਮਾਰਾ। ਕਯੋਂ ਕਾਰਣ ਨਹਿ ਕਰਤਿ ਉਚਾਰਾ?' ॥ ੬ ॥ ਕਹਤਿ ਸਕਲ ਪੰਚਹੁ ਮੁਖ ਦੇਖੈ[7]। 'ਨਾਹਿਨ ਕੁਸ਼ਲੀ' ਕਰਤਿ ਪਰੇਖੈ[8]। ਪੁਨ ਸ੍ਰੀ ਹਰਿ ਗੋਵਿੰਦ ਬਖਾਨੀ। 'ਮੌਨਿ, ਨੰਮ੍ਰਿ ਸਿਰ ਕਰਿ ਕਯੋਂ ਠਾਨੀ? ॥ ੭ ॥ ਦਲਕਤਿ[9] ਰਿਦਾ ਦੇਖਿ ਤੁਮ ਹਾਲ। ਕਯੋਂ ਨਹਿਂ

---

[1] ਦਿਨਾਂ ਨੂੰ ਗਿਣ ਰਹੇ ਸੀ। [2] ਭਾਈ ਬੁੱਢਾ ਤੇ ਗੁਰਦਾਸ ਆਦਿਕ। [3] ਗੁਰਾਂ ਦੇ ਦਾਸ। [4] ਹੋਰ ਕੀ ਕੰਮ ਹੈ, ਨਹੀਂ ਦੱਸ ਗਏ। [5] ਬੇਰੰਗ। [6] ਪੀਲੇ। [7] (ਹੋਰ) ਸਾਰੇ (ਸਿੱਖ) ਕਹਿੰਦੇ ਹਨ ਪੰਜਾਂ ਦਾ ਮੂੰਹ ਦੇਖਕੇ। [8] ਪਰਖਣਾ ਕਰਦੇ ਹਨ ਕਿ ਸੁਖ ਨਹੀਂ ਹੈ। [9] ਧੜਕਦਾ ਹੈ। *ਕਈ ਨੁਸਖਿਆਂ ਵਿਚ ਇਹ ਦੋ ਤੁਕਾਂ ਨਹੀਂ ਹਨ ਤੇ ਇਸ ਅੰਤਲੀ ਚੌਪਈ ਦੇ ਦੋ ਹੀ ਚਰਣ ਲਿਖੇ ਹਨ।

†ਕਵੀ ਜੀ ਨੂੰ ਇਹ ਖਬਰ ਠੀਕ ਨਹੀਂ ਮਿਲੀ। ਪਾਤਸ਼ਾਹ ਅਜੇ ਲਾਹੌਰ ਹੀ ਸੀ।

ਬੋਲਤਿ ਬਾਕ ਉਤਾਲ ?'। ਗੁਰੁ ਬਾਣੀ[1] ਕੋ ਸੁਨਤਿ ਪਿਰਾਣਾ। ਚਾਹਿਸ ਚਿਤ-ਮੈਂ ਕਰਿਵ ਬਖਾਣ-॥੮॥ਸ਼ੁਸ਼ਕ ਕੰਠ ਅਰੁ ਅਧਰ ਕਪੋਲ॥ਕਹੈ ਕਿ 'ਮੁਹੁ ਨਹਿਂ ਨਿਕਸਤਿ ਬੋਲਾ'। ਰੁਦਤਿ ਬਾਰਿ ਇਕਿ ਨਿਕਸਿ ਪੁਕਾਰੀ[2]। ਨਿਖੁਟੇ ਅੱਸ਼ੂ ਨ ਬਹਿ ਦ੍ਰਿਗ ਬਾਰੀ[3]॥੯॥ ਦਾਸਨਿ ਜੁਤ ਸ੍ਰੀ ਹਰਿਗੋਵਿੰਦ। ਬਦਨ ਬਨਜੋ ਬਨ ਬਿਕਸਿ ਬਿਲੰਦ[4]।ਹਿਮ ਸੀ ਗਿਰਾ[5] ਲਗੀ ਮੁਰਝਾਏ। ਪੁਨ ਪੂਛਤਿ 'ਦਿਹੁ ਸਕਲ ਸੁਨਾਇ ॥ ੧੦ ॥ ਕਿਸ ਨੇ ਗੁਰ ਰਾਖੇ ਅਟ-ਕਾਇ?।ਕਹਾਂ ਬਿਘਨ ਭਾ ਕਹੁ ਸਮੁਝਾਇ ?। ਸ਼ਾਹ ਚਢਨੋ, ਅਬਿ ਕੋ ਥਿਰੁ ਥਿਧੋ[6] ?। ਜਿਨਹੁ ਗੁਰੂ ਨਹਿਂ ਆਵਨਿ ਦਿਧੋ ?॥੧੧॥ ਜਿਮ ਛੂਟਹਿਂ ਸਭਿ ਕਰਹਿਂ ਉਪਾਇ। ਕਹੋ ਸਾਚ ਤੁਮ ਕਨੋਂ ਬਿਲਲਾਇ। ਅਹਿਦੀ ਆਧਹੁ ਤਬਿ ਕੇ ਜਾਨਹਿਂ। ਤੁਰਕ ਮੰਦਮਤਿ ਬਿਗਰਨਿ ਠਾਨਹਿ'॥੧੨॥ ਚੁਗਲੀ ਉਗਲਤਿ ਮੁਸ਼ਲ ਬਿਗਾਰਾ। ਕਿਮ ਹੋਈ ਗਤਿ ਕਰਹੁ ਉਚਾਰਾ ?'। ਬਿਧੀਆ ਧਰਿ ਧੀਰਜ ਦਿਢ ਹੀਯੋ।ਸਭਿ ਪ੍ਰਸੰਗ ਤਬਿ ਬਰਨਨ ਕੀਯੋ॥੧੩॥ 'ਮਿਲੇ ਸ਼ਾਹੁ ਸੋਂ ਪੂਰਬ ਜਾਇ। ਥਿਰੁ ਹੁਇ ਘਰੀ ਚਾਰਿ ਨਿਕਸਾਇ। ਨਿਕਸਤਿ ਵਹਿਰ ਸਿਪਾਹੀ ਬ੍ਰਿੰਦ। ਭਏ ਸੰਗ ਗਮਨੇ ਗ੍ਰਿਹ ਚੰਦੂ ॥ ੧੪ ॥ ਸ਼ਾਹੁ ਸੰਗ ਸੰਬਾਦ ਬਖਾਨਯੋ।ਸੋ ਹਮ ਨੇ ਕੁਛ ਸੁਨਯੋ ਨ ਜਾਨਯੋ।ਕਿਮ ਤਹਿਂ ਭਈ ਨ ਕੁਛ ਗਤਿ ਜਾਨੀ। ਪਹੁੰਚੇ ਪੁਨ ਬਸ਼ ਦੁਸ਼ਟ ਸਥਾਨੀ ॥ ੧੫ ॥ ਅੰਤਰਿ ਜਬਹਿ ਪ੍ਰਵੇਸ਼ਤਿ ਭਏ। ਦ੍ਰਿਢ ਕਿਵਾਰ ਦੋਨਹੁੰ ਦੇ ਦਏ। ਹਮ ਕੋ ਡਯੋਢੀ ਥਾਨ ਟਿਕਾਏ। ਅੰਤਰਿ ਸ੍ਰੀ ਸਤਿਗੁਰੂ ਬਿਠਾਏ ॥੧੬॥ ਖਾਨ ਪਾਨ ਅਰੁ ਸੁਪਤਨਿ ਬਰਜੇ। ਪੁਨ ਸਜਾਇ ਦੁਖ ਕਹਿ ਕਹਿ ਤਰਜੇ[7]। -ਲਿਹੁ ਨਾਤਾ ਨਤੁ ਕਰਿਹੋਂ ਘਾਤਿ-। ਨਹਿ ਸਤਿਗੁਰ ਮਾਨੀ ਤਿਸ ਬਾਤਿ ॥ ੧੭ ॥ ਤੀਨ ਦਿਵਸ ਬਸ਼ਿ ਦੀਨਿ ਸਜਾਇ। ਹੋਤਿ ਭਈ ਸਭਿ ਗੁਰੂ ਰਜਾਇ। ਨਾਂਹਿ ਤ ਕਨਾ ਮਾਰਨਿ ਤਿਸ ਕੇਰੋ। ਤੁਰਕਨਿ ਰਾਜ ਪ੍ਰਤਾਪ ਬਡੇਰੋ ॥ ੧੮ ॥ ਇਕ ਸਿਖ ਨਾਸਹਿ[8] ਬਿਲਮ ਬਿਹੀਨ। ਕਹਿ ਸਤਿਗੁਰੁ ਸਭਿ ਬਰਜਨ ਕੀਨਿ। ਮਾਰਿ ਖਾਇ ਬੈਠੇ ਮੁਰਝਾਏ। ਹਮ ਹੇਰਤਿ ਗੁਰੁ

[1]ਗੁਰਾਂ ਦੇ ਬਚਨ। [2]ਚੀਕ ਨਿਕਲੀ। [3]ਅੰਝੂ ਮੁੱਕ ਗਏ, ਨੇਤ੍ਰਾਂ ਤੋਂ ਜਲ ਨਹੀਂ ਵਹਿੰਦਾ। [4]ਮੁਖ ਕਵਲਾਂ ਦੇ ਬਨ ਵਤ ਖਿੜਿਆ ਸੀ ਬੜਾ। [5]ਬਰਫ ਵਰਗੀ ਬਾਣੀ। [6]ਕੌਨ ਟਿਕਿਆ ਹੋਇਆ ਹੈ, (ਅ) ਕਿਸ ਨੇ ਟਿਕਾ ਲਏ ਹਨ। [7]ਬਿਗੜ ਗਏ ਹਨ। [8]ਤਾੜਨਾ ਕੀਤੀ। [9]ਨਾਸ਼ ਕਰ ਦੇਵੇ (ਰਾਜ)।

ਸਹੀ ਸਜਾਏ ॥੧੯॥ਨਿਕਸੇ ਰਾਵੀ ਕਰਨਿ ਸ਼ਨਾਨ। ਤਟ ਪਰ ਥਿਰ ਹੁਇ
ਤ੍ਯਾਗੇ ਪ੍ਰਾਨ । ਲਵਪੁਰਿ ਸੰਗਤਿ ਮਿਲੀ ਬਿਸਾਲਾ। ਜਲ ਪ੍ਰਵਾਹ ਕੀਨਸਿ
ਤਤਕਾਲਾ ॥ ੨੦ ॥ ਦ੍ਰਿਗ ਆਗੇ ਅਸ ਕੌਤਕ ਹੋਵਾ । ਹਮ ਸਿਖ ਨਾਮ[1]
ਸਰਬ ਹੀ ਜੋਵਾ । ਮਰਨੇ ਆਗੇ ਮਹਦ ਕੁਭਾਗੇ[2]। ਰਿਦਾ ਨ ਬਿਦਰਯੋ[3] ਦੂਖ
ਨਹਿੰ ਲਾਗੇ' ॥ ੨੧ ॥ ਹਰਿ ਗੁਵਿੰਦ ਸੁਨਿ ਦੂਖਦ ਮਹਾਨਾ। ਬਾਨੀ ਬਾਨ
ਲਗੀ ਜਨੁ ਕਾਨਾ । ਬੇਧ੍ਯੋ ਰਿਦਾ ਪੁਕਾਰਤਿ ਊਚੇ। 'ਤਜਿ ਏਕਲਿ
ਪਰਲੋਕ ਪਹੂਚੇ ॥ ੨੨ ॥ ਸਗਰੀ ਸੰਗਤਿ ਕੇਰਿ ਅਲੰਬ । ਕਰਹਿੰ ਪ੍ਰਤੀ-
ਖਨ ਦਾਸ ਕਦੰਬ[4]' । ਅਲਪ ਆਰਬਲ ਗੁਰੁ ਜਬਿ ਰੋਏ। ਕਰੀ ਪੁਕਾਰ
ਊਚ ਸਭਿ ਕੋਏ ॥ ੨੩ ॥ ਬੈਠੀ ਹੁਤੀ ਰੀਗ ਚਿਤ ਸ਼ਾਂਤੀ । ਸੁਨਤਿ ਕੂਕ
ਦਲਕੀ[5] ਤਬਿ ਛਾਤੀ। ਸੁਧਿ ਕੋ ਦਾਸੀ ਤੁਰਤਿ ਪਠਾਈ। 'ਗੁਰੁ ਪ੍ਰਲੋਕ ਭ੍ਰਾ'
ਆਨਿ ਸੁਨਾਈ ॥ ੨੪ ॥ ਮਨਹੁ ਅਚਾਨਕ ਬੱਜ੍ਰ ਪ੍ਰਹਾਰਾ । ਕੰਚਨ ਬੇਲਿ[6]
ਗਿਰੀ ਇਕ ਬਾਰਾ । 'ਹਾਇ ਹਾਇ' ਕਹਿ ਕਹਿ ਮੁਰਝਾਈ । ਰੁਦਤਿ ਬ੍ਰਿੰਦ
ਦਾਸੀਨਿ ਉਠਾਈ ॥ ੨੫॥ ਕੇਸ ਉਖਾਰਤਿ ਬਾਹੁ ਉਸਾਰਤਿ[7]* । ਆਰਤਿ
ਸ਼ੋਕ ਬਿਸਾਲ ਪੁਕਾਰਤਿ । ਸਗਰ ਨਗਰ ਮਹਿੰ ਸੁਨ੍ਯੋ ਪ੍ਰਸੰਗ । ਦੌਰਤਿ
ਆਵਤਿ ਰੁਦਿਤਿਉਤੰਗ॥੨੬॥ਮਿਲੇ ਸਮੂਹ ਆਇ ਨਰਨਾਰੀ।ਰੋਦਤਿ ਊਚੇ
ਕਰਤਿ ਪੁਕਾਰੀ।ਬਿਰਲਾਪਹਿੰ ਤਜਿ ਅੱਸ੍ਰੂਨਿ ਆਪਹਿ। ਪਰਤਾਪਹਿ[8] ਗੁਨ
ਸਿਮਰ ਕਲਾਪਹਿੰ[9] ॥੨੭॥ 'ਪੁੱਤ੍ਰ ਬਾਲ ਬੈਧ ਤ੍ਯਾਗ ਗੁਸਾਈਂ।ਸਿਰ ਪਰ
ਸ਼ੱਤ੍ਰੁ ਦੁਸ਼ਟ ਸਮੁਦਾਈ । ਤੁਮ ਬਿਨ ਕੋ ਦਿਵਾਨ ਅਬਿ ਲਾਵਹਿ। ਕਿਸ ਤੇ
ਸਿਖੱ ਮਨ ਬਾਂਛਤਿ ਪਾਵਹਿ॥੨੮॥ਕਰਹਿ ਕੌਨ ਦਾਸਨਿ ਕੱਲ੍ਯਾਨ । ਚਹੁ
ਦਿਸ਼ਿ ਕੇ ਪਗ ਪੁਜਤਿ ਆਨਿ।ਕੋ ਸੁਧਿ ਲੈਹੈ ਪਹੁੰਚਿ ਹਮਾਰੀ।ਰਾਜ ਤੁਰਕ
ਕੋ ਬਹੁ ਬਰਿਆਰੀ ॥ ੨੯ ॥ ਜਿਨਹੁੰ ਚਹ੍ਯੋ ਕਰਿਬੋ ਅੰਨ੍ਯਾਇ । ਪਰ੍ਯੋ
ਅੰਧੇਰ ਨ ਸੂਝਹਿ ਕਾਇ। ਉਚਿਤਾਨੁਚਿਤ[10] ਬਿਚਾਰ ਨ ਕਾਈ।ਗਹੇ ਬਲੀ
ਨਿਬਲਨ ਕੌ ਖਾਈ ॥੩੦॥ ਕਿਤ ਗਮਨੇ ਹਮਰੇ ਰਖਵਾਰੇ'। ਊਚੀ ਬਾਹੁ
ਉਸਾਰ ਪੁਕਾਰੇ।ਨਗਰ ਨਾਰਿ ਹੋਈ ਸਮੁਦਾਇ।ਰੁਦਤਿ* ਸ਼ਬਦ ਕੌ ਬਿਦਤ
ਉਠਾਇ ॥੩੧॥ ਸੀਸ ਕੇਸ ਬਿਥਰੇ ਸਭਿ ਕੇਰੇ। ਸਿਮਰਿ ਪ੍ਰੇਮ ਗੁਰੁ ਦੁਖਤਿ

[1]ਅਸੀਂ ਸਿਖ ਨਾਮ ( ਧਰਾਕੇ ) । [2]ਖੋਟੇ ਭਾਗਾਂ ਵਾਲਿਆਂ ਦਾ..। [3]ਨਾ ਫਟਿਆ । [4]ਸਾਰੇ । [5]ਧੜਕੀ । [6]ਸੋਨੇ ਦੀ ਵੇਲ ਵਤ । (ਅ) ਇਕ ਪ੍ਰਕਾਰ ਦੀ ਵੇਲ ਜੋ 'ਕਾਂਚਨਾਰ' ਜਾਤੀ ਵਿਚੋਂ ਹੈ । ਜਿਸ ਦੇ ਫੁਲ ਪੀਲੇ ਹੁੰਦੇ ਹਨ । [7]ਉੱਚੀਆਂ ਕਰਕੇ । [8]ਬਹੁਤ ਦੁਖੀ ਹੁੰਦੇ ਹਨ। [9]ਸਾਰੇ ਬਹੁਤੇ ਗੁਣ ਯਾਦ ਕਰਕੇ । [10]ਯੋਗ ਅਯੋਗ ।

*ਵੇਖੋ ਅਗਲੇ ਪੰਨੇ ਦੀ ਟੂਕ ।

ਘਨੇਰੇ। 'ਮਹਾਂ ਸ਼ਕਤਿ ਜੁਤਿ ਚਾਹਤਿ ਜੇਤੀ। ਅੱਛਤ[1] ਸਹੀ ਬਿਪਦ ਕਿਮ ਏਤੀ ॥੨੨॥ ਜਰੀ ਅਜਰ ਉਰ ਧੀਰਜ ਧਾਰੀ। ਹੁਇ ਅਸ ਛਿਮਾਨ ਆਨ ਮਝਾਰੀ'। ਇੱਤਯਾਦਿਕ ਗੁਨ ਰੁਦਤਿ ਭਨੰਤੀ। ਪੀਟਤਿ ਹਾਥਨਿ ਸੀਸ ਹਨੰਤੀ*॥੨੩॥ ਇਮ ਅੰਤਰ ਬਡ ਮਾਚਯੋ ਰੌਰਾ। ਸੁਨਤਿ ਦੂਰ ਤੇ ਆਇ ਸੁ ਦੌਰਾ[2]। ਰੁਦਤਿ ਅਧਿਕ ਸ੍ਰੀ ਹਰਿ ਗੋਵਿੰਦ। ਸਿਖ ਸੰਗਤਿ ਚਹੁੰਦਿਸ਼ ਮਹਿਂ ਬ੍ਰਿੰਦ ॥੨੪॥ ਸਕਲ ਰੋਇ ਕਰਿ ਗੁਰੁ ਸਿਮਰੰਤੇ। ਆਪ ਬਿਮੋਚਤਿ ਲੋਚਨ ਅੰਤੇ[3]। ਵਧਯੋ ਸ਼ੋਕ ਸਭਿ ਮਹਿਂ ਤਬਿ ਐਸੇ। ਬਾਸ ਇਹਾਂ ਕਰੁਨਾ ਰਸ[4] ਜੈਸੇ ॥੨੫॥ 'ਹਾਇ ਪਿਤਾ, ਗੁਨ ਨਿਧਿ, ਸੁਖ ਦਾਨੀ !। ਕੌਨ ਦੁਲਾਰ ਕਰਹਿ ਬਹੁ ਆਨੀ। ਸੁਖਿ ਬੈਠਨਿ ਪਿਤ ਅੰਕ ਬਡੇਰੇ। ਕਰਿ ਸਨੇਹ ਸਿਰ

---

[1](ਸ਼ਕਤੀ ਦੇ) ਹੁੰਦਿਆਂ। [2](ਜੋ) ਦੂਰੋਂ ਸੁਣਦਾ ਹੈ (ਉਹ) ਦੌੜਿਆ ਆਉਂਦਾ ਹੈ। [3]ਜਲ (=ਅੰਞੂ) ਛਡਦੇ ਹਨ ਨੇਤ੍ਰਾਂ ਦੇ ਕੋਇਆਂ ਵਿਚੋਂ। [4]ਮਾਨੋਂ ਕਰੁਨਾ ਰਸ (ਸ਼ੋਕ ਤੇ ਰੋਣ) ਏਥੇ ਆ ਵਸਿਆ ਹੈ।

*ਸ੍ਰੀ ਗੁਰੂ ਜੀ ਦਾ ਅਚਾਨਕ ਸਾਕਾ ਤੇ ਐਸੇ ਅਸਹ ਕਸ਼ਟਾਂ, ਖੇਦਾਂ, ਤੇ ਪੀੜਾ ਦਾ ਸਹਾਰਨਾ ਅਪਣੇ ਆਪ ਵਿਚ ਇਕ ਮਹਾਂ ਸ਼ੋਕਦਾਇਕ ਹੋਣੀ ਹੈ। ਓਹ ਵੀਣਾ ਦੇ ਵਜਾਵਣ ਹਾਰ ਸੰਗੀਤ ਰੂਪ ਗੁਰੂ, ਓਹ ਬਾਣੀ ਰਚਨਹਾਰ ਕਵਿਤਾ ਦੇ ਕੋਮਲ ਸਰੀਰ, ਓਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਕਲਤ ਕਰਤਾ ਦੇ ਦਰਬਾਰ ਸਾਹਿਬ ਜੈਸੇ ਪਵਿੱਤ੍ਰ ਮੰਦਰ ਦੇ ਰਚਨਹਾਰ ਕਲਾ ਕੌਸਲੀਏ, ਓਹ ਦਯਾ ਛਿਮਾਂ ਦੇ ਸੁਹਲ ਦਾਤੇ, ਓਹ ਪ੍ਰੇਮ ਦਾ ਅਵਤਾਰ ਕਿਨ੍ਹਾਂ ਦਯਾ ਹੀਨ ਕਠੋਰ ਕਸ਼ਟਾਂ ਦੇ ਮੂੰਹ ਆਏ, ਕੌਣ ਹੈ ਜੋ ਅੱਜ ਬੀ ਸੁਣਕੇ ਨਹੀਂ ਰੋ ਪੈਂਦਾ। ਉਸ ਵੇਲੇ ਦੇ ਪ੍ਰੇਮੀ ਨਿਜ ਪਰਿਵਾਰ ਤੇ ਸੰਗਤਾਂ ਨੂੰ ਜਿਨ੍ਹਾਂ ਨੇ ਦਰਸ਼ਨ ਕੀਤੇ, ਬਚਨ ਸੁਣੇ ਤੇ ਨਾਦ ਨਾਲ ਮਸਤ ਹੋਏ ਕਿਵੇਂ ਉਨ੍ਹਾਂ ਦੇ ਕਲੇਜੇ ਫਟੇ ਹੋਣਗੇ? ਕੌਣ ਅੰਦਾਜ਼ਾ ਕਰ ਸਕਦਾ ਹੈ? ਪਰੰਤੂ ਗੁਰੂ ਜੀ ਸ੍ਰੀ ਗੁਰੂ ਹਰਿਗੋਬਿੰਦ ਜੀ ਦੀ ਮਾਤਾ ਜੀ ਨੂੰ ਦੱਸ ਗਏ, ਸਮਝਾ ਗਏ ਤੇ ਮੋਹ ਮਾਯਾ ਤੋਂ ਵਰਜਕੇ ਉੱਚਾ ਕਰ ਗਏ ਸਨ; ਉਨ੍ਹਾਂ ਦਾ ਪਿੱਟਣਾ ਆਦਿ ਜੋ ਕ੍ਰਿਯਾ ਦੱਸੀਆਂ ਹਨ ਏਹ ਕਵਿ ਜੀ ਦੇ ਕਰੁਣਾ ਰਸ ਦੇ ਨਕਸ਼ਾ ਖਿੱਚਣ ਦੇ ਅੰਗ ਪ੍ਰਤਿ ਅੰਗ ਹਨ, ਇਨ੍ਹਾਂ ਨੂੰ ਵਾਕਯਾ ਸਮਝਣਾ ਭੁੱਲ ਹੈ। ਮਾਤਾ ਜੀ ਪਤਿਬ੍ਰਤ ਧਰਮ ਦਾ ਨਮੂਨਾ ਸਨ, ਸਾਰੀ ਉਮਰ ਸੇਵਾ ਕਰਦੇ ਤੇ ਨਾਮ ਸਿਮਰਦੇ ਰਹੇ, ਅੰਤ ਸਮੇਂ ਸਤਿਗੁਰ ਉਨ੍ਹਾਂ ਨੂੰ ਪੂਰਨ ਗ੍ਯਾਨ ਅਰੂੜ ਕਰਕੇ ਟੁਰੇ, ਉਨ੍ਹਾਂ ਦੇ ਪ੍ਰੇਮ ਦੀ ਥਾਹ ਤੇ ਬਿਰਹੋਂ ਦਾ ਅੰਤ ਨਹੀਂ ਲਿਆ ਜਾ ਸਕਦਾ, ਪਰ ਐਸੇ ਕਰਤੱਵ ਉਨ੍ਹਾਂ ਵਿਚ ਸੰਭਵ ਨਹੀਂ ਹਨ। ਅੱਗੇ ਜਦ ਬਾਹਰੋਂ 'ਹੁਕਮ ਸਤ' ਲਈ ਸੰਗਤਾਂ ਦਾ ਆਵਨਾਂ ਲਿਖਿਆ ਹੈ ਉਥੇ ਕਵੀ ਜੀ ਆਪ ਮਾਤਾ ਜੀ ਦੇ ਮੁਖੋਂ ਲਿਖਦੇ ਹਨ ਯਥਾ-'ਕਰਹੁ ਨ ਸ਼ੋਕ ਸੁਨਾਵਹੁ ਬਾਨੀ':-[ਦੇਖੋ ਇਹੋ ਰਾਸ ਅੰਸੂ ੪੧ ਅੰਕ ੪] ਇਹੋ ਹੀ ਗੁਰਮਤ ਦੀ ਮ੍ਰਿਯਾਦਾ 'ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ' ਇਸ ਮਹਾਂ ਵਾਕ ਵਿਚ ਪ੍ਰਗਟ ਹੈ।

ਹਾਥ ਸੁ ਫੇਰੇ ॥੩੬॥ ਸੋ ਅਬਿ ਕਹਾਂ ਨ ਪ੍ਰਾਪਤਿ ਮੋਹੀ। ਅੰਤਿ ਸਮੇਂ ਨਹਿਂ ਦਰਸ਼ਨ ਹੋਹੀ। ਭੂਤ ਭਵਿੱਖਤਿ ਬਿਦਤਿ[1] ਬ੍ਰਿਤੰਤਾ। ਇਮ ਕਿਸ ਰੀਤਿ ਪ੍ਰਾਨ ਕਰਿ ਅੰਤਾ ? ॥੩੭॥ ਅਲਖ ਗਤੀ ਗੁਰ ਕੀ ਬਿਸਮਾਵਤਿ। ਨਹੀਂ ਅਪਰ ਤੇ ਜਾਨੀ ਜਾਵਤਿ*'। ਪੁਨ ਸ੍ਰੀ ਹਰਿਗੋਵਿੰਦ ਉਚਾਰੇ। 'ਨਿਕਟ ਪੰਚ,ਜਬਿ ਗੁਰੂ ਪਧਾਰੇ॥੩੮॥ਅੰਤ ਸਮੇਂ ਕਿਮ ਕਿਯ ਫੁਰਮਾਵਨਿ। ਤੁਮ ਕੋ ਕੀਨਸਿ ਕਹਾਂ ਜਨਾਵਨਿ?।ਸੋ ਅਬਿ ਬਾਕਨਿ ਕਰਹੁ ਬਤਾਵਨਿ। ਸੁਨਿ ਹਮ ਧਰਹਿਂ ਮਹਦ ਸੁਖ ਪਾਵਨਿ' ॥੩੯॥ ਇਮ ਪ੍ਰਸੰਗ ਬੂਝਤਿ ਬਹੁ ਰੋਏ। ਨਹੀਂ ਧੀਰ ਮਨ ਸ਼ੋਕ ਪਰੋਏ। ਅੰਸੂ ਬਿਮੋਚਤਿ ਗਰ ਲਗਿ ਜਾਈ। ਗਦਗਦ ਗਿਰਾ ਮਹਾਂ ਅਕੁਲਾਈ ॥੪੦॥ ਤਨੌਂ ਅਵਲੋਕਤਿ ਸੇਵਕ ਸਾਰੇ। ਬਹੁਤ ਬਿਸੂਰਤਿ ਅੰਸੂ ਡਾਰੇ। ਦੀਨ ਮਨੇ ਦੁਖ ਲਹਤਿ ਘਨੇਰੇ। ਗ੍ਯਾਨੀ ਤਊ ਪ੍ਰੇਮ ਗੁਰੁ ਕੇਰੇ ॥ ੪੧ ॥ ਗੁਰ ਸਨੇਹ ਕੀ ਮਹਿਮਾ ਮਹਾਂ। ਤਜਹਿਂ ਗ੍ਯਾਨ ਮਿਲਿ ਰੋਦਤਿ ਤਹਾਂ। ਕੇਤਿਕ ਧ੍ਯਾਨ ਠਾਨਿ ਭੇ ਮੋਨਾ।ਗੁਨ ਸਿਮਰਤਿ ਉਚਰਤਿ ਸੁਖ ਭੌਨ ॥ ੪੨ ॥ ਸਭਿ ਕੀ ਦਸ਼ਾ ਦੇਖਿ ਬ੍ਰਿਧ ਭਾਈ। ਬ੍ਰਹਮ ਗ੍ਯਾਨ ਕੀ ਜਿਸ ਦ੍ਰਿਢਤਾਈ। ਦੈਬੇ ਹੇਤੁ ਸਕਲ ਕੋ ਧੀਰਜ। ਗੁਰ ਕੋ ਜਸੁ ਕਹਿਬੋ ਅਰੁ ਬੀਰਜ[2]॥੪੩॥ਦੋਹਰਾ॥ਬੋਲ੍ਯੋ ਚਹਤਿ ਪ੍ਰਬੋਧਬੇ[3] ਸ੍ਰੀ ਗੁਰ ਹਰਿਗੋਵਿੰਦ।ਸ਼ੋਕਨਿਵਾਰਨਿ ਸਕਲਕੋ ਬੈਠੇ ਦਾਸ ਜਿ ਬ੍ਰਿੰਦ॥੪੪॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸੁਧਾਸਰ ਸੁਧਿ ਹੋਵਨ' ਪ੍ਰਸੰਗ ਬਰਨਨੰ ਨਾਮ ਏਕ ਊਨਿ ਚੱਤ੍ਵਾਰਿੰਸਤੀ ਅੰਸੂ ॥੩੯॥

### ੪੦. [ਸ੍ਰੀ ਗੁਰ ਹਰਿ ਗੁਵਿੰਦ ਜੀ ਨੇ ਪ੍ਰਬੋਧ ਕੀਤਾ]।

ਦੋਹਰਾ॥ ਹਰਿ ਗੁਵਿੰਦ ਅਰੁ ਬ੍ਰਿੰਦ ਸਿਖ ਰੁਦਤਿ ਸ ਸ਼ੋਕ ਬਿਲੰਦ। ਦੇਖਤਿ ਭਾਖਤਿ ਬ੍ਰਿੱਧ ਤਬਿ 'ਕੀਜਹਿ ਖੇਦ ਨਿਕੰਦ[4]' ॥ ੧ ॥ ਚੌਪਈ ॥ ਸਤਿਗੁਰ ਨਹਿਂ ਸੋਚਨ ਕੇ[5] ਯੋਗ। ਸੁਜਸੁ ਬਿਥਾਰਯੋ ਚੌਦਸ ਲੋਗ। ਘਨ ਸਮਾਨ ਤਨ ਧਰਿ ਬਿਦਤਾਵੈਂ। ਜਗ ਕਾਰਜ ਕਰਿ ਬਹੁਰ ਬਿਲਾਵੈਂ[6] ॥ ੨ ॥ ਪਰਮ ਧਾਮ ਬੈਕੁੰਠ ਸਿਧਾਰੈਂ। ਬ੍ਰਿੰਦ ਅਨੰਦ ਬਿਲੰਦ ਬਿਹਾਰੈਂ[7]। ਕਰਿ ਗਾਦੀ ਪਰ ਪੁੱਤ੍ਰ ਅਬਾਦੀ[8]। ਭਏ ਸਰੂਪ ਲੀਨ ਨਿਜ ਆਦੀ[9] ॥ ੩ ॥ ਜੇ ਕਾਰਜ ਕਰਿਬੇ ਕਹੁ ਆਏ। ਨੀਕੇ ਪੂਰਨ ਕਰਿ ਸਮੁਦਾਏ। ਕਾਨ੍ਹੈ ਸ੍ਰਾਪ ਸਾਚ

---

[1](ਦਾ) ਪ੍ਰਗਟ ਹੈ। [2]ਬਲ। [3]ਸਮਝਾਉਣ ਲਈ। [4]ਦੁਖ ਦੂਰ ਕਰੋ। [5]ਸ਼ੋਕ ਕਰਨ ਦੇ। [6]ਲੋਪ ਹੋ ਜਾਂਦੇ ਹਨ। [7](ਵਿਚ) ਵਿਚਰਦੇ ਹਨ। [8]ਭਾਵ, ਇਸਥਿਤ। [9]ਆਪਣੇ ਮੁੱਢਲੇ (ਸਰੂਪ) ਵਿਚ।

*ਪਾ: - ਅਚਰਜ ਭਏ ਨਹੀਂ ਬਿਦਤਾਵਤਿ।

ਕੇ ਹੇਤੁ। ਸਹੀ ਸਜਾਇ ਸੁ ਰੈਦੁ ਨਿਕੇਤ ॥ ੪ ॥ ਪੂਰਨਤਾ ਦਿਖਾਇ
ਬ੍ਰਹਮ ਗਯਾਨੀ। ਜਿਨ ਕੇ ਤਨਹੰਤਾ ਬ੍ਰਿਤਿ ਹਾਨੀ।ਨਿਜ ਸਰੂਪ ਤੇ ਫੁਰਨੋ
ਆਨ। ਉਠਨਿ ਨ ਦੀਨਸਿ ਇਕ ਰਸਵਾਨ ॥ ੫ ॥ ਜਗ ਕੀ ਬਰਤਣ
ਸਹਿਜ ਸੁਭਾਇ। ਬਿਨਾ ਜਤਨ ਜਿਮ ਹੋਤੀ ਜਾਇ। ਭਗਤ ਕਬੀਰ ਨਾਮ
ਦਿਉ ਆਦਿ। ਭੀਰ ਪਰੀ ਕੀਨਸਿ ਪ੍ਰਭੁ ਯਾਦਿ ॥ ੬ ॥ ਕੁਛ ਤੇ ਕੁਛ ਕਰਿ
ਨਰਨਿ ਦਿਖਾਈ।ਗਯਾਨ ਊਨਤਾ ਇਹੀ ਜਨਾਈ[1]*।ਸੱਤਿ ਆਤਮਾ ਜਗ
ਸਭਿ ਕਾਚੋ। ਜਿਸ ਕੇ ਉਰ ਨਿਸ਼ਚੈ ਅਸ ਸਾਚੋ ॥ ੭ ॥ ਸੋ ਨਾਨੱਤ੍ਵ[2] ਪਰ
ਫੁਰਨਾ ਕਰਹਿ ਨ। ਅਪਨ ਸਰੂਪ ਲਖਹਿ, ਅਨ ਧਰਹਿ ਨ[3]। ਅਸ
ਸ੍ਵਾਮੀ ਨਹਿ ਸੋਚਨਿ ਜੋਗ। ਕ੍ਰਿਪਾ ਤਿਨਹੁ ਉਧਰੇ ਬਹੁ ਲੋਗ ॥੮॥ ਪੂਰਬ
ਪੁੰਨਨਿ ਫਲ ਕੋ ਪਾਇ। ਭੋਗ ਬਿਸ਼ੈ ਜਗ ਚਲੇ ਗਵਾਇ[4]। ਭਗਤਿ ਨ,
ਜੋਗ ਨ ਗਯਾਨ ਵਿਰਾਗੇ। ਸੇ ਸੋਚਨ ਕੇ ਜੋਗ ਕੁਭਾਗੇ ॥ ੯ ॥ ਨਰ ਤਨ
ਜਿਨਹੁਂ ਅਕਾਰਥ ਖੋਵਾ। ਸੱਤਿਨਾਮ ਨਹਿਂ ਸਿਮਰਨਿ ਹੋਵਾ। ਫਾਸੀ ਪਰੇ
ਘਾਏ ਜਮ ਲੋਗ। ਸੋ ਮੂਰਖ ਸੋਚਨਿ ਕੇ ਜੋਗ॥੧੦॥ ਮਰਿ ਕਰਿ ਬਹੁਜੋਨੀ
ਭਰਮਾਵੈਂ। ਕਰੇ ਪਾਪ ਕੈ ਨਰਕ ਸਿਧਾਵੈਂ। ਜਿਨ ਕਬਿਹੂੰ ਸਤਿਸੰਗ ਨ
ਕਰੇ। ਸੇ ਸੋਚਨ ਕੇ ਜੋਗ ਜਿ ਮਰੇ ॥ ੧੧ ॥ ਗੁਰ ਸ਼ਰਧਾ ਉਰ ਜਿਨ ਕੇ
ਨਾਂਹਿ ਨ। ਤ੍ਰਿਸ਼ਨਾ ਤੇ ਮਨ ਬਰਜਨੋ ਜਾਂਹਿ ਨ। ਗੁਨ ਤਜਿ ਅਵਗੁਨ
ਸੰਗ੍ਰਹਿ ਕਰੇ। ਸੇ ਸੋਚਨਿ ਕੇ ਜੋਗ ਜਿ ਮਰੇ ॥ ੧੨ ॥ ਨਹਿਂ ਗੁਰ ਧ੍ਯਾਨ ਨ
ਗੁਰ ਕੀ ਸੇਵ। ਗੁਰ ਬਿਹੀਨ ਧਾਰਤਿ ਅਹੰਮੇਵ।ਗੁਰ ਹਰਿ ਕੀ ਲਖਹਿ ਨ
ਬਡਿਆਈ। ਸੇ ਸੋਚਨਿ ਕੇ ਜੋਗ ਸਦਾਈ ॥੧੩॥ ਇਸ ਜਗ ਅਰੁ ਪਰ-
ਲੋਕ ਮਝਾਰੇ। ਸਤਿਗੁਰ ਸਦਾ ਸਹਾਇ ਹਮਾਰੇ। ਸਿਮਰਨਿ ਕਰੇ ਦਰਸ
ਦੈਂ ਆਨਿ[5]। ਸੇ ਕਨੋਂ ਸੋਚਨਿ ਜੋਗ ਮਹਾਂਨ ॥੧੪॥ ਬੰਦਨ ਕਰਹੁ, ਕਰਾਹੁ
ਕਰਾਵੇ। ਕਿਰਤਨ ਸੁਨਹੁ, ਅਨੰਦ ਉਪਾਵੇ। ਸਿਮਰੇ ਨਿਤ ਹਾਜ਼ਰ ਗੁਰ
ਅਹੈਂ। ਪਰਮ ਪ੍ਰੇਮ ਮਨ ਕੋ ਸਭਿ ਲਹੈਂ[6]॥੧੫॥ਦ੍ਰਿਸ਼ਟਿ ਮਾਨ ਹੈਂ ਜਿਤਿਕ
ਅਕਾਰ। ਸਭਿ ਕੂਰੇ ਹੈਂ ਬਿਨਸਨਿਹਾਰ।ਇਨ ਸੋਂ ਮੋਹ ਕਰਹਿ ਅੱਗਯਾਨੀ।
ਜੋ ਲਖਿਯਤਿ ਹੈ ਸੁਪਨ ਸਮਾਨੀ ॥ ੧੬ ॥ ਤੁਮ ਕੋ ਉਚਿਤ ਨ ਐਸੇ

[1]ਇਹ ( ਉਹਨਾਂ ਨੇ ) ਗਯਾਨ ਦੀ ਕਮੀ ਦਿਖਾਈ। [2]ਨਾਨਾਪਨ ਭਾਵ ਸੰਸਾਰ। [3]ਦ੍ਵੈਤ ਨਹੀਂ ਧਾਰਦੇ। [4]ਭੋਗ ਕੇ ਵਿਸ਼ਯ ਜਗ ਵਿਚ ਗਵਾਕੇ (ਆਪਣੀ ਉਮਰ) ਚਲੇ ਗਏ। [5]ਆਕੇ ਦਰਸ਼ਨ ਦੇਂਦੇ ਹਨ। [6]ਸਭ ਦੇ ਮਨ ਦਾ ਅਤਿ ਪ੍ਰੇਮ ਜਾਣਦੇ ਹਨ।

*ਕਬੀਰ ਆਦਿਕਾਂ ਤੋਂ ਗੁਰੂ ਜੀ ਦੀ ਅਧਿਕਤਾ ਕੈਸੀ ਸੁੰਦਰ ਦਰਸਾਈ ਹੈ।

ਕਰਿਬੋ। ਹਰਖ ਸ਼ੋਕ ਅੱਗਜਾਨੀ ਧਰਿਬੋ। ਤਖਤ ਬੈਠਿ ਅਬਿ ਸਿੱਖ ਉਧਾਰੋ।
ਸ਼ੱਤ੍ਰ ਗਨ ਜੋ ਸਕਲ ਸੰਘਾਰੋ'॥੧੭॥ ਇਮ ਸੁਨਿਕੈ ਬ੍ਰਿਧ ਕੇ ਬਚ ਕਾਨ।
ਸ੍ਰੀ ਹਰਿਗੋਬਿੰਦ ਭੇ ਸਵਧਾਨ। ਪੰਚ ਸਿੱਖ ਕੋ ਬੂਝਨਿ ਲਾਗੇ। 'ਕਹਤੋ
ਅੰਤ ਜਿਮ ਕਹੁ ਹਮ ਆਗੇ'॥੧੮॥ ਸੁਨਤਿ ਪਿਰਾਣਾ ਕਹਿ ਮ੍ਰਿਦੁ ਬਾਨੀ।
'ਇਮ ਸ੍ਰੀ ਸਤਿਗੁਰੁ ਤੁਮਹਿ ਵਖਾਨੀ।-ਹਰਿਗੁਵਿੰਦ ਸੰਗ ਜਾਇ ਮਿਲੀ-
ਜੈ। ਹਮ ਦਿਸ਼ਿ ਤੇ ਬਹੁ ਧੀਰਜ ਦੀਜੈ॥੧੯॥ਕਰਹੁ ਨ ਸ਼ੋਕ ਗੁਵਿੰਦ ਗੁਨ
ਗਾਵਹੁ। ਅਪਰ ਸਕਲ ਕੋ ਕਹਹੁ ਮਿਟਾਵਹੁ। ਸਾਯੁਧ ਹੋਹੁ ਤਖਤ ਪਰ
ਰਾਜਹੁ। ਜਥਾ ਸ਼ਕਤਿ ਸੈਨਾ ਸੰਗ ਸਾਜਹੁ॥ ੨੦॥ ਪ੍ਰਥਮ ਚੰਦੂ ਤੇ ਪਲਟਾ
ਲੀਜਹਿ। ਹਤਹੁ ਕੁਮੌਤ ਮਹਾਂ ਦੁਖ ਦੀਜਹਿ*। ਸ੍ਰੀ ਗੁਰ ਅਮਰ ਦਾਸ
ਕੀ ਅੰਸ। ਨਿਕਟ ਹਕਾਰਹੁ ਕੁਲ ਅਵਿਤੰਸ਼॥ ੨੧॥ ਪ੍ਰਥਮ ਰੀਤਿ ਕਰਿ
ਲੀਜਹਿ ਟੀਕਾ। ਸਕਲ ਬਡ਼ਿਨਿ ਸੰਗ ਕਹਿ ਬਚ ਨੀਕਾ। ਬ੍ਰਿਧ ਆਦਿਕ
ਸਿੱਖਨਿ ਸਨਮਾਨਹੁ। ਪੁਰਾ ਗੁਰਨਿ[1] ਕੀ ਰੀਤਿ ਪ੍ਰਮਾਨਹੁ॥ ੨੨॥ ਨਈ
ਰੀਤਿ ਇਕ ਰਣ ਕੀ ਕੀਜਹਿ। ਅਪਰ ਪ੍ਰਥਮ ਸਮ ਗਤੀ ਚਲੀਜਹਿ।
ਦਾਹੁ ਦੇਹ ਨਹਿਂ ਕਰਹੁ ਹਮਾਰੀ।ਦਿਹੁ ਪ੍ਰਵਾਹ ਇਸ ਸਲਿਤਾ ਬਾਰੀ॥੨੩॥
ਦਰਸ਼ਨ ਹਮਰੋ ਹੈ ਦਰਿਆਉ। ਸਿਰ ਉੱਤਰ ਦਿਸਿ ਦੱਛਨ ਪਾਉ†-।
ਸੋਰਹ ਸਤ ਤ੍ਰੇਸਟ[2] ਗਿਨ ਸੰਮਤਿ।ਜੇਸ਼ਠ ਸ਼ੁਦੀ ਚੌਥ ਹਰਿ ਸੰਮਤ[3]॥੨੪॥
ਮਹਾਂ ਪਾਤਕੀ ਸ਼ੱਤ੍ਰ ਚੰਦੂ। ਦਈ ਸਜ਼ਾਇ ਅਨੇਕ ਬਿਲੰਦ। ਪੰਚ ਦਿਵਸ
ਲੌ ਖਾਇ ਨ ਪੀਓ। ਨਹੀਂ ਦੁਸ਼ਟ ਨੇ ਆਦਰ ਕੀਓ॥ ੨੫॥ ਜਸੋਂ ਕਸੋਂ
ਘਾਤ ਕਰਹੁ ਤਿਸ ਕੇਰਾ। ਦੁਖ ਦੇ ਜਗ ਬਿਦਤਾਇ ਬਡੇਰਾ। ਪਿਤਾ ਬੈਰ
ਕੋ ਉਚਿਤ ਸੁ ਲੈਬਾ। ਪੂਰਬ ਘੋਰ ਸਜਾਇਨਿ ਦੈਬਾ[4]॥ ੨੬॥ ਬਿਸ਼ਟਾ
ਮਹਿਂ ਰੁਲਾਇ ਕਰਿ ਮਾਰੋ। ਤੀਬ੍ਰ ਪੀਰ[5] ਨਰਕਨਿ ਮਹਿਂ ਡਾਰੋ। ਕਾਲ,
ਕਲਪ ਕਰਿ ਪੁਨਹ ਨ ਜਾਵਦ[6]। ਲਹੈ ਸਜਾਇ ਨਰਕ ਕੀ ਤਾਵਦ॥੨੭
॥ ਕਰੀ ਅਵੱਗਯਾ ਕੋ ਫਲ ਭਾਰੀ। ਤਊ ਨ ਨਿਬਟੈ[7] ਬਾਕੀ ਸਾਰੀ'।
ਸੁਨਤਿ ਪਿਰਾਣੇ ਕੇ ਬਚ ਬ੍ਰਿੰਦ। ਤਬਿ ਗਿਸਿ ਤੇ ਸ੍ਰੀ ਹਰਿਗੋਵਿੰਦ॥ ੨੮॥
ਫਰਕੀ ਦੋਨੋ ਬਾਹੁ ਬਿਸਾਲਾ। ਦ੍ਰਿਗ ਜਲ ਹੋਤਿ, ਅਧਰ ਚਲ ਚਾਲਾ[8]।

[1]ਪਹਿਲੇ ਗੁਰਾਂ ਦੀ। [2]ਭਾਵ, ੧੬੬੩। [3]ਜੇਠ ਸੁਦੀ ਚੌਥ ਨੂੰ ਪ੍ਰਭੂ (ਦੇ ਹੁਕਮ) ਅਨੁਸਾਰ। [4]ਸਜ਼ਾਵਾਂ ਦੇਣੀਆਂ। [5]ਤਕੜੀ ਪੀੜ (ਦੇਕੇ)। [6]ਕਲਪ ਦਾ ਸਮਾ ਪੂਰਾ ਨ ਹੋਵੇ ਜਦ ਤਕ। [7]ਨਿਬੜੇਗੀ। [8]ਨੇਤ੍ਰਾਂ ਵਿਚ ਜਲ ਹੋ ਗਿਆ ਤੇ ਹੋਠ ਫਰਕੇ।

*ਦੇਖੋ ਇਸੇ ਰਾਸ ਦੇ ਅੰਸੂ ੩੭ ਅੰਕ ੨੮ ਦੀ ਹੇਠਲੀ ਟੂਕ।

†ਅੰਕ ੧੯ ਤੋਂ ਇੱਥੋਂ ਤਕ ਹੂਬਹੂ ਉਤਾਰਾ ਹੈ ਅੰਸੂ ੩੭ ਦੇ ਅੰਕ ੨੬ ਤੋਂ ੩੧ ਤੁਕ ਦਾ।

ਬਦਨ ਬਿਲੋਚਨ ਲਾਲ ਕਰਾਲੇ। ਭ੍ਰਿਕੁਟੀ ਬੰਕ ਚਾਪ ਕੀ ਢਾਲੋ[1]॥੨੯॥ ਸਭਿ ਕੋ ਸੁਨਤਿ ਕ੍ਰੋਧ ਕਰਿ ਬੋਲੇ। 'ਕਰਹਿਂ ਕ੍ਰਿੱਤ ਪਿਤ ਆਇਸੁ ਕੋ ਲੇ। ਜੇ ਨਹਿਂ ਚੰਦੂ ਕੋ ਹਮ ਗਹੈਂ। ਮੁਸ਼ਕੈਂ ਬੰਧੀ ਜਿ ਨਾ ਜਗ ਲਹੈਂ[2] ॥੩੦॥ ਤੌ ਹਮਰੇ ਸਿਰ ਦੋਸ਼ ਬਿਸਾਲੇ। ਚਢਹੁ ਜਿਨਹੁ ਫਲ ਦੁਖਦ ਕਰਾਲੇ। ਜੋ ਨਿਤ ਵਨਸ਼ਨ ਪਰੇ ਪਰਦਾਰਾ। ਕੈ ਪਰ ਦਰਬ ਚੋਰ ਬਟਪਾਰਾ ॥੩੧॥ ਗੁਰ ਤੇ ਬੇਮੁਖ ਕੁਟਿਲ ਕੁਚਾਲੇ। ਕੂਰੇ ਕਾਇਰ ਕੁਮਤਿ ਕਰਾਲੇ। ਲਗਹਿ ਦੋਸ਼ ਅਸ ਪਾਪ ਉਦਾਰਾ[3] ।ਜੋ ਨ ਕਰੌਂ ਚੰਦੂ ਮੁਖ ਕਾਰਾ ॥੩੨॥ ਮਿੱਤ੍ਰਨਿ ਦ੍ਰੋਹ ਅਕਾਰਣ ਦ੍ਰੋਹੀ[4]। ਅਪਨਿ ਭਰੋਸੋ ਦੇ ਕਰਿ ਧ੍ਰੋਹੀ[5]। ਪਰ ਸੰਪਤਿ ਕੋ ਦੇਖਤਿ ਜਰਨਾ[6]। ਪਰਜਸੁ ਸੁਨਤਿ ਰਿਦੈ ਨਹਿਂ ਜਰਨਾ ॥ ੩੩ ॥ ਗੁਰ ਨਿੰਦਕ, ਲੋਲਪ[7] ਕੁਲ ਘਾਤੀ। ਮਾਤ ਪਿਤਾ ਦੁਖਦਾਯਕ ਛਾਤੀ। ਇਨ ਅਘ ਫਲ ਤੌ ਹਮ ਹੀ ਪਾਵੈਂ। ਜੇ ਨ ਚੰਦੁ ਸਿਰ ਪਨਹਿ[8]ਲਗਾਵੈਂ' ॥੩੪॥ ਇੱਤਯਾਦਿਕ ਕਹਿ ਸਭਾ ਮਝਾਰੀ। ਪਿਤ ਪਲਟਾ ਲੈਬੇ ਇਛ ਧਾਰੀ*। ਉਠ ਪੁਨ ਸੁਧਾ ਸਰੋਵਰ ਗਏ। ਮੱਜਨ ਕਰਿ ਤਿਲਾਂਜੁਲੀ† ਦਏ ॥ ੩੫॥ ਲੌਕਿਕ ਬੈਦਕ ਜਿਤਿਕ ਬਤਾਈ। ਪਿਤਾ ਹੇਤੁ ਸਭਿ ਕਰੀ ਗੁਸਾਈਂ। ਹਟਿ ਕਰਿ‡ ਚਲਿ ਨਿਕੇਤ ਕਹੁ ਆਏ। ਮਾਤ ਰੀਗ ਜਹਿਂ ਸ਼ੋਕ ਵਧਾਏ॥ ੩੬॥ ਕਹਤਿ 'ਗੁਰੂ ਕੇ ਬਸਤ੍ਰਨਿ ਸੰਗ। ਕਰੌਂ ਦਾਹ ਮੈਂ ਅਪਨੇ ਅੰਗ। ਪਤਿ ਕੇ ਸੰਗ ਜਰਨਿ ਇਕ ਬਾਰੀ। ਪਤਿ ਬਿਨ ਜਰਤਿ ਸਦਾ ਦੁਖ ਕਾਰੀ[9]' ॥ ੩੭ ॥ ਸੁਨਿ ਸ੍ਰੀ ਹਰਿਗੋਵਿੰਦ ਦੁਖਾਰੀ। ਪਠਯੋ ਬ੍ਰਿਧ 'ਦਿਹੁ ਧੀਰਜ ਭਾਰੀ'। ਪਰਦੇ ਅੰਦਰਿ ਮਾਤ ਬਿਠਾਇ। ਕਹਯੋ ਬਾਕ 'ਦਿਹੁ ਸ਼ੋਕ ਮਿਟਾਇ ॥ ੩੮ ॥ਸ੍ਰੀ ਸਤਿਗੁਰ

---

[1]ਧਨੁਖ ਦੀ ਤਰ੍ਹਾਂ। [2]ਜੇ ਮੁਸ਼ਕਾਂ ਬੰਨ੍ਹੀਆਂ ਹੋਈਆਂ ਸੰਸਾਰ ਨਾ ਵੇਖੇ ਤਾਂ। [3]ਐਸੇ ਭਾਰੀ ਪਾਪਾਂ ਦਾ ਦੋਸ਼ ਲੱਗੇ ਸਾਨੂੰ। [4]ਮਿੱਤ੍ਰ ਨਾਲ ਧੋਖਾ ਕਰਨ ਵਾਲਾ, ਤੇ ਬਿਨਾਂ ਸਬੱਬ ਤੋਂ ਧੋਖਾ ਦੇਣ ਵਾਲਾ। [5]ਤੇ ਭਰੋਸਾ ਦੇਕੇ ਧੋਖਾ ਕਰਨ ਵਾਲਾ। [6]ਪਰਾਏ ਪਦਾਰਥਾਂ ਨੂੰ ਦੇਖ ਕੇ ਸੜਨ ਵਾਲਾ। [7]ਲੋਭੀ। [8]ਜੁੱਤੀ। [9]ਪਤਿ ਦੇ ਨਾਲ ਸੜਨਾ ਤਾਂ ਇਕ ਵਾਰ (ਸੜਨਾ ਹੈ) ਪਰ ਪਤੀ ਤੋਂ ਬਿਨਾਂ (ਭਾਵ ਉਸ ਦੇ ਵਿਯੋਗ ਵਿਚ) ਸਦਾ ਦਾ ਸੜਨਾ (ਵਧੇਰੇ) ਦੁਖਦਾਈ ਹੈ। *ਰੌਦ੍ਰ ਰਸ ਦਾ ਕਮਾਲ ਕਵਿ ਜੀ ਨੇ ਬੱਧਾ ਹੈ। ਦੇਖੋ ਇਸੇ ਰਾਸ ਦੇ ਅੰਸੂ ੪੨ ਅੰਕ ੧੨ ਦੀ ਹੇਠਲੀ ਟੂਕ।

†ਐਸੇ ਵਾਕ ਅਸੀਂ ਦੱਸ ਆਏ ਹਾਂ ਕਈ ਥਾਈਂ ਕਿ ਕਵੀ ਜੀ ਆਪ ਖੰਡਨ ਕਰਦੇ ਹਨ, ਕਿ ਗੁਰੂ ਘਰ ਵਿਚ ਸਿਵਾ ਅਰਦਾਸ ਦੇ ਕੋਈ ਹੋਰ ਮਿਰਯਾਦਾ ਨਹੀਂ ਸੀ। ਦੇਖੋ ਪਿਛੇ ਰਾਸ ੨ ਅੰਸੂ ੨੪ ਅੰਕ ੪੧ ਦੀ ਹੇਠਲੀ ਟੂਕ ਤੇ ਦੇਖੋ ਅਗਲੇ ਅੰਸੂ ਦੇ ਅੰਕ ੧੨ ਤੋਂ ੨੨ ਤਕ ਤੇ ਹੇਠਲੀ ਟੂਕ ਅੰਕ ੧੩ ਦੀ। ‡ਪਾਠਾਂ:—ਹ੍ਵੈ ਕਰ।

ਜੋ ਆਇਸੁ ਕਰੀ। ਹਮ ਤੁਮ ਕੌ ਚਹਿਯਤਿ ਸੋ ਧਰੀ। ਹਰਿਗੁਬਿੰਦ ਅਰੁ ਨੁਖਾ ਤੁਮਾਰੀ। ਅਲਪ ਆਰਬਲ ਲੇਹੁ ਬਿਚਾਰੀ॥ ੩੯ ॥ ਸ੍ਰੀ ਗੁਰ ਪਾਛੇ ਸਿੱਖ ਕਦੰਬ। ਸਭਿਹਿਨਿ ਕੇ ਤੁਮ ਅਹੋ ਅਲੰਬ। ਜਹਿੰ ਸਿਮਰੋ ਤਹਿੰ ਹਾਜ਼ਰ ਗੁਰ ਹੈਂ। ਤਿਨਿ ਹਿਤ ਸ਼ੋਕ ਸੋਚ ਕਯਾ ਧਰਿ ਹੈਂ॥੪੦॥ਤੁਮ ਬਿਨ ਸਭਿ ਕੀ ਗਤਿ ਹੈ ਕੌਨ। ਗੁਰੁ ਤੁਮ ਤਜੇ ਆਸਰਾ ਭੌਨ[1]। ਅੰਤ ਸਮੇਂ ਗੁਰੁ ਆਇਸੁ ਕਹੀ।–ਹਮ ਹਿਤ ਸ਼ੋਕ ਕਰਿਹੁ ਕੋ ਨਹੀਂ ॥ ੪੧ ॥ ਹਰਿਗੁਬਿੰਦ ਕੋ ਤਖਤ ਬਿਠਾਵੋ। ਮੰਗਲ ਅਨਿਕ ਪ੍ਰਕਾਰ ਕਰਾਵੋ–। ਗੁਰੁ ਆਇਸੁ ਤੇ ਕਾਰਜ ਏਹੁ। ਤੁਮ ਬਸਿ[2] ਕਰਨਿ ਉਚਿਤ ਲਖਿ ਲੇਹੁ ॥੪੨॥ ਗੁਰ ਪਤਿ ਕੀ ਮਰਜ਼ੀ ਬਿਨ ਜਰਨੋ। ਨਹੀਂ ਆਪ ਕੇ ਲਾਯਕ ਬਰਨੋ। ਸਿਮਰੋ ਨਿਸ ਦਿਨ ਠਾਨਹੁ ਧਯਾਨ। ਮਿਲਹੁ ਜਾਇ ਪਤਿ ਪ੍ਰਾਨ ਨਿਦਾਨ[3] ॥ ੪੩ ॥ ਸਮਝਿ ਪਿਖਹੁ ਨਹਿਂ ਬਹੁਰ ਕਹੀਜੈ। ਸ਼ੋਕ ਸੰਤਾਪ ਤਯਾਗ ਸਭਿ ਦੀਜੈ'। ਸੁਨਿ ਬ੍ਰਿਧ ਕੇ ਬਚ ਸਯਾਨੇ ਚੀਗ।ਮਾਨੇ ਸਿਰ ਧਰਿ ਜਾਨੇ--ਚੰਗਾ* ॥੪੪॥ ਨਹਿਂ ਅਪਰਨਿ ਸਮ ਮੋਕਹੁ ਚਹੀਯਹਿ। ਰੋਦਨਿ ਸ਼ੋਕ ਮੋਹ ਤੇ ਪੱਯਹਿ[4]। ਮੈਂ ਜਗ ਗੁਰ ਘਰਨੀ ਅਕਲੇਸ਼[5]। ਜਿਨ ਤੇ ਲੇਂ ਉਪਦੇਸ਼ ਅਸ਼ੇਸ਼–॥੪੫॥ ਅਸ ਮਨ ਜਾਨਿ ਧੀਰ ਕੋ ਧਰਿਕੈ। ਕਰੀ ਜਿਤਿਕ ਜਗ ਰੀਤਿ ਬਿਚਰਿਕੈ। ਸੋ ਅਹਿਨਿਸ ਬੀਤਨੋ ਬਿਨ ਖਾਨੇ।ਗੁਰ ਕੇ ਗੁਨ,ਅੰਘ ਚੰਦੁ ਬਖਾਨੇ॥੪੬॥ ਉਚਿਤ ਜੁ ਮਹਾਂ ਸ਼ੱਤ੍ਰਤਾ ਕਰਿਬੇ[6]।ਕਹਿਤ ਚਹਿਤ ਤਿਸ ਪ੍ਰਾਨਨਿ ਹਰਿਬੋ। ਸਭਿ ਸੰਗਤਿ ਗਨ ਗੌਰ ਨਿਕਾਰੈਂ।'ਪਾਪ ਆਤਮਾ ਨਰਕ ਸਿਧਾਰੈ' ॥੪੭॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸ੍ਰੀ ਹਰਿਗੋਬਿੰਦ ਪੁਣ ਕਰਣ' ਪ੍ਰਸੰਗ ਬਰਨਨੰ ਨਾਮ ਚੱਤ੍ਰਾ ਰਿੰਸਤੀ ਅੰਸੂ ॥੪੦ ॥

੪੧. [ਦਸਤਾਰ ਬੰਦੀ]।

ਦੋਹਰਾ ॥ ਸੁਧਿ ਖਡੂਰ ਪਹੁੰਚਾਇਕੈ ਪੁਨ ਪਾਂਠ ਗੋਇੰਦਵਾਲ। ਮਊ ਡੱਲੇ ਸੁਨਿ ਕਰਿ ਅਏ ਧਾਰਤਿ ਸ਼ੋਕ ਬਿਸਾਲ ॥੧ ॥ ਚੌਪਈ॥ ਨਰ ਨਾਰੀ ਚਢਿ ਚਢਿ ਅਸੁਵਾਰੀ। ਆਇ ਸੁਧਾਸਰਿ ਕੇਰਿ ਮਝਾਰੀ। ਰੋਦਤਿ ਪਹੁੰਚਹਿਂ ਕੂਕ ਪੁਕਾਰੈਂ। ਦੋਨਹੁੰ ਹਾਥ ਸੀਸ ਪਰ ਮਾਰੈਂ ॥ ੨ ॥ ਇਮ ਬਿਰਲਾਪਤਿ

---

[1]ਗੁਰੂ ਜੀ ਨੇ ਤੁਹਾਨੂੰ ਹੀ ਘਰ ਦਾ ਆਸਰਾ ਛੱਡਿਆ ਹੈ। [2]ਤੁਹਾਡੇ ਅਧੀਨ। [3]ਪ੍ਰਾਣਾਂ ਦੇ ਅੰਤ ਹੋਇਆਂ। [4]ਰੋਣਾਂ ਤੇ ਸ਼ੋਕ ਮੋਹ ਕਰਕੇ ਪਾਈਦਾ ਹੈ। [5]ਕਲੇਸ਼ ਰਹਿਤ। [6]ਭਾਰੀ ਵੈਰ ਕਰਨੇ ਦੇ ਜੋ ਜੋਗ ਹੈ।

*ਮਾਤਾ ਜੀ ਪਤਿਬ੍ਰਤ, ਨਾਮੀ ਤੇ ਗੁਰਬਾਣੀ ਦੇ ਗਯਾਤਾ ਸੇ, ਉਨ੍ਹਾਂ ਨੂੰ ਪਤਾ ਸੀ 'ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥' ਉਹਨਾਂ ਨੂੰ ਸਤੀ ਹੋਣ ਦਾ ਸੰਕਲਪ ਗੁਜ਼ਾਰਨਾ ਸੰਭਵ ਹੀ ਨਹੀਂ।

ਆਵਤਿ ਨਾਰੀ। ਪ੍ਰਵਿਸ਼ੈਂ ਗੰਗਾ ਸਦਨ ਮਝਾਰੀ। ਸ੍ਰੀ ਅਰਜਨ ਕੇ ਗੁਨ ਬਹੁ ਕਹੈਂ।ਕਮਲ ਬਿਲੋਚਨ ਤੇ ਜਲ ਬਹੈ ॥੩॥ ਸਭਿਹਿਨਿ ਕੋ ਸਨਮਾਨ ਮਹਾਨ। ਪ੍ਰਥਮ ਰਾਖਿ[1]ਪੁਨ ਕਰਹਿ ਬਖਾਨ। ਸ੍ਰੀ ਗੰਗਾ ਸ਼ੁਭ ਮਤਿ ਮਹਿਂ ਸਜਾਨੀ:-'ਕਰਹੁ ਨ ਸ਼ੋਕ ਸੁਨਾਵਹੁ ਬਾਨੀ ॥੪॥ ਜਗ ਗੁਰ ਕੀ ਆਗਜਾ ਜਿਮ ਹੋਇ।ਕੈਸੇ ਕਰਹਿਂ ਉਲੰਘਨਿ ਸੋਇ। ਅਪਰ ਨਰਨਿ ਸਮ ਤਿਨ ਤਨ ਨਾਂਹੀ। ਸਦਾ ਸੁਛੰਦ ਆਇਂ ਜਗ ਮਾਹੀ ॥੫॥ ਕਰਿ ਕਾਰਜ ਨਿਜ ਸਦਨ ਸਿਧਾਵੈਂ। ਪਰ ਬਸਿ ਹੋਇ ਨ ਆਇ ਨ ਜਾਵੈਂ[2]।ਦੁੰਦ ਲੋਕ ਆਨੰਦ ਬਿਲੰਦੈਂ। ਸਦਾ ਮੁਕੰਦ ਦਾਸ ਨਿਜ ਬ੍ਰਿੰਦੈ ॥੬॥ ਸੁਜਸੁ ਬਿਥਾਰਿ ਚੰਦ ਮਾਨਿੰਦੈਂ। ਜਨੁ ਸੁਖਕੰਦ ਸੁ ਪਦ ਅਰਬਿੰਦੈ[3]। ਚੰਦੂ ਪਾਤਕੀ ਸਿਰ ਦੇ ਦੋਸ਼। ਗਏ ਬਿਕੁੰਠ ਪਰਮ ਸੰਤੋਸ਼'॥੭॥ਭੱਲਜਨਿ ਤੇਹਣ ਕੁਲ ਕੀ ਦਾਰਾ। ਸੁਨਿ ਸੁਨਿ ਸਭਿਹਿਨਿ ਸੁਜਸ ਉਚਾਰਾ। ਮਊ ਭੱਲੇ ਕੀ ਜੇਤਿਕ ਨਾਰੀ। ਤਿਨ ਸਨ[4] ਜਗਤ ਰੀਤਿ ਕਰਿ ਸਾਰੀ ॥ ੮ ॥ ਸਿਖ ਸੰਗਤਿ ਚਹੁ ਦਿਸ਼ਨਿ ਬਿਸਾਲੇ। ਨਿਤਪ੍ਰਤਿ ਆਇ ਸੁਧਾਸਰ ਚਾਲੇ। ਜਨੋਂ ਜਨੋਂ ਦੇਸ਼ਨਿ ਮਹਿਂ ਸੁਧਿ ਜਾਵੈ। ਸਹਤ ਮਸੰਦਨਿ ਸੰਗਤਿ ਆਵੈ॥੯॥ ਲੋਕ ਹਜਾਰਹੁੰ ਨਿਤ ਪਹੁੰਚੰਤੇ।ਮਿਲਿ ਗੁਰ ਸਿੱਖਨਿ ਸ਼ੋਕ ਧਰੰਤੇ। ਸ੍ਰੀ ਹਰਿ ਗੋਵਿੰਦ ਚੰਦ ਹਮੇਸ਼ੈਂ।ਬੈਠਹਿਂ ਲਾਇ ਦਿਵਾਨ ਅਸ਼ੇਸ਼ੈਂ॥੧੦॥ ਫਰਸ਼ ਬਿਸਾਲ ਪ੍ਰਥਮ ਕਰਿਵਾਵੈਂ। ਆਇ ਆਇ ਤਹਿਂ ਬੈਠਤਿ ਜਾਵੈਂ। ਦੇਗ ਅਤੋਟ ਹੋਤਿ ਦਿਨ ਸਾਰੇ। ਜਬਿ ਕੋ ਚਾਹਹਿ ਕਰਹਿ ਅਹਾਰੇ॥੧੧॥ਮਾਨਵ ਬ੍ਰਿੰਦ ਕਾਰ ਕੋ ਕਰੈਂ।ਅਧਿਕ ਸਮਾਜ ਨਿਤਾ-ਪ੍ਰਤਿ ਧਰੈਂ। ਖਰਚ ਹੋਤਿ ਕੁਛ ਗਿਨਤੀ ਨਾਂਹੀ।ਸਰਬ ਮਸੰਦ ਕਾਰ ਨਿਰ-ਬਾਹੀਂ॥੧੨॥*ਸ੍ਰੀ ਗੁਰ ਗ੍ਰਿੰਥ ਪਾਠ ਕਰਿਵਾਇਵ। ਭਾਈ ਬ੍ਰਿੱਧ ਪਠਨਿ ਕੋ ਲਾਇਵ। ਕਰਹਿਂ ਰਬਾਬੀ ਕਿਰਤਨ ਘਨੇ। ਕਬਿ ਸਿਖ ਗਾਇਂ ਜਿ ਰਾਗੀ ਬਨੇ॥੧੩॥ਭਜਨ ਅਖੰਡ ਪ੍ਰਵਾਹ ਬਹੰਤਾ।ਹੁਇ ਜੀਵਨਿ ਕੱਲਜਾਨ ਸੁਨੰਤਾ। ਤ੍ਰੌਦਸ਼ ਦਿਨ ਇਸ ਬਿਧਿ ਜਬਿ ਭਯੋ। ਪਢਨੋ ਸੁ ਗ੍ਰਿੰਥ ਅੰਤਿ ਲੌ ਅਯੋ[5]। ੧੪॥ ਜਗਤ ਰੀਤਿ ਕੇ ਹੇਤੁ ਗੁਸਾਈਂ।ਸੰਗਤਿ ਤਹਿਂ ਬੁਲਾਇ ਸਮੁਦਾਈ। ਰਾਮਦਾਸ ਪੁਰਿ ਪੈਂਚ ਸੁ ਨੀਕੇ । ਕਰੇ ਹਕਾਰਨਿ ਅਪਨਿ ਨਜੀਕੇ ॥

[1]ਪਹਿਲੇ (ਸਤਿਕਾਰ) ਰੱਖਕੇ। [2]ਪਰਾਏ ਵਸ ਹੋਕੇ ਨਾ ਆਉਂਦੇ ਹਨ ਨਾ ਜਾਂਦੇ ਹਨ। [3](ਜਿਨ੍ਹਾਂ ਦੇ) ਚਰਣ ਕਮਲ ਦਾਸਾਂ ਨੂੰ ਸੁਖਕੰਦ ਹਨ। [4]ਸਮੇਤ। [5]ਭੋਗ ਤਕ ਆਇਆ।

*ਏਥੋਂ ਅਗੇ ਹੁਣ ਕਵੀ ਜੀ ਆਪ ਗੁਰੂ ਜੀ ਦੇ ਨਮਿੱਤ ਜੋ ਮਿਸਕਾਰ ਹੋਇਆ ਨਿਰੂਪਣ ਕਰਦੇ ਹਨ, ਜੋ ਸਾਰੀ ਗੁਰ ਮਿਰਯਾਦਾ ਹੈ।

੧੫॥ ਘਨੋ ਕਰਯੋ ਪੰਚਾਂਮ੍ਰਿਤ ਤਬੈ। ਆਨਯੋ ਤੂਰਨਿ ਤਹਿਂ ਤੇ ਸਬੈ।ਨੀਕੀ ਪੰਗਤਿ ਸਭਾ ਮਝਾਰ।ਬ੍ਰਿੱਧ ਗ੍ਰਿੰਥ ਕੋ ਅੰਤ ਉਚਾਰ॥੧੬॥ਖਰੇ ਹੋਇ ਗੁਰ-ਦਾਸ ਨਿਹੁਰਤਾ[1]।ਚਾਮਰ ਚਾਰੂ ਢੋਰਨਿ ਕਰਤਾ। ਜਬਹੁੰ ਗ੍ਰਿੰਥ ਕੋ ਪਾਯਹੁ ਭੋਗ। ਸੀਸ ਨਿਵਾਯਹੁ ਸਗਰੇ ਲੋਗ॥੧੭॥ ਪੁਨ ਰੁਮਾਲ ਕੋ ਊਪਰਿ ਪਾਇ। ਰਾਗੀ ਤਬਹਿ ਸ਼ਬਦ ਕੋ ਗਾਇ। ਪਢਿ ਅਨੰਦ ਲੌ ਕਰਿ ਅਰਦਾਸ। ਹਰਿ ਗੋਬਿੰਦ ਲੇ ਪੋਸ਼ਿਸ਼ ਪਾਸ॥੧੮॥ਰੇਸ਼ਮ ਜ਼ਰੀ ਸਮੇਤ ਦੁਸ਼ਾਲੇ। ਸਭਿ ਅਪਨੇ ਤਬਿ ਹਾਥ ਉਠਾਲੇ। ਸਾਹਿਬ ਬੁੱਢੇ ਕੋ ਤਬਿ ਦਈ। ਸੁੰਦਰ ਸਕਲ ਪਹਿਰ ਤਨ ਲਈ॥੧੯॥ਰੀਤਿ ਚਲਾਵਨਿ ਜਗਤ ਮਝਾਰਾ*।ਕੀਨੋ ਸਭਿ ਬਿਧਿ ਕੋ ਬਰਤਾਰਾ। ਅਪਰ ਸਿੱਖ ਪ੍ਰੀਤਮ ਗਰੁ ਬਾਨੀ। ਦੀਨੀ ਪੋਸ਼ਿਸ਼ ਚਾਰੁ ਮਹਾਨੀ ॥੨੦॥ ਰਾਗੀ ਅਪਰ ਰਬਾਬੀ ਸਾਰੇ।ਸੋ ਪੋਸ਼ਿਸ਼ ਲੇ ਕਰਿ ਤਨ ਧਾਰੇ।ਦਰਬ ਬ੍ਰਿੰਦ ਦੀਨਿਸਿ ਤਿਸ ਕਾਲਾ। ਕਰੀ ਜਥਾਵਤਿ ਰੀਤਿ ਬਿਸਾਲਾ॥ ੨੧ ॥ ਪੁਨ ਪੰਚਾਂਮ੍ਰਿਤ ਕੋ ਬਰਤਾਯੋ। ਭਾਉ ਸਹਤ ਲੇ ਸੰਗਤਿ ਖਾਯੋ। ਇਮ ਸਭਿ ਕਰਿ ਕੈ ਚਾਲਿ ਭਲੇਰੀ। ਸਤਿਗੁਰ ਪਿਤ ਹਿਤ ਜੋ ਤਬਿ ਹੇਰੀ॥੨੨॥ਬਹੁਰੋ ਬੰਧਨ ਕੋ ਦਸਤਾਰ[2]। ਹਿਤ ਉਤਸਵ ਕੇ ਲਿਏ ਹਕਾਰ। ਮੁਹਰੀ ਆਦਿਕ ਭੱਲੇ ਆਏ।ਦਾਤੂ ਅੰਗਦ ਨੰਦ ਸੁਹਾਏ॥੨੩॥ਬਹੁ ਸੰਗਤਿ ਕੋ ਲਗਯੋ ਦਿਵਾਨ ।ਸੁਨਿ ਸੁਨਿ ਸੁਧਿ ਬੈਠਹਿਂ ਬਿਚ ਆਨਿ।ਸਾਲੋ ਆਦਿਕ ਬ੍ਰਿੰਦ ਮਸੰਦ।ਚਲਿ ਪਹੁੰਚੇ ਤਬਿ ਧਨੀ ਬਿਲੰਦ॥੨੪॥ਪੂਜਾ ਜਿਤਿਕ ਪੁਰਿ ਬਸਨੇਹਾਰੀ। ਆਇ ਸਭਿਨਿ ਅਭਿਬੰਦਨ ਧਾਰੀ।ਜਬਹੁੰ ਸਕੇਲ ਮੇਲ ਬਡਿ ਹੋਵਾ।ਭਿੰਨਹਿ ਭਿੰਨ ਮਸੰਦਨਿ ਜੋਵਾ ।੨੫॥ ਸੇਲੀ ਮਾਲਾ ਮੰਜੀ ਲ੍ਯਾਇ। ਆਗੇ ਧਰੀ ਗੁਰੂ ਕੇ ਆਇ।ਸਭਿ ਕੇ ਲਗੇ ਬਿਲੋਚਨ ਐਸੇ। ਚੰਦ ਚਕੋਰਹਿਂ ਚਿਤਵਤਿ ਜੈਸੇ ॥ ੨੬॥ ਸ੍ਰੀ ਹਰਿਗੋਵਿੰਦ ਚੰਦ ਅਨੰਦੇ। ਤਿਨ ਪਿਖਿ ਮੁਸਕਾਵਤਿ ਮੰਦ ਮੰਦੇ। ਬੁੱਢਾ ਸਨਮੁਖ ਥਿਰਯੋ ਨਿਹਾਰ।ਸਭਿ ਸੁਨਾਇ ਤਿਹ ਸੰਗ ਉਚਾਰ॥੨੭॥ 'ਇਹ ਮਸੰਦ ਅਬਿ ਕ੍ਯਾ ਲੇ ਆਏ?।ਅਜਹੁੰ ਨ ਜਾਨਹਿਂ ਸਹਿਜ ਸੁਭਾਏ। ਅਬਿ ਇਨ ਧਾਰਨਿ ਨਹਿਂ ਅਧਿਕਾਰਾ। ਸ਼ਾਂਤ ਸਰੂਪ ਜਥਾ ਗੁਰ ਧਾਰਾ ॥ ੨੮ ॥ ਤੁਰਕ ਰਾਜ ਭਏ ਦੁਸ਼ਟ ਬਿਸਾਲੇ। ਕ੍ਯਾ ਕੀਨਹੁ ਸਤਿਗੁਰ ਪਿਤ ਨਾਲੇ। ਲਿਯੋ ਚਹਹਿਂ ਪਲਟਾ ਤਤਕਾਲਾ†। ਬਿਨਾ ਸ਼ਸਤ੍ਰ ਕ੍ਯੋਂ ਕਰਮ

[1]ਬੇਨਤੀ ਭਾਵ ਅਰਦਾਸ ਕੀਤੀ। [2]ਦਸਤਾਰ ਬੰਦੀ ਲਈ।

*ਗੁਰਮਤ ਦੀ ਰੀਤ ਚਲਾਈ। ਸਿੰਘ ਸਭਾ ਬਣਨ ਤੋਂ ਪੰਜਾਹ ਸਠ ਬਰਸ ਪਹਿਲਾਂ ਕਵਿ ਜੀ ਇਹ ਲਿਖ ਰਹੇ ਹਨ। †ਦੇਖੋ ਇਸੇ ਰਾਸ ਦੇ ਅੰਸੂ ੪੨ ਅੰਕ ੧੨ ਦੀ ਹੇਠਲੀ ਟੂਕ।

ਕਰਾਲਾ[1]॥੨੯॥ਸੰਤਨਿ ਕੇਰਿ ਬਿਰੋਧੀ ਮਾਰੈਂ। ਗਹੈਂ ਸ਼ਸਤ੍ਰ, ਨਹਿਂ ਮਾਲਾ ਧਾਰੈਂ। ਪ੍ਰਥਮ ਹੁਤੇ ਛੱਤ੍ਰੀਮਹਿਪਾਲਾ*।ਆਯੁਧ ਕੋਅੱਭਯਾਸ ਬਿਸਾਲਾ॥੩੦॥ ਤ੍ਯਜਯੋ ਜਬਹਿ ਸ਼ਸਤ੍ਰਨਿ ਅੱਭਯਾਸ।ਲੀਨੋ ਤੁਰਕ[2] ਰਾਜ ਨਿਜ ਪਾਸ।ਦੇਸ਼ ਬਿਦੇਸ਼ ਜੀਤ ਕਰਿ ਲੀਨੋ।ਸ਼ਸਤ੍ਰਨਿ ਬਲ ਨਹਿਂ ਅਟਕਨਿ ਦੀਨੋ॥ ੩੧ ॥ ਅਬਿ ਨਿਜ ਸਿੱਖਨਿ ਸ਼ਸਤ੍ਰ ਗਹਾਵੈਂ। ਬਿੱਦ੍ਯਾ ਕਰਿ ਅੱਭਯਾਸਹਿਂ ਪਾਵੈਂ। ਸੰਘਰ ਘੋਰ ਕਰਹਿਂ, ਅਰਿ ਘਾਵੈਂ।ਗੁਰ ਸਹਾਇ ਬਡ ਰਾਜ ਕਮਾਵੈਂ'॥੩੨॥ ਸੁਨਿ ਬੋਲਯੋ ਬੁੱਢਾ ਕਰ ਜੋਰਿ। 'ਗੁਰ ਮਰਜੀ ਬਿਨ ਬਨਹਿ ਨ ਹੋਰਿ।ਪੰਚ ਗੁਰੂ ਆਗੇ ਜਗ ਭਏ। ਜਥਾ ਰੀਤਿ ਪੂਰਬ ਨਿਰਮਏ[3] ॥੩੩॥ਤਥਾ ਮਸੰਦ ਆਪ ਢਿਗ ਲ੍ਯਾਏ। ਕਰਹੁ ਆਪ ਜੈਸੇ ਮਨ ਭਾਏ।ਨਈ ਰੀਤਿ ਜੋ ਕਰਹੁ ਚਲਾਵਨਿ। ਧਰਹੁ ਸ਼ਸਤ੍ਰ ਗਨ ਦੁਸ਼ਟਨਿ ਘਾਵਨਿ ॥੩੪॥ ਜਿਮ ਰਾਵਰ ਕੀ ਮਰਜ਼ੀ ਹੋਇ।ਮਾਨਹਿ ਤਿਮ ਨੀਕੀ ਸਭਿਕੋਇ'।ਸੁਨਿ ਦ੍ਰਿਧ ਤੇ ਸਤਿ-ਗੁਰ ਮੁਸਕਾਏ।ਸੇਲੀ ਮਾਲ ਮਸੰਦ ਜੁ ਲ੍ਯਾਏ॥੩੫॥ ਦ੍ਵੈ ਕਰ ਬੰਦਿ ਬੰਦਨਾ ਕਰੀ। ਕਹ੍ਯੋ 'ਕੋਸ਼ ਮਹਿ ਦਿਹੁ ਇਨ ਧਰੀ'। ਕੋਸ਼ਪ[4] ਹੁਕਮ ਮਾਨਿ ਗੁਰ ਕੇਰ।ਆਗੇ ਤੇ ਉਠਾਇ ਤਿਸ ਬੇਰ ॥੩੬॥ ਤੋਸ਼ੇ ਖਾਨੇ ਮਹਿਂ ਤਬਿ ਧਰੀ। ਉਠਿ ਅਰਦਾਸ ਬ੍ਰਿੱਧ ਪੁਨ ਕਰੀ। ਪਾਂਚਹੁ ਸਤਿਗੁਰ ਕੇ ਲੇ ਨਾਮ। ਪਾਗ ਲੀਨਿ ਕਰ ਮਹਿਂ ਅਭਿਰਾਮ॥੩੭॥ਜਿਸ ਕੇ ਛੋਰਨਿ[5]ਜ਼ਰੀ ਬਿਸਾਲ। ਚਮ-ਕਤਿ ਬਹੁ ਸੁਖਮਾ[6] ਕੇ ਨਾਲ।ਸੂਖਮ ਸੂਤ ਅਧਿਕ ਜਿਸ ਕੇਰ। ਸ਼੍ਰੀ ਹਰ-ਗੋਵਿੰਦ ਕੋ ਤਿਸ ਬੇਰ॥੩੮॥ਪ੍ਰਥਮ ਬ੍ਰਿਧ ਬੰਧਵਾਵਨਿ ਕੀਨਿ।ਸ਼ੋਭਾ ਗੁਰਕੀ ਹੋਤਿ ਨਵੀਨ। ਪੁਨ ਮੁਹਰੀ ਦੇ ਬਹੁ ਧਨ ਸਾਥ। ਅਰਪੀ ਪਾਗ ਦਾਤੁ ਲੇ ਹਾਥ॥੩੯॥ ਅਪਰ ਕਹਾਂ ਲਗਿ ਕਹਹਿਂ ਬਨਾਈ। ਪੁਰਿ ਕੇ ਪੈਂਚ ਮਸੰਦ ਸਮੁਦਾਈ। ਸਰਬ ਅਰਪਨਾ ਕਰਹਿਂ ਅਗਾਰੀ। ਧਨ ਦਸਤਾਰ ਲ੍ਯਾਇ ਨਰ ਝਾਰੀ ॥ ੪੦ ॥ ਸੁੰਦਰ ਬਾਜਿ ਉਠੇ ਸ਼ਦਿਯਾਨੇ। ਸਭਿ ਕੇ ਉਪਜਤਿ ਅਨੰਦ ਮਹਾਨੇ। ਮੰਗਲ ਸਿਰਜੇ ਬਿਬਿਧਿ ਪ੍ਰਕਾਰੀ।ਨਵੇਂ ਨਿਸ਼ਾਨ ਝੁਲਤਿ ਦੁਤਿ ਭਾਰੀ† ॥ ੪੧ ॥ ਮੰਗਤਿ ਜਨ ਕੋ ਦਰਬ ਘਨੇਰ। ਦਿਯੋ ਦਾਨ ਸਤਿਗੁਰ ਤਿਸ ਬੇਰ।ਸ਼ੋਕ ਬਿਸਾਰਿ ਦੀਨ ਸਭਿ ਲੋਕਨਿ।ਸ਼੍ਰੀ ਹਰਿਗੋਵਿੰਦ

[1]ਕਰੜਾ ਕਰਮ ਕਿਵੇਂ ਹੋ ਸਕਦਾ ਹੈ। [2]ਤੁਰਕਾਂ ਨੇ। [3]ਪਹਿਲਾਂ ਪ੍ਰਗਟ ਕੀਤੀ। [4]ਖਜ਼ਾਨਚੀ ਨੇ। [5]ਜਿਸ ਦੇ ਪੱਲਿਆਂ ਨੂੰ। [6]ਸ਼ੋਭਾ।

*ਪਹਿਲੇ ਸਮੇਂ ਛੱਤ੍ਰੀਆਂ ਰਾਜਿਆਂ ਵਿਚ ਹੀ ਬ੍ਰਹਮ ਵਿਦ੍ਯਾ ਹੁੰਦੀ ਸੀ, ਜੈਸੇ ਉਪਨਿਖਦਾਂ ਤੋਂ ਪਤਾ ਚਲ਼ਦਾ ਹੈ, ਇਸ ਗਲ ਵਲ ਇਸ਼ਾਰਾ ਹੈ।

†ਪਾ:-ਦਰਬਾਰੀ।

ਕਰਹਿਂ ਬਿਲੋਕਨਿ ॥ ੪੨ ॥ ਸਭਿ ਮਸੰਦ ਮਿਲਿ ਕੈ ਚਲਿ ਗਏ। ਸ੍ਰੀ ਰੀਗਾ ਕੋ ਬੰਦਨ ਕਿਏ। ਦੇ ਆਸ਼ਿਖ ਸਾਦਰ ਬੈਠਾਏ। ਪੁੱਤ੍ਰ ਸਮਾਨ ਜਾਨਿ ਸਮੁਦਾਏ॥੪੩॥ਸਭਿਨਿ ਜੋਰਿ ਕਰ ਅਰਜ਼ ਗੁਜ਼ਾਰੀ । 'ਸੁਨਹੁ ਮਾਤ ਜੀ! ਕਰਹੁ ਬਿਚਾਰੀ । ਤੁਰਕਨਿ ਰਾਜ ਤੇਜ ਅਤਿ ਤਪੈ । ਇਨ ਸਨ ਬਿਗਰ ਕਹਾਂ ਕੋ ਛਪੈ॥੪੪॥ਚੌਕ੍ਰਵਰਤਿ ਸਮ ਫਿਰਹਿ ਦੁਹਾਈ। ਇਕ ਇਹ ਲਖਹੁ ਅਧਿਕ ਦੁਖਦਾਈ। ਦੁਤੀਏ ਖੱਤ੍ਰੀ ਚੰਦੂ ਦਿਵਾਨ । ਸਤਿਗੁਰ ਅਰਜੁਨ ਜਿਸ ਘਰ ਹਾਨਿ[੧] ॥੪੫॥ ਦੁਸ਼ਮਨ ਦੀਰਘ ਦੁਸ਼ਟ ਸਦੋਸ਼। ਕਰਹਿ ਬੈਰ ਪਾਪੀ ਅਤਿ ਰੋਸ। ਨਹਿਂ ਕਿਸ ਕੋ ਜਿਸ ਕੇ ਉਰ ਤ੍ਰਾਸ[੨] । ਮਨ ਭਾਵਤਿ ਕੋ ਕਰਹਿ ਪ੍ਰਕਾਸ਼ ॥ ੪੬ ॥ ਲੋਕ ਹਜ਼ਾਰੋਂ ਨਿਤ ਅਨੁਸਾਰੀ । ਸ਼ਾਹੁ ਸਮੀਪੀ ਤੇ ਬਲ ਭਾਰੀ। ਕਰੀ ਪ੍ਰਤੱਗਯਾ ਤਿਸ ਕੋ ਮਾਰਨਿ। ਸਭਿ ਮਹਿ ਕੀਨੀ ਸਪਥ ਉਚਾਰਨਿ ॥ ੪੭ ॥ ਸੋ ਸੁਨਿ ਬੈਰ ਬਧਾਵਹਿ ਪਾਪੀ। ਬਿਘਨ ਕਰਹਿ ਕੋ ਬਡ ਸੰਤਾਪੀ। ਸਾਹਿਬਜ਼ਾਦੇ ਕੀ ਬਯ ਬਾਲ। ਸ਼ਸਤ੍ਰ ਧਰਨਿ ਕੇ ਪਰੇ ਸੁ ਖਯਾਲ ॥ ੪੮ ॥ ਚਮੂੰ ਨ ਪਾਸ ਲਰਹਿਂ ਰਣ ਕੈਸੇ । ਰਾਜ ਹੀਨ ਤੇ ਸੈਨ ਨ ਐਸੇ।ਮੁਲਖ ਨਹੀਂ ਧਨ ਜਹਿਂ ਤੇ ਆਵੈ।ਕਿਮ ਬਲੀਯਨਿ ਸੰਗ ਜੰਗ ਮਚਾਵੈਂ ॥ ੪੯ ॥ ਖਿਝਹਿ ਤੁਰਕਪਤਿ ਸੁਨਿ ਅਸ ਬਾਤੀ। ਚਾਰੀ ਕਰਹਿ ਜਰਹਿ ਜਿਸ ਛਾਤੀ। ਸ਼ਾਹੁ ਦਿਵਾਨ ਦੁਉ ਬਲ ਭਾਰੀ[੩] । ਫਿਰਹਿ ਦੁਹਾਈ ਅਵਨਿ ਮਝਾਰੀ ॥ ੫੦ ॥ ਦੋਨਹੁਂ ਕੇ ਬਿਗਰੇ ਕਿਸ ਦੇਸ਼। ਬਸਹਿਂ ਜਾਇ ਕਰਿ, ਲਖਿਯ ਨ ਲੇਸ਼। ਹਮ ਸਭਿ ਸੁਨਿ ਕਰਿ ਧਰਿ ਮੁਖ ਮੌਨ । ਨਹਿਂ ਕੁਛ ਬੋਲੇ ਸਨਮੁਖ ਤੌਨ[੪]॥੫੧ ॥ ਰਾਵਰ ਕੇ ਸਮੀਪ ਜਬਿ ਆਵੈਂ। ਮਨ ਪ੍ਰਸੰਨ ਤੇ ਬਾਕ ਸੁਨਾਵੈਂ । ਤਬਿ ਤੁਮ ਬੂਝਹੁ ਦਿਹੁਸਮੁਝਾਇ ।—ਸੁਖ ਜੁਤ ਥਿਤਿ, ਨ ਉਪਾਧਿ ਉਠਾਇ ॥੫੨॥ ਦੇਖਹੁ ਸ੍ਰੀ ਅਰਜਨ ਕੀ ਗਾਥਾ। ਚਲਯੋ ਨ ਬਸਿ ਹੁਕਮੀਯਨਿ ਸਾਥਾ[੫]।ਪ੍ਰਥਮ ਗੁਰਨਿ ਕੀ ਰੀਤਿ ਸੰਭਾਰਹੁ। ਅਪਨੇ ਸੇਵਕ ਸਿੱਖ ਉਧਾਰਹੁ—' ॥ ੫੩ ॥ ਦੋਹਰਾ ॥ ਸੁਨਿ ਸ੍ਰੀ ਰੀਗਾ ਨੇ ਕਹਯੋ 'ਕਹਨਿ ਬਨਹਿ ਤਿਨ ਸਾਥਿ। ਕਰਾਮਾਤ ਸਾਹਿਬ ਬਲੀ ਅਪਰ ਨ ਬਸ ਕੀ ਗਾਥ[੬] ॥ ੫੪ ॥ ਸੋ ਮੈਂ ਬੂਝਨਿ ਕਰਿ ਭਲੇ ਮ੍ਰਿਦੁਤਾ ਜੁਤਿ

---

[੧]ਜਿਸ ਦੇ ਘਰ ਸਰੀਰ ਤਿਆਗਿਆ । [੨]ਜਿਸ (ਚੰਦੂ) ਦੇ ਦਿਲ ਵਿਚ ਕਿਸੇ ਦਾ ਭੈ ਨਹੀਂ । [੩]ਪਾਤਸ਼ਾਹ ਤੇ ਚੰਦੂ ਦੋਵੇਂ ਭਾਰੀ ਬਲੀ ਹਨ । [੪]ਤਿਨ੍ਹਾਂ ਦੇ। [੫]ਪਾਤਸ਼ਾਹਾਂ ਨਾਲ, ਹਾਕਮਾਂ ਨਾਲ । [੬]ਹੋਰ (ਸਾਡੇ) ਵੱਸ ਦੀ ਕੋਈ ਗੱਲ ਨਹੀਂ ।

ਸਮੁਝਾਇ ਬਰਜੈਂ ਬਰਜੇ ਜੇ ਰਹੇ ਬਰ ਜੇ ਮਨ ਮੈ ਆਇ[1] ॥ ੫੫ ॥ ਸੁਨਿ ਮਸੰਦ ਠਾਂਢੇ ਭਏ ਮਸਤਕ ਟੇਕਿ ਸਿਧਾਇ। ਸ੍ਰੀ ਗੰਗਾ ਚਿਤਵਤਿ ਗੁਰਨਿ ਦ੍ਰਿਗ ਜਲ ਝਲਕਨੋ ਆਇ ॥ ੫੬ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸ੍ਰੀ ਹਰਿਗੋਬਿੰਦ ਪਾਗ ਬੰਧਾਵਨਿ' ਪ੍ਰਸੰਗ ਬਰਨਨੰ ਨਾਮ ਏਕ ਚਤੁਰਿੰਸਤੀ ਅੰਸੂ ॥ ੪੧ ॥

੪੨. [ਅਕਾਲ ਬੁੰਗਾ ਰਚਿਆ]।

ਦੋਹਰਾ ॥ ਵਹਿਰ ਅਨੰਦ ਬਿਲੰਦ ਕਰਿ ਸ੍ਰੀ ਹਰਿਗੋਬਿੰਦ ਚੰਦ। ਸੁੰਦਰ ਮੰਦਿਰ ਕੋ ਗਏ ਮੁਖ ਮਨਿੰਦ ਅਰਬਿੰਦ ॥੧॥ ਚੌਪਈ ॥ ਜਨਨੀ ਕੋ ਪਿਖਿ ਮਸਤਕ ਟੇਕਾ। ਨਿਕਟਿ ਬੈਠਿ ਗੇ ਜਲਧਿ ਬਿਬੇਕਾ। ਕਰਿ ਦੁਲਾਰ ਗੰਗਾ ਕਰ ਫੇਰਾ। ਰਿਦੇ ਸਨੇਹ ਅਛੇਹ ਵਡੇਰਾ॥੨॥'ਹੇ ਸੁਤ! ਅਬਿ ਅਲੰਬ ਸਭਿ ਕੇਰੋ। ਸਿਖ ਸੰਗਤਿ ਹਮ ਤੁਮ ਦਿਸ਼ ਹੇਰੋ। ਨਹੀਂ ਆਪ ਗਰ ਸੇਲੀ ਮੇਲੀ[2]। ਰੀਤਿ ਬਡਿਨ ਕੀ ਕਨੌਂ ਕਰਿ ਪੇਲੀ[3] ॥ ੩ ॥ ਚੰਦੂ ਪਾਤਕੀ ਅਧਿਕ ਬਿਰੋਧੀ। ਕੁਟਿਲ ਕੁਚਾਲੀ ਕਲਹੀ ਕ੍ਰੋਧੀ। ਤਿਸ ਹਤਿਬੇ ਪ੍ਰਣ ਕੀਨਿ ਸੁਨਾਵਨਿ। ਸਕਲ ਜਗਤ ਕੀਨਸਿ ਬਿਦਤਾਵਨਿ॥੪॥ਤੁਰਕ ਤੇਜ ਅਬਿ ਤਪਹਿ ਮਹਾਨ। ਮਹਾਂ ਬਲੀ ਲਖਿ ਬਨਯੋ ਦਿਵਾਨ। ਮੁਸ਼ਕਲ ਮਹਾਂ ਹਤਨਿ ਸੋ ਪਾਪੀ। ਕਰੀ ਸ਼ੀਘ੍ਰਤਾ ਪ੍ਰਣ ਮਹਿਂ ਆਪੀ ॥ ੫ ॥ ਮੁਖ ਤੇ ਕਹਹੁ–ਸ਼ਸਤ੍ਰ ਹਮ ਧਾਰੈਂ। ਗੁਰੁ ਪਿਤਾ ਕੋ ਬੈਰ ਸੰਭਾਰੈਂ–। ਅਪਨੇ ਘਰ ਮਹਿਂ ਸੁਭਟ ਨ ਏਕ। ਕਿਮ ਰਣ ਕਰਿਬੇ ਧਰਹੁ ਬਿਬੇਕ[4]' ॥੬॥ ਸੁਨਿ ਗੰਗਾ ਤੇ ਸਤਿਗੁਰ ਬੋਲੇ। 'ਹਤੌਂ ਪਾਤਕੀ, ਪ੍ਰਣ ਨਹਿਂ ਡੋਲੋ।ਜਿਸ ਨਰ ਪਿਤ ਕੋ ਬੈਰ ਨ ਲੀਯੋ। ਕਯੋਂ ਜਨਮਯੋ ਜਗ ਕਾਯਰ ਹੀਯੋ[5] ॥ ੭ ॥ ਆਯੁਧ ਧਰੌਂ ਚਮੂੰ ਬਡ ਕਰੌਂ। ਰਿਪੁ ਸਨ ਲਰੌਂ ਪ੍ਰਾਨ ਤਿਨ ਹਰੌਂ। ਸ੍ਰੀ ਨਾਨਕ ਨਿਤ ਬਨਹਿਂ ਸਹਾਈ। ਹਤੌਂ ਤੁਰਕ ਰਣ ਮਹਿਂ ਸਮੁਦਾਈ ॥ ੮ ॥ ਪੁਨ ਪਿਤ ਸਤਿਗੁਰ ਆਇਸੁ ਕਹੀ। ਪਲਟਾ ਲੇਉਂ ਤਜੌਂ ਰਿਪੁ ਨਹੀਂ। ਸੇਲੀ ਮੇਲਨਿ ਕੋ ਨਹਿਂ ਕਾਲਾ। ਮੈਂ ਕਰਿਹੌਂ ਸੰਗ੍ਰਾਮ ਬਿਸਾਲਾ ॥ ੯ ॥ ਨਹਿਂ ਚਿੰਤਾ ਚਿਤ ਕੀਜਹਿ ਮਾਈ। ਹਮਰੇ ਪੁਰਖ ਅਕਾਲ ਸਹਾਈ। ਰਿਦੇ ਅਲਪ ਜੋ ਅਹੈਂ ਮਸੰਦ। ਸੁਨਿ ਰਣ ਕੌ ਡਰ ਧਰਹਿਂ ਬਿਲੰਦ ॥ ੧੦ ॥ ਮੈਂ ਪਰਬਤ ਕੋ ਗਰਦ ਮਿਲਾਵੌਂ। ਰਜ ਕਨ ਕੋ ਸਮ ਮੇਰੁ[6]ਬਨਾਵੌਂ।ਸੈਤ ਬਨੇ ਪਰਤਾਪ ਨ ਜਨੈਂ[7]। ਹਤੌਂ ਸ਼ੱਤ੍ਰ ਮੈਂ

---

[1]ਰੋਕਾਂਗੀ ਜੇ ਰੋਕੇ ਰਹੇ, (ਭਲਾ ਜੇ) ਮਨ ਵਿਚ ਹੋਰਗੀ ( ਗੱਲ ) ਆ ਜਾਵੇ ਨੇ। [2]ਆਪ ਨੇ ਗਲ ਵਿਚ ਸੇਲੀ ਨਹੀਂ ਪਾਈ। [3]ਹਟਾਈ। [4]ਵਿਚਾਰ। [5]ਗੀਦੀ ਹਿਰਦਾ। [6]ਧੂੜੀ ਦੇ ਕਿਣਕੇ ਨੂੰ ਮੇਰ ਪਰਬਤ ਤੁੱਲ। [7]ਜਿ ਬਣੇ ਦਾ ਪ੍ਰਤਾਪ ਨਹੀਂ ਜਾਣਦੇ( ਦੁਸ਼ਟ ਲੋਕ)।

ਬਨਿ ਸਵਧਾਨੈ ॥ ੧੧ ॥ ਜਬਿ ਲਗਿ ਚੰਦੂ ਦੁਸ਼ਟ ਨ ਮਾਰੋਂ। ਤਬਿ ਲਗਿ ਰਿਦੇ ਨ ਸ਼ਾਂਤੀ ਧਾਰੋਂ*'। ਸੁਨਿ ਬਲ ਜੁਕਤਿ ਪੁੱਤ੍ਰ ਕੇ ਬੈਨ। ਗੰਗਾ ਧਰੀ

---

*ਕਵਿ ਜੀ ਵੈਰ ਭਾਵ ਵਾਲੇ ਕ੍ਰੁਧ ਕ੍ਰੁਧ ਕੇ ਲੈਣ ਵਾਲੇ ਬਦਲੇ ਦਾ ਆਦਰਸ਼ ਨਹੀਂ ਬੰਨ੍ਹ ਰਹੇ, ਪਰ ਬੀਰ ਰਸ ਵਾਲੀ ਬ੍ਰਿਤੀ ਨੂੰ ਦਿਖਾ ਰਹੇ ਹਨ। ਸਤਿਗੁਰਾਂ ਦੇ ਰਿਦੇ ਵੈਰ ਦਾ ਨਿਵਾਸ ਨਹੀਂ ਹੈਸੀ, ਪਰ 'ਉਤਸਾਹ' ਦਾ ਸਥਾਈ ਭਾਵ ਅੰਦਰ ਹੋਣ ਕਰਕੇ ਬੀਰਤਾ ਦਾ ਰਸ ਹੁਲਾਰੇ ਮਾਰ ਰਿਹਾ ਹੈ। ਇਹ ਬੀਰਤਾ ਦਾ ਇਕ ਅਮੁਲ ਨਿਰੂਪਣ ਹੈ ਕਿ ਪਿਤਾ ਦੇ ਮਾਰ ਦੇਣ ਵਾਲੇ ਨੂੰ ਜੋ ਪੁੱਤ ਕੁਛ ਨਾ ਕਹੇ ਉਹ ਕਾਇਰ ਹੈ, ਕਾਇਰ, ਦਲਿੱਦ੍ਰੀ ਤੇ ਤਮੋ ਗੁਣੀ ਹੈ, ਉਸ ਦਾ ਸਹਾਰਾ ਧਰਮ ਤੇ ਸ਼ਾਂਤੀ ਨਹੀਂ, ਪਰ ਜੋ ਅਣਖ ਵਾਲਾ ਦਿਲ ਹੈ ਉਸ ਦੇ ਅੰਦਰ ਉਤਸਾਹ ਹੈ, ਉਤਸਾਹ ਬੀਰ ਰਸ ਦਾ ਸਥਾਈ ਭਾਵ ਹੈ, ਤੇ ਸ਼ਾਂਤ ਰਸ ਦਾ ਰੱਖਕ ਹੈ, ਸੋ ਜੋ ਪਿਤਾ ਦੇ ਅਕਾਰਣ ਕਾਤਲ ਲਈ ਬੀਰ ਰਸ ਵਿਚ ਹੈ ਓਹ ਜੁੱਧ ਮੰਡੇਗਾ, ਤੇ ਬਲੀ ਤੋਂ ਬਲੀ ਵੈਰੀ ਤੋਂ ਜੋ ਬਦਲੇ ਲੈਣ ਦਾ ਦਮ ਮਾਰੇਗਾ ਸੋ ਮਹਾਨ ਉਤਸਾਹ ਤੇ ਚੜ੍ਹਦੀਆਂ ਕਲਾਂ ਵਿਚ ਹੋਵੇਗਾ।

ਗੁਰਬਾਣੀ ਦੇ ਵਿਚਾਰ ਤੋਂ ਜੋ ਆਦਰਸ਼ਕ ਜੀਵਨ ਸਤਿਗੁਰਾਂ ਦਾ ਹੈ ਉਹ ਦੱਸਦਾ ਹੈ ਕਿ ਪੰਜਵੇਂ ਸਤਿਗੁਰਾਂ ਵਰਗੇ ਉੱਚੇ ਜੀਵਨ ਵਾਲਿਆਂ ਦਾ ਬੀ ਆਤਮ ਸ੍ਵਰੂਪ ਦਾ ਗ਼ੈਰ ਮੁਲਕ ਤੋਂ ਆਏ ਪਾਤਸ਼ਾਹਾਂ ਦਾ ਕੁਛ ਕਦਰ ਨਾ ਕਰਨਾ ਤੇ ਜਹਾਂਗੀਰ ਵਰਗੇ ਅਯਾਸ਼ ਆਦਮੀ ਦਾ ਬਿਨਾਂ ਦੋਸ਼ ਸਾਬਤ ਕੀਤੇ, ਬਿਨਾਂ ਜਵਾਬ ਸੁਣੇ, ਆਪਣੇ ਦਿਲ ਵਿਚ ਭਰੇ ਇਸਲਾਮੀ ਤਅੱਸਬ ਦੇ ਭਾਵ ਹੇਠ ਇਕ ਕਣਸੋ ਮਿਲਦੇ ਸਾਰ ਕਤਲ ਦਾ ਹੁਕਮ ਦੇ ਦੇਣਾ ਉਹ ਪੀੜਾ ਹੈ ਜੋ ਮਫ਼ਤੂਹ (ਦਬੇਲ) ਕੌਮਾਂ ਆਪਣੇ ਵਿਚੋਂ ਮਰ ਮਿਟੇ ਬੀਰਰਸ ਦੇ ਕਾਰਨ ਸਹਿ ਗੁਜ਼ਰਦੀਆਂ ਹਨ, ਪਰ ਇੱਥੇ ਸਤਿਗੁਰੂ ਜੀ ਬਾਲਪਨੇ ਵਿਚ ਹੀ ਇਸ ਅੱਨਜਾਯ ਨੂੰ ਨਹੀਂ ਝੱਲ ਰਹੇ ਤੇ ਆਪਣੀ ਸ਼ਾਂਤ ਰਸ ਦੀ ਫੁਲਵਾੜੀ ਦੀ ਰੱਖਯਾ ਲਈ ਬੀਰ ਰਸ ਦੀ ਨੀਂਹ ਧਰ ਦੇਂਦੇ ਹਨ। ਸਹਾਰਾ ਤੇ ਸ਼ਾਂਤੀ ਵਿਚ ਰਹਿਕੇ ਦੁਖ ਝੱਲਣਾ, ਆਪ ਨੇ ਡਿੱਠਾ ਕਿ ਜ਼ਾਲਮਾਂ ਤੇ ਜਰਵਾਣਿਆਂ ਤੇ ਕੋਈ ਅਸਰ ਨਹੀਂ ਪਾ ਰਿਹਾ, ਇਸ ਲਈ 'ਸ਼ਾਂਤ ਰਸ' ਦੀ ਰੱਖਿਆ ਵਾਸਤੇ 'ਬੀਰ ਰਸ' ਨੂੰ ਪ੍ਰਚਾਰਣ ਦਾ ਪ੍ਰਣ ਕੀਤਾ। ਇਹ ਨਹੀਂ ਕਿ ਧਰਮ ਨੂੰ ਬੇਲੋੜੀ ਸ਼ੈ ਕਿਹਾ, ਪਰ ਧਰਮ ਦੀ ਰੱਖਿਆ ਵਾਸਤੇ, ਪ੍ਰਜਾ ਵਿਚ ਜ਼ਿੰਦਗੀ ਭਰਨ ਵਾਸਤੇ, ਅੱਜ ਛੇਵੇਂ ਸਤਿਗੁਰ ਨੇ ਸ਼ਾਂਤ ਰਸ ਦੇ ਨਾਲ ਬੀਰ ਰਸ ਦਾ ਬੀੜਾ ਚਾ ਲਿਆ। ਅਸਲ ਬਾਤ ਇਹ ਸੀ ਜੋ ਮਹਾਨ ਵਿਸ਼ਾਲ ਚਿੱਤ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਅੱਜ ਫੈਸਲਾ ਕੀਤਾ ਸੀ।

ਕਮਜ਼ੋਰ ਦਿਲ ਲੋਕ ਏਥੇ ਕਵਿ ਜੀ ਦੇ ਲਿਖੇ ਲਫਜ਼ 'ਬਦਲੇ' ਨੂੰ ਲੈਕੇ ਘਬਰਾਉਂਦੇ ਹਨ, ਇਹ ਨਹੀਂ ਤੱਕਦੇ ਕਿ ਹਿਰਾਤ ਤੋਂ ਲੈਕੇ ਬਿੰਧ੍ਯਾਚਲੋਂ ਪਾਰ ਤਕ ਇਕ ਪੱਕੀ ਪਾਤਸ਼ਾਹੀ ਦੇ ਮਾਲਿਕ ਤੇ ਖਜ਼ਾਨਿਆ ਵਾਲੇ ਤੇ ਅਣਗਿਣਤ ਫੌਜਾਂ ਦੇ ਮਾਲਿਕ ਦੇ ਪ੍ਰਬਲ ਤੇਜ ਪ੍ਰਤਾਪ ਦੇ ਸਾਹਮਣੇ ਇਕ ਫਕੀਰੀ ਗੱਦੀ ਤੇ ਬੈਠੀ ਬੇ ਫੌਜ, ਬੇ ਮੁਲਕ, ਬੇ ਖਜ਼ਾਨਾ ਵਜਕਤੀ ਪ੍ਰਣ ਕਰਦੀ ਹੈ ਕਿ ਬੀਰ ਰਸ ਧਾਰਨਾ ਹੈ ਤੇ ਇਹ ਰਾਜ ਪਲਟਾ ਦੇਣਾ ਹੈ, ਇਹ ਕਿਤਨੀ ਵਿਸ਼ਾਲਤਾ, ਸਮਰੱਥਾ, ਸ਼ਖਸੀਅਤ ਦੀ ਉੱਚਤਾ ਤੇ ਮਹਾਨਤਾ ਦਾ ਲੱਛਣ ਹੈ। ਜੋ ਹਾਲਤ ਪਿਤਾ ਜੀ ਦੀ ਬੀਤੀ ਸੀ ਸੋ ਡਰ ਦੇਣ ਵਾਲੀ ਸੀ, ਪਰ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਰਿਦੇ ਤਬਿ ਚੈਨ॥੧੨॥–ਇਨ ਕੋ ਕਥਾ ਸਮੁਝਾਵਨਿਬਨੈ।ਭੂਤ ਭਵਿੱਖਤਿ ਜੋ ਲਖਿ ਮਨੈ–।ਖਾਨ ਪਾਨ ਕਰਿ ਪੁਨ ਸੁਪਤਾਏ। ਉਠਿ ਪ੍ਰਾਤੀ ਜਲ ਬਿਮਲ ਨਹਾਏ॥੧੩॥ ਬ੍ਰਿਧ ਕੇ ਸੰਮਤ[1] ਸਤਿਗੁਰ ਹੋਇ। ਆਇ ਸੁਧਾਸਰ ਦਿਸ਼ਿ ਸਭਿ ਕੋਇ। ਸ੍ਰੀ ਹਰਿ ਮੰਦਰ ਬੰਦਨ ਕਰੇ। ਚਤੁਰ ਪ੍ਰਦੱਛਨ ਕੇ ਹਿਤ ਫਿਰੇ ॥੧੪॥ ਬਹੁਰੋ ਆਇ ਦਰਸ਼ਨੀ ਪੌਰ। ਪਿਖਿ ਅਕਾਲਬੁੰਗੇ ਕੀ ਠੌਰ।ਆਇਸੁ ਦਈ'ਸੁਥਲ ਸੁਧਰਾਵਹੁ। ਹਿਤ ਬੈਠਨਿ ਕੇ ਚਾਰੁ ਬਨਾਵਹੁ' ॥੧੫॥ਪ੍ਰਥਮ ਆਪਨੇ ਲੇਕਰਿ ਹਾਥ।ਧਰੀ ਈਂਟ ਬਲ ਤੇਜ ਕਿ ਸਾਥ।ਕਹ੍ਯੋ 'ਕੁਛਕ ਊਚਾ ਥਲ ਕਰੋ।ਜਹਿੰ ਲਗਿ ਪੌਰ ਏਕ ਸਮ ਧਰੋ[2]' ॥੧੬॥ ਬਹੁਰ ਹੁਕਮ ਕੀਨਿਸਿ ਫੁਰਮਾਵਨਿ। 'ਕਰਹੁ ਹੁਕਮਨਾਮੇ ਲਿਖਵਾਵਨਿ। ਚਹੁੰ-ਦਿਸ਼ਿ ਮਹਿਂ ਮਸੰਦ ਜਹਿੰ ਭਾਰੀ।ਤਿਨ ਪਰ ਆਇਸੁ ਲਿਖਹੁ ਹਮਾਰੀ॥੧੭॥ ਜੋ ਸਿਖ ਆਨਹਿ ਸ਼ਸਤ੍ਰ ਤੁਰੰਗਾ। ਹੋਇ ਖੁਸ਼ੀ ਗੁਰ ਕੀ ਸੁਖ ਸੰਗਾ।ਸਭਿ ਆਵੈਂ ਦਰਸ਼ਨ ਹਿਤ ਕਰਿਬੋ।ਲ੍ਯਾਇਁ ਅਕੋਰ ਬਿਲਮ ਨਹਿਂ ਧਰਿਬੋ'॥੧੮॥ ।ਸੁਨਤਿ ਲਿਖਾਰੀ ਕਾਗਦ ਲਿਖੇ। ਇਸ ਬਿਧਿ ਹੁਕਮ ਭਯੋ ਤਿਸ ਬਿਖੇ[3]। 'ਸ੍ਰੀ ਅਰਜਨ ਬੈਕੁੰਠ ਸਿਧਾਰੇ।ਖਸ਼ਟਮ ਗੁਰੂ ਮਹਾਂ ਬਲ ਧਾਰੇ॥੧੯॥ਥਿਰੇ ਤਖਤ ਪਰ ਦਰਸਹੁ ਆਏ। ਨੀਕੇ ਸ਼ਸਤ੍ਰ ਤੁਰੰਗ ਮੰਗਾਏ। ਜੋ ਆਨਹਿ, ਲਹਿ ਖੁਸ਼ੀ ਬਿਸਾਲਾ।ਨਹਿ ਬਿਲਮਹੁ ਆਵਹੁ ਤਤਕਾਲਾ'॥ ੨੦॥ ਪੂਰਬ ਦਿਸ਼ਿ ਕੇ ਨਗਰ ਬਿਸਾਲੇ।ਦਿੱਲੀ ਬਹੁਰ ਆਗਰੇ ਚਾਲੇ। ਪਟਣੇ ਪੁਰ ਮਖ-ਸੂਦਾ ਬਾਦ।ਕਾਂਸ਼ੀ ਆਦਿਕ ਫਰਕਾਬਾਦ[4]॥੨੧॥ਤਿਮ ਦੱਖਨ ਸਿੱਖੀ ਜਿਸ

[1]ਸਲਾਹ ਮੇਲਕੇ। [2]ਜਿੱਥੋਂ ਤਕ (ਦਰਸ਼ਨੀ ਡਿਓਢੀ) ਦਾ ਦਰਵਾਜ਼ਾ ਹੈ ਇਕੋ ਜਿਹੀ (ਜ਼ਮੀਨ) ਕਰੋ। [3]ਤਿਸ (ਕਾਗਜ਼) ਵਿਖੇ। [4]ਫੱਰੁਖਾਬਾਦ।

*[illegible] [ ਪਿਛਲੇ ਪੰਨੇ ਦੀ ਬਾਕੀ ਟੂਕ ]

ਡਰ ਖਾਕੇ ਸਹਿਮ ਜਾਣ ਦੀ ਥਾਂ ਗੁਰੂ ਜੀ ਆਪਣੀ ਬਚਪਨੇ ਦੀ ਅਵਸਥਾ ਵਿਚ ਹੀ ਮਹਾਨ ਨਿਰਭੈਤਾ ਤੇ ਅਣਹੋਈ ਨੂੰ ਹੋਈ ਕਰ ਦੇਣ ਦੀ ਸਮਰੱਥਾ ਪ੍ਰਗਟ ਕਰ ਰਹੇ ਹਨ, ਜੋ ਇਨਸਾਨੀ ਨੁਕਤੇ ਤੋਂ ਬੀ ਤੱਕਿਆਂ ਉਹਨਾਂ ਦੀ ਮਹਾਨਤਾ, ਪ੍ਰਬੀਨਤਾ ਤੇ ਉਚਿਆਈ ਦੀ ਦਲੀਲ ਹੈ। ਜੋ ਨੀਂਹ ਅੱਜ ਸਤਿਗੁਰ ਨੇ ਧਰੀ, ਜਿਸ ਪਰ ਦਸਮ ਸਤਿਗੁਰਾਂ ਨੇ ਮਹਲ ਉਸਾਰਿਆ; ਉਹ ਆਪਣੇ ਵਕਤ ਸਿਰ ਤੁਰਕ ਰਾਜ ਦਾ ਦੀਵਾ ਬੁਝਾ ਦੇਣ ਵਿਚ ਕਾਮਯਾਬ ਹੋਇਆ। ਮੁਲਕਗੀਰੀ ਦੀ ਹਵਸ ਨਹੀਂ, ਰਾਜ ਦਾ ਲੋਭ ਨਹੀਂ, ਨੀਵੇਂ ਬਦਲੇ ਲੈਣ ਦੀ ਬ੍ਰਿਤੀ ਨਹੀਂ ਪਰ ਦਵੇਲ ਪਰਜਾ ਵਿਚ ਧਰਮ ਦਾ ਭਾਵ, ਸਚਾਈ, ਆਨ ਸ਼ਾਨ ਤੇ ਬੀਰ ਰਸ ਭਰਕੇ ਸੁਤੰਤ੍ਰਤਾ ਦੇਣ ਦੇ ਅਸੂਲ ਨੂੰ ਪਾਲਣਾ ਹੈ, ਸ੍ਰਿਸ਼ਟੀ ਨੂੰ ਮਰਨ ਦੀ ਜਾਚ ਸਿਖਾਉਣੀ ਹੈ ਤੇ ਉੱਚੇ ਜੀਵਨ ਵਿਚ ਲੈ ਜਾਣਾ ਹੈ।

ਵਿਸ਼ੇਸ਼ ਲਈ ਵੇਖੋ ਇਸੇ ਰਾਸਿ ਦੇ ਅੰਸੂ ੪੬ ਅੰਕ ੧੪ ਦੀ ਹੇਠਲੀ ਟੂਕ।

ਥਾਨ। ਪਸ਼ਚਮ ਦਿਸ਼ਿ ਕੇ ਨਗਰ ਮਹਾਨ। ਕਾਬਲ ਅਰੁ ਕੰਧਾਰ ਪਿਸ਼ੌਰ।
ਗਿਨੌਂ ਕਹਾਂ ਲਗਿ ਸਿੱਖੀ ਠੌਰ ॥੨੨॥ ਉੱਤਰ ਪੁਰਿ ਆਦਿਕ ਕਸ਼ਮੀਰ।
ਗਮਨੇ ਸ਼ੀਘ੍ਰ ਸਿੱਖ ਜਨੁ ਧੀਰ*। ਪਹੁੰਚਿ ਹੁਕਮ ਨਾਮੇ ਸਭਿ ਥਾਨ। ਪਠਿ
ਮਸੰਦ ਸੁਧਿ ਕਰੀ ਬਖਾਨ ॥ ੨੩ ॥ ਸੁਨਿ ਸਿੱਖਨ ਜੋ ਗੁਰ ਕੀ ਕਾਰ।
ਖਰਚਯੋ ਦਰਬ ਲੀਨਿ ਹਥਿਆਰ। ਚੰਚਲ ਤੁਰੰਗ† ਮੋਲ ਕਰਿ ਲਿਏ।
ਗੁਰ ਪ੍ਰਸੰਨਤਾ ਚਾਹਤਿ ਕਿਏ ॥੨੪॥ ਜਹਿਂ ਕਹਿਂ ਕਰੀ ਖਰੀਦ ਬਿਸਾਲੇ।
ਸਭਿ ਦਿਸ਼ਿ ਤੇ ਦਰਸ਼ਨ ਹਿਤ ਚਾਲੇ। ਧਨੀ ਬਿਲੰਦ ਮਸੰਦ ਅਗਾਰੀ।
ਗਮਨੇ ਸੰਗਤਿ ਸਿੱਖ ਪਿਛਾਰੀ ॥ ੨੫ ॥ ਇਤ ਸਤਿਗੁਰ ਸਭਿ ਕੀਨਿ
ਸਮਾਜਾ। ਬਸਤ੍ਰ ਬਿਭੂਖਨਿ ਪਹਿਰਨਿ ਕਾਜਾ। ਪੋਸ਼ਿਸ਼ ਪੀਤ[੧] ਜ਼ਰੀ ਜੁਤ
ਛਾਜੈ[੨]। ਜਾਮਾ ਬਡਿ ਅਭਿਰਾਮ ਬਿਰਾਜੈ ॥੨੬॥ ਕਲਗੀ ਜਿਗਾ ਜਵਾਹਰ
ਜਰੇ। ਮੁਕਤਾ ਗੁੱਛ ਤਿਨਹੁ ਪਰ ਕਰੇ। ਕੰਚਨ ਕੰਕਨ ਹੀਰਨਿ ਖਚੇ।
ਕੁੰਡਲ ਦਮਕ ਜ਼ੇਬ ਜੁਤ ਰਚੇ[੩] ॥ ੨੭ ॥ ਮੁਕਤਾ ਮਾਲ ਉਜਾਲ ਬਿਸਾਲਾ।
ਇਕ ਸਮਾਨ ਗਨ ਗਿਰਦ ਸੁ ਢਾਲਾ[੪]। ਰਚੇ ਕੋਰ ਹੀਰੇ ਬਰ ਚੀਰੇ[੫]।
ਜਿਨ ਕੀ ਦਮਕ ਹੋਤਿ ਵਿਸਤੀਰੇ ॥੨੮॥ ਨਵਰਤਨੋ[੬] ਸੁੰਦਰ ਬਨਵਾਏ।
ਨਵ ਵਰ ਵਰਣ[੭] ਜਿਨਹੁ ਅਧਿਕਾਏ। ਤਥਾ ਸ਼ਸਤ੍ਰ ਸੁਥਰੇ ਸਮੁਦਾਏ।
ਭੂਖਨ ਸਾਜਿ ਨਵੀਨ ਬਨਾਏ ॥ ੨੯ ॥ ਹੁਕਮ ਸਭਿਨਿ ਪਰ ਗੁਰ ਕਰਿ
ਦੀਨਾ। 'ਸਾਜ ਤੁਰੰਗਨਿ[੮] ਬਨਹਿ ਨਵੀਨਾ। ਕੰਚਨ ਰਜਤਿ ਬਿਭੂਖਨਿ
ਬਨੈ। ਰੇਸ਼ਮ ਡੋਰ ਜ਼ਰੀ ਗਨ ਸਨੈ' ॥੩੦॥ ਸੁਨਿ ਸੁਨਿ ਹੁਕਮ ਚੌਂਪ ਕਰਿ
ਸਾਰੇ। ਲਗੇ ਕਰਾਵਨਿ ਕਾਰਜ ਤਯਾਰੇ। ਸ੍ਰੀ ਗੁਰ ਬ੍ਰਿਧ ਕੇ ਸੰਮਤ ਹੋਇ।
ਗਨਕ[੯]ਹਕਾਰਯੋ‡ ਨੀਕੋ ਜੋਇ ॥ ੩੧ ॥ 'ਸੁੰਦਰ ਸਮਾ ਸੁਧਾਵਨਿ ਕਾਜ।
ਜਸ ਕੀਜਹਿ ਅਭਿਖੇਕਨਿ ਰਾਜ[੧੦]' । ਸੁਨਤਿ ਹੁਕਮ ਤਿਨ ਸੋਧਿ ਸੁਨਾਯੋ।

---

[੧]ਪੀਲੀ। [੨]ਸੋਭਦੀ ਹੈ। [੩]ਸ਼ੋਭਾ ਸਮੇਤ ਬਣੇ। [੪](ਗਲੇ ਦੇ) ਗਿਰਦ ਇਕੋ ਜਿਹੇ ਮੁੱਲ ਦੇ ਸਾਰੇ (ਮੋਤੀ) ਹਨ। [੫]ਸ੍ਰੇਸ਼ਟ ਚੀਰਕੇ। [੬]ਮੋਤੀ ਹੀਰਾ ਪੰਨਾ ਆਦਿ ਨੌਂ ਪ੍ਰਕਾਰ ਦੀਆਂ ਮਣੀਆਂ। [੭]ਨੌਂ ਤਰ੍ਹਾਂ ਦਾ ਸ੍ਰੇਸ਼ਟ ਰੰਗ ਹੈ। [੮]ਘੋੜਿਆਂ ਦਾ ਸਾਜ਼। [੯]ਜੋਤਸ਼ੀ। [੧੦]ਅਭਿਖੇਕਨਿ + ਰਾਜ = ਰਾਜ ਤਿਲਕ ਭਾਵ ਮੀਰੀ ਪੀਰੀ ਦਾ ਤਿਲਕ। (ਅ) ਅਭਿਖੇਕ = ਤਿਲਕ + ਨਿਰਾਜ (= ਨੀਰਾਜਨ) = ਆਰਤੀ।

*ਪਾ:—ਬੀਰ। †ਪਾ:—ਅੱਸ੍ਵ। ‡ਗੁਰੂ ਜੀ ਦਾ ਜੋਤਸ਼ੀ ਸੱਦਣਾ ਇਤਿਹਾਸਕ ਬਾਤ ਨਹੀਂ, ਨਾ ਹੀ ਇਹ ਮਹਿਮਾਂ ਪ੍ਰਕਾਸ਼ ਵਿਚ ਆਇਆ ਹੈ। ਮਹੂਰਤ ਸੁਧਾਉਣੇ ਗੁਰਬਾਣੀ ਵਿਰੁੱਧ ਹਨ, ਜੋ ਨਾ ਗੁਰੂ ਜੀ ਕਦੇ ਕਰਨਾ ਪਸੰਦ ਕਰਦੇ, ਨਾ ਭਾਈ ਬੁੱਢਾ ਜੀ ਕਦੇ ਸਲਾਹ ਦੇ ਸਕਦੇ ਸੀ।

ਯਥਾ:—'ਸਾਹਾ ਗਣਹਿ ਨ ਕਰਹਿ ਬੀਚਾਰੁ॥ ਸਾਹੇ ਊਪਰਿ ਏਕੰਕਾਰੁ ॥'

'ਸ੍ਰੀ ਸਤਿਗੁਰ ਆਛੇ ਦਿਨ ਪਾਯੋ ॥ ੩੨ ॥ ਜਿਸ ਤੇ ਦਿਨਪ੍ਰਤਿ ਵਧਹਿ ਪ੍ਰਤਾਪਾ। ਮਹਾਂ ਬਲੀ ਸ਼ੱਤ੍ਰੁ ਗਨ ਖਾਪਾ। ਦਸਮੀ ਸੁਦੀ ਅਸਾਢ ਮਝਾਰੀ। ਆਦਿਤਵਾਰ ਤੇਜ ਬਲ ਭਾਰੀ ॥ ੩੩ ॥ ਉਦਯਾਚਲ ਤੁਲ[1] ਤਖਤ ਬਿਸਾਲਾ। ਉਦਹੁ ਆਪਿ ਜਿਮ ਦਿਨਕਰ ਬਾਲਾ[2]। ਤੁਰਕ ਤਾਪ ਤਮ ਤੋਮ ਤੁਰੰਤਾ[3]। ਉਡਗਨ ਕਰਨ ਕੁਕਰਮਨਿ ਵੰਤਾ[4] ॥ ੩੪॥ ਕਰਹੁ ਅਦ੍ਰਿਸ਼ਟ[5] ਇਨਹੁ ਤਤਕਾਲਾ। ਨਿੰਦਕ ਪੇਚਕ ਦੁਖਦ ਕਰਾਲਾ। ਜਹਿਂ ਕਹਿਂ ਸੰਤ ਦਾਸ ਅਰਬਿੰਦਾ। ਕਰਹੁ ਪ੍ਰਫੁੱਲਿਤਿ ਹਰਖਤਿ ਬ੍ਰਿੰਦਾ ॥ ੩੫ ॥ ਚੰਦ ਚੰਦ੍ਰਕੀ[6] ਲੈਤਾ ਕਰੋ। ਅਨੰਦ ਗੁਰੂ ਸਿਖ ਚਕਵਨਿ[7] ਧਰੋ। ਕੌਰਵ ਕਾਨਨ ਦੋਖੀ ਜੇਤੇ[8]। ਪਿਖਿ ਮੁਰਝਾਇ ਗਿਰਹਿਂਗੇ ਤੇਤੇ*' ॥ ੩੬॥ ਕਹੀ ਜੁਗਤਿ ਦਿਜ ਕਰਿ ਚਤੁਰਾਈ। ਸੁਨਿ ਕਰਿ ਭਏ ਪ੍ਰਸੰਨ ਗੁਸਾਈਂ। ਬਖ-ਸ਼ੋ ਦਰਬ ਕਿਤਿਕ ਤਿਸ ਬਾਰਾ। ਪੁਨ ਮਾਂਗਨਿ ਨਹਿਂ ਹਾਥ ਪਸਾਰਾ॥੩੭ ॥ ਪਿਖਿ ਪਿਖਿ ਦਾਸ ਉਦਾਰ ਸੁਭਾਊ। ਰਿਦੇ ਪ੍ਰਮੁਦਤਿ ਚੌਗੁਨੋ ਚਾਉ ॥ ਤਿਸ ਦਿਨ ਕੀ ਪ੍ਰਤੀਖਨਾ[9] ਧਾਰੇ। ਸਰਬ ਵਸਤੁ ਕਰਿਵਾਇਸਿ ਤਯਾਰੇ ॥ ੩੮ ॥ ਕੇਤਿਕ ਵਸਤੁ ਬਨਾਇ ਦਿਖਾਵੈਂ। ਸਿਰਜਹਿ ਸੁੰਦਰ ਪਿਖਿ ਹਰ-ਖਾਵੈਂ। ਮਿਲਿ ਆਪਸ ਮਹਿਂ ਸੁਜਸੁ ਉਚਾਰੈਂ। ਧਰਿ ਸ਼ਰਧਾ ਗੁਰ ਦਰਸ ਨਿਹਾਰੈਂ॥੩੯॥'ਸੁੰਦਰ ਡੀਲ ਸੁਸ਼ੀਲ' ਉਚਾਰਤਿ।'ਆਯੁਧ ਪਹਿਰ[10] ਮਹਾਂ ਦੁਤਿ ਧਾਰਤਿ। ਮਨ ਸਿੱਖਨਿ ਕੇ ਪ੍ਰੇਮ ਉਪਾਵੈਂ। ਬਿਕਸਤਿ ਮੰਦ ਮੰਦ ਦਰਸਾਵੈਂ'॥੪੦॥ ਸਭਿ ਚਾਹਤਿ-ਦਿਨ ਹੋਇ ਸੁ ਨੀਕਾ। ਬੈਠਿ ਗੁਰੂ ਨਿਕ-ਸਾਵਹਿਂ ਟੀਕਾ। ਸ਼ਸਤ੍ਰ ਸਜਾਇ ਬਿਰਾਜਹਿ ਖਰੇ। ਦੁਸ਼ਟ ਜਿ ਦੋਖੀ ਗਨ ਕੋ ਹਰੇਂ-॥੪੧॥ਦੋਹਰਾ॥ਸਿੱਖਨਿ ਬਿਖੈ ਅਨੰਦਤਾ ਜਿਮ ਰਵਿ ਤੇ ਅਰਬਿੰਦ।-ਕਹਾ ਕਰਿਹੈਂ ਕਿਮ ਹੋਇ ਹੈ ? -ਚਿੰਤ ਮਸੰਦ ਬਿਲੰਦ[11] ॥ ੪੨ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਅਕਾਲ ਬੁੰਗਾ ਰਚਨ' ਪ੍ਰਸੰਗ ਬਰਨਨੰ ਨਾਮ ਦੋਇ ਚੱਤ੍ਵਾਰਿੰਸਤੀ ਅੰਸੂ ॥ ੪੨ ॥

---

[1]ਸੂਰਜ ਉਦੇ ਦੇ ਪਰਬਤ ਵਾਂਙੂ। [2]ਸਵੇਰ ਦਾ ਸੂਰਜ। [3]ਤੁਰਕਾਂ ਦੇ ਤਪ ਦਾ ਸਮੂਹ ਹਨੇਰਾ ਤੁਰਤ ਹੀ। [4]ਖੋਟੇ ਕਰਮ ਕਰਨ ਵਾਲੇ ਤਾਰਿਆਂ (ਵਤ) ਹਨ। [5]ਲੋਪ ਭਾਵ ਨਾਸ਼। [6]ਚੰਦ=ਚੰਦਰਮਾਂ। ਚੰਦ੍ਰਕੀ=ਚਾਂਦਨੀ। ਚੰਦ ਦੀ ਚਾਂਦਨੀ ਜੋ ਧੁੱਪ ਚੜ੍ਹੇ ਉਡ ਜਾਂਦੀ ਹੈ। ਸ਼ਲੇਖ ਵਿਚ ਅਰਥ ਹੈ ਚੰਦ ਚੰਦੂ ਕੀ=ਚੰਦਰਮਾਂ ਰੂਪੀ ਚੰਦੂ ਦੀ (ਲੈਤਾ ਕਰੋ)। [7]ਚਕਵਾ ਚਕਵੀ। [8]ਦੋਖੀ ਜੋ ਕਮੀਆਂ ਦੇ ਬਨ ਹਨ। [9]ਉਡੀਕ। [10]ਪਹਿਨ ਕੇ [11]ਮਸੰਦਾਂ ਦੇ ਚਿਤ ਵਿਚ ਬੜੀ ਚਿੰਤਾ ਸੀ ਕਿ ਕੀਹ ਕਰਨਗੇ (ਤੇ ਉਸ ਦਾ ਫਲ) ਕੀ ਹੋਵੇਗਾ। *ਰਾਤ ਦਾ ਸਮਾਂ ਬਧਾ ਹੈ, ਹਨੇਰਾ, ਤਾਰੇ, ਉਲੂ, ਚੰਦ ਕਮੀਆਂ, ਸੂਰਜ ਚੜ੍ਹੇ ਗੁੰਮ ਹੋ ਜਾਂਦੇ ਹਨ, ਗੁਰੂ ਜੀ ਨੂੰ ਸੂਰਜ ਕਿਹਾ ਹੈ।

੪੩. [ਤਖਤ ਤੇ ਬਿਰਾਜਮਾਨ]।

ਦੋਹਰਾ ॥ ਦਿਵਸ ਪ੍ਰਤੀਖਤਿ ਆਇਗੋ ਦਸਮੀ ਆਦਿਤਵਾਰ । ਗਨ ਮਸੰਦ ਕਰਿ ਸ਼ੀਘ੍ਰਤਾ ਸੰਗਤਿ ਸੰਗ ਹਜ਼ਾਰ ॥ ੧ ॥ ਚੌਪਈ ॥ 'ਚਲਹੁ ਪਿਖਹਿਂ ਉਤਸਾਹੁ ਬਿਸਾਲਾ' । ਜਿਤ ਕਿਤ ਤੇ ਆਏ ਤਤਕਾਲਾ । ਅਨਿਕ ਭਾਂਤਿ ਕੀ ਲਏ ਅਕੋਰਾ । ਚਹੁੰ ਦਿਸ਼ਿ ਤੇ ਚਲਿ ਗੁਰੁ ਪੁਰਿ ਓਰਾ ॥ ੨ ॥ ਬਰਹਿਂ[1] ਸੁਧਾਸਰ ਦਰਸ਼ਨ ਪਾਵੈਂ । ਮੱਜਹਿਂ, ਕਿਰਤਨ ਸੁਨਿ ਹਰਖਾਵੈਂ । ਸੰਗਤਿ ਮਿਲੀ ਆਨਿ ਸਮਦਾਈ । ਜੈ ਜੈ ਕਾਰ ਕਰਹਿਂ ਬਹੁ ਬਾਈਂ ॥੩॥ ਚਹੁੰਦਿਸ਼ਿ ਪਰੇ ਸੁਧਾਸਰ ਡੇਰੇ । ਦਰਸ਼ਨ ਹਿਤ ਚਿਤ ਚੌਂਪ ਬਡੇਰੇ । ਜਾਮ ਜਾਮਨੀ ਤੇ ਗੁਰ ਜਾਗੇ । ਸੌਚਾਚਾਰ ਕਰਨਿ ਤਬਿ ਲਾਗੇ ॥ ੪ ॥ ਕਰਿ ਸ਼ਨਾਨ ਕੋ ਆਸਨ ਮਾਰੇ । ਨਿਜ ਸਰੂਪ ਮਹਿਂ ਬ੍ਰਿਤਿ ਥਿਤਿ ਧਾਰੇ । ਟਿਕੇ ਸੱਚਿਦਾ-ਨੰਦ ਮਝਾਰੀ । ਲੀਨਹੁ ਸੁਖ ਹੋਵਤਿ ਭੁਨਸਾਰੀ ॥ ੫ ॥ ਉਦੈ ਭਯੋ ਦਿਨ-ਕਰ[2] ਜਿਸ ਕਾਲੇ । ਪਹਿਰਯੋ ਜਾਮਾ ਜਿਸ ਗਨ ਪਾਲੇ[3] । ਛਬਿ ਉਸ਼ਨੀਕ[4] ਸੀਸ ਪਰ ਧਾਰੀ । ਜਿਗਾ ਬਧੀ ਊਪਰਿ ਦੁਤਿ ਕਾਰੀ[5] ॥੬॥ ਕਲਗੀ ਮੁਕਤਾ ਗੁੱਛ ਉਜਾਲਾ । ਮੁਖ ਮੰਡਲ ਪਰ ਕੁੰਡਲ ਝਾਲਾ[6] । ਮਾਲ ਬਿਸਾਲ ਸੁਢਾਲ ਜਿ ਮੁਕਤਾ[7] । ਸਬਜ਼ੇ, ਹੀਰਨਿ ਚਾਰੁ ਸੁ ਯੁਕਤਾ ॥੭॥ ਨਵ ਰਤਨੇ[8] ਪਹਿਰਤਿ ਛਬਿ ਪਾਏ । ਜਨੁ ਨਵ ਗ੍ਰਹ ਤਿਸ ਕੇ ਮਿਸ ਆਏ । ਅੰਗਦ ਸੁੰਦਰ ਸ਼ੋਭਤਿ ਜ਼ਾਹਿਰ । ਜਬਰ ਜ਼ੇਬ ਜਿਨ ਜਰੇ ਜਵਾਹਰ ॥ ੮ ॥ ਕੰਕਨ ਕੰਚਨ ਕੇ ਖਚਿ ਹੀਰੇ । ਛਾਪ ਛਲਾਯਨਿ ਛਬਿ ਗੰਭੀਰੇ[9] । ਇਮ ਸਤਿ-ਗੁਰੁ ਸ਼ੋਭਤਿ ਸ਼ੁਭ ਅੰਗ । ਬਸਤ੍ਰ ਬਿਭੂਖਨ ਉੱਤਮ ਸੰਗ ॥੯॥ ਗਯੋ ਮੇਵਰੋ ਸੰਗਤਿ ਸਾਰੀ । 'ਲਿਹੁ ਦਰਸ਼ਨ' ਸੁਧਿ ਕੀਨਿ ਹਕਾਰੀ । 'ਚੌਕ ਦਰਸ਼ਨੀ ਪੌਰ ਅਗਾਰੀ । ਪਹੁੰਚਹੁ ਤਹਿਂ ਸਗਰੇ ਨਰ ਨਾਰੀ ॥੧੦॥ ਸਤਿਗੁਰ ਦਰ-ਸਹੁ ਬਾਂਛਤਿ ਪਾਵਹੁ। ਜੋ ਆਨੀ ਗੁਰ ਕਾਰ ਚਢਾਵਹੁ' । ਸੁਨਿ ਸੁਨਿ ਸੰਗਤਿ ਕਰਿ ਚਿਤ ਚਾਊ । ਬਸਤ੍ਰ ਬਿਭੂਖਨ ਪਹਿਰ ਸੁਹਾਊ ॥ ੧੧ ॥ ਸਗਰੇ

---

[1]ਵੜ ਕੇ । [2]ਸੂਰਜ । [3]ਜਿਸ ਦੇ ਬਹੁਤ ਪੱਲੇ ਸਨ । [4]ਪਗ, ਦਸਤਾਰ [ਸੰਸ:, ਉਸ਼ਣੀਸ਼=ਪੱਗ]। [5]ਸੁੰਦਰਤਾ ਵਾਲੀ । [6]ਝੂਲਦੇ ਹਨ । [7]ਸੁਹਣੇ ਮੋਤੀਆਂ ਦੀ ਵਡੀ ਮਾਲਾ । [8]ਨੌਂ ਰਤਨ=ਮੋਤੀ, ਪੰਨਾ, ਮਾਣਿਕ, ਗੋਮੇਦ, ਹੀਰਾ, ਗੁੱਲੀਆਂ ( ਮੂੰਗਾ ), ਲਸਨੀਆਂ, ਨੀਲਮ, ਪੁਖਰਾਜ । ਨਵਾਂ ਰਤਨਾਂ ਦੇ ਰੰਗ ਨਵਾਂ ਗ੍ਰਹਾਂ ਦੇ ਰੰਗਾਂ ਨਾਲ ਸਮਤਾ ਰੱਖਦੇ ਹਨ । ਇਸ ਉਪਮਾਂ ਵਲ ਕਵਿ ਜੀ ਦਾ ਇਸ਼ਾਰਾ ਹੈ, ਅਥਵਾ ਨੌਂ ਰਤਨਾਂ ਦੇ ਬਹਾਨੇ ਸੇਵਾ ਲਈ ਨੌਂ ਗ੍ਰਹ ਆਏ ਹਨ, ਜਿਸ ਤੋਂ ਸਿੱਧ ਹੋਇਆ ਕਿ ਨੌਂ ਗ੍ਰਹ ਗੁਰਾਂ ਦੇ ਪੁਜਾਰੀ ਹਨ, ਪੂਜਨ ਨਹੀਂ ਹਨ । [9]ਬਹੁਤ ।

ਆਇ ਥਿਰੇ ਤਿਸ ਥਾਨ। ਚਾਹਤਿ–ਦੇਹਿ ਦਰਸ ਗੁਰ ਆਨਿ–। ਇਤਨੇ
ਮਹਿਂ ਸ਼੍ਰੀ ਹਰਿ ਗੋਵਿੰਦ। ਆਏ ਬਨਿ ਕੈ ਛੈਲ[1] ਬਿਲੰਦ ॥ ੧੨॥ ਸਿੱਖਨਿ
ਚਖ ਚਕੋਰ ਕੇ ਚੰਦ[2]। ਦਿਨਕਰ ਮਨਹੁਂ ਬਦਨ ਅਰਬਿੰਦ[3]। ਚਿਤ
ਚਾਤ੍ਰਿਕ ਕੋ[4] ਘਨ ਮਾਨਿੰਦ। ਬੰਦਤਿ ਕਰ ਬੰਦਹਿਂ ਨਰ ਬ੍ਰਿੰਦ ॥ ੧੩ ॥
ਫਰਸ਼ ਬਿਸਾਲ ਭਯੋ ਰੰਗਦਾਰ। ਗੁਰੁ ਕੋ ਰਚ੍ਯੋ ਸਿੰਘਾਸਨ ਚਾਰੁ। ਬ੍ਰਿਧ
ਗੁਰਦਾਸ ਬਾਮ ਅਰੁ ਦਾਂਏਂ। ਅਪਰ ਮਸੰਦ ਸਿੱਖ ਸਮੁਦਾਏ ॥੧੪॥ ਨਿਜ
ਮਹਿਲਨਿ ਤੇ ਚਲਿਕਰਿ ਆਏ।ਪੌਰ ਦਰਸ਼ਨੀ ਸੀਸ ਨਿਵਾਏ।ਪੁਨ ਹਰਿ-
ਮੰਦਰਿ ਸੁੰਦਰ ਗਏ। ਦਰਸ਼ਨਿ ਲੈ ਅਭਿਬੰਦਨ ਕਿਏ ॥ ੧੫ ॥ ਪੁਨਹ
ਪ੍ਰਦੱਛਨ ਕਰਿ ਚਲਿ ਆਏ। ਥਲ ਅਕਾਲ ਬੁੰਗੇ ਥਿਤ ਪਾਏ। ਬੈਠੇ ਆਨਿ
ਸਿੰਘਾਸਨ ਚਾਰੂ। ਸ਼੍ਰੀ ਮੁਖ ਆਇਸੁ ਕੀਨਿ ਉਚਾਰੂ॥੧੬॥'ਆਨਹੁ ਸ਼ਸਤ੍ਰ
ਜੁ ਹਮ ਬਨਵਾਏ। ਜਿਨਕੈ ਹਾਟਿਕ[5] ਅਧਿਕ ਲਗਾਏ'। ਦੌਰਤਿ ਦਾਸ
ਉਤਾਇਲ ਲ੍ਯਾਏ। ਧਰੇ ਅਗਾਰੀ ਸਭਿ ਸਮੁਦਾਏ॥੧੭॥ਪੰਚਹੁਂ ਸਤਿਗੁਰ
ਕੋ ਲੈ ਨਾਮ। ਗਹੇ ਖੜਗ ਦ੍ਵੈ ਬਹੁ ਅਭਿਰਾਮ। ਸੋ ਗਰ ਬਿਖੈ ਪਾਇ ਗੁਰੁ
ਲੀਨੇ। ਪੁਨ ਨਿਖੰਗ[6] ਕਰ ਧਾਰਨਿ ਕੀਨੇ ॥ ੧੮ ॥ ਗਰ ਮਹਿਂ ਪਾਇ ਸੁ
ਕਟ ਸੰਗ ਬਾਂਧਾ। ਜਿਸ ਮਹਿਂ ਸਰ ਖਰ ਕਰਿ ਅਰਿ ਬਾਧਾ[7]। ਧਨੁਖ ਕਠੋਰ
ਗਹ੍ਯੋ ਤਬਿ ਹਾਥ। ਉਪਮਾ ਬਨੀ ਜਥਾ ਰਘੁਨਾਥ ॥ ੧੯ ॥ ਰਚ੍ਯੋ ਤਖਤ
ਤਿਸ ਬੰਦਨ ਕੀਨਿ।ਚਢਿ ਗੁਰੁ ਬੀਰਾਸਨ ਆਸੀਨ[8]।ਬ੍ਰਿਧ ਆਦਿਕ ਗੁਰ-
ਦਾਸ ਮਸੰਦ। ਅਵਿਲੋਕਤਿ ਬਿਸਮਾਇ ਬਿਲੰਦ ॥੨੦॥ ਹਾਥ ਜੋਰਿ ਕਰਿ
ਬੂਝਨ ਲਾਗੇ। 'ਧਰਹਿਂ ਖੜਗ ਇਕ, ਜੇ ਭਟ ਆਗੇ[9]। ਦੋਇ ਆਪ ਲੇ
ਨਿਜ ਗਰ ਪਾਏ।ਇਹ ਕਥਾ ਕਾਰਨ ਦੇਹੁ ਸੁਨਾਏ?'॥੨੧॥ਧਰੇ ਤੇਜ ਸਤਿ-
ਗੁਰੁ ਬਚ ਕਹੇ। 'ਹਮ ਨੇ ਇਸ ਹਿਤ ਜੁਗ ਅਸਿ ਗਹੇ। ਇਕ ਤੇ ਲੇਂ
ਮੀਰਨਿ ਕੀ ਮੀਰੀ[10]।ਦੂਸਰ ਤੇ ਪੀਰਨਿ ਕੀ ਪੀਰੀ[11]॥੨੨॥ਮੀਰੀ ਪੀਰੀ ਦੋਨੋਂ
ਧਰੈਂ। ਬਚਹਿ ਸ਼ਰਨਿ, ਨਤੁ ਜੁਗ ਪਰਹਰੈਂ[12]'। ਸੁਨਿ ਸਤਿਗੁਰੁ ਕੇ ਬਾਕ

[1]ਸੁਹਣੇ। [2]ਸਿੱਖਾਂ ਦੇ ਨੇਤ੍ਰਾਂ ਰੂਪੀ ਚਕੋਰਾਂ ਦੇ ਚੰਦ। [3]ਮਾਨੋਂ (ਸਿਖਾਂ ਦੇ) ਮੁਖੜੇ ਰੂਪੀ ਕਵਲਾਂ ਦੇ ਸੂਰਜ। [4]ਦਿਲ ਰੂਪੀ ਪਪੀਹੇ ਦੇ ਮਾਨੋਂ ਬੱਦਲ। [5]ਸੋਨਾ। [6]ਭੱਥਾ। [7]ਤਿੱਖੇ ਤੀਰ ਵੈਰੀ ਨੂੰ ਵਿੰਨ੍ਹਣ ਵਾਲੇ। [8]ਬੀਰਾਸਨ ਹੋ ਬੈਠੇ। ਵੀਰ ਆਸਨ–ਇਕ ਗੋਡੇ ਨੂੰ ਟੇਕਕੇ ਦੂਸਰੇ ਪੈਰ ਭਾਰ ਜਾਂ ਖੱਬੇ ਪੈਰ ਤੇ ਗਿੱਟੇ ਪਰ ਸੱਜੀ ਲੱਤ ਰੱਖ ਕੇ ਬੈਠਣਾ। [9]ਜੋ ਸੂਰਮੇ ਅੱਗੇ (ਹੋਏ ਹਨ)। [10]ਪਾਤਸ਼ਾਹਾਂ ਦੀ ਪਾਤਸ਼ਾਹੀ। [11]ਪੀਰਾਂ ਦੀ ਸ਼ਕਤੀ। [12]ਨਹੀਂ ਤਾਂ ਦੋਵੇਂ ਖੋਹਵਾਂਗੇ।

ਅਡੋਲੋ।ਧਰਿ ਸ਼ਰਧਾ ਲਹਿ ਅਨੰਦ ਅਤੋਲੇ ॥੨੩॥ ਬੈਠੇ ਸਤਿਗੁਰੁ ਤਖਤ
ਸੁਹਾਵਤਿ। ਸੁਰਗਨ ਮੈਂ ਜਿਮ ਸੁਰਪਤਿ ਭਾਵਤਿ। ਕੈ ਮੁਨਿ ਗਨਿ ਮੈਂ ਰਘੁ
ਕੁਲ ਚੰਦ[1]। ਕੈ ਜਾਦਵ ਮਹਿਂ ਕ੍ਰਿਸ਼ਨ ਬਿਲੰਦ ॥ ੨੪ ॥ ਹੇਰਿ ਹੇਰਿ ਇਮ
ਉਪਮਾ ਗਾਵਤਿ। ਦੁਹ ਦਿਸ਼ਿ ਚਾਮਰ ਚਾਰੁ ਢੁਰਾਵਤਿ। ਮਨਹੁ ਮਰਾਲ
ਬਿਸਦ ਉਡ ਆਵਤਿ। ਮੁਕਤਾ ਗਨ ਪਰ ਛੁਹਨਿ ਨ ਪਾਵਤਿ॥੨੫॥ਦੁਤਿ
ਅਖੰਡ ਮੁਖ ਮੰਡਲ ਕੇਰੀ। ਤੇਜ ਬਿਸਾਲ ਦਿਪਯੋ ਤਿਸ ਬੇਰੀ॥ਭਯੋ ਹੁਕਮ
'ਸੰਗਤਿ ਸਭਿ ਆਵੈ॥ਚਿਤ ਬਾਂਛਤ ਲੇ,ਭੇਟ ਚਢਾਵੈ' ॥੨੬॥ ਤਬਿ ਸੰਗਤਿ
ਆਈ ਸਮੁਦਾਇ। ਹੁਮ ਹੁਮਾਇ ਦਰਸ਼ਨ ਚਿਤ ਚਾਇ। ਮਹਾਂ ਭੀਰ ਭੀ
ਚੌਂਕ ਮਝਾਰਾ। ਦਰਸਹਿਂ ਸਤਿਗੁਰ ਖਰੇ ਹਜ਼ਾਰ॥੨੭॥ਭਈ ਇਕੱਤ੍ਰ ਸਮੇ
ਲਖਿ ਨੀਕਾ। ਉਠਯੋ ਬ੍ਰਿਧ ਕੀਨਸਿ ਤਬਿ ਟੀਕਾ॥ ਕੇਸਰ ਚੰਦਨ ਕੋ ਤਬਿ
ਸੋਹਾ। ਪਿਖਿ ਮੁਖ ਮੰਡਲ ਸਭਿ ਮਨਿ ਮੋਹਾ ॥੨੮॥ ਪ੍ਰਥਮ ਬ੍ਰਿਧ ਨੇ ਧਰੀ
ਅਕੋਰ।ਨਮੋ ਕੀਨਿ ਕਰ ਜੋਰਿ ਨਿਹੋਰਿ[2]। ਬਹੁਰੋ ਨਿਕਟ ਜਿ ਰਹੈਂ ਮਸੰਦ।
ਧਰਹਿਂ ਭੇਟ ਬੰਦਤਿ ਕਰ ਬੰਦਿ॥੨੯॥ਤਿਨ ਪਾਛੇ ਜੋ ਦੇਸ਼ ਬਿਦੇਸ਼॥ਜਿਨਕੇ
ਸੰਗਤਿ ਸੰਗ ਅਸ਼ੇਸ਼। ਲੇ ਲੇ ਸਕਲ ਉਪਾਇਨ ਆਏ। ਧਰਹਿਂ ਅਗਾਰੀ
ਭੇਟ ਬਨਾਏ॥੩੦॥ ਬਸਤ੍ਰ ਬਿਭੂਖਨ ਅਜਬ ਮਹਾਨੇ। ਬੀਨਿ ਬੀਨਿ ਜਗ
ਗੁਰੁ ਹਿਤ ਆਨੇ। ਬਹੁਰ ਸ਼ਸਤ੍ਰ ਜਿਨ ਕੀ ਖਰਧਾਰਾ[3]।ਖਰਚਯੋ ਜਿਨਪਰ
ਦਰਬ ਉਦਾਰਾ ॥੩੧ ॥ ਖੜਗ ਸਿਪਰ, ਬਿਧਿ ਬਿਬਿਧਿ ਤੁਫੰਗਾ[4]। ਚਪਲ
ਬਲੀ ਤਨ ਰੁਚਿਰ ਤੁਰੰਗ। ਜਮਧਰ[5], ਤਰਕਸ਼,ਧਨੁਸ਼ ਕਰਾਲੇ[6]। ਖੰਜਰ
ਖੰਡੇ ਖਰ ਕਰਿ ਭਾਲੇ[7]॥੩੨॥ਤੋਮਰ[8],ਸਾਂਗਨਿ[9],ਖਪਰੇ ਤੀਰਨਿ[10]।ਜਿਨਕੇ
ਪਿਖਤਿ ਅਨੰਦ ਹੁਇ ਬੀਰਨਿ। ਸ਼ਸਤ੍ਰਨਿ ਕੋ ਸਮੂਹ ਹੁਇ ਗਯੋ। ਬਾਜੀ
ਚਪਲ[11]ਤਵੇਲਾ ਭਯੋ॥੩੩॥ ਦੋਨੋ ਦਿਸ਼ਿ ਸਤਿਗੁਰੁ ਰੁਖ ਕਰੇ। ਪਰਖਹਿਂ
ਆਯੁਧ ਗਹਿ ਕਰਿ ਖਰੇ।ਘੋਰਨਿ ਮੋਰ ਮਨਿੰਦਨ[12] ਹੇਰੈਂ। ਜਿਨ ਆਨੇ, ਲੇ
ਖੁਸ਼ੀ ਘਨੇਰੈਂ॥੩੪॥ਧਨ ਦਿਸ਼ ਨਹੀਂ ਬਿਲੋਚਨ ਲਾਵੈਂ।ਸ਼ਸਤ੍ਰ ਤੁਰੰਗ ਸੰਗ
ਹਰਖਾਵੈਂ। ਦਿਨ ਜੁਗ ਜਾਮ ਬਿਤਯੋ ਤਿਸ ਕਾਲ । ਦਰਸ ਦੀਨ,

[1]ਰਾਮ ਚੰਦ੍ਰ ਜੀ। [2]ਮੰਨਣਾ, ਸਨਮਾਨ ਕਰਨਾ (ਅ) ਬੇਨਤੀ ਕਰਨਾ (ੲ) ਕ੍ਰਿਤੱਗਯ ਹੋਣਾ। [3]ਤਿੱਖੀ ਧਾਰ (ਵਾਲੇ)। [4]ਕਈ ਤਰ੍ਹਾਂ ਦੀਆਂ ਬੰਦੂਕਾਂ। [5]ਕਟਾਰ। [6]ਭਯਾਨਕ ਧਨੁਖ (ਤੇ ਤੀਰਾਂ ਦੇ) ਭੱਥੇ। [7]ਤਿੱਖੇ ਕਰਕੇ ਬਰਛੇ। [8]ਨੇਜ਼ੇ। [9]ਬਰਛੀਆਂ। [10]ਤੀਰਾਂ ਦੀ ਕਿਸਮ ਹੈ। [11]ਚੰਚਲ ਘੋੜਿਆਂ ਦਾ। [12]ਘੋੜੇ ਮੋਰਾਂ ਵਰਗੇ।

ਸਿਖ ਕੀਨਿ ਨਿਹਾਲ॥੩੫॥ ਅਨਗਨ ਚਢੀ ਉਪਾਇਨ ਆਗੇ। ਅਨੁਰਾਗਹਿਂ ਗੁਰ ਪਗ ਬਡਭਾਗੇ। ਨੌਬਤ ਖਾਨੋ ਬਜਹਿ[1] ਅਗਾਰੀ। ਸਭਿ ਕੋ ਦਿਯੋ ਦਾਨ ਤਬਿ ਭਾਰੀ ॥੩੬॥ ਢਾਢੀ, ਭਾਟ, ਕਲਾਵਤ, ਚਾਰਨਿ[2]। ਜਗ ਗੁਰੁ ਕੋ ਜਸੁ ਕੀਨਿ ਉਚਾਰਨਿ। ਬਸਤ੍ਰ,ਦਰਬ ਦੀਨੇ ਸਮੁਦਾਏ। ਪਾਇ ਦਾਨ ਕੋ ਸਭਿ ਹਰਖਾਏ॥੩੭॥ਜਿਹ ਜਿਹ ਨੀਕੋ ਲ੍ਯਾਇ ਤੁਰੰਗ।ਕੇ ਖੰਡਾ ਖਰ[3],ਖੜਗ,ਖਤੰਗ[4]।ਤੋਮਰ,ਤਬਰ[5],ਤਮਾਂਚ[6],ਤੁਫੰਗ[7]। ਸੇਲ[8],ਸਰਾਸਨ[9], ਸਾਂਗ[10] ਸੁਰੰਗ ॥੩੮॥ ਤਿਸ ਕੋ ਬੂਝਹਿਂ ਨਿਕਟਹਕਾਰਿ।ਕਰਹਿਂ ਸਰਾਹਨਿ ਅਸੁ[11]ਹਥਿਯਾਰ। ਕ੍ਰਿਪਾ ਦ੍ਰਿਸ਼ਟਿ ਕੇ ਦੇਖਤਿ ਬੋਲੈਂ।'ਸੁਨਿ ਸਿਖ! ਪਾਇਂ ਸੁ[12] ਅਨੰਦ ਅਤੋਲੈ' ॥੩੯॥ ਸੰਗਤਿ ਮਹਿਂ ਪ੍ਰਸਿੱਧ ਭਈ ਬਾਤ। 'ਸ਼ਸਤ੍ਰ ਤੁਰੰਗ ਤੇ ਗੁਰੁ ਹਰਖਾਤ'। ਜੋ ਨਹਿਂ ਲ੍ਯਾਇ ਉਰ ਪਛੁਤਾਇ। ਜਿਨਹੂੰ ਚਢਾਏ ਖੁਸ਼ੀ ਸੁ ਪਾਇ॥੪੦॥ਢਰੇ ਦੁਪਹਿਰੇ ਕੋ ਮਨ ਜਾਨਿ। ਜਥਾ ਜੋਗ ਦੇ ਖੁਸ਼ੀ ਮਹਾਨਿ। ਉਠਿ ਕਰਿ ਅਪਨੇ ਮਹਿਲ ਸਿਧਾਰੇ। ਤੇਜ ਤੁਰੰਗ ਹੋਇ ਅਸੁਵਾਰੇ॥੪੧॥ਦਿਯੋ ਹੁਕਮ 'ਬਡ ਬਨੈ ਤਬੇਲਾ।ਤੁਰੰਗ ਦਾਸ[13]ਗਨ ਕਰੋ ਸਕੇਲਾ। ਜੋਧਾ ਆਇਂ ਰਹਨਿ ਕੋ ਜਬੈ। ਰਾਖਿ ਲੇਹੁ ਹਮਸੋਂ ਕਹਿ ਤਬੈ॥੪੨॥ਸਰਬ ਤੁਰੰਗਨਿ ਦੀਜਹਿ ਦਾਨਾ[14]।ਚਪਲਨ ਚੂਨ,ਘ੍ਰਿੱਤਿ,ਮਿਸ਼ਟਾਨਾ[15]। ਬਾਜੀ ਕੈ ਸੁੰਦਰ ਹਥਿਯਾਰ।ਕਹਿ ਦਿਹੁ ਆਵਹਿਂ ਬੇਚਨਹਾਰ॥੪੩॥ ਮਾਝੇ ਦੇਸ਼ ਦੁਆਬੇ ਜਾਵੈਂ। ਨਗਰਨਿ ਮਹਿਂ ਸੁਧਿ ਸਭਿਨਿ ਸੁਨਾਵੈਂ। ਭਟ ਰਹਿਬੋ ਚਹਿ, ਢਿਗ ਹਮ ਆਵੈ। ਕਰਹਿ ਚਾਕਰੀ ਧਨ ਕੋ ਪਾਵੈ'॥ ੪੪ ॥ ਹੁਤੇ ਮਸੰਦ ਬਿਲੰਦ ਜਿ ਬ੍ਰਿੰਦ। ਤਿਨ ਸੋਂ ਕਹਿ ਸ਼੍ਰੀ ਹਰਗੋਵਿੰਦ।ਸ਼੍ਰੀ ਗੰਗਾ ਮਾਤਾ ਕੇ ਮੰਦਿਰ।ਗਮਨੇ ਤਬਹਿ ਦਿਪਹਿ ਦੁਤਿ ਸੁੰਦਰ ॥੪੫॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸ਼੍ਰੀ ਹਰਿਗੋਵਿੰਦ ਤਖਤਿ ਬੈਠਨਿ' ਪ੍ਰਸੰਗ ਬਰਨਨੰ ਨਾਮ ਤੀਨ ਚੱਤਵਾ ਰਿੰਸਤੀ ਅੰਸੂ ॥ ੪੩ ॥

੪੪. [ਖਸ਼ਟਮ ਗੁਰੂ ਜੀ ਦਾ ਵੀਰ ਰਸੀ ਰੂਪਕ]।

ਦੋਹਰਾ॥ਜਨਨੀ ਰਿਦੇ ਪ੍ਰਤੀਖਤੀ ਚਹਿ ਦੇਖਨਿ ਮੁਖ ਚੰਦ। ਸ਼ਸਤ੍ਰ ਬਸਤ੍ਰ

---

[1]ਨੱਕਾਰ ਖਾਨੇ (ਵਿਚ ਵਾਜੇ) ਵਜਦੇ ਹਨ। [2]ਕੁਲ ਦੀ ਕੀਰਤੀ ਗਾਉਣ ਵਾਲਾ, [ਸੰਸ:, ਚਾਰਣ] [3]ਤਿੱਖਾ। [4]ਤੀਰ [ਫਾ:, ਖ਼ਦੰਗ] (ਅ) ਗਤਕਾ [ਫਾ:, ਖ਼ਤਕ]। [5]ਜੰਗੀ ਕੁਹਾੜਾ। [6]ਤਮੰਚਹ, ਤੁਰਕੀ ਵਿਚ ਪਸਤੌਲ ਵਰਗੇ ਇਕ ਸ਼ਸਤ੍ਰ ਦਾ ਨਾਮ ਹੈ। [7]ਬੰਦੂਕ। [8]ਬਰਛਾ। [9]ਧਨੁਖ। [10]ਲੰਮੀ ਬਰਛੀ, ਭਾਲੇ ਤੋਂ ਛੁਟੇਰੀ। (ਅ) ਬਰਛੀ ਜੋ ਸੁਟਕੇ ਮਾਰੀ ਦੀ ਹੈ। [11]ਘੋੜੇ (ਤੇ)। [12]ਪਾਵੇਂਗਾ ਤੂੰ। [13]ਘੋੜੇ ਤੇ ਨੌਕਰ, (ਅ) ਘੋੜਿਆਂ ਦੇ ਨੌਕਰ, ਸਾਈਸ। [14]ਛੋਲਿਆਂ ਦਾ ਦਾਣਾ। [15]ਚੌਲਾਂ ਨੂੰ ਆਟਾ, ਘਿਉ, ਮਿੱਠਾ ਭਾਵ ਨਿਹਾਰੀ।

ਸੈਂਯੁਕਤਿ ਤਿਮ ਗੇ ਸ੍ਰੀ ਹਰਿ ਗੋਵਿੰਦ॥੧॥ਚੌਪਈ॥ ਦੇਖਿ ਦੂਰ ਤੇ ਸੁਤ ਕੀ ਸ਼ੋਭਾ। ਮਨਹੁਂ ਅਨੰਦ ਕੀ ਆਵਤਿ ਗੋਭਾ[1]। ਨਿਕਟ ਪਹੁੰਚ ਕਰਿ ਬੰਦਨ ਠਾਨੀ। ਆਸ਼ਿਖ ਦੀਨਿ ਕਹੀ ਮ੍ਰਿਦੁ ਬਾਨੀ॥੨॥ ਚਿੱਤ੍ਰਤਿ ਜ਼ਰੀ ਮਖ਼ਮਲੀ ਮਢਨੋ। ਅੰਤਰ ਤੇ ਦਾਸੀ ਦ੍ਰਿਤਿ ਕਢਨੋ। ਬੈਠਿ ਮੋਹਿਰੇ[2]ਪਰ ਢਿਗ ਮਾਤਾ। ਬੋਲੀ ਅਨੰਦ ਮੋਯ ਨਹਿੰ ਗਾਤੋ[3]॥੩॥'ਕਹੁ ਸੁਤਿ! ਸੰਗਤਿ ਕੇਤਿਕ ਆਈ? ਦੇਸ਼ਨਿ ਕੇ ਮਸੰਦ ਸਮੁਦਾਈ। ਲੇ ਉਪਹਾਰਨਿ ਮਿਲੇ ਕਿ ਨਾਂਹੀ ? ਜਿਮ ਪੂਰਬ ਤੁਮ ਪਿਤ ਕੇ ਪਾਹੀ?'॥੪॥ਸ੍ਰੀ ਹਰਿ ਗੋਵਿੰਦ ਸਕਲ ਬਤਾਯੋ'ਬ੍ਰਿੰਦ ਮਸੰਦਨਿ ਕੋ ਸਭਿ ਆਯੋ। ਅਧਿਕ ਦੂਰ ਨਹਿਂ ਪਹੁੰਚੇ ਜੋਈ[4]। ਆਵਤਿ ਚਲੇ ਇਤਹੁਂ ਸਭਿ ਕੋਈ॥੫॥ ਸ਼ਸਤ੍ਰ ਬਸਤ੍ਰ ਅਰੁ ਚਪਲ ਤੁਰੰਗ। ਆਨੇ ਸਿੱਖਨਿ ਸ਼ਰਧਾ ਸੰਗ। ਅਧਿਕ ਪ੍ਰਸੰਨ ਕੀਨਿ ਮਨ ਮੋਰਾ। ਕਿਨ ਹੱਥਸਾਰ ਦੀਨਿ,ਕਿਨ ਘੋਰਾ॥੬॥ ਸੈਨ ਸਕੇਲੈਂ ਕੇਤਿਕ ਦਿਨਮੈਂ।ਜੋਧਾ ਅਚਲ ਰਹਹਿਂ ਜੋ ਰਨ ਮੈਂ। ਅਪਰ ਉਪਾਇਨ ਕੇ ਅੰਬਾਰ। ਸਿੱਖਨਿ ਅਰਪੀ ਸ਼ਰਧਾ ਧਾਰਿ ॥੭॥ ਸ੍ਰੀ ਨਾਨਕ ਸਿੱਖੀ ਬਿਦਤਾਈ। ਦੇਸ਼ ਬਿਦੇਸ਼ਨਿ ਅਵਿਨੀ ਛਾਈ'। ਸੁਨਿ ਮਾਤਾ ਸੁਖ ਪਾਇ ਘਨੇਰਾ।–ਗੁਰਤਾ ਭਾਰ ਉਚਿਤ ਸੁਤ ਮੇਰਾ ॥੮॥ ਦੁਇ ਸ਼ਮਸ਼ੇਰ ਗਰੇ ਸਮ ਸ਼ੇਰ[5]। ਕਟ ਨਿਖੰਗ ਕਰ ਮਹਿਂ ਧਨੁ ਹੇਰਿ[6]। ਸ਼ਸਤ੍ਰਨ ਸਹਤ ਡੀਲ ਬਰ ਬੰਕਾ[7]। ਸੁਖਦ ਸੇਵਕਨਿ ਰਿਪੁਨਿ ਅਤੰਕਾ[8]॥ ੯॥ਨਿਕਟ ਮਾਤ ਕੇ ਕੇਤਿਕ ਕਾਲਾ। ਨਮੋ ਕਰੀ ਉਠਿ ਆਇ ਕ੍ਰਿਪਾਲਾ। ਨਿਜ ਬੈਠਿਕ ਮਹਿਂ ਬਿਰਹਿਂ ਪ੍ਰਯੰਕਾ। ਸ਼ਸਤ੍ਰ ਉਤਾਰਿ ਗੁਰੂ ਅਕਲੰਕਾ ॥ ੧੦ ॥ ਦੁਇ ਘਟਿਕਾ ਲਗਿ ਸੁਖ ਮਹਿਂ ਆਏ। ਬਹੁਰ ਉਠੇ ਲੋਚਨ ਬਿਕਸਾਇ।ਸੁੱਖਾ ਛਕ*ਸੁਚੇਤ ਪੁਨ ਹੋਵੈਂ। ਚਢਿ ਤੁਰੰਗ ਪਰ ਬਾਹਰ ਜੋਵੈਂ[9] ॥ ੧੧ ॥ ਕਰਹਿਂ ਅਖੇਰਬ੍ਰਿੱਤਿ[10] ਕੀ ਲੀਲਾ। ਧਰਹਿਂ ਸ਼ਸਤ੍ਰ ਕਰਿ ਅੰਗ ਛਬੀਲਾ। ਆਇ ਅਕਾਲ ਤਖ਼ਤ ਪਰ ਸੋਹੈਂ। ਲਗਹਿ ਦਿਵਾਨ ਪਿਖਹਿਂ ਮਨ ਮੋਹੈਂ ॥ ੧੨ ॥ ਸੋਦਰ ਚੌਂਕੀ ਸ਼ਬਦ ਸੁਨੈਤੇ। ਸੰਗਤਿ ਆਇ ਰੂਪ

---

[1]ਕੇਲੇ ਦੇ ਫੁੱਲ ਦੀ ਕਲੀ ਜੋ ਲਟਕਦੀ ਸੁੰਦਰ ਲਗਦੀ ਹੈ, ਕਲੀ (ਅ) ਗੋਦਲ। [2]ਮੂਹੜਾ (ਜੋ ਮਖਮਲ ਦੀ ਜ਼ਰੀ ਕਾਢ ਨਾਲ ਮੜ੍ਹਿਆ ਹੋਇਆ ਸੀ)। [3]ਅਨੰਦ ਮੌਂਵਦਾ ਨਹੀਂ ਸਰੀਰ ਵਿਚ। [4]ਜੋ ਬਹੁਤਿ ਦੁਰਾਡੇ ਹਨ ਸੋ ਨਹੀਂ ਪਹੁੰਚੇ। [5]ਦੋ ਤਲਵਾਰਾਂ ਗਲ ਵਿਚ, ਸ਼ੇਰ ਦੇ ਵਾਂਗ। [6]ਲੱਕ ਨਾਲ ਭੱਥਾ, ਹੱਥ ਵਿਚ ਧਨੁਖ ਦਿਖਾਈ ਦਿੰਦਾ ਹੈ। [7]ਬਾਂਕਾ ਅਤੇ ਸੁੰਦਰ। [8]ਵੈਰੀਆਂ ਨੂੰ ਭੌ ਦੇਣ ਵਾਲਾ। [9]ਦੇਖਦੇ ਹਨ। [10]ਸ਼ਿਕਾਰ।

*ਏਸ ਨਿਸ਼ਾਨ ਦੀ ਟੂਕ ਅਗਲੇ ਪੰਨੇ ਤੇ ਪੜ੍ਹੋ

ਦਰਸੰਤੇ। ਬਹੁਰ ਜਾਇ ਨਿਜ ਮਹਿਲ ਮਝਾਰਾ।ਅਨਿਕ ਸ੍ਵਾਦ ਕੇ ਅਚਹਿ ਅਹਾਰਾ॥ ੧੩॥ ਜਾਮ ਗਏ ਜਾਮਨਿ ਸੁਪਤਾਵੈਂ। ਰਹੇ ਜਾਮ ਉਠਿ ਸੌਚਿ ਨਹਾਵੈਂ। ਇਸਿ ਬਿਧਿ ਕਰਿ ਹੈਂ ਨਿਤ ਬਿਵਹਾਰੂ। ਦਿਨ ਪ੍ਰਤਿ ਬਲੀ ਹੋਤਿ ਦੁਤਿ ਚਾਰੂ ॥ ੧੪ ॥ ਮਾਝੇ ਦ੍ਵਾਬੇ ਦੇਸ਼ ਮਝਾਰੀ। ਸੁਧਿ ਪਸਰੀ ਸਤਿਗੁਰ ਕੀ ਸਾਰੀ। 'ਭਏ ਸ਼ਸਤ੍ਰ ਧਾਰੀ ਬਲਿ ਭਾਰੀ। ਸੈਨ ਸਕੇਲਨਿ ਕਰਤਿ ਉਚਾਰੀ' ॥ ੧੫ ॥ ਸੁਨਿ ਦੋਨਹੁ ਦੇਸ਼ਨਿ ਕੇ ਜੋਧਾ। ਲਰਹਿਂ ਮਰਹਿ ਮਾਰਹਿਂ ਧਰਿ ਕ੍ਰੋਧਾ। ਇਕਠੇ ਹੋਇ ਚਾਰ ਸੈ ਸੂਰ। ਹੇਤੁ ਜੀਵਕਾ ਆਇ ਹਦੂਰ ॥੧੬॥ ਥਿਰੇ ਤਖਤ ਪਰ ਸਤਿਗੁਰੁ ਹੇਰੇ। ਸਭਿਹਿਨਿ ਬੰਦਨ ਕਰਿ ਤਿਸ ਬੇਰੇ। ਬੈਠੇ ਨਹੀਂ ਖਰੇ ਸਭਿ ਰਹੇ। ਪਿਖਿ ਸ੍ਰੀ ਹਰਿ ਗੋਵਿੰਦ ਬਚ ਕਹੇ ॥੧੭॥'ਅਹੈਂ ਕੌਨ? ਇਨ ਬੂਝਨਿ ਕਰੋ। ਠਾਂਢੇ ਕੌਨ ਮਨੋਰਥ ਧਰੋ?'। ਜਾਇ ਮੇਵਰੇ ਬੂਝਨਿ ਕੀਨੋ।'ਕੌਨ ਦੇਸ਼ ਤੇ ਆਇ ਨਵੀਨੋ?॥੧੮॥ ਠਾਂਢੇ ਰਹੇ ਕਹਹੁ ਨਿਜ ਕਾਜਾ। ਪੂਛਤਿ ਆਪ ਗਰੀਬਿ ਨਿਵਾਜਾ'। ਹਾਥ ਜੋਰਿ ਕਰਿ ਦੀਨਿ ਸੁਨਾਏ। 'ਹੇਤ ਜੀਵਕਾ ਹਮ ਚਲਿ ਆਏ ॥ ੧੯ ॥ ਦੋਨਹੁ

---

ਪਿਛਲੇ ਪੰਨੇ ਦੇ* ਨਿਸ਼ਾਨ ਦੀ ਟੂਕ ਇਹ ਹੈ:-

*ਸੁੱਖੇ ਦਾ ਰਿਵਾਜ਼ ਖਾਲਸੇ ਵਿਚ ਦਸਵੇਂ ਸਤਿਗੁਰਾਂ ਤੋਂ ਮਗਰੋਂ ਮਹਾਨ ਕਸ਼ਟਾਂ ਦੇ ਸਮੇਂ ਟੁਰਿਆ ਸੀ, ਜਦੋਂ ਦਿਨ ਰਾਤ ਦੇ ਜੁੱਧ ਜੰਗ, ਥਕੇਵੇਂ, ਮੁਸ਼ਕਲਾਂ, ਭਾਜੜਾਂ, ਫਾਕੇ ਕੜਾਕੇ ਰਹਿਣ ਲਗੇ ਤੇ ਸਰੀਰਾਂ ਨੇ ਬੀ ਥੱਕ ਕੇ ਰਹਿ ਜਾਣਾ, ਤਦੋਂ ਢਿੱਲੇ ਹੋਏ ਮਨਾਂ ਨੂੰ ਸੁਖ ਦੇਣ ਲਈ ਭੰਗ ਦੀ ਕਦੇ ਕਦਾਈਂ ਦੀ ਵਰਤੋਂ ਟੁਰੀ, ਜੋ ਖਾਸ ਨਿਹੰਗਾਂ ਸਿੰਘਾਂ ਵਿਚ ਤਾਂ ਠਾਣਾਂ ਹੀ ਲਾ ਬੈਠੀ ਤੇ ਐਨੀਂ ਵਧੀ ਕਿ ਉਸ ਸੰਪ੍ਰਦਾ ਨੂੰ ਹੀ ਨਿਰਬਲ ਕਰ ਗਈ। ਚੜ੍ਹਦੀ ਜਵਾਨੀ ਵਿਚ ਜਿਸ ਤ੍ਰਿਕਾਲੱਗ ਸੂਰਮੇਂ ਦੇ ਸਾਹਮਣੇ ਪ੍ਰਜਾ ਪੀੜਤ ਹੋ ਰਹੀ ਹੈ ਜੋ ਸਾਰੇ ਸੁਖਾਂ ਦੇ ਹੁੰਦਿਆਂ ਜੰਗੀ ਜੀਵਨ ਵਿਚ ਕਦਮ ਧਰਨ ਲੱਗਾ ਹੈ, ਭੰਗ ਦੀ ਨਿਰਬਲ ਕਰਨ ਵਾਲੀ ਵਰਤੋਂ ਕਦੋਂ ਜਾਰੀ ਕਰ ਸਕਦਾ ਹੈ ? ਕਵੀ ਜੀ ਆਪ ਸੁੱਖੇ ਦਾ ਹੁਕਮ ਦਸਵੇਂ ਪਾਤਸ਼ਾਹ ਦੇ ਸਮੇਂ ਹੋਇਆ ਦੱਸਦੇ ਹਨ, ਜਿਸ ਤੋਂ ਇਹ ਤਾਂ ਸਿੱਧ ਹੋ ਗਿਆ ਕਿ ਛੇਵੇਂ ਸਤਿਗੁਰਾਂ ਵੇਲੇ ਨਹੀਂ ਹੋਇਆ, ਤੇ ਨਾ ਸਤਿਗੁਰ ਆਪ ਪੀਂਦੇ ਸੇ। ਦੇਖੋ ਰੁਤ ੩, ਅੰਸੂ ੨੧, ਅੰਕ ੪੧। ਫੇਰ ਰੁਤ ੫, ਅੰਸੂ ੨੮, ਅੰਕ ੨੩ ਵਿਚ ਦਸਵੇਂ ਪਾਤਸ਼ਾਹ ਜੀ ਆਪ ਭੰਗ ਨੂੰ ਹਾਨੀਕਾਰਕ ਨਸ਼ਿਆਂ ਵਿਚ ਗਿਣਦੇ ਹਨ ਤੇ ਦੱਸਦੇ ਹਨ ਕਿ ਇਹ ਪੀਣ ਵਾਲੇ ਦੇ ਸਰੀਰ ਨੂੰ ਦਗਧ ਕਰਨ ਵਾਲੀ ਹੈ। ਯਥਾ:-'ਮਦਰਾ ਦਹਿਤ੍ਰਾ ਸਪਤ ਕੁਲ ਭੰਗੁ ਦਹੈ ਤਨ ਏਕ'। ਆਦਿ ਗੁਰੂ ਜੀ ਨੇ ਭਉ ਦੀ ਭੰਗ ਲਿਖੀ ਹੈ, ਯਥਾ:-'ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ' ਪਰਮੇਸ਼ੁਰ ਦੇ ਭਉ ਨੂੰ ਭੰਗ ਬਣਾਓ, ਨਸ਼ੇ ਵਾਲੀ ਭੰਗ ਨਾ ਪੀਓ।

ਦੇਸ਼ਨਿ ਕੇ ਹਮ ਵਾਸੀ। ਚਾਹਤਿ ਰਿਦੇ ਰਹਨਿ ਗੁਰ ਪਾਸੀ'। ਆਨਿ
ਹਜ਼ੂਰ ਕਰੀ ਅਰਦਾਸ। 'ਖਿਤਿ[1]ਹਿਤ ਚਹਤਿ ਰਹਤਿ ਤੁਮ ਪਾਸ' ॥੨੦॥
ਤਬਿ ਸਤਿਗੁਰੁ ਨੇ ਸਭਿ ਬਿਧਿ ਜਾਨੀ।-ਜਨਮ ਧਰਨੋ ਸੁਰ ਗਨ ਜਗ
ਆਨੀ। ਬ੍ਰਿੰਦ ਗ੍ਰਾਮ ਪੁਰਿ ਮਹਿਂ ਸਮੁਦਾਏ। ਬਹੁ ਜਾਤਿਨਿ ਕੇ ਘਰ ਜਨ-
ਮਾਏ ॥੨੧॥ ਦਿਜ,ਬਾਹਜ,ਬਿਟ[2],ਸੂਦ੍ਰਨਿ ਧਾਮੂ। ਲੀਨਸਿ ਜਨਮ ਹਮਾਰੇ
ਕਾਮੂ। ਸੋ ਅਬਿ ਸੁਧਿ ਕਰਿ ਸਭਿ ਚਲਿਆਏ। ਹਨਹਿਂ ਤੁਰਕ ਗਨ ਜੰਗ
ਮਚਾਏ-॥੨੨॥ ਕਰਨੋ ਹੁਕਮੁ 'ਸਭਿਹਿਨਿ ਲਿਹੁ ਰਾਖਿ। ਦੇਗ ਬਿਖੈ ਦਿਹੁ
ਭੋਜਨ ਭਾਖਿ'। ਨਿਕਟ ਬੁਲਾਇ ਬਿਲੋਕਨਿ ਕਰੇ। ਨਈ ਬੈਸ[3] ਸਭਿ
ਕੀ, ਬਲ ਭਰੇ ॥ ੨੩ ॥ ਕਿਸ ਕੇ ਸ਼ਮਸ[4] ਅਲਪ ਹੀ ਆਈ। ਕਿਸ ਕੇ
ਨਹਿਂ, ਇਕ ਸਮ ਸਮੁਦਾਈ[5]। ਬੀਸ ਪਚੀਸਨਿ[6] ਬੈਸ ਸਰੀਰ। ਸ਼ਸਤ੍ਰ
ਸੁ ਬਸਤ੍ਰ ਨਹੀਂ ਕਿਸ ਤੀਰ॥੨੪॥ਜਿਨਕੋ ਤੁਰਕ ਗਵਾਰ ਕਹੰਤੇ।ਨਹਿਨ
ਚਾਕਰੀ ਹੇਤੁ ਰਖੰਤੇ। ਸਭਿ ਸਤਿਗੁਰੁ ਸੋ ਰਾਖਨਿ ਕਰੇ। ਬਸਤ੍ਰ ਸ਼ਸਤ੍ਰ ਦੇ
ਸ਼ੁਭਤਾ ਧਰੇ॥੨੫॥ਰਹਨਿ ਲਗੇ ਸਤਿਗੁਰ ਕੇ ਤੀਰ।ਆਯੁਧ ਬਿੱਦਯਾ ਨਿਤ
ਕਰਿ ਬੀਰ। ਖੰਡੇ ਖੜਗ ਤੁਫੰਗ ਕਮਾਨ। ਸਭਿ ਕੋ ਦੇ ਕੀਨੇ ਸਵਧਾਨ ॥
੨੬ ॥ ਬਹੁਰੋ ਬਖਸ਼ੇ ਸਭਿਨਿ ਤੁਰੰਗ। ਹੁਇ ਅਸਵਾਰ ਚਢਹਿਂ ਨਿਤ ਸੰਗ।
ਵਹਿਰ ਅਖੇਰ ਗੁਰੂ ਜਬਿ ਜਾਵੈਂ।ਆਯੁਧ ਬਿੱਦਯਾ ਤਿਨਹਿ ਸਿਖਾਵੈਂ॥੨੭॥
ਦਿਨ ਪ੍ਰਤਿ ਵਹਿਰ ਅਖੇਰ ਕਰੰਤੇ। ਤੀਰ ਤੁਫੰਗਨਿ ਬ੍ਰਿੰਦ ਛੁਟੰਤੇ। ਬਾਜ,
ਕੂਹੀ, ਜੁਰਰੇ[7], ਬਡ ਸ੍ਵਾਨ[8]। ਚੀਤੇ,ਸਯਾਹਗੋਸ਼[9] ਬਲਵਾਨ॥੨੮॥ਲਗਰ,
ਝਗਰ, ਸ਼ਿਕਰੇ[7], ਗਨ ਸੰਗ। ਕਰਹਿਂ ਅਖੇਰ ਧਵਾਇ ਤੁਰੰਗ। ਸ਼ਸਤ੍ਰ
ਧਰਨਿ ਕੋ ਸੁਜਸੁ ਉਦਾਰ।ਫੈਲਨੋ ਸਗਰੇ ਦੇਸ਼ ਮਝਾਰ॥੨੯॥ਸੁਨਿਅਬਿਦੁਲ
ਢਾਢੀ ਚਲਿ ਆਯੋ। ਭਏ ਸੁਭਟ ਤਿਨ ਕੋ ਜਸੁ ਗਾਯੋ। ਜਿਸ ਕੇ ਸੁਨਤਿ
ਬੀਰ ਰਸ ਜਾਗੇ।ਕਾਇਰ ਸੋ ਪਿ ਲਰੇ ਨਹਿ ਭਾਗੇ॥੩੦॥ਨਿਜ ਸੁਭਟਾਨਿ[10]
ਸੁਨਾਵਨਿ ਕਾਰਨ।ਕਰਹਿਂ ਜੰਗ ਜੈਸੇ ਬਡ ਦਾਰੁਨ।ਅਬਿਦੁਲ ਕੋ ਚਾਕਰ
ਕਰਿ ਰਾਖਨੋ। ਦਰਬ ਦਿਵਾਇ ਮਸੰਦਨਿ ਭਾਖਨੋ ॥ ੩੧ ॥ ਬਲੀ ਤੁਰੰਗ
ਦਿਯੋ ਹਿਤ ਚਰਿਬੇ[11]। ਸੁਭਟਨਿ ਵਾਰਿ ਸੁਨਾਵਨਿ ਕਰਿਬੇ। ਇਮਿ ਦਿਨ
ਪ੍ਰਤਿ ਗੁਰ ਸੈਨ ਸਕੇਲੇ। ਸੰਗਤਿ ਗਨ ਪਹੁੰਚਹਿ ਕਰਿ ਮੇਲੇ ॥੩੨॥ ਵਧਨੋ

[1]ਉਪਜੀਵਕਾ। [2]ਬ੍ਰਹਮਣ ਖੱਤ੍ਰੀ ਤੇ ਵੈਸ਼ [ਸਿਃ, ਬਿਟ]। [3]ਨਵੀਂ ਆਯੂ। [4]ਦਾੜ੍ਹੀ। [5]ਇੱਕੋ ਜਿਹੇ ਸਾਰੇ। [6]ਵੀਹ ਪੱਚੀ (ਸਾਲਾਂ ਦੀ)। [7]ਬਾਜ ਦੀ ਕਿਸਮ ਦੇ ਸ਼ਿਕਾਰੀ ਪੰਛੀਆਂ ਦੇ ਨਾਮ। [8]ਕੁੱਤੇ। [9]ਇਕ ਸ਼ਿਕਾਰੀ ਜਾਨਵਰ ਦਾ ਨਾਮ। [10]ਸੂਰਮਿਆਂ ਨੂੰ। [11]ਚੜ੍ਹਨ ਲਈ।

ਸਮਾਜ ਅਧਿਕ ਸਭਿ ਭਾਂਤੀ । ਸੁਨਿ ਪਿਖਿ ਮਾਤਾ ਸੀਤਲ ਛਾਤੀ। ਆਇ ਉਪਾਇਨ ਪੂਜਾ ਹੋਤੇ । ਬਡ ਪੀਰਨਿ ਕੇ ਪੀਰ ਉਦੋਤੇ॥੩੩॥ਚਢੈਂ ਸੈਨ ਸੰਗ ਸੁਭਟ ਪ੍ਰਬੀਨ। ਇਹਿ ਮੀਰਨਿ ਕੀ ਮੀਰੀ ਲੀਨਿ। ਆਇਂ ਅਕੋਰੈਂ ਸ਼ਸਤ੍ਰ ਤੁਰੰਗ। ਅਧਿਕ ਚਮੂੰ ਬ੍ਰਿੱਧਤਿ ਰਹਿ ਸੰਗ ॥੩੪॥ ਚਲਤਿ ਅਗਾਰੀ ਬਜਹਿ ਨਿਸ਼ਾਨਾ। ਝੰਡਾ ਝੂਲਤਿ ਖਰੋ ਮਹਾਨਾ। ਦਿਨਪ੍ਰਤਿ ਉਤਸਵ ਹੋਤਿ ਨਵੀਨੇ। ਬਡੇ ਭਾਗ ਜਿਨਿ ਦੇਖਨਿ ਕੀਨੇ ॥ ੩੫ ॥ ਦੀਪ-ਮਾਲਕਾ ਬਹੁਰੋ ਆਈ।ਚਹੁੰਦਿਸ਼ ਤੇ ਸੰਗਤਿ ਉਮਡਾਈ।–ਮੱਜਨ ਕਰਹਿਂ ਸੁਧਾਸਰ ਮੇਲੇ । ਖਸ਼ਟਮ ਸਤਿਗੁਰੁ ਪਿਖਹਿਂ ਸੁਹੇਲੇ ॥ ੩੬ ॥ ਬਾਜੀ[1] ਸ਼ਸਤ੍ਰ ਭੇਟ ਲੇ ਹਰਖਤਿ–। ਧਾਂਤੇ ਲਜਾਵਤਿ ਨੀਕੇ ਪਰਖਤਿ। ਪ੍ਰਿਥਕ ਹੋਤਿ ਪੂਜਾ ਹਰਿਮੰਦਰ। ਬੈਠਹਿਂ ਤਖਤਿ ਆਪ ਬਨਿ ਸੁੰਦਰ ॥੩੭॥ ਗਨ ਮਸੰਦ ਸੰਗਤਿ ਸੰਗਿ ਲੀਏ। ਬੰਦਨ ਕਰਹਿਂ ਦਰਸ ਚਿਤ ਦੀਏ। ਦੱਖਨ ਦਿਸ਼ ਤੇ ਕਿਸ ਮਹਿਪਾਲਾ। ਇਕ ਗਜ ਭੇਜਯੋ ਬਲੀ ਬਿਸਾਲਾ ॥ ੩੮ ॥ ਸ਼ਸਤ੍ਰ ਤੁਰੰਗ ਬ੍ਰਿੰਦ ਤਬਿ ਆਏ। ਪੂਰੇ ਭਾਵਨੀ ਗੁਰੁ ਅਰਪਾਏ। ਸ੍ਰੀ ਹਰਿ-ਗੋਬਿੰਦ ਰਿਦੇ ਬਿਚਾਰੈਂ।–ਸਿੱਖਨਿ ਬਿਖੈ ਰੀਤਿ ਅਬਿ ਡਾਰੈਂ–॥੩੯॥ਤਿਸਿ ਕਾਰਨ ਤੇ ਬਾਕ ਉਚਾਰਾ।'ਗੁਰੁਪਿਤਾ ਹਿਤ ਕੀਜਹਿ ਤਯਾਰਾ।ਇਕ ਹਾਥੀ ਅਰੁ ਪੰਚ ਤੁਰੰਗ।ਸ਼ਸਤ੍ਰ ਬਸਤ੍ਰ ਬਹੁ ਬਿਧਿ ਕੇ ਸੰਗ'॥੪੦॥ਖਰੇ ਹੋਇ ਕਰਿ ਤਖਤ ਅਗਾਰੀ। ਪਿਤਾ ਧਯਾਨ ਕੋ ਧਰਿ ਤਿਸ ਬਾਰੀ। ਲੇ ਕਰਿ ਹੁਕਮ ਖਰੇ ਗੁਰਦਾਸ। ਕਹਿ ਗੁਰੁ ਨਾਮ ਕੀਨਿ ਅਰਦਾਸ ॥੪੧॥ਅਰਪੀਂ[2] ਵਸਤੂ ਲੀਨਿ ਸੰਭਾਰੀ। ਗਜ ਢਾਢੀ ਕੋ ਹਿਤ ਅਸਵਾਰੀ। ਲੇ ਤਿਨ ਸੁਜਸੁ ਗੁਰੂ ਕੋ ਕਰਯੋ। 'ਤੀਨ ਲੋਕਪਤਿ ਪ੍ਰਭੁ ਅਵਤਰਯੋ' ॥ ੪੨ ॥ ਬਹੁਰ ਗਏ ਸਤਿਗੁਰੁ ਹਰਿਮੰਦਿਰ। ਬਸਤ੍ਰ ਤੁਰੰਗ ਦਿਏ ਬਹੁ ਸੁੰਦਰ। ਸ੍ਰੀ ਮੁਖ ਤੇ ਫੁਰਮਾਵਨਿ ਕੀਨੇ। 'ਜੋ ਇਹ ਰੀਤਿ ਕਰਹਿ ਸਿਖ ਚੀਨੇ॥੪੩॥ ਅਰਪਹਿ ਵਸਤੁ ਜਿ ਮ੍ਰਿਤਕ ਪਿਛਾਰੀ। ਹੋਇ ਅਖੈ ਫਲ ਬਹੁ ਤਿਸਿ ਬਾਰੀ। ਪ੍ਰਾਪਤਿ ਸੁਖ ਪਰਲੋਕ ਮਝਾਰਾ।ਮਿਟਹਿ ਸਜਾਇ ਅਘੀ[3] ਹੁਇ ਭਾਰਾ॥੪੪॥ਕਰਹਿ ਰੀਤਿ ਸਿਖ ਹੈਂ ਜਿ ਹਮਾਰੇ। ਜਥਾ ਸ਼ਕਤਿ ਅਰਪਹਿ ਸੁਖ ਭਾਰੋ'। ਨਿਜ ਪਿਤ ਹਿਤ ਕੇ ਮਿਸਿ ਬਿਦਤਾਈ*। ਜਿਮ ਸਿੱਖਨਿ ਕੋ ਹੁਇ ਸੁਖਦਾਈ ॥੪੫॥'ਧੰਨਿ ਧੰਨਿ' ਸਭਿਹੂਨਿ ਉਚਾਰੀ।ਮਹਾਂ ਬਲੀ ਸਤਿਗੁਰ ਉਪਕਾਰੀ

[1]ਘੋੜੇ। [2]ਅਰਪੀਆਂ ਹੋਈਆਂ। [3](ਜੋ)ਪਾਪੀ। *ਭਾਵ ਸਿਖਾਂ ਨੂੰ ਦਾਨ ਦੇਣ ਦੀ ਰੀਤੀ ਪ੍ਰਗਟ ਕੀਤੀ।

ਅਧਿਕ ਚਮੂੰ ਕੀਨੀ ਨਿਜ ਸੰਗ। ਬਖਸ਼ੇ ਆਯੁਧ ਬ੍ਰਿੰਦ ਤੁਰੰਗ ॥ ੪੬ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸਤਿਗੁਰੂ ਬਿਲਾਸ' ਪ੍ਰਸੰਗ ਬਰਨਨੰ ਨਾਮ ਚਤੁਰ ਚੱਤ੍ਵਾ ਰਿੰਸਤੀ ਅੰਸੂ ॥ ੪੪ ॥

## ੪੫. [ਉਤਸਾਹ, ਬਖਸ਼ਿਸ਼ ਆਦਿਕ ਬਿਲਾਸ]।

ਦੋਹਰਾ ॥ ਗੁਰੂ ਗਰੀਬ ਨਿਵਾਜ ਤਬਿ ਨਾਮ ਅਪਨ ਬਿਦਤਾਇ। ਰਾਖੇ ਸੰਗ ਗਰੀਬ ਜਨ ਬਖਸ਼ਿਸ਼ ਦੇ ਬਡਿਆਇ ॥੧॥ ਚੌਪਈ ॥ ਬਿੱਦਨਾ ਸ਼ਸਤ੍ਰਨਿ ਕੀ ਬਹੁ ਪਾਈ। ਤੁਪਕ ਚਲਾਇ ਤੁਰੰਗ ਧਵਾਈ। ਤੋਮਰ ਹਨਹਿ ਖਤੰਗ[1] ਪ੍ਰਹਾਰਹਿੰ। ਹਿਤ ਅਖੇਰ ਬਨ ਜੀਵ ਸੰਘਾਰਹਿ ॥੨॥ ਧੌਂਸਾ ਧੁੰਕਾਰਤਿ ਪੁਨ ਆਵੈਂ। ਆਵਤਿ ਕੌ ਨਰ ਦੇਖਨਿ ਧਾਵੈਂ[2]। ਸੁਨਹਿ ਸੁਜਸੁ ਰਹਿਬੇ ਹਿਤ ਸੂਰ। ਦੂਰਿ ਦੂਰਿ ਤੇ ਆਇਂ ਹਦੂਰ ॥੩॥ ਕਬਹੁੰ ਪੰਚ ਕਬਿ ਦਸ ਕੋ ਰਾਖੈਂ। ਪਰਹਿੰ ਸ਼ਰਨਿ ਜੋ ਬਿਤਿ ਅਭਿਲਾਖੈਂ[3]। ਦਯਾ ਕਰਹਿੰ ਬਖਸ਼ਹਿਂ ਸੁਖ ਸਾਰੋ। ਬਸਤ੍ਰ ਸ਼ਸਤ੍ਰ ਅਸੁ[4] ਰੁਚਰਿ ਅਹਾਰੋ ॥ ੪ ॥ ਗੁਰੂ ਉਪਕਾਰ ਜਾਨਿ ਕਰਿ ਬੀਰ। ਮਨ ਤੇ ਅਰਪਣੋ ਸਰਬ ਸਰੀਰ। ਜਹਿਂ ਗੁਰ ਕੋ ਕਾਰਜ ਬਨਿ ਜਾਇ। ਮਾਰਨਿ ਮਰਨਿ ਬਿਖੈ ਮੁਦ ਪਾਇਂ ॥੫॥ ਕਹੈਂ ਪਰਸਪਰ ਜੋਧਾ ਐਸੇ। 'ਹਮਹਿ ਮਿਲੇ ਪਤਿ ਰਘੁਬਰ ਜੈਸੇ*। ਸਰਬ ਮ੍ਰਿਗਨਿ ਤੇ ਜੋਨੀ ਹੀਨ[5]। ਕੋ ਕਾਰਜ ਕਬਿ ਬਨਹਿ ਕਿਸੀ ਨ ॥੬॥ ਅਸ ਬਾਨਰ ਬਨ ਮਹਿਂ ਗਨ ਹੇਰੇ†। ਤਿਨ ਪਰ ਕਰੁਨਾ ਧਾਰਿ ਘਨੇਰੇ। ਮਹਾਂਬਲੀ ਰਾਵਨ ਦਸ ਸੀਸ। ਪ੍ਰਾਕ੍ਰਮ[6] ਗਰਬ ਹਰਯੋ ਮਿਲਿ ਕੀਸ[7] ॥ ੭ ॥ ਤਿਨ ਸਮ ਸਭਿ ਬਾਤਨਿ ਤੇ ਹੀਨ। ਕ੍ਰਿਪਾ ਦ੍ਰਿਸ਼ਟਿ ਹਮ ਪਰ ਗੁਰੁ ਕੀਨਿ। ਜੋ ਕਹਿਵਾਇ ਜਹਾਨ ਪਨਾਹ[8]। ਤਿਨ ਕੋ ਸੰਗ ਜੰਗ ਕੀ ਚਾਹ ॥੮॥ ਹੀਨ ਜੂਨ ਬਾਨਰਨਿ[9] ਸਮਾਨ। ਜੋ ਨ ਕਰਹੁਗੇ ਰਣ ਘਮਸਾਨ। ਤੌ ਕੀਸਨਿ ਤੇ[9] ਹੀਨ ਅਹੈਂ ਕੋ। ਜਿਸ ਕੀ ਸਮਤਾ ਹਮਹਿ ਕਹੈ ਕੋ ॥੯॥ ਰਣ ਮਹਿਂ ਨਿਭੈ ਸ਼ੱਤ੍ਰ ਗਨ ਆਇ ਹਤਹੁ ਸ਼ਸਤ੍ਰ, ਗੁਰੁ ਸੰਗ ਸਹਾਇ'। ਇਮ ਆਪਸਿ ਮਹਿਂ ਕਹਿ ਪ੍ਰਣ ਕਰੈਂ। ਅਧਿਕ ਬੀਰਤਾ ਕੋ ਉਰ ਧਰੈਂ ॥ ੧੦ ॥ ਵਹਿਰ ਅਰੂਢਹਿਂ ਗੁਰੂ ਸੁਨਾਵੈਂ[10]। 'ਤੁਮਰੇ ਹੁਕਮ[11] ਓਜ

[1]ਤੀਰ [ਵਾ:, ਖਦੰਗ]। [2]ਦੌੜਦੇ ਹਨ। [3]ਰੋਜ਼ੀ ਦੀ ਚਾਹ ਕਰਕੇ। [4]ਘੋੜਾ। [5]ਸਾਰੇ ਬਨ ਪਸ਼ੂਆਂ [ਮ੍ਰਿ:, ਮ੍ਰਿਗ=ਬਨ ਪਸ਼ੂ] ਤੋਂ ਤੁੱਛ ਜੋਨੀ ਵਾਲੇ ( ਬਾਂਦਰ )। [6]ਬਲ। [7]ਬਾਂਦਰਾਂ ਨਾਲ ਮਿਲਕੇ। [8]ਜੋ 'ਜਹਾਂ ਪਨਾਹ' ਪਾਤਸ਼ਾਹ ਕਹਾਉਂਦਾ ਹੈ। [9]ਬਾਂਦਰਾਂ ਤੋਂ। [10]ਗੁਰੂ ਜੀ ਨੂੰ ਸੁਣਾਉਂਦੇ ਹਨ। [11](ਹੇ ਗੁਰੂ ਜੀ !) ਆਪ ਦੇ ਹੁਕਮ ਨਾਲ (ਅਸੀਂ)।

*ਭਾਵ (ਜਿਸ ਰਾਮਚੰਦ੍ਰ ਨੇ) ਸਭ ਪਸ਼ੂਆਂ ਤੋਂ ਨੀਵੇਂ, ਜਿਸ ਤੋਂ ਕਿਸੇ ਦਾ ਕਦੇ ਕੰਮ ਨਹੀਂ ਸੰਵਰਿਆ ਐਸੇ ਬਾਂਦਰਾਂ ਨੂੰ ਬਨ ਵਿਚ ਵੇਖਕੇ ਉਹਨਾਂ ਤੇ ਕ੍ਰਿਪਾ ਧਾਰ ਕੇ ਰਾਵਣ ਮਹਾਂ ਬਲੀ ਦਾ ਬਲ ਤੇ ਹੰਕਾਰ ਦੂਰ ਕੀਤਾ।

†ਪਾ:-ਅਸ ਬਨ ਮਹਿਂ ਹਰਿ ਕਪਿ ਗਨ ਹੇਰੇ।

ਦਿਖਰਾਵੈਂ। ਅਰਪਯੋ ਰਾਵਰ ਕੇ ਪਗ ਸੀਸ। ਤੁਮਹਿ ਪ੍ਰਵਾਹ ਨ ਹੇ ਜਗਦੀਸ਼! ॥ ੧੧ ॥ ਦੁਹਿ ਲੋਕਨਿ ਕੀ ਚਹਿ ਕੱਲਯਾਨ। ਪਰੇ ਸ਼ਰਨਿ ਰਾਵਰ ਕੀ ਆਨਿ'। ਇਸ ਬਿਧਿ ਬਹੁਤ ਬੀਰ ਰਸ ਵਧੇ। ਆਯੁਧ ਬਿੱਦਯਾ ਕੋ ਨਿਤ ਸਧੇ[1] ॥੧੨॥ ਜੋਧਾ ਬ੍ਰਿੰਦ ਬਿਲੰਦ ਅਨੰਦਤਿ। ਗੁਰ ਸੁਖਕੰਦ ਬੰਦਿ ਕਰ ਬੰਦਤਿ। ਸਰਬ ਦਰਬ ਲੇ ਸਦਨ ਪੁਚਾਵੈਂ। ਭੋਜਨ ਦੇਗ ਬਿਖੇ ਨਿਤ ਖਾਵੈਂ ॥੧੩॥ ਸ਼ਸਤ੍ਰ ਬਸਤ੍ਰ ਬਖਸ਼ਹਿ[2] ਭਟ ਗਨ ਕੋ। ਜੋ ਅਭਿਲਾਖਤਿ ਮਨ ਮਹਿ ਰਨ ਕੋ। ਇਮ ਨਿਤਪ੍ਰਤਿ ਅਤਿ ਚਿਤ ਉਤਸਾਹਤਿ। ਚਮੂੰ ਸਹਤ ਗੁਰ ਕਾਨਨ ਗਾਹਤਿ[3] ॥੧੪॥ ਛੋਰਹਿਂ ਬਾਜ ਬਿਹੰਗ* ਪਕਰਾਵੈਂ। ਸ੍ਵਾਨਨਿ ਤੇ ਮ੍ਰਿਗ ਸਸਾ ਗਹਾਵੈਂ। ਗਨ ਜੋਧਾ ਆਯੁਧ ਤੇ ਮਾਰਹਿ।ਕਰਹਿ ਅਖੇਰ ਜੀਵ ਸੰਘਾਰਹਿ॥੧੫॥ਜਿਮ ਰਘੁਬਰੁ ਗਨ ਸੈਨ ਸਕੇਲੇ। ਸਰਜੂ[4] ਤੀਰ ਅਖੇਰ ਸੁ ਖੇਲੇ। ਗਨ ਜਾਦਵ ਕੋ ਸੰਗ ਚਢਾਇ। ਜਥਾ ਕ੍ਰਿਸ਼ਨ ਕਾਨਨ ਫਿਰਿ ਆਇ ॥੧੬॥ਅਪਰ ਮਹਾਂ ਧਰਮਾਤਮ ਰਾਜੇ। ਬਿਚਰੇ ਬਨ ਅਖੇਰ ਬ੍ਰਿਤ ਕਾਜੇ†। ਤਿਮ ਸ੍ਰੀ ਸਤਿਗੁਰੁ ਹਰਿਗੋਵਿੰਦ। ਕਰਹਿ ਸ਼ਿਕਾਰ ਬਿਹਾਰ ਬਿਲੰਦ॥੧੭॥ਚਮੂੰ ਚਢਹਿ,ਨਭ ਮਹਿ ਰਜ ਛਾਵੈ।ਛੁਟੈਂ ਤੁਫੰਗਨਿ ਸ਼ਬਦ ਉਠਾਵੈਂ।ਮਹਾਂ ਕੁਦਾਇ ਪਲਾਇ ਤੁਰੰਗ। ਅਸ ਸ਼ੋਭਤਿ ਜਨੁ ਜਾਹਿ ਕੁਰੰਗ[5]॥੧੮॥ਦਿਨਪ੍ਰਤਿ ਸਤਿਗੁਰ ਚਾਰੁ ਸ਼ਰੀਰ।ਬਲ ਜੁਤਿ ਬਧਹਿ ਰਿਦੇ ਬਹੁ ਧੀਰ। ਚਰਨ ਬਿਲੰਦ ਮ੍ਰਿਦੁਲ ਅਰਬਿੰਦ। ਨਖ ਸੁੰਦਰ ਜੁਤਿ ਅੰਗੁਰੀ ਬ੍ਰਿੰਦ ॥੧੯॥ ਏਡੀ[6] ਜੁਕਤ ਅਰੁਣ ਹੈ ਬਰਣ। ਗੁਲਫ ਉਤੰਗ ਸੁਭੇ ਪਰਿ ਚਰਣ[7]।ਜਾਨੂੰ[8] ਜੰਘ ਮਹਾਂ ਦ੍ਰਿਢ ਹੋਇ। ਮਨਹੁਂ ਓਜ ਕੇ ਥੰਭ ਖਰੋਇ ॥੨੦॥ ਆਯੁਤ ਛਾਤੀ ਅਤਿਸ਼ੈ ਗਾਢੇ। ਬੱਜ੍ਰ ਕਪਾਟਕਠਨਿ ਰਿਪੁ ਠਾਢੇ[9]। ਉਦਰ ਸਤ੍ਰਿਵਲੀ ਸੁੰਦਰ ਸੋਹਤਿ।ਨਾਭਿ ਗੰਭੀਰ ਦਿਖਤਿ ਚਿਤ ਮੋਹਤਿ॥੨੧॥ਬਾਹੁ ਅਜਾਨ[10] ਸੁ ਅਸ ਅਨੁਮਾਨੋ‡।ਸ਼ੁਭਤਿ ਕਰੀਕਰ[11] ਬਲੀ ਮਹਾਨੋ।ਦਿਪਤਿ ਪ੍ਰਚੰਡ ਬਡੇ ਭੁਜਦੰਡ। ਮਨਹੁ ਬੱਜ੍ਰ ਕੇ ਇਹ ਜੁਗ ਖੰਡ[12] ॥ ੨੨ ॥ ਤੁੰਗ

[1] ਸ਼ਸਤ੍ਰ ਵਿਦਯਾ ਦੀ ਸਾਧਨਾਂ ਕਰਦੇ ਹਨ। [2] (ਗੁਰੂ ਜੀ) ਬਖਸ਼ਦੇ ਹਨ। [3] ਬਨ ਨੂੰ ਗਾਹੁੰਦੇ ਹਨ। [4] ਨਦੀ ਦਾ ਨਾਮ [ਸੰ:, ਸਰਯੂ]। [5] ਮਾਨੋਂ ਹਰਨ ਜਾਂਦੇ ਹਨ। [6] ਅੱਡੀ। [7] ਉੱਚੇ ਗਿੱਟੇ ਚਰਣਾਂ ਉਪਰ ਸ਼ੋਭਦੇ ਹਨ। [8] ਗੋਡੇ। [9] ਖੜੇ ਸ਼ੱਤ੍ਰੂ ਦੇ (ਅੱਗੇ) ਬੱਜ੍ਰਵਤ ਕਠਨ ਤਖਤੇ ਹਨ ਅਥਵਾ ਖੜੇ ਤਖਤੇ ਹਨ। [10] ਆਜਾਨੁ ਬਾਹੁ=ਬਾਹਾਂ ਗੋਡਿਆਂ ਤਕ ਲੰਮੀਆਂ। ਅਵਤਾਰ ਦੀ ਇਕ ਨਿਸ਼ਾਨੀ ਮੰਨੀ ਗਈ ਹੈ। [11] ਹਾਥੀ ਦੀ ਸੁੰਡ। [12] ਦੋ ਟੁਕੜੇ। *ਪਾ:-ਬਿਹਰ। †ਹਿੰਦੂ ਮਤ ਅਨੁਸਾਰ ਸ਼ਿਕਾਰ ਨੂੰ ਵਿਹਤ ਸਿੱਧ ਕਰ ਰਹੇ ਹਨ। ‡ਪਾ:-ਸੁ ਅਰਲਾ ਮਾਨੋ।

ਸਿਕੰਧਨਿ ਤੇ ਬਹੁ ਛੈਲ[੧]।ਜਿਮ ਕ੍ਰਿਖਿਚਰ ਸ੍ਰੈਨੋ ਬਡਿ ਬੈਲ[੨]।ਗ੍ਰੀਵਾ ਸਵਾ ਗਿਲਸ਼ਤਿ[੩]ਉਚੇਰੀ। ਮੁਕਤਾ ਹੀਰਨਿ ਦਿਪਤਿ ਘਨੇਰੀ॥੨੩॥ਚਿਬੁਕ ਚਾਰੁ ਚੌਰੀ ਕਛੁ ਗੋਲ। ਸੁੰਦਰ ਦਮਕਤਿ ਜੁਗਲ ਕਪੋਲ। ਅਧਰ ਮ੍ਰਿਦੁਲ ਅਰੁ ਲਾਲਬਿਸਾਲਾ। ਹੀਰਨਿ ਪੰਕਤਿ ਦੰਤ ਉਜਾਲਾ॥੨੪॥ ਮੁਸਕਾਵਤਿ ਐਸੇ ਦਮਕਾਵਤਿ। ਸੰਪੁਟ ਬਿੱਦ੍ਰਮ ਕਲੀ ਲਖਾਵਤਿ[੪]। ਮੁਖ ਮੰਡਲ ਆਧੁਤ ਦਿਪਤਾਵੈ। ਕਮਲ ਪ੍ਰਫੁੱਲਤਿ ਮਹਤ ਲਖਾਵੈ॥੨੫॥ ਸਾਰਦ ਚੰਦ[੫] ਮਨੋ ਸੁਖਕੰਦ। ਬਦਨ ਸੁਧਾ ਸ੍ਰਵਤੇ ਗਨ ਬੂੰਦ[੬]। ਦੀਰੰਘ ਦਰਸ਼ਨ ਦੇਖਤਿ ਭਾਵੈ। ਕੀਰ ਨਾਸਕਾ[੭] ਤੁੰਗ ਸੁਹਾਵੈਂ॥੨੬॥ ਕੁੰਡਲ ਕਰਨ[੮] ਜਰਾਊ ਬਨੇ।ਡੋਲਤਿ ਰੁਚਿਰ, ਲਾਗਿ ਧਨ ਘਨੇ*।ਕਮਲ ਪਾਂਖੁਰੀ ਚਾਰੁ ਸਰੀਖੀ। ਆਂਖਿ ਬਡੀ ਜੁਗ ਤੀਖੀ ਤੀਖੀ॥੨੭॥ਬਰਨੀ ਕੁਟਿਲ, ਕੋਰ ਸਮ ਬਾਨਾ[੯] ਤਿਰਛੀ ਚਿਤਵਨ[੧੦]ਕ੍ਰਿਪਾ ਨਿਧਾਨਾ। ਦੁੰਦਭਿ ਸੁਰ ਸੋਂ ਸ਼ਬਦ ਗੰਭੀਰ[੧੧]। ਉਪਦੇਸ਼ਤਿ ਸਿੱਖਨਿ ਬਰ ਬੀਰ॥੨੮॥ ਭ੍ਰਿਕੁਟੀ[੧੨] ਕੁਟਿਲ ਕਮਾਨ ਸਮਾ-ਨਾ। ਭਰਨੇ ਭਾਗ ਤੇ ਭਾਲ ਮਹਾਨਾ। ਮੇਚਿਕ ਚਿੱਕ੍ਰਨਿ[੧੩]†ਕੇਸ ਵਿਸ਼ੇਸ਼‡। ਸਿਰ ਉਸ਼ਨੀਕ ਸੁਹਾਇ ਅਸ਼ੇਸ਼॥੨੯॥ ਕਲਗ਼ੀ ਜਿਗਾ ਜ਼ੇਬ ਜਿਨ ਜਾਹਰ। ਜਬਰ ਜੋਤਿ ਜਗਮਗਤਿ ਜਵਾਹਰ। ਸਰਬ ਬਿਭੂਖਨ ਭੂਖਤਿ ਭਾਰੇ। ਬਰਣ ਬਰਣ ਬਰ ਬਸਤ੍ਰ ਸੁ ਧਾਰੇ॥੩੦॥ਧਨੁ ਬਿੱਦਨਾ[੧੪] ਅੱਭਜਾਸ ਕਮਾਵੈਂ। ਕਹਿ ਕਹਿ ਖਪਰੇ ਤੀਰ ਘਰਾਵੈਂ[੧੫]। ਧਰਿ ਧਰਿ ਮਾਰਹਿਂ ਦੂਰਿ ਨਿਸ਼ਾਨਾ। ਬਡੇ ਬੇਗ ਤੇ ਛੂਟਹਿਂ ਬਾਨਾ॥੩੧॥ਚਾਂਪ[੧੬]ਕਠੋਰ ਕਹਤਿ ਬਨਿ-

---

੧.੨ਸੈਂਵੀ (=ਰਾਖੀ ਹੀਨ) ਖੇਤੀ ਨੂੰ ਚਰਨ ਵਾਲੇ ਬੈਲ ਦੇ ਮੋਢਿਆਂ ਨਾਲੋਂ (ਮੋਢੇ) ਉੱਚੇ ਤੇ ਸੁਹਣੇ ਹਨ। ੩ਸਵਾ ਗਿੱਠ। ੪ਗੁਲੀਆਂ ਦੇ ਡੱਬੇ ਵਿਚ (ਚੰਬੇ ਦੀਆਂ) ਕਲੀਆਂ (ਜਿਵੇਂ) ਦਿੱਸਦੀਆਂ ਹਨ। ੫ਸਰਦ ਰੁਤ ਦਾ ਚੰਦ੍ਰਮਾਂ। ੬ਅੰਮ੍ਰਿਤ ਦੀਆਂ ਸਮੂਹ ਬੂੰਦਾਂ ਸ੍ਰਵਦੀਆਂ ਹਨ। ੭ਤੋਤੇ ਵਤ ਨਾਸਾਂ। ੮ਕੰਨਾਂ ਵਿਚ। ੯ਝਿੰਮਣੀਆਂ ਟੇਢੀਆਂ ਤੇ ਅੱਖਾਂ ਦੇ ਕੋਏ ਤੀਰ ਵਤ (ਤਿੱਖੇ)। ੧੦ਨਿਗਾਹ। ੧੧ਧੌਂਸੇ ਤੋਂ ਵੀ ਆਵਾਜ਼ ਗੰਭੀਰ ਹੈ। ੧੨ਭਰਵੱਟੇ। ੧੩ਕਾਲੇ ਤੇ ਚੀਕਣੇ। ੧੪ਧਨੁਖ ਵਿਦ੍ਯਾ। ੧੫ਘੜਾਂਵਦੇ ਹਨ। ੧੬ਧਨੁਖ।

*ਕਵਿ ਜੀ ਸਰੀਰ ਦੀ ਸੁੰਦਰਤਾ ਤੇ ਬਲ ਵਧਦਾ ਦੱਸਕੇ ਸਰੀਰ ਦੇ ਅੰਗਾਂ ਦੀ ਮਹਿਮਾ ਵਿਚ ਗਏ ਹਨ। ਕੰਨਾਂ ਵਿਚ ਕੁੰਡਲਾਂ ਦਾ ਹਿਲਕੇ ਦਿਲ ਹਿਲਾਉਣ ਵਾਲਾ ਵਲਵਲਾ ਪੈਦਾ ਕਰਦਾ ਹੈ। ਇਸ ਨੂੰ ਆਪ ਨੇ ਸੁੰਦਰਤਾ ਤੇ ਪ੍ਰੇਮ ਦੇ ਨੁਕਤੇ ਤੋਂ ਲਿਖਿਆ ਹੈ, ਵਾਸਤਵ ਵਿਚ ਸਤਿਗੁਰੂ ਜੀ ਕੁੰਡਲ ਪਹਿਨਣ ਵਾਲੇ ਨਹੀਂ ਸਨ।

†ਪਾ:-ਚਿੱਕ੍ਰਨ। ‡ਦਸਮ ਗੁਰੂ ਜੀ ਤੋਂ ਪਹਿਲੇ ਸਤਿਗੁਰਾਂ ਦਾ ਕੇਸ਼ਾ ਧਾਰੀ ਹੋਣ ਦਾ ਸਬੂਤ ਹੈ।

ਵਾਵਹਿਂ। ਬਡ ਬਲ ਕਰਿ ਜੋ ਐਂਚਨੋ ਜਾਵਹਿ। ਸਿੰਮਤ ਏਕ ਬਿਤਹਿ ਪੁਨ ਕਹੈਂ। ਧਨੁ[1] ਦੁਗਨੋ ਦਿਢ ਕਰ ਮਹਿਂ ਗਹੈਂ ॥੩੨॥ ਜੰਗੀ ਤੀਰ ਫੁਲਾਦੀ ਖਪਰੇ। ਕਹਿ ਕਹਿ ਬ੍ਰਿੰਦ ਕਰਾਵਹਿ ਅਪਰੇ। ਹੇਰਿ ਹੇਰਿ ਤੀਖਨ ਬਡ ਤੀਰ। ਸ਼੍ਰੀ ਸਤਿਗੁਰੁ ਹਰਿ ਗੋਵਿੰਦ ਧੀਰ[2] ॥ ੩੩ ॥–ਤੁਰਕ ਸ਼ੱਤ੍ਰ ਗਨ ਅੰਗ ਮਝਾਰਾ। ਮਮ ਕਰ ਤੇ ਪ੍ਰਵਿਸ਼ਹਿ ਕਿਸ ਬਾਰਾ। ਕਬਹੁਂ ਜੰਗ ਮਹਿ ਹੋਇ ਨਿਸੰਗ। ਕਰੌਂ ਪ੍ਰਹਾਰਨਿ ਖਰਨਿ* ਖਤੰਗ[3]–॥ ੩੪ ॥ ਕਬਿ ਤੁਰੰਗ ਕੋ ਗਹੇ ਚਲਾਵੈਂ। ਮਾਰਿ ਲੱਛ ਕੋ[4] ਤਰੈ ਗਿਰਾਵੈਂ। ਮੁੰਗਰੀ ਗਹਿ ਭਾਰੀ ਕੋ ਫੇਰਹਿਂ। ਅਨਿਕ ਵਾਰਿ ਬਾਹਨਿ ਤੇ ਪੇਰਹਿਂ[5]॥੩੫॥ ਸਰਬ ਨਰਨਿ ਤੇ ਡੀਲ ਬਡੇਰੇ। ਨਹਿਂ ਸਮ ਅਪਰ ਕਹੂ ਕਿਤ ਹੇਰੇ†। ਭੁਜਾ ਜੰਘ ਆਦਿਕ ਅੰਗ ਸਾਰੇ। ਕਰਹਿਂ ਸਰਾਹਨਿ ਮਿਲਹਿਂ ਨਿਹਾਰੇ ॥੩੬॥ ਦੂਰਿ ਦੂਰਿ ਕੇ ਮਾਨਵ ਆਵੈਂ। ਕਰਿ ਦਰਸ਼ਨ ਮਨ ਬਾਂਛਤਿ ਪਾਵੈਂ। ਪਿਖਿ ਸਰੂਪ ਕੋ ਮਨ ਬਿਰਮਾਵੈਂ। ਮਿਲਿ ਆਪਿਸ ਮਹਿਂ ਕਹੈਂ ਸੁਨਾਵੈਂ॥੩੭॥ 'ਅਵਿਨੀ ਪਰ ਸ਼ਰੀਰ ਨਰ ਕੋਈ। ਅਬਿ ਤੋ ਨਹਿਂ ਨ, ਭਵਿਖਨ ਨ ਹੋਈ। ਆਯੁਧ ਧਰਨਿ ਉਚਿਤ ਬਲ ਭਾਰੇ। ਰਣ ਮਹਿਂ ਰਿਸਹਿਂ ਜਿ ਸ਼ਸਤ੍ਰ ਪ੍ਰਹਾਰੇ ॥੩੮॥ ਕੋ ਅਸ ਸ਼ੱਤ੍ਰ ਕਰਹਿ ਨ ਤ੍ਰਾਸਾ। ਹਨੇ ਮੁਸ਼ਟ ਤੇ ਕਰਹਿਂ ਬਿਨਾਸ਼ਾ। ਸੁਨੀ ਕਥਾ[6] ਦ੍ਵਾਪੁਰੈ ਮਹਿ ਭਏ। ਪਾਂਡਵ ਪੰਚ ਮਹਾਂ ਬਲਿ ਥਏ॥੩੯॥ ਹੁਤੇ ਸਮੇਤ ਸਿ ਨਰ ਜੁ ਪ੍ਰਮਾਨੇ[7]। ਤਿਨ ਤੇ ਸਵਾ ਗਿਲਸ਼ਤਿ[8] ਮਹਾਨੇ। ਪੰਚਹੁ ਭ੍ਰਾਤਾ ਡੀਲ ਬਡੇਰੇ। ਜਿਨ ਕੋ ਬਲ ਕਹੀਅਤਿ ਬਹੁਤੇਰੇ॥੪੦॥ [9]ਤਿਮ ਇਸ ਸਮੇਂ ਜੁ ਨਰਨਿ ਪ੍ਰਮਾਨ। ਸ਼੍ਰੀ ਹਰਿ ਗੋਵਿੰਦ ਤਿਤੇ ਮਹਾਂਨ[8]। ਐਹੋ ਡੀਲ ਸੁਸ਼ੀਲ ਬਿਸਾਲਾ। ਨਹਿ ਪੱਯਤ ਜਗ ਮੇਂ ਇਸ ਕਾਲਾ॥੪੧॥ ਅਜਹੁ ਸਰੀਰ ਵਧਹਿ ਬਹੁ ਬਰਖਨਿ[10]। ਤਰੁਨਿ ਅਵਸਥਾ ਲਗਿ ਹੁਇ ਪਰਖਨਿ'। ਦਰਸ਼ਨ ਕਰਹਿਂ ਜਾਂਹਿ ਜਿਸ ਦੇਸ਼। ਕਹੈਂ ਸੁਜਸੁ ਅਰੁ ਡੀਲ ਵਿਸ਼ੇਸ਼॥੪੨॥ ਆਯੁਧ ਬਿੱਦਯਾ ਕੋ ਅੱਭਯਾਸ। ਪਰਚਹਿਂ ਸਤਿਗੁਰੁ ਕਰਹਿਂ ਬਿਲਾਸ। ਤਿਮ ਹੀ ਸੁਭਟ ਸੰਗ ਗਨ ਕਰੈਂ। ਧਨੁਖ ਤੁਰੰਗਨਿ ਕੋ ਕਰ ਧਰੈਂ ॥ ੪੩ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ 'ਸ੍ਰੀ ਗੁਰੂ ਬਿਲਾਸ' ਪ੍ਰਸੰਗ ਬਰਨਨੰ ਪੰਚ ਚੱਤ੍ਵਾ ਰਿੰਸਤੀ ਅੰਸੂ ॥ ੪੫ ॥

[1]ਧਨੁਖ। [2]ਧੀਰਜਵਾਨ ਜੀ (ਚਿਤਵਦੇ ਹਨ ਕਿ)। [3]ਤਿੱਖੇ ਤੀਰ। [4]ਨਿਸ਼ਾਨੇ ਨੂੰ। [5]ਬਾਹਾਂ ਨਾਲ ਫੇਰਦੇ ਹਨ। [6]ਸੁਣੀ ਹੈ ਕਥਾ ਕਿ। [7](ਉਦੋਂ ਦੇ)ਆਦਮੀ ਜਿਸ ਅੰਦਾਜ਼ੇ ਦੇ ਸਮੇਤ ਹੁੰਦੇ ਸਨ। [8]ਸਵਾ ਗਿੱਠ। [9]ਇਸਵੇਲੇ(ਕੁਮਾਰਅਵਸਥਾ ਵਿਚਹੀ ਆਮ)ਨਰਾਂਦੇ ਕੱਦ ਤੋਂ ਆਪਦਾ ਸਰੀਰ ਉਤਨਾਤਾਂਵ ਸਵਾ ਗਿੱਠ ਵਡਾਹੈ। [10]ਤੇ ਅਜੇ ਅਗਾਂਹ ਦੇ ਸਾਲਾਂ ਵਿਚ ਬੜਾ ਸਰੀਰ ਵੱਧਣਾ ਹੈ। *ਪਾ:–ਸਬਲ। †ਉਸ ਸਮੇਂ ਦੇ ਯਵਨੀ ਲੇਖਕਾਂ ਨੇ ਬੀ ਗੁਰੂ ਜੀ ਦਾ ਕੱਦ ਬਹੁਤ ਲੰਮਾਂ ਤੇ ਗ੍ਹੂੰਭੀਲ ਲਿਖਿਆ ਹੈ।

## ੪੬. [ਚੰਦੂ ਨੇ ਡਰ ਕੇ ਫੇਰ ਸਗਾਈ ਹਿਤ ਦੂਤ ਭੇਜੇ]।

ਦੋਹਰਾ ॥ ਸ਼੍ਰੀ ਗੁਰ ਹਰਿ ਗੋਵਿੰਦ ਜੀ ਇਸ ਬਿਧਿ ਸਮੋ ਬਿਤਾਇ।ਭਰਨੋ ਮਹਾਂ ਬਲ ਦੇਹਿ ਮਹਿਂ ਦੀਰਘ ਡੀਲ ਸੁਹਾਇ॥੧॥ਚੌਪਈ॥ ਉਤ ਚੰਦੂ ਕੀ ਸੁਨੋ ਕਹਾਨੀ। ਮਹਾਂ ਪਾਤਕੀ ਮਤਿ ਉਰਿ ਹਾਨੀ। ਸ਼੍ਰੀ ਅਰਜਨ ਘਰ ਤਜਨੋ ਸਰੀਰ। ਦੇ ਕਰਿ ਦੋਸ਼ ਮੂਢ ਸਿਰ,ਧੀਰ[1]॥੨॥ਉਰ ਮਹਿਂ ਡਰਪਤਿ ਦੁਸ਼ਟ ਮਹਾਂਨ।–ਇਮ ਨਹਿਂ ਬਿਦਤਹਿ ਬੀਚ ਜਹਾਨ। 'ਸ਼੍ਰੀ ਸਤਿਗੁਰੂ ਚੰਦੂ ਨੈ ਮਾਰੇ'।ਛਪੀ ਰਹੈ, ਨਹਿਂ ਹੋਇ ਉਘਾਰੇ–॥੩॥ ਨੁਖਾ ਜਾਰਿ[2] ਤਤਛਿਨ ਮਗ ਪਰਨੋ। ਦਿਲੀ ਸ਼ਾਹੁ ਨਿਕਟ ਚਿਤ ਧਰਨੋ।–ਕੋ ਨਹਿਂ ਕਹਹਿ ਹਟਕ ਸਭਿ ਰਾਖੋਂ।ਕਿਸ ਧਨ ਦੇ ਕਿਸ ਬਿਨਤੀ ਭਾਖੋਂ॥੪॥ ਚਹਤਿ ਜੁ ਹਤਨੋ[3]ਬਿਦਤਿ ਨਹਿਂ ਹੋਇ। ਭਯੋ ਜਤਨ ਕੇ ਤਤਪਰ ਸੋਇ–। ਅਨਿਕ ਭਾਂਤਿ ਚਿਤਵਤਿ ਮਗ ਜਾਤੋ।–ਸੁਨਤਿ ਸ਼ਾਹੁ ਚਿਤ ਹ੍ਵੈ ਨ ਰਿਸਾਤੋ[4]–॥੫॥ਪਹੁੰਚਨੋਪੁਰੀ ਸਦਨ ਤਬਿਗਯੋ। ਕਲਹਿਸੁਤਾ[5]ਦੇਖਤਿ ਦੁਖ ਭਯੋ। ਜਿਸ ਹਿਤ ਪਾਪ ਕੀਨਿ ਬਹੁ-ਤੇਰਾ।ਤਊ ਨ ਤਿਸ ਕੋ ਸੁਖ ਕਿਮ ਹੇਰਾ॥੬॥ਜਹਾਂਗੀਰ ਕੇ ਤੀਰਜਿ ਜਾਇ[6]। ਸਭਿ ਸੋਂ ਮਿਲਨੋ ਪ੍ਰੇਮ ਉਪਜਾਇ। ਬਹੁ ਮੋਲਾ ਕਿਸ ਹੂੰ ਪਟ ਦੇਤਿ। ਕਾਹੂੰ ਕੁਸ਼ਾਮਤਿ ਕਰਿ ਖੁਸ਼ਿ[7] ਲੇਤਿ ॥੭॥ ਕਿਸ ਹੂੰ ਦਰਬ ਦੀਨਿ ਹਰਿਖਾਵੈ।ਫੇਰ ਘੇਰ ਤੇ ਬਾਤ ਜਨਾਵੈ। 'ਮਰਨੋ ਗੁਰੂ ਅਰਜਨ ਲਵਪੁਰਿ ਮੈਂ। ਨਿਸ ਹੈਜ਼ਾ ਹੁਇ ਗਯੋ ਉਦਰ ਮੈਂ॥੮॥ ਸ਼ਾਹੁ ਸਮੀਪ ਨ ਕਹਹੁ ਪ੍ਰਸੰਗ।ਜੇ ਚਲ ਪਰਹਿ ਕਹਹੁ ਇਸ ਢੰਗ। ਕੋ ਕੋ ਨਾਮ ਲੇਤਿ ਹੈ ਮੇਰੋ। ਤੁਮ ਢਿਗ ਕਹੈ ਝਿਰਕ ਦਿਹੁ ਫੇਰੋ॥੯॥ਹੋਇਨ ਅਸ ਸੁਨਿਕੈ ਪਤਿਸ਼ਾਹੂ।ਮੁਝ ਪਰ ਕੋਪ ਕਰਹਿ ਉਰ ਮਾਹੂ'।ਨਰ ਸਭਿ ਸਭਾ ਕੇਰ ਅਪਨਾਏ।ਤ੍ਰਸਤਿ ਜਤਨ ਚਿਤਵਤਿ ਸਮੁਦਾ-ਏ॥੧੦॥ ਮਿਲਨੋ ਸ਼ਾਹੁ ਕੇ ਪਾਸ ਪਹੂਚਾ।ਸੁਜਸੁ ਉਚਾਰਤਿ ਭਾ ਤਿਹਮੂਚਾ[8]। ਨਹਿਂ ਸਤਿਗੁਰੂ ਕੀ ਕਿਨਹੂੰ ਸੁਨਾਈ। ਅਪਰ ਪ੍ਰਸੰਗਨਿ ਬਾਤ ਚਲਾਈ ॥੧੧॥ਇਮ ਨਿਤਪ੍ਰਤਿ ਰਹਿ ਸ਼ਾਹੁ ਅਗਾਰੇ। ਸਨੇ ਸਨੇ ਮਨ ਤ੍ਰਾਸ ਬਿਸਾਰੇ। ਸਿੱਖਨਿ ਬਿਖੈ ਬਿਦਤ ਬਹੁ ਭਯੋ। 'ਚੰਦੂ ਘਰ ਗੁਰੁ ਤਨ ਤਜਿ ਦਯੋ॥੧੨॥ ਤਊ ਡਰਤਿ ਨਹਿਂ ਸਕਤਿ ਉਚਾਰੈਂ[9]। ਮਿਲੈਂ ਪਰਸਪਰ ਅਘੀ ਧਿਕਾਰੈਂ[10]।ਸਨੇ ਸਨੇ ਕਹਿਂਆਪਸਮਾਂਹੀ।'ਕੀਨ ਮਹਾਂ ਅਘ ਪਚਹਿ ਸੁ ਨਾਂਹੀ[11]॥੧੩॥

[1] ਭਾਵ ਗੁਰੂ ਜੀ ਨੇ। [2] ਨੂੰਹ ਦਾਹ ਕਰਕੇ। [3] ਮਾਰਨਾ। [4] ਕ੍ਰੋਧਵਾਨ ਨਾ ਹੋ ਜਾਵੇ। [5] ਕਲਹ ਰੂਪ ਪੁੱਤ੍ਰੀ। [6] ਮੋ ਜਾਂਦੇ ਸਨ। [7] ਖੁਸ਼ੀ। [8] ਬਹੁਤਾ। [9] ਉਚਾਰ ਨਹੀਂ ਸਕਦੇ। [10] ਪਾਪੀ ਨੂੰ ਧ੍ਰਿਕਾਰ ਦੇ ਹਨ। [11] ਪਚੇਗਾ ਨਹੀਂ।

ਸ੍ਰੀ ਹਰਿ ਗੋਬਿੰਦ ਗੁਰ ਸੁਤ ਬਲੀ। ਤਿਨ ਹੂੰ ਪ੍ਰਨ ਕੀਨਸਿ ਬਿਧਿ ਭਲੀ।
–ਪਿਤੁ ਕੌ ਬੈਰਿ ਲੇਇ ਹੌਂ ਐਸੇ। ਹਤੌਂ ਦੁਸ਼ਟ ਅਪਜਸੁ ਜੁਤਿ ਜੈਸੇ*॥੧੪॥
ਹਲਤਿ ਬਿਖੈ ਕਰਿ ਆਨਨ ਕਾਰਾ। ਤਥਾ ਪਲਤਿ ਮਹਿਂ ਜਾਇ ਦੁਖਾਰਾ–
। ਇਤ ਹਤਿਬੇ ਬਹੁ ਸਪਥ ਕਰੀ ਹੈ। ਸਰਬ ਸਭਾ ਕੇ ਸ੍ਰਵਨਿ ਪਰੀ

*ਨਿਰਦੋਸ਼ ਪਿਤਾ ਦੇ ਮਾਰੇ ਜਾਣ ਦਾ ਬਦਲਾ ਲੈਣਾ ਬੀਰ ਰਸੀ ਸੁੰਦਰਤਾ ਹੈ। ਕੋਈ ਕਾਇਰ ਇਹ ਪ੍ਰਣ ਨਹੀਂ ਕਰ ਸਕਦਾ। ਪਰ ਸਤਿਗੁਰਾਂ ਦਾ ਭਾਵ ਬਦਲਾ ਤੇ ਵੈਰ ਲੈਣਾ ਨਹੀਂ ਸੀ ਜੋ ਬਾਰ ਬਾਰ ਜ਼ਿਕਰ ਆ ਰਿਹਾ ਹੈ, ਸਗੋਂ ਸਤਿਗੁਰੂ ਜੀ ਆਪਣੇ ਬੀਰ ਰਸੀ ਠਾਠ ਨੂੰ ਕਿਸੇ ਹੋਰ ਉਚੇ ਭਾਵ ਤੋਂ ਧਾਰਨ ਕਰ ਰਹੇ ਹਨ। ਜਿਸ ਸਰਦ ਮਿਹਰੀ ਨਾਲ ਬਿਨਾਂ ਵਿਚਾਰੇ, ਬਿਨਾਂ ਜੋਖੇ, ਤੋਲੇ, ਬਿਨਾਂ ਦਰਯਾਫ਼ਤ ਕੀਤੇ ਤੇ ਸੁਣੇ ਕੇਵਲ ਚੰਦੂ ਵਰਗੇ ਵੈਰੀਆਂ ਤੇ ਸ਼ਰ੍ਹੱਈ ਮੁਤਅੱਸਬਾਂ ਦੇ ਆਖੇ ਲੱਗਕੇ ਜਹਾਂਗੀਰ ਨੇ–ਜੈਸਾ ਕਿ ਉਸ ਨੇ ਆਪ ਮੰਨਿਆਂ ਹੈ ਕਿ–ਚਿੱਤ ਵਿਚ ਪਹਿਲੋਂ ਹੀ ਬੈਠੇ ਤਅੱਸਬ ਦੇ ਭਾਵ ਨਾਲ ਗੁਰੂ ਜੀ ਦੇ ਸਰੀਰ ਹਰਨ ਦਾ ਹੁਕਮ ਦੇ ਦਿਤਾ, ਇਹ ਨਜਾਯਜ਼ਸ਼ੀਲ ਰਾਜ ਪ੍ਰਬੰਧ ਦੇ ਮੂਲੋਂ ਵਿਰੁੱਧ ਹੈਸੀ। ਜੋ ਕਲੇਸ਼ ਹਿੰਦੀ ਪ੍ਰਜਾ ਨੂੰ ਇਨ੍ਹਾਂ ਬਿਦੇਸੀਂ ਆਕੇ ਮਾਲਿਕ ਬਣ ਬੈਠੇ ਤੇ ਤਅੱਸਬੀ ਪਾਤਸ਼ਾਹਾਂ ਤੋਂ ਸੀ ਤੇ ਜੋ ਅਟਕ ਕਾਜ਼ੀ ਲੋਕ ਸ਼ਾਹੀ ਦਬਾਉ ਹੇਠਾਂ ਦੇ ਕੇ ਸਤ ਧਰਮ ਦੀ ਰੋਕ ਹੋ ਖੜੋਂਦੇ ਸਨ, ਏਹ ਉਪੱਦ੍ਰਵ ਦੂਰ ਕਰਨਾ ਪ੍ਰਯੋਜਨ ਸੀ। ਜ਼ਿਮੇਦਾਰੇ ਪ੍ਰਬੰਧ ਹੇਠਾਂ ਪ੍ਰਜਾ ਇਸ ਤਰ੍ਹਾਂ ਦੀ ਮੁਰਦਾ ਤੇ ਕਾਇਰ ਹੋ ਰਹੀ ਸੀ ਕਿ ਪੰਚਮ ਗੁਰੂ ਜੀ ਵਰਗੀ ਮਹਾਨ ਪਵਿੱਤ੍ਰ ਤੇ ਸਨਮਾਨ ਵਾਲੀ ਪੂਰਨ ਸ਼ਾਂਤਿ ਮਯ ਗੁਣ ਸ਼ੀਲ ਵ੍ਯਕਤੀ ਨਿਰਦਯਤਾ ਨਾਲ ਕਤਲ ਕੀਤੀ ਗਈ, ਪਰ ਪਰਜਾ ਨੇ ਅਗੋਂ ਉਫ ਤਕ ਨਾ ਕੀਤੀ। ਇਸ ਪਰਮ ਸ਼ਾਂਤਿਮਯ ਸਹਾਰੇ ਨੇ ਮੋਏ ਦਿਲਾਂ ਵਾਲੀ ਪ੍ਰਜਾ ਵਿਚ ਕੋਈ ਅੰਦੋਲਨ ਨਾ ਖਾਧਾ, ਕੋਈ ਸ਼ੋਕ ਨਾ ਪਾਇਆ ਕਿ ਪਾਤਸ਼ਾਹ ਨੂੰ ਪਤਾ ਲਗਦਾ ਕਿ ਮੈਂ ਬੁਰਾ ਕੀਤਾ ਹੈ, ਸਗੋਂ ਚੰਦੂ ਤੇ ਮੁਰਤਜ਼ਾ ਖਾਂ ਨੇ ਆਪ ਸਾਰਾ ਕੁਛ ਸਿਰੇ ਚਾੜ੍ਹਿਆਂ ਤੇ ਲੋਕਾਂ ਦੀ ਅਵਾਜ਼ ਉਠ ਹੀ ਨਾ ਸਕੀ। ਇਹ ਮੁਰਦਿਹਾਨ, ਇਹ ਰੂਹ, ਮਨ, ਇਖ਼ਲਾਕ ਤੇ ਸਰੀਰਕ ਸਾਹਸ ਦੀ ਮੌਤ ਜਿਸ ਵਿਚ ਪ੍ਰਜਾ ਮਰ ਰਹੀ ਸੀ, ਉਸ ਵਿਚ ਜੀਵਨ ਭਰਨਾ ਸੀ। ਧਰਮ, ਪ੍ਰੇਮ ਭਾਵ, ਤ੍ਯਾਗ, ਉੱਚ ਜੀਵਨ ਤਾਂ ਸਿਖਾਂ ਵਿਚ ਆ ਗਿਆ ਸੀ, ਉਸ ਵਿਚ ਸ੍ਵੈ ਸਤਿਕਾਰ, ਅਣਖ, ਅੰਨ੍ਯਾਯ ਅੱਗੇ ਅਝੁਕਤਾ ਤੇ ਅਸੂਲ ਤੇ ਧਰਮ ਦੀ ਖ਼ਾਤਰ ਸਾਹਸ ਨਾਲ ਟਾਕਰਾ ਕਰਨਾ ਤੇ ਹੱਸਦੇ ਹੱਸਦੇ ਮਰ ਜਾਣਾ ਇਹ ਅਮਲੀ ਤ੍ਯਾਗ ਹੁਣ ਸਤਿਗੁਰ ਨੇ ਸਿਖਾਲਣਾ ਸੀ। ਹਾਂ ਉਹ ਆਤਮ ਉੱਨਤੀ ਜੋ ਸਿੱਖਾਂ ਵਿਚ ਆ ਗਈ ਸੀ, ਉਸ ਨੂੰ ਬੀਰ ਰਸ ਦੀ ਗੁੱਥ ਵਿਚ ਪਾਕੇ ਸਰਬ ਸਾਧਾਰਣ ਵਿਚ ਸ੍ਵੈ ਸਤਿਕਾਰ, ਸ੍ਵੈ ਰਖ੍ਯਾ ਤੇ ਆਪਣੀ ਤੇ ਪ੍ਰਜਾ ਦੀ ਰਖ੍ਯਾ ਵਾਸਤੇ ਸਰੀਰ ਅਰਪ ਦੇਣਾ, ਤੇ ਸਰੀਰ ਚੁਪ ਕਰਕੇ ਕਸਾਈ ਅੱਗੇ ਭੇਟਾ ਨਾ ਧਰ ਦੇਣਾ, ਪਰ ਉਸ ਸਰੀਰ ਨਾਲ ਹੱਥ ਵਿਚ ਸ਼ਸਤ੍ਰ ਫੜਕੇ ਕਸਾਈ ਦਾ ਮੁਕਾਬਲਾ ਕਰਕੇ ਮਰਨਾ ਯਾ ਮਾਰ ਦੇਣਾ ਤੇ ਧਰਮ ਭਾਵ ਤੋਂ ਹੀਣ ਜ਼ਾਲਮਾਂ ਨੂੰ ਉਹਨਾਂ ਦੇ ਆਪਣੇ ਅਖਤਿਆਰ ਕੀਤੇ ਵਤੀਰੇ ਨਾਲ ਹੀ ਹੋਸ਼ ਦਿਵਾ ਦੇਣੀ ਤੇ ਬਦੀ ਜ਼ੁਲਮ ਕਰਨੋਂ ਉਹਨਾਂ ਨੂੰ ਅਸਮਰਥ ਕਰ ਦੇਣਾ ਇਹ ਪ੍ਰਯੋਜਨ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਪੈਰ]

ਹੈ[1]॥੨੫॥ ਦੇਸ਼ ਬਿਦੇਸ਼ ਬਿਖੈ ਬਿਦਤਾਈ।—ਸਤਿਗੁਰੁ ਹਤਹਿਂ ਨ ਤਜਹਿਂ ਕਦਾਈ—[1]।ਕੇਤਿਕ ਸਿਖ ਤਿਨ ਮਹਿਂ ਜੋ ਸਯਾਨੇ[2]।ਮਰਨੋ ਕਠਨ ਚੰਦੂ ਕੋ ਜਾਨੇ॥੨੬॥ '[3]ਸ਼ਾਹੁ ਦਿਵਾਨ ਹੁਕਮ ਜਗ ਚਾਲੇ। ਕਿਮ ਪਕਰਹਿ ਇਹ ਬਨੈ ਸੁਖਾਲੇ। ਲੋਕ ਹਜ਼ਾਰਹੁਂ ਮਾਨੈਂ ਬੈਨਾ।ਬੈਠੇ ਪਿਖਹਿਂ ਸਮੁਖ ਤਿਸ ਨੈਨ

[1]ਭਾਵ ਸਾਰੀ ਸਭਾ ਨੇ ਸੁਣੀ ਹੈ। [2]ਚਤੁਰ (ਪਰ ਵਿਸ਼ਵਾਸ ਹੀਨ)। [3]ਭਾਵ ਚੰਦੂ ਦੇ।

[ਪਿਛਲੇ ਪੰਨੇ ਦੀ ਬਾਕੀ ਟੂਕ]

ਸੀ ਸਤਿਗੁਰਾਂ ਦਾ ਬੀਰ ਰਸ ਧਾਰਨ ਕਰਨੇ ਤੇ ਕਰਾਉਣੇ ਦਾ। ਕੋਈ ਲੋਭ ਲਾਲਚ ਆਪਣੀ ਗਰਜ਼ ਵਿਚ ਨਹੀਂ ਸੀ। ਕਿਸੇ ਸੁਹਣੇ ਵੱਗ ਵਿਚ ਜੇ ਬਘਿਆੜ ਆ ਵੜੇ ਤਾਂ ਉਸ ਵਾਗੀ ਦਾ ਧਰਮ ਤੇ ਫਰਜ਼ ਸ਼ਾਂਤਿ ਮਯ ਹੋਕੇ ਸੌਂ ਜਾਣਾ ਨਹੀਂ, ਪਰ ਵੱਗ ਦੀ ਰਾਖੀ ਕਰਨਾ ਹੈ। ਤਿਵੇਂ ਬਘਿਆੜ ਪਾਤਸ਼ਾਹ ਨੇ ਜੋ ਅੱਤਯਾਚਾਰ ਕੀਤਾ ਸੀ ਉਹ ਉਸ ਜ਼ਾਲਮ ਨੇ ਸ਼ੁਰੂ ਹੀ ਵਾਗੀ ਤੋਂ ਕੀਤਾ ਸੀ ਕਿ ਵਾਗੀ ਨੂੰ ਮਾਰ ਲਵਾਂ ਤੇ ਵੱਗ ਸਾਰਾ ਮਾਰਨਾ ਫੇਰ ਕੁਛ ਬਾਤ ਹੀ ਨਹੀਂ, ਜੈਸਾ ਕਿ ਪਾਤਸ਼ਾਹ ਆਪ ਮੰਨ ਰਿਹਾ ਹੈ ਕਿ ਮੈਂ ਇਹ ਦੁਕਾਨ ਦੇਰ ਤੋਂ ਬੰਦ ਕਰਨੀ ਚਾਹੁੰਦਾ ਸਾਂ। ਸੋ ਮਾਲਿਕ ਨੂੰ ਮਾਰ ਦਿਓ, ਘਰ ਬਾਰ ਲੁਟ ਲਓ, ਬਾਲ ਬੱਚੇ ਕੈਦ ਕਰ ਦਿਓ, ਏਹ ਹੁਕਮ ਦੇਕੇ ਆਪਣੇ ਵਲੋਂ ਉਸ ਨੇ ਤਾਂ ਅਰਸ਼ੀ ਦਾਤੇ ਦੀ (ਉਸ ਦੇ ਆਪਣੇ ਲਫਜ਼ਾਂ ਵਿਚ) ਹੱਟ ਬੰਦ ਕਰ ਹੀ ਦਿਤੀ ਸੀ। ਪਰ ਛੇਵੇਂ ਸਤਿਗੁਰਾਂ ਬਚਪਨ ਵਿਚ ਹੀ ਐਸੀ ਸੂਰਤ ਸੰਭਾਲੀ ਕਿ ਘਰ ਬਾਰ ਹਰਿ ਮੰਦਰ, ਨਗਰੀ, ਗੁਰੂ ਗ੍ਰੰਥ ਸਾਹਿਬ ਜੀ ਸੰਭਾਲੇ, ਰੱਬੀਯਤ ਦੇ ਵਾਗੀ ਹੋਕੇ ਅਰਸ਼ੀ ਵੱਗ ਨੂੰ ਸੰਭਾਲਣ ਦਾ ਕੱਰ ਸਿਰ ਤੇ ਚਾਇਆ। ਫਿਰ ਹੁਣ ਸੋਚੋ ਕਿ ਇਸ ਉੱਚ ਸੁਰਤੇ ਵਾਗੀ ਦਾ ਧਰਮ ਕੀ ਹੋਵੇ? ਸ਼ਾਂਤਿ ਮਯ ਰਹਿਕੇ ਬਘਿਆੜ ਨੂੰ ਵੱਗ ਵਿਚ ਵਿਚਰਨ ਦੇਵੇ ਯਾਂ ਕਿ ਨਿਟੋਲ ਪਰੋਪਕਾਰ ਦੇ ਭਾਵ ਵਿਚ ਭਰਕੇ ਬੀਰ ਰਸੀ ਸਾਮਾਨ ਕਰਕੇ ਆਪਣੇ ਰੂਹਾਨੀ ਵੱਗ ਦੀ ਰਾਖੀ ਕਰੇ? ਇਹ ਪਰੋਪਕਾਰ, ਇਹ ਰਖਯਾ, ਇਹ ਰਾਖੀ ਦਾ ਆਪਣਾ ਫਰਜ਼ ਤੇ ਧਰਮ ਵਿਚਾਰ ਕੇ ਕੁਮਾਰ ਸਤਿਗੁਰਾਂ ਨੇ ਸਾਰਾ ਠਾਠ ਬੀਰ ਰਸੀ ਸਾਜਿਆ। ਹਾਂ ਖੜਗ ਧਾਰਨ ਕੀਤੀ, ਕਸ਼ਟ ਦੇਣ ਲਈ ਨਹੀਂ, ਪਰ ਕਸ਼ਟ ਹਰਨ ਲਈ। ਹਾਂ ਖੜਗ ਨੂੰ ਢਾਲ ਬਣਾਕੇ ਮੋਈ ਪ੍ਰਜਾ—ਮੋਈ ਕੌਮ, ਮਰ ਮਿਟੀ ਸ੍ਰਿਸ਼ਟੀ—ਵਿਚ ਧਰਮ ਭਾਵ ਦੇ ਨਾਲ ਸ੍ਵੈ ਸਤਿਕਾਰ, ਸਾਹਸ, ਸੱਚ ਲਈ ਮਰਨ ਤੇ ਫਰਜ਼ ਲਈ ਜਾਨ ਦੇਣ ਦੀ ਜਾਚ ਸਿਖਾਲਣ ਲਈ। ਸੋ ਐਉਂ ਬੀਰ ਰਸੀ ਪ੍ਰਣ ਕੀਤਾ ਤੇ ਬੀਰ ਰਸ ਤੋਰਿਆ ਅਰ ਸਭ ਨੂੰ ਉੱਚੇ ਕਰ ਦੇਣ ਦੇ ਰਾਹੇ ਪਾ ਦਿਤਾ। ਜੇ ਕਦੀ ਨਿਰਾ ਪਿਤਾ ਦਾ ਹੀ ਬਦਲਾ ਮਾਤ੍ਰ ਲੈਣਾ ਸੀ ਤਾਂ ਚੰਦੂ ਨੂੰ ਕਿਸੇ ਤੋਂ ਚੁਪਾਤੇ ਮਰਵਾ ਦੇਣਾ ਕੋਈ ਔਖੀ ਗਲ ਨਹੀਂ ਸੀ। ਅਤੇ ਫੇਰ ਜੇ ਇਉਂ ਹੀ ਚੰਦੂ ਨੂੰ ਮਾਰਨਾ ਸੀ ਤਾਂ ਉਸ ਦੇ ਮਾਰੇ ਜਾਣ ਮਗਰੋਂ ਬੀਰ ਰਸੀ ਸਾਮਾਨ ਛਡ ਦੇਂਦੇ ਸਗੋਂ ਉਹ ਮਗਰੋਂ ਹੋਰ ਵਧੇ ਹਨ ਤੇ ਤੁਰਕਾਂ ਨਾਲ ਜੰਗ ਬੀ ਮਗਰੋਂ ਹੋਏ ਹਨ, ਜਿਸ ਤੋਂ ਸਪਸ਼ਟ ਹੈ ਕਿ ਵੀਰ ਰਸ ਧਾਰਨੇ ਦਾ ਕਾਰਣ ਮਹਾਨ ਉੱਚਾ ਤੇ ਗੰਭੀਰ ਸੀ ਤੇ ਆਪ ਨੇ ਧਰਮ, ਕੌਮ ਤੇ ਦੇਸ਼ ਵਿਚ ਫੂੰਕਣੀ ਨਵੀਂ ਰੂਹ ਫੂਕਣੀ ਸੀ ਜਿਸ ਦੇ ਨਾ ਹੋਣ ਕਰਕੇ ਸਦੀਆਂ ਤੋਂ ਪ੍ਰਜਾ ਦਬੇਲ ਤੇ ਹੀਣੀ ਹੋ ਰਹੀ ਸੀ। ਵਿਸ਼ੇਸ਼ ਲਈ ਦੇਖੋ ਇਸੇ ਰਾਸਿ ਦੇ ਅੰਸੂ ੪੨ ਅੰਕ ੧੨ ਦੀ ਟੂਕ।

॥੧੭॥ਸਤਿਗੁਰ ਸੁਤ ਕੀ ਬੈਸ ਨਵੀਨਾ। ਬਿਨਾਂ ਬਿਚਾਰੇ ਪ੍ਰਣ*ਕੋ ਕੀਨਾ। ਸ਼ਾਹੁ ਸੰਗ ਕੋ[1]ਸਕਹਿ ਬਿਗਾਰ ?।ਰਾਜ ਕਰਤਿ ਜਗ ਕੋਸ ਹਜ਼ਾਰ॥੧੮॥ ਅਨਗਨ ਸੈਨ ਕੋਸ਼[2]ਜਿਸ ਪਾਸ। ਜਹਿਂ ਕਹਿਂ ਰਹਯੋ ਪ੍ਰਤਾਪ ਪ੍ਰਕਾਸ਼।ਤਿਸ ਦਿਵਾਨ ਕੋ ਮੁਸ਼ਕਲ ਪਕਰਨਿ। ਹਮ ਇਹ ਕਰਹਿਂ ਬਿਚਾਰਨਿ ਕੋ ਮਨ'॥ ੧੯॥ਕੇਤਿਕ ਸਿੱਖ ਕਹੈਂ ਵਿਰਤਾਂਹਿ[3]।'ਸਕਲ ਸ਼ਕਤਿ ਹੈ ਸਤਿਗੁਰ ਮਾਂਹਿ। ਕਰਹਿਂ ਰੰਕ ਕੋ ਰਾਉ ਬਿਸਾਲ। ਰਾਉ ਰੰਕ ਤਤਛਿਨ ਬਚ ਨਾਲ॥੨੦॥ ਅਨਬਨ ਕੌ ਤਤਕਾਲ ਬਨਾਵੈਂ। ਬਨੀ ਬਾਤ ਕੋ ਬਹੁ ਬਿਗਰਾਵੈਂ।ਜਾਵਤ ਅਜ਼ਮਤ ਨਹਿਂ ਬਿਦਤਾਇਂ।ਤਾਵਤ ਨਰ ਸਮ ਕ੍ਰਿਤੀ[4]ਕਰਾਇਂ॥੨੧॥ਕਰਾ-ਮਾਤ ਰੋਕਨਿ ਮਤ ਘਨੋ[5]।ਨਿਤ ਬਿਵਹਾਰ ਕਰੈਂ ਨਰ ਮਨੋ।ਜਬਿ ਚਾਹੈਂ ਨਿਜ ਪ੍ਰਣ ਨਿਰਬਾਹਨਿ। ਭਾਵਤਿ[6] ਕਰਹਿਂ ਰੁਕਹਿਂ ਕਿਮ ਨਾਂਹਿਨ॥੨੨॥ਛਟਮ ਗੁਰੂ ਸ੍ਰੀ ਨਾਨਕ ਰੂਪ। ਜਿਨ ਕੇ ਸੁੰਦਰ ਚਰਿਤ ਅਨੂਪ। ਜਿਸ ਗੁਰ ਅਰ-ਜਨ ਕੇ ਗਨ ਦਾਸ। ਕਰਾਮਾਤ ਬਹੁ ਭਾਂਤਿ ਪ੍ਰਕਾਸ਼॥ ੨੩ ॥ ਤਿਸ ਗੁਰੂ ਅਪਰ ਨਰਨ ਸਮ ਪ੍ਰਾਨਾ। ਰਿਪੁ ਘਰ ਤਜਿ ਬੈਕੁੰਠ ਪਯਾਨਾ'। ਤਿਨ ਕੇ ਸੁਤ ਤਿਨ ਕੇ ਸਮ ਅਹੈ। ਜੋਤਿ ਸਭਿਨਿ ਗੁਰ ਏਕੇ ਰਹੈ॥ ੨੪॥ ਹਮਰੇ ਤੁਮਰੇ ਦੇਖਤਿ ਕਰੈਂ।ਬਡਿ ਦੂਖਦੇ ਰਿਪੁ ਪ੍ਰਾਨਨਿ ਹਰੈਂ।ਹਮ ਕੋ ਨਿਸ਼ਚੈ ਇਹ ਬਿਸਵਾਸ। ਚੰਦੂ ਹਤਹਿਂ ਸ਼ਾਹੁ ਕੇ ਪਾਸ'॥ ੨੫॥ ਇਮ ਸਿਖ ਮਿਲਿ ਕਰਿ ਬਚਨ ਉਚਾਰੈ। ਉਰ ਸ਼ਰਧਾ ਧਰਿ, ਕੋਇ ਨ ਧਾਰੈ[8]।ਬਿਥਰਤਿ ਸੁਧਿ ਚੰਦੂ ਤਬਿ ਸੁਨੀ। ਬਹੁਤ ਬਿਸੂਰਤਿ ਮੁੰਡੀ ਧੁਨੀ[9]॥੨੬॥-ਗੁਰ ਸੁਤ ਭਯੋ ਮਹਦ ਬਲਵਾਨਾ। ਤੁਵ ਹਤਨੇ ਹਿਤ ਪ੍ਰਣੈ ਬਖਾਨਾ[10]।ਬਹੁਤ ਸਪਥ ਖਾਈ ਸੁਨਿ ਕਰਿਕੈ। ਹਤਹੁਂ ਕੁਮ੍ਰਿਤੁ ਸ਼ਤ੍ਰੁ ਕੋ ਧਰਿਕੈ[11]-॥੨੭॥ਕੇਤਿਕ ਬਰਖ ਬਿਤੇ ਦੁਖ ਭਰੇ। ਗਿਨਤੀ ਚਿੰਤਾ ਬਹੁ ਬਿਧਿ ਕਰੇ।-ਹਰਿ ਗੁਵਿੰਦ ਕੋ ਗਹਿ ਕਰਿ ਕੈਸੇ।ਦੇਊਂ ਸਜਾਇ ਹਤੌਂ ਪਿਤ ਜੈਸੇ॥੨੮॥ ਕੈ ਮਾਨੇ ਮਮ ਦੁਹਿਤਾ ਬਯਾਹ। ਕੈ ਡਰਪੈ ਹੈ ਅਬਿ ਉਰ ਮਾਂਹਿ।ਪਿਤ ਕੀ ਗਤਿ ਕੋ ਰਿਦੇ ਬਿਚਾਰਹਿ।ਹੁਇ ਸਨਬੰਧ ਸਰਬ ਡਰੁ ਡਾਰਹਿ[12]-॥੨੯॥ਇਕ ਦਿਨ ਨਿਜ ਦਾਰਾ ਕੇ ਸੰਗ। ਕਹਯੋ ਗੁਰੂ ਕੋ ਅਖਿਲ ਪ੍ਰਸੰਗ। 'ਬਹੁ ਸਜਾਇ ਦੇ ਰਹਯੋ ਮਨਾਇ। ਨਹੀਂ

[1]ਕੌਣ। [2]ਖ਼ਜ਼ਾਨੇ। [3]ਤਿਨ੍ਹਾਂ ਨੂੰ। [4]ਕਾਰ। [5]ਕਰਾਮਾਤ ਦੇ ਰੋਕਣ ਦਾ ਮਤ ਵਿਸ਼ੇਸ਼ ਕਰਕੇ। [6](ਮਨ) ਇੱਛਤ। [7]ਗਏ। [8](ਕੋਈ) ਭਰੋਸਾ ਧਾਰਦਾ ਹੈ, ਕੋਈ ਨਹੀਂ ਧਾਰਦਾ। [9]ਸਿਰ ਧੁਨਿਆਂ ਭਾਵ ਸਿਰ ਫੇਰਿਆ। [10]ਪ੍ਰਣ ਕਹਿਆ ਹੈ। [11]ਮਾਰੂੰਗਾ ਖੋਟੀ ਮੌਤ ਵੈਰੀ ਨੂੰ ਪਕੜ ਕੇ। [12]ਦੂਰ ਕਰੇਗਾ।

*ਵੇਖੋ ਇਸੇ ਅੰਸੂ ਦੇ ਅੰਕ ੧੪ ਦੀ ਪਿਛਲੀ ਤੁਕ ;

ਬਜਾਹੁ ਸੁਤ ਮਨ ਮਹਿ ਲਜਾਇ॥੩੦॥ਅਬਿ ਤਿਹ ਸੁਤ ਪਿਤ ਬੈਰ ਸਿਭਾਏ। ਮੋਕਹੁ ਚਾਹਤਿ ਕਰਨਿ ਸੰਘਾਰੈ। ਭਾਗਹੀਨ ਦੁਹਿਤਾ ਅਸ ਭਈ।ਅਖਿਲ ਜਾਤਿ ਮਹਿਂ ਮਮ ਪਤ ਗਈ ॥ ੩੧ ॥ ਇਤਨੇ ਜਤਨ ਕਰੇ ਬਹੁਤੇਰਾ। ਬਜਾਹੁ ਨ ਬਨਜੋ ਕਬਹੂੰ ਇਸ ਕੇਰਾ'। ਸੁਨਤਿ ਭਾਰਜਾ ਨੇ ਸਮੁਝਾਵਾ। 'ਪ੍ਰਥਮ ਕੁਵਾਕ ਆਪ ਤੈਂ ਗਾਵਾ ॥੩੨॥ ਤਿਸ ਤੇ ਵਧਜੋ ਬਿਰੋਧ ਬਿਸਾਲਾ। ਸਿਖ ਕੀ ਸੁਤਾ ਨੁਖਾ ਕਿਧ ਕਾਲਾ¹। ਜਗਤ ਗੁਰੂ ਤਿਨ ਮਾਨ ਬਡੇਰਾ। ਨਹੀਂ ਸਹਾਰ ਸਕੇ ਬਚ ਤੇਰਾ ॥ ੩੩ ॥ ਅਬਿ ਭੀ ਤਿਸ ਕੋ ਪੁੱਤ੍ਰ ਬਿਲੰਦ। ਸੁਨਜੋ ਨਾਮ ਸ੍ਰੀ ਹਰਿਗੋਵਿੰਦ।ਕਰਹੁ ਸੰਧਿ ਜੈਸੇ ਬਨਿ ਆਵੈ। ਮਾਨੈ ਬਜਾਹ ਸਦਨ ਲੇ ਜਾਵੈ ॥ ੩੪ ॥ ਬਿਨੈ ਕਰਹੁ ਭੇਜੋ ਕਰ ਜੋਰਿ। ਤਜਹੁ ਦਿਵਾਨੀ ਕੋ ਉਰ ਜੋਰ। ਮਾਨ ਲੇਹਿ ਇਮ ਜਤਨ ਰਚੀਜਹਿ। ਆਛੇ ਨਰਨਿ ਪਠਾਵਨਿ ਕੀਜਹਿ॥ ੩੫ ॥ ਜੋ ਪ੍ਰਸੰਨ ਜਿਮ ਕਿਮ ਤਿਨ ਕਰੈ। ਜਿਸ ਤੇ ਪਿਤਾ ਬੈਰ ਕੋ ਹਰੈ। ਨਤੁ ਤੁਰਕੇਸ਼ੁਰ ਕੋ ਬਿੱਸ੍ਵਾਸ*।ਕਹਾਂ ਕਰਤਿ ਹੈ, ਤਜਿ ਉਰ ਆਸ ॥੩੬॥ ਪਠਹੁ ਬਿਨੈ ਭਨਿ ਸੁਤਾ ਸਗਾਈ'।ਸੁਨਿ ਤ੍ਰਿਯ ਤੇ ਚੰਦੂ ਚਿਤ ਆਈ।—ਆਛੀ ਕਹੈ ਕਰਨਿ ਇਮ ਬਨੈ। ਜੇ ਅਬਿ ਬਜਾਹੁ ਕਰਨਿ ਮਨ ਮਨੈ ॥੩੭॥ਇਕ ਤੌ ਸੁਤਾ ਪਾਇ ਪਤਿ ਭਾਰੀ।ਮਿਟਹਿ ਦੋਸ਼ ਜੋ ਰਹਿਨ ਕੁਮਾਰੀ। ਦੁਤੀਯੇ ਮਾਰਨਿ ਹੇਤੁ ਉਪਾਇ। ਬਹੁਰ ਨ ਕਰਹਿ, ਤ੍ਰਾਸ² ਮਿਟਿ ਜਾਇ— ॥੩੮॥ ਘਰ ਤੇ ਨਿਕਸਿ ਸਭਾ ਮਹਿਂ ਆਯੋ।ਗੁਰੂ ਦਿਸ਼ਿ ਚਿੰਤਾ ਮਾਂਹਿ ਚਿਤ ਲਾਯੋ।ਜੁਗ ਆਛੇ ਨਰ ਕੀਨਸਿ ਤਯਾਰੂ।ਲਿਖੀ ਪੱਤ੍ਰਿਕਾ ਬਹੁ ਬਿਸਤਾਰੂ॥੩੯ ॥ 'ਬੈਰ ਅਕਾਰਣ ਪਿਤਾ ਤੁਮਾਰੇ।ਮੋ ਸਨ ਬਾਂਧਜੋ ਕਿਸਹੁੰ ਉਚਾਰੇ³।ਇਹ ਜਿ ਰੰਕ ਸਿਖ ਤੁਮ ਢਿਗ ਆਵੈਂ। ਕਛੁ ਬਾਤ ਤੇ ਕਛੁ ਬਨਾਵੈਂ ॥੪੦॥ ਜਾਨਿ ਦੇਹੁ ਅਬਿ ਜਸੋਂ ਕਸੋਂ ਹੋਈ। ਭਾਵੀ ਮੇਟ ਸਕਹਿ ਨਹਿਂ ਕੋਈ।ਕ੍ਰੋਧ ਬਸੀ ਹੁਇ ਕਜਾ ਨ ਕਰੰਤਾ। ਲੋਭੀ ਗੁਨ ਅਵਗੁਨ ਨ ਲਖੰਤਾ ॥ ੪੧ ॥ ਇਹ ਮਮ ਸੁਤਾ ਕਰਹੁ ਨਿਜ ਦਾਸੀ।ਜਸੁ ਜੁਤਿ ਬਜਾਹੁ ਲਿਜਾਵਹੁ ਪਾਸੀ।ਦੋਨਹੂ ਦਿਸ਼ਿ ਤੇ ਮਿਟਹਿ ਕਲੇਸ਼ੂ। ਹਮ ਤੁਮ ਸਾਕ ਅਨੰਦ ਵਿਸ਼ੇਸ਼ੂ॥੪੨॥ ਭਲੀ ਬਾਤ ਤੌ ਮਾਨਹੁ ਐਸੇ। ਸੰਧਿ⁴ ਬਜਾਹ ਕਰਿ ਜੈਸ ਕੈਸੇ। ਜੇ ਕਰਿ ਪਿਤ ਕੋ

¹ਮਰ ਗਈ। ²(ਮੇਰਾ) ਡਰ। ³ਕਿਸੇ ਦੇ ਕਹੇ ਕਹਾਏ। ⁴ਮੇਲ ਕਰਕੇ।

*ਇਸ ਤੋਂ ਸਪਸ਼ਟ ਹੈ ਕਿ ਬਿਦੇਸੋਂ ਆਕੇ ਹਾਕਮ ਬਣੇ ਤੁਰਕਾਂ ਦਾ ਪ੍ਰਜਾ ਵਿਚ ਕੁਛ ਇਤਬਾਰ ਨਹੀਂ ਸੀ। ਚਾਹੇ ਉਹ ਏਥੇ ਰਹਿ ਪਏ ਸਨ, ਪਰ ਹਿੰਦੂ ਪ੍ਰਜਾ ਤੋਂ ਦਿਲੋਂ ਘ੍ਰਿਣਾ ਕਰਦੇ ਸਨ।

ਬੈਰ ਸੰਭਾਰੋ। ਮੁਝ ਕੋ ਹਤਿਬੇ ਹੇਤ ਉਚਾਰੋ॥੪੩॥ਤੌ ਸੁਨਿ ਲੇਹੁ ਜਥਾ ਮੈਂ ਲਹਨੋ। ਤੁਵ ਪਿਤ ਮੋਕਹੁ ਕੂਕਰ ਕਹਨੋ। ਲਗਯੋ ਗੈਲ[1] ਮੈ ਹ੍ਵੈ ਕੈ ਸ੍ਵਾਨ। ਹਟਨੋ ਤਬਹਿ ਕਰਿ ਪ੍ਰਾਨਨ ਹਾਨਿ ॥੪੪॥ ਨਹਿਂ ਆਗੇ ਮੇਰੋ ਬਲ ਜਾਨੇ। ਤਬਹਿਂ[2] ਮਰਨ ਭਾ ਲੇਹਿ ਪਛਾਨੇ। ਅਬਿ ਤੌ ਜਾਨਿ ਲਿਯੋ ਨਿਰਧਾਰੇ। ਤਜਹੁ ਬੈਰ ਸੁਭਸੰਧਿ ਬਿਚਾਰੇ'॥੪੫॥ਤਬਹਿ ਦੂਤ ਨਿਜ ਨਿਕਟਬੁਲਾਏ। ਮ੍ਰਿਦੁਲ ਨਿਠੁਰ ਬਚ ਕਹਿ ਸਮੁਝਾਏ।'ਮੋਹਿ ਪ੍ਰਤਾਪ ਸੁਨਾਵਹੁ ਮਹਾਂ।ਤ੍ਰਾਸ ਧਰਹਿ ਉਚਰਹੁ ਤਿਮ ਤਹਾਂ ॥੪੬॥ ਜਨੋਂ ਕਨੋਂ ਨਾਤਾ ਦੇ ਕਰਿ ਆਵਹੁ। ਕਰਹੁ ਕਾਜ ਧਨ ਮੁਝ ਤੇ ਪਾਵਹੁ।ਸ਼ਾਹੁ ਦਿਸ਼ਾ ਤੇ ਤ੍ਰਾਸ ਦਿਖਾਵਹੁ।–ਕਨੋਂ ਬਿਨ ਕਾਰਨ ਦ੍ਰੋਹ ਕਮਾਵਹੁ–॥੪੭॥ਉਕਤਿ ਜੁਕਤਿ ਕੀ ਕਰਿਚਤੁਰਾਈ। ਕਰਹੁ ਮਨਾਵਨਿ ਸੂਤਾ ਸਗਾਈ'। ਇੱਤਯਾਦਿਕ ਬਹੁਤੇ ਸਮੁਝਾਏ। ਅਪਰ ਬਹੁਤ ਨਰ ਸੰਗ ਪਠਾਏ ॥੪੮॥ ਚਲੇ ਬਹਿਲ ਪਰ ਹ੍ਵੈ ਅਸਵਾਰ। ਕਿਤਿਕ ਪਿਆਦੇ ਗਮਨੇ ਲਾਰਿ[3]। ਨਿਸ ਬਿਸਰਾਮਹਿਂ ਦਿਵਸ ਪਯਾਨਹਿਂ। ਗ੍ਰਾਮ ਨਗਰ ਉਲੰਘੇ ਬਹੁ ਥਾਨਹਿ ॥ ੪੯ ॥ ਸਤੱਦ੍ਰਵ ਸਲਿਤਾ ਹ੍ਵੈ ਕਰਿ ਪਾਰ। ਚਲੇ ਬਿਪਾਸਾ ਤਰਿ ਕੈ ਬਾਰ। ਪੰਥ ਸਰਬ ਉਲੰਘਯੋ ਨਿਤ ਚਾਲੇ। ਪਿਖਨੋ ਸੁਧਾਸਰ ਨਗਰ ਬਿਸਾਲੇ ॥ ੫੦ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਚੰਦੂ ਕੋ' ਪ੍ਰਸੰਗ ਬਰਨਨੰ ਨਾਮ ਖਸ਼ਟ ਚੱਤ੍ਰਿੰਸਤੀ ਅੰਸੂ ॥ ੪੬ ॥

੪੭. [ਦੂਤ ਫੁਪਾਸ ਦਿੱਲੀ ਆਏ]।

ਦੋਹਰਾ ॥ ਚੰਦੂ ਪਠੇ ਜੁ ਦੂਤ ਨਿਜ ਪ੍ਰਵਿਸ਼ੇ ਪੁਰਿਮਹਿਂ ਆਇ।ਕਰਿ ਨਿਵੇਸ[4] ਕਿਸ ਥਲ ਭਲੇ ਵਸਤੂ ਅਖਿਲ ਟਿਕਾਇ॥੧॥ ਚੌਪਈ ॥ ਲਏ ਨੀਰ ਕਰ ਚਰਨ ਪਖਾਰੇ।ਪਹਿਰੇ ਬਸਤ੍ਰ ਮੋਲ ਜਿਨ ਭਾਰੇ। ਸਤਿਗੁਰੁ ਕੀ ਸੁਧਿ ਸੁਨਿ ਕਰਿ ਕਾਨ। 'ਅਹੈਂ ਅਕਾਲ ਤਖਤ ਕੇ ਥਾਨ' ॥ ੨॥ ਆਨਿ ਪਹੂਚੇ ਬੀਚ ਦਿਵਾਨ। ਬੈਠੇ ਸੁਭਟ ਬ੍ਰਿੰਦ ਸਵਧਾਨ। ਤੋਮਰ, ਤੁਪਕ, ਤੀਰ,ਤਰਵਾਰ। ਸੈਫ[5] ਸੈਹਥੀ[6] ਸੇਲ[7] ਸੰਭਾਰ ॥੩॥ ਸਿਪਰ[8] ਸਰੋਹੀ[9] ਸਾਂਗ ਧਰੰਤੇ। ਸ਼ਸਤ੍ਰ ਬਸਤ੍ਰ ਤੇ ਅਧਿਕ ਸੁਭੰਤੇ। ਸ੍ਰੀ ਹਰਿ ਗੋਵਿੰਦ ਤਖਤ ਬਿਰਾਜੇ। ਬਿਰਦ

---

[1] ਪਿੱਛੇ। [2] ਤਦੋ ਹੀ ਤਾਂ। [3] ਨਾਲ। [4] ਡੇਰਾ। [5] ਤਲਵਾਰ [ ਅ:, ਸੇਫ ]। [6] ਬਰਛੀ [ ਪ੍ਰਾਕ੍ਰਿਤ, ਸਹੱਤ੍ਥ ]। [7] ਸੇਲੇ। [8] ਢਾਲ। [9] ਤਲਵਾਰ। ਸਿਰੋਹੀ ਰਾਜਪੂਤਾਨੇ ਦਾ ਇਕ ਸਥਾਨ ਹੈ ਜਿੱਥੋਂ ਦੀ ਤਲਵਾਰ ਬਹੁਤ ਵਧੀਆ ਲੋਹੇ ਦੀ ਤੇ ਅਤਿ ਲਚਕਦਾਰ ਹੁੰਦੀ ਹੈ, ਇੱਥੋਂ ਦੀ ਹੋਣ ਕਰਕੇ ਸਿਰੋਹੀ ਦਾ ਅਰਥ ਹੀ ਤਲਵਾਰ ਹੋ ਗਿਆ।

ਨਿਬਾਹਨਿ ਲੋਚਨ ਲਾਜੇ[1]॥੪॥ਜੁਗ ਗਰ ਮਹਿਂ ਸੋਭਤਿ ਸ਼ਮਸ਼ੇਰ।ਜੋ ਰਿਪੁ ਕੋ ਦਾਰੁਨ ਸਮ ਸ਼ੇਰ। ਧਨੁਖ ਨਿਠੁਰ ਬਡ ਧਰਯੋ ਅਗਾਰੀ। ਫੇਰਤਿ ਸਰ ਚੁਟਕੀ ਕਰ ਧਾਰੀ[2]॥੫॥ਕ੍ਰਿਪਾ ਦ੍ਰਿਸ਼ਟਿ ਸਿੱਖਨਿ ਪਰ ਕਰਤੇ। ਕਬਿ ਕਬਿ ਫੇਰਤਿ ਤੀਰ ਨਿਹਰਤੇ[3]।ਪ੍ਰਭੁ ਕੀ[4] ਪ੍ਰਭੁਤਾ ਪਿਖਿ ਬਿਸਮਾਇ।ਤੇਜ ਬਿਸਾਲ ਸਹਯੋ ਨਹਿਂ ਜਾਇ ॥ ੬ ॥ ਤ੍ਰਸਤਿ ਰਿਦੈ ਗੁਰੁ ਨਿਕਟ ਪਧਾਰੇ। ਪਦ ਅਰਬਿੰਦ ਬੰਦਨਾ ਧਾਰੇ। ਪੁਨ ਪਾਤੀ ਧਰਿ ਦੀਨਿ ਅਗਾਰੀ। 'ਪਠੀ ਦਿਵਾਨ ਸਮੀਪ ਤੁਮਾਰੀ' ॥ ੭ ॥ ਦੇਖਤਿ ਸ੍ਰੀ ਮੁਖ ਤੇ ਫੁਰਮਾਯੋ। ਪਢਨੇ ਪਾਰਸੀ ਨਿਕਟ ਬੁਲਾਯੋ। 'ਕਰਹੁ ਸੁਨਾਵਨਿ ਕਹਾ ਲਿਖ ਭੇਜਾ।ਕਰਕਤਿ ਜਿਸ ਕੇ ਨਾਮ[5] ਕਰੇਜਾ ॥ ੮ ॥ ਰਿਸਿ ਤੇ ਸੁਲਗਤਿ ਹੈ ਨਿਤ ਛਾਤੀ*। ਅਬਿ ਕਹਾ ਕਹਿ ਭੇਜਯੋ ਲਿਖਿ ਪਾਤੀ?'।ਖੋਲਿ ਪਠਯੋ ਮਤਲਬ ਸਭਿ ਜਾਨਾ।ਗੁਰੁ ਬੋਲੇ ਕਰਿ ਉਚ ਬਖਾਨਾ॥੯॥ ਮ੍ਰਿਦੁਲ ਕਠੋਰ ਜਿ ਬਾਕ ਸੁਨਾਏ[6]। ਸਕਲ ਲੋਕ ਸੁਨਿਹੀਂ[7] ਚਿਤ ਲਾਏ।ਆਸ਼ੈ ਕੌਰਾ ਮਧੁਰ ਕਹਿਨ ਕੋ।–ਜਿਮ ਕਿਮ ਕਰਿਲੇ ਪਾਨ ਗ੍ਰਿਹਨ[8] ਕੋ–॥ ੧੦ ॥ ਸੁਨੀ ਪਿਤਾ ਕੀ ਬਾਤ ਮਹਾਨਾ।–ਮੈਂ ਇਮ ਕਰੇ ਪ੍ਰਾਨ ਤਿਨਹਾਨਾ[9]।ਗੈਲ ਲਗਯੋ ਕੂਕਰ ਕੀ ਨਯਾਈ–।ਸੁਨਤਿ ਗੁਰੂ ਕੇ ਰਿਸ ਉਰ ਛਾਈ॥੧੧॥'ਸੁਨਹੁ ਦੂਤ ਮਮ ਕਹਯੋ ਸੁਨਾਵਹੁ।–ਕਯੋਂ ਏਤਿਕ ਚਿਤ ਮਹਿਂ ਗਰਬਾਵਹੁ ?। ਸਮਾਂ ਸਮੀਪ ਆਇ ਅਬਿ ਗਇਊ। ਕਿਤਿਕ ਕਾਲ ਤੁਵ ਪ੍ਰਾਨਨਿ ਛਇਊ[9] ॥ ੧੨ ॥ ਸ਼ਾਂਤਿ ਰੂਪ ਗੁਰੁ ਪਿਤਾ ਹਮਾਰੇ। ਨਹਿਂ ਰਿਸ ਧਰਿ ਬਚ ਦੰਡ ਪ੍ਰਹਾਰੇ[10]। ਕੂਕਰ ਗੈਲ[11] ਭੌਂਕਤੋ ਤਾਵਤਿ। ਹਤਹਿ ਨ ਦੰਡ ਪ੍ਰਚੰਡਹਿ ਜਾਵਤਿ[12] ॥ ੧੩ ॥ ਪਿਤ ਕੋ ਪਲਟਾ ਨਹਿ

---

[1]ਲੱਜਾ ਦਾ ਬਿਰਦ ਨਿਬਾਹੁਣ ਵਾਲੇ ਨੇਤਰ ਹਨ।[2]ਚੁਟਕੀ ਨਾਲ ਹੱਥ ਵਿਚ ਧਾਰਕੇ। [3]ਤੀਰ ਫੇਰ ਰਹੇ ਦਿਖਾਈ ਦਿੰਦੇ ਹਨ। [4]ਭਾਵ ਗੁਰੂ ਜੀ ਦੀ। [5]ਜਿਸ ਦਾ ਨਾਮ(ਸੁਣਿਆਂ)। [6]ਸੁਣਾਏ ( ਚਿੱਠੀ ਦੇ)। [7]ਸੁਣਦੇ ਹਨ। [8]ਵਿਵਾਹ। [9]ਨਾਸ਼ ਹੋਣਗੇ। [10]ਗੁੱਸੇ ਵਿਚ ਨਹੀਂ ਆਏ ਤੇ ਬਚਨਾਂ ਰੂਪ ਡੰਡੇ ਨਹੀਂ ਮਾਰੇ। [11]ਪਿੱਛੇ। [12]ਜ਼ੋਰ ਨਾਲ ਜਿੰਨਾ ਚਿਰ ਡੰਡਾ ਨਹੀਂ ਮਾਰੀਦਾ।

*ਇਸ ਵਿਚ ਵੈਰ ਭਾਵ ਤੋਂ ਮੁਰਾਦ ਨਹੀਂ ਲੈਣੀ ਚਾਹੀਏ, ਪਰ ਪਿਤਾ ਪ੍ਰੇਮ ਵਿਚ, ਗੁਰੂ ਪ੍ਰੇਮ ਵਿਚ ਰਚ ਰਹੇ ਜੀਉਂਦੇ ਮਨ ਵਿਖੇ ਜੋ ਅਣਖ ਵਾਲਾ ਜੀਉਂਦਾ ਜਾਗਦਾ ਬੀਰ ਰਸ ਤੇ ਸ਼ਾਂਤਿ ਰਸ ਦਾ ਮਿਸਰਤ ਭਾਵ ਹੈ ਉਸ ਭਾਵ ਤੋਂ ਮੁਰਾਦ ਹੈ। ਵਾਹਿਗੁਰੂ ਰੂਪ ਸਤਿਗੁਰੂ ਦੀ ਛਾਤੀ ਕਿਉਂ ਸੁਲਗ ਸਕਦੀ ਹੈ, ਉਹ ਤਾਂ ਸਦਾ ਠੰਢੀ ਹੈ, ਸਦਾ ਸੀਤਲ ਹੈ, ਪਰ ਹਾਂ ਆਤਮਿਕ, ਮਾਨਸਿਕ ਤੇ ਬੀਰ ਰਸੀ ਜੀਵਨ ਨਾਲ ਨਿੱਘ ਵਾਲੀ ਹੈ, ਮੁਰਦਿਹਾਨ ਦੀ ਸਰਦੀ ਵਾਲੀ ਨਹੀਂ ਹੈ।

ਨਰ ਲੇਤਿ। ਸੋ ਨਰ ਨਹਿਂ, ਪਸੁ ਮੰਦ ਅਚੇਤਿ। ਜੇਤਿਕ ਤੁਵ ਤੇ ਹੈ ਤਕਰਾਈ।ਕਰਿ ਲੀਜਹਿ ਬਹੁ ਵਿਭਵ ਉਪਾਈ॥੧੪॥ਹਤੌਂ ਕੁਮ੍ਰਿਤੁਤੋਹਿ ਕੋ ਐਸੇ।ਹਲਤ ਪਲਤ ਬਡ ਸੰਕਟ ਜੈਸੇ।ਕਰੀ ਪ੍ਰਤਿੱਗ੍ਯਾ ਤੈਂ ਸੁਨਿ ਲੀਨਿ। ਕਰੌਂ ਸਾਚ ਸੋ ਲਿਹੁ ਮਨ ਚੀਨਿ ॥੧੫॥ ਸ਼੍ਰੀ ਗੁਰੂ ਅਰਜਨ ਕੇ ਅਪਰਾਧੀ। ਸਭਿ ਸਾਧਨਿ ਕੋ ਤੂ ਸਮ ਬ੍ਯਾਧੀ[੧]*। ਸਕਲ ਸੰਤ ਹੇਰਤਿ ਦਿਸ਼ਿ ਮੇਰੀ*। ਕਹਿ ਬਚ ਕਰਹਿਂ ਭਸਮ ਕੀ ਢੇਰੀ ॥੧੬॥ ਅਸ ਪਾਪੀ ਕੋ ਤ੍ਯਾਗਹਿ ਕੌਨ[੨]। ਕਰਹਿਂ ਬਿਨਾਸ਼ਨ ਤੁਵ ਜੁਤਿ ਭੌਨ[੩]।ਸ਼੍ਰੀ ਅਰਜਨ ਕੌ ਰੁਖ ਸਭਿ[੪] ਦੇਖੇ। ਭਏ ਛਿਮੀ ਰਿਸ ਖੋਇ ਵਿਸ਼ੇਖੇ ॥੧੭॥ ਤੂੰ ਮੂਰਖ ਕ੍ਯਾ ਕਹਿ ਗਰਬਾਵੈਂ।ਕੇਤਿਕ ਦਿਨ ਮਹਿਂ ਅਬਿ ਫਲ ਪਾਵੈਂ। ਬਚਹਿਂ ਨ ਹੁਇ ਸੁਰਪਤਿ[੫] ਰਖਵਾਰੋ। ਅਪਰਨਿ ਕੀ ਗਿਨਤੀ ਕ੍ਯਾ ਧਾਰੋ ॥੧੮॥ ਸੰਤਨ ਕੇ ਬਨ ਮਹਿਂ ਬਿਨ ਤ੍ਰਾਸ। ਕਰਤਿ ਖੋਟ ਬਡਿ ਵਿਰਤਿ ਹੁਲਾਸ*। ਜੌ ਲਗਿ ਬਲੀ ਕੇਹਰੀ ਦਾਰੁਨ। ਮਿਲਿ ਕਰਿ ਕਰਤਿ ਨ ਪ੍ਰਾਨ ਬਿਦਾਰਨ–' ॥੧੯॥ ਸੁਨਿ ਕਰ ਜੋਰਿ ਦੂਤ ਪੁਨ ਕਹੈ 'ਸਦਨ ਗੁਰੂ ਨਾਨਕ ਕੋ ਅਹੈ। ਕਰਹੁ ਛਿਮਾ ਸਨ-ਬੰਧ ਬਨਾਵਹੁ। ਬਨਹਿ ਹੀਨ ਜਿਸ ਦੁਹਿਤਾ ਲ੍ਯਾਵਹੁ ॥੨੦॥ ਕਰ ਜੋਰਹਿ ਅਰੁ ਸੀਸ ਨਿਵਾਵੈ। ਰਹੈ ਅਧੀਨ ਸੁ ਸੇਵ ਕਮਾਵੈ। ਜਿਸ ਹਿਤ ਏਤਿਕ ਬਧ੍ਯੋ ਬਿਰੋਧੇ। ਦੁਹਿ ਦਿਸ਼ਿ ਮਹਿਂ ਅਤਿਸ਼ੈ ਚਿਤ ਕ੍ਰੋਧੇ ॥ ੨੧ ॥ ਸੋ ਤੁਮ ਬ੍ਯਾਹੁ ਲੇਹੁਗੇ ਜਬੈ। ਮਿਟਹਿ ਕਲੇਸ਼ ਤੁਰਤ ਹੀ ਤਬੈ'।ਸੁਨਤਿ ਗੁਰੂ ਬੋਲੇ ਧਰਿ ਕ੍ਰੋਧੈ। 'ਇਹ ਤੁਮ ਕਹਾਂ ਕਹਤਿ ਬਿਨ ਬੋਧੈ[੬]॥ ੨੨ ॥ ਚੰਦੂ ਕੁਟੰਬ ਕੁਮੁਦ ਸਮੁਦਾਇ[੭]। ਗੁਰੁ ਸੂਰਜ ਸਭਿ ਕੋ ਮੁਰਝਾਇ। ਜੇ ਅਰਬਿੰਦ ਬਨਾਵਹੁ ਤਿਨੈ। ਗੁਰ ਤੁਖਾਰ[੮] ਦੁਖਦਾਯਕ ਬਨੈ ॥੨੩॥ ਜਾਵਤਿ ਚੰਦੂ ਕੇ ਤਨ ਪ੍ਰਾਨ[੯]। ਹਮਹਿਂ ਨ ਸ਼ਾਂਤੀ ਹੋਵਤਿ ਆਨਿ। ਰੁਚਿ ਸੋਂ ਖਾਨ ਨ ਪਾਨ ਨ ਸੋਵਨਿ। ਨਹਿਂ ਸੋਹਤਿ ਚਿੰਤਾ ਚਿਤ ਖੋਵਨਿ ॥੨੪॥ ਜੇ ਕਰਿ ਪਸ਼ਚਮ ਸੂਰਜ ਉਦੈ। ਅਗਨਿ ਚੰਦ੍ਰਮਾਂ ਸ੍ਰਵਹਿ[੧੦] ਜਿ ਕਦੇ। ਪੰਖ ਲਗਾਇ ਮੇਰੁ ਉਡਿ ਜਾਵੈ। ਥਿਰਾ ਅਥਿਰਾ, ਸਮੁੰਦ ਸੁਕਾਵਹਿ[੧੧] ॥ ੨੫ ॥ ਇੱਤ੍ਯਾਦਿਕ

---

[੧]ਤੂੰ ਸਾਰੇ ਸੰਤਾਂ ਨੂੰ ਵ੍ਯਾਧੀ (ਰੋਗ) ਤੁੱਲ ਹੈਂ। [੨](ਮਾਰੇ ਬਿਨਾਂ) ਕੌਣ ਛਡੇ। [੩]ਤੇਨੂੰ ਸਮੇਤ ਘਰ ਦੇ। [੪]ਸਾਰੇ (ਸੰਤ)। [੫](ਭਾਵੇਂ) ਇੰਦ੍ਰ ਬੀ। [੬]ਬਿਨਾਂ ਵਿਚਾਰ। [੭]ਸਾਰਾ ਕਵੀਆਂ ਵਾਂਙੂ ਹੈ। [੮]ਬਰਫ। [੯]ਤਨ ਵਿਚ ਪ੍ਰਾਨ ਹਨ। [੧੦]ਚੰਦ੍ਰਮਾਂ ਤੋਂ ਅਗ ਸਿੰਮੇ। [੧੧]ਧਰਤੀ ਚਲ ਪਏ, ਸਮੁੰਦਰ ਸੁੱਕ ਜਾਵੇ।

*ਸਪਸ਼ਟ ਹੈ ਕਿ ਚੰਦੂ ਨੂੰ 'ਸੰਤ ਦੋਖੀ' ਸਾਧੂ ਲੋਕ ਸਮਝ ਰਹੇ ਹਨ।

ਸਭਿ ਹੁਇ ਬਿੱਪ੍ਰੀਤ। ਤਊ ਨ ਬਨਾਹ ਕਰਹਿਂ ਕਿਸਿ ਰੀਤਿ। ਜਿਸ ਨੇ
ਪਿਤਾ ਹਤ੍ਯੋ ਬਿਨ ਤ੍ਰਾਸ। ਮੈਂ ਚਾਹੌਂ ਤਿਸ ਕਰਨਿ ਬਿਨਾਸ਼॥੨੬॥ਤਿਸ ਸੋਂ
ਕਹੁ ਕੈਸੋ ਸਨਬੰਧ*। ਹਤਨੋ ਬਨਹਿ ਤਾਂਹਿ ਮਤਿ ਅੰਧ। ਬਹੁਰ ਨ ਐਸੀ
ਬਾਤ ਸੁਨਾਵਹੁ। ਪੱਤ† ਸਮੇਤ ਨਿਕੇਤ ਸਿਧਾਵਹੁ॥ ੨੭ ॥ ਹਮ ਦਿਸ਼ਿ ਤੇ
ਕਹਿ ਦੇਹੁ ਸੰਦੇਸ਼ਾ।–ਪਹੁੰਚ੍ਯੋ[1] ਤੁਵ ਢਿਗ ਅਧਿਕ ਕਲੇਸ਼ਾ। ਅਪਦਾ ਪਰੈ
ਆਨਿ ਅਬਿ ਐਸੇ। ਜਤਨ ਅਨਿਕ ਤੇ ਮਿਟਹਿ ਨ ਕੈਸੇ–॥ ੨੮ ॥ ਜਾਨਿ
ਦੂਤ ਤੁਮ ਕੋ ਅਬਿ ਤਜਹਿਂ‡। ਨਾਂਹਿ ਤ ਪਕਰ ਸਾਸਨਾ ਸਜਹਿਂ[2]। ਜਿਸ
ਤੇ ਮੂਢ ਮਤੀ ਸੋ ਜਾਨੈ। ਕੇਤਿਕ ਦਿਨ ਮਹਿਂ ਪ੍ਰਾਨਨਿ ਹਾਨੈ'॥੨੯॥ ਇਮ
ਕਹਿ ਕਰਿ ਤਿਨ ਕੋ ਅਪਮਾਨਾ। ਦਿਏ ਉਠਾਇ ਕਠੋਰ ਬਖਾਨਾ।
ਝੁਰਤਿ ਨਿਜ ਡੇਰੇ ਕਹੁ ਆਏ। ਨਹਿਂ ਕੁਛ ਕਹ੍ਯੋ ਗਯੋ ਸੁ ਲਜਾਏ॥੩੦॥
ਬਸੇ ਨਿਸਾ ਇਕ, ਡਰਪਤਿ ਰਹੇ।–ਹਮਹੁ ਆਨਿ ਕੋ ਲੇਹਿ ਨ ਗਹੇ–।
ਤ੍ਰਾਸਤਿ ਨਹੀਂ ਸੁਪਤਿ ਸੁਖ ਸੰਗਾ। ਭਈ ਪ੍ਰਭਾਤਿ ਚਢੇ ਤਿਸ ਢੰਗਾ॥੩੧॥
ਦੋਹਰਾ ॥ ਸਗਰੋ ਪੰਥ ਉਲੰਘਿ ਕੈ ਦਿੱਲੀ ਪ੍ਰਵਿਸ਼ੇ ਆਇ। ਚੰਦੂ ਪਾਪੀ ਸੋਂ
ਮਿਲੇ ਸਕਲ ਪ੍ਰਸੰਗ ਸੁਨਾਇ ॥੩੨॥ ਮਹਾਂ ਦੁਸ਼ਟ ਮਤਿ ਪਾਤਕੀ ਸੁਨਤਿ
ਭਯੋ ਦੁਖ ਪਾਇ। ਬੂਝਤਿ'ਕਹੋ ਪ੍ਰਸੰਗ ਸਭਿ ਕਿਮ ਦੇਖ੍ਯੋ ਤੁਮ ਜਾਇ?'
॥ ੩੩ ॥ ਚੌਪਈ ॥ ਕਹਤਿ ਭਏ 'ਸੁਨਿ ਕਾਨ ਦਿਵਾਨ। ਉਤਰੇ ਪ੍ਰਥਮ
ਏਕ ਹਮ ਥਾਨ। ਲੋਕਨਿ ਕੋ ਬੂਝ੍ਯੋ–ਗੁਰੁ ਕਿਤ ਹੈ?।ਕਬਿ ਹਮ ਮਿਲਹਿਂ
ਹੋਇ ਇਕ ਚਿਤ ਹੈ?–॥੩੪॥ਤਬਹੁ ਸਿੱਖ ਇਕ ਸਕਲ ਬਤਾਇ।–ਖੇਲਤਿ
ਅਬਿ ਸ਼ਿਕਾਰ ਕੋ ਆਏ। ਬੈਠੇ ਸ਼ੋਭਤਿ ਤਖਤ ਸਥਾਨ। ਗਨ ਸੁਭ-
ਟਨਿ ਕੋ ਲਾਗਿ ਦਿਵਾਨ ॥ ੩੫ ॥ ਮਿਲਹੁ ਕਰਹੁ ਦਰਸ਼ਨ ਇਸ ਬੇਰਾ।

---

[1]ਪਹੁੰਚਿਆ ਹੀ (ਜਾਣ)। [2]ਦੰਡ ਦੇਂਦੇ। *ਦਸੋ ਸਤਿਗੁਰੂ ਕਦੇ ਬਦੀ ਨੂੰ ਅਧਵਾਟਿਓਂ ਹੋਕੇ ਅਗੋਂ ਨਹੀਂ ਮਿਲੇ, ਭਾਵ ਇਹ ਕਿ ਕਿਸੇ ਮਨੋਰਥ ਲਈ ਕਿਸੇ ਬਹਾਨੇ ਕਿਸੇ ਪੱਜ ਨਾਲ ਲਪੇਟੀ ਹੋਈ ਸਦੀ ਅੰਗੀਕਾਰ ਨਹੀਂ ਕੀਤੀ, ਜਦ ਬਦੀ ਦਾ ਟਾਕਰਾ ਆਇਆ, ਨਿਰਭੈ ਹੋਕੇ ਉਸ ਨੂੰ ਡਾਂਟਿਆ, ਮੁਕਾਬਲਾ ਕੀਤਾ, ਖੇਦ ਸਹਾਰੇ, ਝੱਲੇ, ਪਰ ਹਾਰਿਆ ਦਾਉ ਬਦੀ ਨੂੰ ਕਦੇ ਨਹੀਂ ਦਿਤਾ, ਉਸ ਨਾਲ ਵਪਾਰ ਨਹੀਂ ਕੀਤਾ। ਸੰਤ ਦੋਖੀ, ਅਵਤਾਰ ਘਾਤਕ, ਵੱਢੀ ਖੋਰ, ਦੀਵਾਨ ਦੀ ਲੜਕੀ ਦਾ ਲੋਭ, ਪਦਾਰਥ ਦਾ ਲਾਲਚ, ਬਲ ਦਾ ਭੈ, ਪਿਤਾ ਨਾਲ ਹੋਏ ਸਲੂਕ ਦਾ ਤ੍ਰਾਸ ਆਪਣੇ ਜੀਵਨ ਦਾ ਭੈ, ਕੋਈ ਸ਼ੈ ਪ੍ਰੇਰ ਨਹੀਂ ਸਕੀ ਕਿ ਬਦੀ ਨਾਲ ਗੁਰੂ ਜੀ ਸੁਦਾਗਰੀ ਕਰ ਲੈਣ; ਇਹ ਮਹਾਨ ਵਿਸ਼ਾਲਤਾ ਹੈ। ਇਥੇ ਬੀ ਕਵੀ ਜੀ ਦੇ ਲਿਖੇ ਤੋਂ ਇਹੀ ਭਾਵ ਸਹੀ ਹੁੰਦਾ ਹੈ।

†ਪਾ:–ਪਤੀ। ‡ਇਹ ਉਤਮ ਨੀਤੀ ਹੈ ਕਿ ਦੂਤ ਨੂੰ ਕਦੀ ਨਹੀਂ ਮਾਰਦੇ।

ਐਸੋ ਸਮੋ ਨ ਪਾਵਹੁ ਫੇਰਾ-। ਸੁਨਿ ਹਮ ਬਿਸਮੇ-ਕਨਾ ਇਹ ਕਹੈ?।ਗਾਦੀ ਏਹੁ ਫਕੀਰਨਿ ਅਹੈ ॥ ੩੬ ॥ ਕਰਨਿ ਸ਼ਿਕਾਰ ਸ਼ਸਤ੍ਰ ਗਨ ਧਰਿਬੋ। ਔਰ ਤਖਤ ਪਰ ਬੈਠਨਿ ਕਰਿਬੋ-।-ਇਹ ਗਤਿ ਕਬਿਤੇ ਕੀਨਿਨਵੀਨ?। ਪਤਿਸ਼ਾਹਿਨ ਕੀ ਰੀਤਿ ਪ੍ਰਬੀਨ ॥ ੩੭ ॥ ਚਮੂੰ ਰਾਖਨੀ ਬਲੀ ਤੁਰੰਗ। ਅਪਰ ਸਮਾਜ ਸ਼ਾਹ ਜਿਮ ਸੰਗ[1]-। ਸੁਨਿ ਸਿਖ ਕਹ੍ਯੋ-ਜਬੈ ਸੁਧਿ ਆਈ। ਚੰਦੂ ਕਰ੍ਯੋ ਪਾਪ ਅਧਿਕਾਈ ॥ ੩੮ ॥ ਸ੍ਰੀ ਅਰਜਨ ਤਨੁ ਤ੍ਯਾਗ ਸਿਧਾਰੇ।ਤਬਿ ਤੇ ਕ੍ਰੋਧ ਅਧਿਕ ਉਰ ਧਾਰੇ। ਦੋਇ ਖੜਗ ਨਿਜ ਗਰ ਮਹਿੰ ਪਾਇ। ਅੰਗ ਸੰਗ ਧਨੁ ਤਰਕਸ਼ ਲਾਏ ॥ ੩੯ ॥ ਰਾਖਿ ਲਈ ਸੈਨਾ ਸਮੁਦਾਈ। ਹਤਨਿ ਚੰਦੁ ਹਿਤ ਸਪਥ ਅਲਾਈ। ਦਿਨ ਪ੍ਰਤਿ ਸਭਿ ਸਮਾਜ ਅਧਿਕਾਯੋ। ਬੈਠਨਿ ਹੇਤੁ ਤਖਤ ਬਨਵਾਯੋ-॥ ੪੦ ॥ ਤਬਿ ਹਮ ਸੁਨਿਕੈ ਗਏ ਅਗਾਰੀ। ਦੇਖੇ ਬਹੁ ਬੈਠੇ ਭਟ ਭਾਰੀ। ਆਪ ਸ਼ਸਤ੍ਰ ਜੁਤ ਤਖਤ ਸੁਹਾਏ। ਜਾਇ ਨਿਕਟ ਹਮ ਸੀਸ ਨਿਵਾਏ॥ ੪੧॥ ਲੈ ਤੁਮ ਨਾਮ ਦਈ ਜਬਿ ਪਾਤੀ। ਚਿਤਵਤਿ ਪਿਤ ਕੋ ਸੁਲਗਤਿ ਛਾਤੀ।ਜਬਿ ਪਢਵਾਇ ਸੁਨੀ ਰਿਸ ਧਾਰੀ। ਬਹੁ ਕਠੋਰ ਤਬਿ ਗਿਰਾ ਉਚਾਰੀ॥ ੪੨ ॥-ਪਿਤਾ ਬੈਰ ਕੋ ਤ੍ਯਾਗਹਿ ਨਾਹਿਨ।ਤ੍ਰਾਸ ਰਿਦੇ ਮਹੁ ਮਾਨਹਿ ਕਾਹਿ ਨ। ਚੰਦੂ ਸੰਗ ਕਹਹੁ ਅਸ ਜਾਈ। 'ਆਪਦਾ ਘੋਰ ਮੂਢ ਨਿਯਰਾਈ[2]'-॥ ੪੩ ॥ ਇਕ ਤੌ ਤਨ ਕੀ ਬੈਸ ਨਵੀਨ। ਦੂਜੇ ਸ਼ਸਤ੍ਰ ਅੰਗ ਧਰਿ ਲੀਨਿ। ਤੀਜੇ ਸੁਭਟਨਿ ਕੋ ਨਿਤ ਸੰਗ। ਮਾਰਿ ਮਾਰਿ ਕਰਿ ਚਾਹਸਿ ਜੰਗ ॥ ੪੪ ॥ ਤੁਝ ਤੇ ਕਛੁ ਉਪਾਇ ਹੁਇ ਆਵੈ। ਭਲੀ ਅਹੈ ਤੌ ਜੇ ਬਚਿ ਜਾਵੈਂ। ਸੋ[3] ਉਰ ਕਰਤਿ ਅਧਿਕ ਉਤਸਾਹੂ। ਕਛੁ ਨਹਿੰ ਤ੍ਰਾਸ ਕਰਤਿ ਚਿਤ ਮਾਂਹੂ' ॥ ੪੫ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਦੂਤ ਆਵਨਿ ਜਾਵਿ' ਪ੍ਰਸੰਗ ਬਰਨਨੰ ਨਾਮ ਸਪਤ ਚੱਤਵਾ ਰਿੰਸਤੀ ਅੰਸੂ ॥ ੪੭ ॥

## ੪੮. [ਜਹਾਂਗੀਰ ਪਾਸ ਚੁਗਲੀ]।

ਦੋਹਰਾ ॥ ਸ੍ਰੀ ਹਰਿ ਗੋਵਿੰਦ ਚੰਦ ਕੋ ਬੋਲਨਿ ਅਰ ਬਿਵਹਾਰ। ਸੁਨਿ ਚੰਦੂ ਚਿੰਤਾ ਅਧਿਕ ਅਨਿਕ ਉਪਾਵ ਬਿਚਾਰਿ ॥ ੧ ॥ ਚੌਪਈ ॥-ਨਹਿੰ ਮਾਨਹਿ ਮਮ ਸੁਤਾ ਸਗਾਈ। ਪਿਤਾ ਦਸ਼ਾ ਦਿਖਿ ਤ੍ਰਾਸ ਨ ਪਾਈ। ਬਧਤਿ ਬਧਤਿ ਬਧਿ ਗਯੋ ਬਿਰੋਧਾ। ਅਜਹੁ ਨ ਮੇਰੋ ਮਾਨਤਿ ਕ੍ਰੋਧਾ[4] ॥ ੨॥ ਕੈ ਮੇਰੌ ਅਬਿ ਹੋਇ ਬਿਨਾਸ਼ਾ। ਕੈ ਜੀਵਨਿ ਤੇ ਸੋ ਬਿਨ ਆਸਾ। ਹਰਿਗੁਵਿੰਦ ਕੋ ਜਬਿ

[1] ਨਾਲ (ਰੱਖਦੇ ਹਨ)। [2] ਨੇੜੇ ਆਈ ਹੈ। [3] ਭਾਵ ਗੁਰੂ ਜੀ। [4] ਭਾਵ ਮੇਰੇ ਕ੍ਰੋਧ ਤੋਂ ਡਰਦਾ ਨਹੀਂ।

ਪਕਰਾਵੈਂ। ਤਬਹਿ ਬੈਰ ਪੂਰਨ ਸਫਲਾਵੈਂ[1]॥੩॥ ਪੁਨ ਧਨ ਖਰਚੈਂ ਅਧਿਕ ਸੁ ਐਸੇ। ਪਕਰਯੋ ਮਰਹਿ ਨ ਨਿਕਸਹਿ ਜੈਸੇ-। ਇੱਤ੍ਯਾਦਿਕ ਮਨ ਗਿਨਹਿ ਬਿਸਾਲਾ। ਚਿੰਤਾ ਮਹਿਂ ਦਿਨ ਰੈਨ ਦੁਖਾਲਾ ॥ ੪ ॥ ਸ਼ਾਹੁ ਸਮੀਪਨਿ ਰਿਸ਼ਵਤਿ ਦੇਤਿ। ਕਹਿਬੇ ਕੋ ਅਵਸਰ ਨਹਿਂ ਲੇਤਿ।ਜਹਾਂਗੀਰ ਢਿਗ ਪਹੁੰਚਹਿ ਜਬੈ। ਅਨਿਕ ਘਾਤਿ[2] ਬਾਤਨਿ ਕਹਿ ਤਬੈ ॥੫॥ ਹਜ਼ਰਤਿ ਕੋ ਰੁਖ਼ ਇਕ ਦਿਨ ਪਾਇ। ਕਰ ਜੋਰਤਿ ਕਹਿ ਬਿਨੈ[3] ਬਨਾਇ। ਮਾਝੇ ਦੇਸ਼ ਹਕੀਕਤਿ ਸਾਰੀ। ਕਹਤਿ ਆਇ ਜੈਸੇ ਧਨ ਭਾਰੀ ॥ ੬ ॥ 'ਸ੍ਰੀ ਅਰਜਨ ਜੋ ਤੁਮ ਬੁਲਵਾਏ। ਲਵਪੁਰਿ ਮਿਲੇ ਆਪ ਢਿਗ ਆਏ। ਤਿਨ ਪਰਲੋਕ ਭਯੋ ਤਹਿਂ ਜਬਿ ਤੇ। ਸੁਤ ਬੈਠਯੋ ਗਾਦੀ ਪਰ ਤਬਿ ਤੇ' ॥ ੭॥ ਜਹਾਂਗੀਰ ਸੁਨਿ ਬੂਝਨ ਲਾਗੇ। 'ਕਬਿ ਕੇ ਕਿਮ ਸ੍ਰੀ ਗੁਰੁ ਤਨ ਤ੍ਯਾਗੇ?। ਹਮ ਜਬਿ ਮਿਲੇ ਕਿਤਿਕ ਦਿਨ ਪਾਛੇ। ਭਾ ਪਰਲੋਕ ਕੌਨ ਬਲ ਆਛੇ ॥ ੮ ॥ ਸ਼ਾਂਤਿ ਰੂਪ ਸ਼ੋਭਤਿ ਜਿਨ ਸੂਰਤਿ। ਮਨਹੁ ਵਿਰਾਗ ਧਰੀ ਨਿਜ ਮੂਰਤਿ। ਮ੍ਰਿਦੁਲ ਬਚਨ ਸੁਨਿਬੇ ਰੁਚਿ ਜਾਗੈ।ਪ੍ਰਭੁ ਲਿਵ ਲਗਹਿ ਧੰਧ ਜਗ ਤ੍ਯਾਗੈ*'॥੯॥ ਸੁਨਿ ਜਮੁ ਚੰਦੂ ਜਰ ਬਰ ਗਯੋ। ਬਾਤ ਫਰੇਬ ਬਨਾਵਤਿ ਭਯੋ। 'ਸੁਨਹੁ ਸ਼ਾਹੁ ਜੀ ਲਵਪੁਰਿ ਮਾਂਹੀ। ਮਿਲੇ ਗੁਰੂ ਜਬਿ ਰਾਵਰਿ ਪਾਹੀ ॥੧੦॥ ਤਿਸ ਪਾਛੇ ਕੇਤਿਕ ਦਿਨ ਰਹੇ। ਹੈਜ਼ਾ ਹੋਇ ਮਹਾਂ ਦੁਖ ਲਹੇ। ਰਾਵੀ ਤੀਰ ਜਾਇ ਤਨ ਤ੍ਯਾਗਾ। ਸੰਗਤ ਮਿਲੀ ਦਿਯੋ ਤਹਿਂ ਦਾਗਾ[3] ॥੧੧॥ ਤਿਨਕੋ ਸੁਤ ਸ੍ਰੀ ਹਰਿ ਗੋਵਿੰਦ। ਥਿਰ ਗਾਦੀ ਪਰ ਤਰੁਨ[4] ਬਿਲੰਦ। ਤਿਨ ਕੋ ਬੋਲਨਿ ਅਰੁ ਬਿਵਹਾਰੂ। ਲਵਪੁਰਿ ਤੇ ਆਈ ਅਖਬਾਰੂ[5] ॥ ੧੨॥ ਸੋ ਖਤ ਪਠਿ ਕੈ ਮੈਂ ਬਿਸਮਾਯੋ। ਸਕਲ ਅਪੂਰਸ[6] ਬਨੇਤ ਬਨਾਯੋ। ਤਖਤ ਨਾਮ ਗਾਦੀ ਕੋ ਰਾਖ੍ਯੋ। ਆਯੁਧ ਬਿੱਦ੍ਯਾ ਮਹਿਂ ਅਭਿਲਾਖ੍ਯੋ ॥ ੧੩ ॥ ਤ੍ਯਾਗੇ ਫਕੀਰੀ ਕੋ ਬਹੁ ਬੇਸ। ਸਮਤਾ ਚਾਹਤਿ ਸ਼ਾਹੁ ਬਿਸ਼ੇਸ਼। ਸੰਗ ਚਮੂੰ ਹਿਤ ਜੰਗ ਕਰਨਿ ਕੇ। ਰਾਖਤਿ ਦਿਨ ਪ੍ਰਤਿ ਸੁਭਟ ਬਰਨ ਕੇ' ॥੧੪॥ ਕਹਿਵਾਵਨਿ ਲਾਗਯੋ-ਪਤਿਸ਼ਾਹੂ-। ਕਰਹਿ ਅਖੇਰ ਬ੍ਰਿੰਤਿ ਬਨ ਮਾਂਹੂ। ਪੂਰਬ ਸਾਕੇ ਬ੍ਰਿੰਦ ਪਵਾੜੇ[8]। ਜਿਨਹੁ ਕੀਨਿ ਬਡ ਜੰਗ ਅਖਾੜੇ॥੧੫॥ ਤਿਨ ਕੋ ਸੁਨਹਿ ਢਾਢੀਅਨਿ ਪਾਸ। ਪੁਨ ਅਪਨੋ ਬਲ ਕਹੈ ਪ੍ਰਕਾਸ਼। ਬਿਨਾ ਪਰ

[1]ਸਫਲਾ ਕਰਾਂਗਾ। [2]ਅਨੇਕਾਂ ਦਾਉ ਦੀਆਂ। [3]ਸਸਕਾਰ ਕੀਤਾ। [4]ਜਵਾਨ। [5]ਖਬਰ। [6]ਨਵੀਂ। [7]ਤਰ੍ਹਾਂ ਤਰ੍ਹਾਂ ਦੇ। [8]ਬਹੁਤੇ ਝਗੜੇ। *ਇਹ ਗਲ ਕਵੀ ਜੀ ਨੂੰ ਉੱਕੀ ਗਲਤ ਮਿਲੀ ਹੈ। ਦੇਖੋ ਟੂਕ ਪੰਨਾ ੨੨੭੭ ਦੀ।

ਗਨੋ ਬਿਨ ਤੁਮ ਕਹੇ[1]। ਸੈਨ ਸਕੇਲਤਿ ਗਨ ਨਿਤ ਅਹੇ॥੧੬॥ਅਸ ਨਹਿ ਹੋਇ ਉਠਾਵਹਿ ਦ੍ਰੂੰਦ। ਕਿਮ ਟਿਕ ਰਹੈਂ ਸੁਭਟ ਮਿਲਿ ਬ੍ਰਿੰਦ। ਕੈ ਨਿਜ ਚਮੂੰ ਰਵਾਵਨਿ ਕਰੀਅਹਿ। ਬਿਨਾ ਲਰੇ ਤੇ ਪ੍ਰਥਮ ਪਕਰੀਅਹਿ ॥ ੧੭ ॥ ਕੈ ਭੇਜੋ ਨਰ ਆਛੋ ਕੋਇ। ਅਪਨੇ ਨਿਕਟਿ ਹਕਾਰਹੁ ਸੋਇ। ਦਬਜੋ ਰਹੈ ਨਹਿੰ ਦ੍ਰੂੰਦ ਉਠਾਵੈ। ਆਗੈ ਆਪ ਕਰਹੁ ਜਨੋਂ ਭਾਵੈ’॥੧੮॥ ਸ਼ਾਹੁ ਸਮੀਪੀ ਜੋ ਉਮਰਾਊ। ਚੰਦੂ ਬਾਤ ਕੋ ਕਰਿ ਪ੍ਰਸ਼ਟਾਊ[2]। ਰਿਸ਼ਵਤਿ ਲੈਨਹਾਰ ਜੋ ਨਰ ਹੈਂ। ਬੁਰਾ ਭਲਾ ਨ ਬਿਚਾਰਤਿ ਉਰ ਹੈਂ ॥੧੯॥ ਜਿਸ ਤੇ ਲੈਂ ਤਿਸ ਕੋ ਰੁਖ਼ ਕਰੈਂ। ਸਾਚ ਕਿ ਝੂਠ ਬਿਚਾਰ ਨ ਧਰੈਂ। ਜਹਾਂਗੀਰ ਉਰ ਤਥਾ ਪਛਾਨੀ। ਮਿਲਿ ਸਕਲਨਿ ਜਿਮ ਕੀਨਿ ਬਖਾਨੀ ॥੨੦॥ ਸ੍ਰੀ ਗੁਰੁ ਗਾਦੀ ਕੇ ਗੁਨ ਭਾਰੇ। ਅਪਨਿ ਬਡਿਨਿ ਪਰ ਲਖਿ ਉਪਕਾਰੇ। ਦੁਸ਼ਟਨਿ ਤੇ ਦੂਤੀ[3] ਸੁਨਿ ਕਾਨ। ਸੰਸੈ ਹੋਤਿ ਸ਼ਾਹੁ ਕੇ ਆਨਿ॥ ੨੧ ॥–ਪ੍ਰਥਮ ਬਾਰਤਾ ਤਸਕਰ ਕੇਰੀ। ਕਹਤਿ ਰਹੇ ਨਹਿ ਨਿਰਨੈ ਹੇਰੀ। ਤਿਨ ਕੋ ਤਨ ਬਿਨਸਜੋ ਸੁਤ ਰਹਜੋ। ਬੈਠਜੋ ਗੁਰਤਾ ਪਦ ਕੋ ਲਹਜੋ॥੨੨॥ਜਾਵਤਿ ਕਰੌਂ ਨਹੀਂ ਨਿਰਧਾਰੇ। ਤਾਵਤਿ ਬਨਹਿ ਨ ਕਰਨਿ ਬਿਗਾਰੇ–।ਰਹਜੋ ਗਿਨਤ ਕੁਛ ਹੁਕਮ ਨ ਦਯੋ। ਉਠਜੋ ਸਭਾ ਤੇ ਅੰਤਰ ਗਯੋ॥ ੨੩ ॥ ਦਿਨ ਦੂਸਰ ਮਹਿਂ ਚਿਤਵਤਿ ਸ਼ਾਹੂ। ਆਯੋ ਤਬਿ ਵਜ਼ੀਰਖਾਂ ਪਾਹੂ। ਗੁਰੂ ਬ੍ਰਿਤਾਂਤ ਬੂਝਜੋ ਤਿਸ ਤੀਰ। ‘ਸੰਤ ਰੂਪ ਸ੍ਰੀ ਅਰਜਨ ਧੀਰ ॥ ੨੪ ॥ ਹਮ ਨੇ ਸੁਨਜੋ ਭਯੋ ਪਰਲੋਕਾ। ਲਵਪੁਰਿ ਮਹਿਂ ਤਿਨ ਦਰਸ ਬਿਲੋਕਾ। ਦੂਤੀ ਕਰਤਿ ਰਹਜੋ ਤਬਿ ਚੰਦੂ। ਸੁਨਿ ਮੈਂ ਭਯੋ ਨ ਨਿਠੁਰ[4] ਬਿਲੰਦੂ॥ ੨੫ ॥ ਅਬਿ ਤਿਨ ਕੋ ਨੰਦਨ ਇਕ ਸੁਨਯੋ।ਅਪਰ ਬ੍ਰਿਤੰਤ ਚੰਦੁ ਨੇ ਭਨਯੋ। ਸੁਭਟ ਸ਼ਸਤ੍ਰ ਜੁਤ ਗਨ ਢਿਗ ਰਾਖੈ। ਦ੍ਰੂੰਦ[5] ਦੇਸ਼ ਕਰਿਬੋ ਅਭਿਲਾਖੈ ॥ ੨੬ ॥ ਇਹ ਪ੍ਰਸੰਗ ਸਤਿ ਮੋਹਿ ਸੁਨਾਵਹੁ। ਪਠਹਿ ਸੈਨ ਕੈ ਨਹਿਨ ? ਬਤਾਵਹੁ[6]। ਨਾਹਿ ਤ ਨਰ ਨੀਕੋ ਇਕ ਜਾਇ।ਨਿਕਟ ਹਮਾਰੇ ਲਜਾਇ ਬੁਲਾਇ॥੨੭॥ਜੇ ਚਿਤ ਮਹਿ ਨਹਿ ਰਹਤਿ ਬਖੇਰਾ। ਆਵਹਿ ਦਿੱਲੀ ਪੁਰਿ ਬਿਨ ਬੇਰਾ। ਜੋ ਨਹਿਂ ਮਾਨਹਿ,ਮਨ ਮਹਿਂ ਔਰ[7]।ਗਮਨੈ ਚਮੂੰ ਜਾਇ[8]ਤਿਸ ਠੌਰ’ ॥ ੨੮ ॥ ਕਿੰਚ-

[1]ਬਿਨਾਂ ਇਲਾਕੇ ਦੀ ਮਲਕੀਅਤ ਦੇ ( ਤੇ ) ਬਿਨਾਂ ਆਪ ਦੇ ਕਹੇ ( ਆਗਯਾ ) ਦੇ। [2]ਪ੍ਰਸਟੀ। [3]ਚੁਗਲੀ। [4]ਕਰੜਾ। [5]ਉਪੱਦ੍ਰਵ। [6](ਤੂੰ) ਦੱਸ। [7](ਤਾਂ) ਮਨ ਵਿਚ (ਕੁਛ) ਹੋਰ ਹੈ, (ਭਾਵ ਜੁੱਧ ਦੀ ਇੱਛਾ ਹੈ)। [8](ਤਾਂ ਫਿਰ) ਸੈਨਾਂ ਤੁਰ ਜਾਵੇ।

ਬੇਗ ਅਰੁ ਖਾਨ ਵਜ਼ੀਰ। ਸੁਨਿਕੈ ਸਕਲ ਸ਼ਾਹੁ ਕੇ ਤੀਰ। ਜੁਗ ਕਰ
ਜੋਰੇ ਅਰਜ਼ ਗੁਜ਼ਾਰੀ।'ਸ੍ਰੀ ਗੁਰ ਅਰਜਨਿ ਪਰ ਉਪਕਾਰੀ॥੨੯॥ਧਨ ਅਨ-
ਗਨ ਤੇ ਤਾਲ ਲਵਾਯਹੁ। ਹਿੰਦੂ ਤੁਰਕ ਸਭਿ ਕੇ ਸੁਖਦਾਯਹੁ। ਦੁਤਿਯ
ਤਾਲ ਇਕ ਲਗੇ ਬਨਾਵਨਿ। ਤਿਸ ਮਹਿਂ ਬਿਘਨ ਕੀਨਿ ਉਮਰਾਵਨਿ
॥ ੩੦ ॥ ਨਿਤਪ੍ਰਤਿ ਦੇਤੇ ਦੇਗ਼ ਖਰਾਇਤ। ਅਲਹਿ ਖ਼ੁਦਾਇ ਯਾਦ
ਹਰ ਸਾਇਤ[1]। ਤਿਨ ਮਹਿਂ ਤਸਕਰ ਆਦਿਕ ਦੋਸ਼ਾ। ਕੌਨ ਸੁਮਤਿ ਸੁਨਿ
ਕਰਹਿ ਭਰੋਸਾ ॥ ੩੧ ॥ ਚੰਦੂ ਦਿਵਾਨ ਜਾਤਿ ਨਿਜ ਜਾਨਹਿਂ[2]। ਮਹਿਮਾ
ਲਖਹਿ ਨ, ਮਤਸਰ ਠਾਨਹਿ। ਸ੍ਰੀ ਅਰਜਨ ਤਨ ਤ੍ਯਾਗ੍ਯੋ ਤਹਾਂ। ਬੀਤ
ਗਈ[3] ਸੋ ਕਹੀਯਹ ਕਹਾਂ ॥ ੩੨ ॥ ਅਬਿ ਤਿਨ ਕੋ ਸੁਤ ਬਲੀ ਬਿਲੰਦ।
ਤਰੁਨ ਬੈਸ ਸ੍ਰੀ ਹਰਿ ਗੋਵਿੰਦ। ਗੁਰੁਤਾ ਗਾਦੀ ਕੀਨਿ ਅਬਾਦੀ। ਦਾਸਨਿ
ਅਹਿਲਾਦਤਿ ਦੇ ਸ਼ਾਦੀ[4] ॥੩੩॥ ਪੂਜਹਿ ਜਗਤ, ਪਦਾਰਥ ਦੇਤਿ। ਮਨ
ਬਾਂਛਤਿ ਗੁਰੁ ਤੇ ਬਰ ਲੇਤਿ। ਤਿਨਹੁ ਸੰਗ ਭੀ ਮਤਸਰ ਧਰੈ। ਚੰਦੂ ਆਪ
ਵਿਗ ਦੂਤੀ ਕਰੈ ॥ ੩੪ ॥ ਮਾਲਿਕ ਮੁਲਖ ਆਪ ਤੁਮ ਅਹੋ। ਨ੍ਯਾਵ
ਸਭਿਨਿ ਕੇ ਕਰਿਬੇ ਚਹੋ। ਬਸਹਿ ਜਥਾ ਸੁਖ ਪ੍ਰਜਾ ਤੁਮਾਰੀ। ਰਾਵ ਰੰਕ
ਹਤੂਓ ਅਰੁ ਭਾਰੀ ॥ ੩੫ ॥ ਕੀਰਤਿ ਪਸਰੀ ਅਖਿਲ ਜਹਾਨ। ਸੁਖੀ
ਆਸ਼ਿਖਾ ਦੇਤਿ ਮਹਾਨ।ਅਬਿ ਨਿਰਨੈ ਕਰਿ ਸਕਲ ਪ੍ਰਸੰਗ। ਬਰਤਹੁ ਸ੍ਰੀ
ਅਰਜਨ ਸੁਤ ਸੰਗ॥੩੬॥ਪਠਹੁ ਆਪਿ ਅਬਿ ਕੋ ਉਮਰਾਵ।ਮਿਲਹਿ ਜਾਇ
ਕਰਿ ਸਹਿਜ ਸੁਭਾਵ। ਬਿਨੈ ਬਖਾਨਹਿ ਤੁਮਰੀ ਦਿਸ਼ਿ ਤੇ। ਹੁਇ ਪ੍ਰਸੰਨ
ਚਿਤ ਆਵਹਿ ਜਿਸ ਤੇ ॥੩੭॥ ਪ੍ਰਥਮ ਪਿਤਾ ਤਿਨ ਕੋ ਚਲਿ ਆਯੋ। ਜ੍ਯੋਂ
ਕ੍ਯੋਂ ਕਰਿ ਤਨੁ ਕੋ ਤਜਵਾਯੋ। ਨਾਂਹਿ ਤ ਕੋਪ ਕਰਹਿ ਦੇ ਸ੍ਰਾਪ। ਕਹ੍ਯੋ
ਸਫਲ ਹੁਇ ਜਾਨਹੁ ਆਪ' ॥ ੩੮ ॥ ਸੁਨਿ ਕਰਿ ਸ਼ਾਹੁ ਖਾਨ ਕੇ ਬੈਨ।
ਕਰ੍ਯੋ ਸਰਾਹਨਿ 'ਤੂੰ ਮਤਿ ਐਨ[5]'। ਅਪਰ ਸਭਾ ਕੇ ਮਾਨਵ ਬ੍ਰਿੰਦ। ਕਹੈਂ
ਤਥਾ ਜਿਮ ਭਾਖਹਿ ਚੰਦੂ[6]॥੩੯॥ਇਸ ਕਾਰਨ ਤੇ ਭੇਜਨਿ ਤੇਰੋ। ਹੈ ਨੀਕੇ
ਨਿਰਨੈ ਕਰਿ ਹੇਰੋਂ। ਜਿਮ ਪ੍ਰਸੰਨ ਹੁਇ ਕਰਿ ਚਲਿ ਆਵਹਿਂ। ਪਾਵਨ
ਦਰਸ਼ਨ ਅਪਨਿ ਦਿਖਾਵਹਿਂ ॥ ੪੦॥ ਇਸ ਕੇ ਸਮ ਨਹਿਂ ਨੀਕੀ ਔਰ।
ਕਹੈਂ ਨ ਰਿਸ ਕਰਿ ਕੁਛ ਤਿਸ ਠੌਰ। ਨਹੀਂ ਦੇਸ਼ ਮਹਿਂ ਦ੍ਵੰਦ ਉਠਾਵੈਂ।

[1]ਹਰ ਘੜੀ। [2]ਆਪਣੀ ਜਾਤ ਦੇ ਕਰਕੇ ਜਾਣਦਾ ਹੈ। [3]ਬੀਤ ਗਈ (ਗੱਲ)। [4]ਅਨੰਦ ਦੇਕੇ ਖੁਸ਼ੀ ਕਰਦੇ ਹਨ। [5]ਬੁੱਧੀ ਦਾ ਘਰ ਹੈਂ। [6]ਚੰਦੂ।

ਮਿਟਹਿ ਜੁ ਇਮ ਸੰਦੇਹ ਉਪਾਵੈਂ[1] ॥੪੧॥ ਮਿਲਿਬੋ ਪਾਕ ਪੀਰ ਕੋ ਹੋਇ। ਯਾਦ ਖ਼ੁਦਾਇ ਘਰੀ ਸ਼ੁਭ ਸੋਇ। ਯਾਂਤੇ ਬਾਤ ਇਸੀ ਬਿਧਿ ਨੀਕੀ। ਭਨੀ ਗਿਰਾ ਤੈਂ ਭਾਵਤਿ ਜੀਕੀ ॥ ੪੨ ॥ ਹੋਤਿ ਭੋਰ ਕੁਛ ਲੇਹੁ ਅਕੋਰ। ਗਮਨ ਕਰਹੁ ਸਤਿਗੁਰੁ ਕੀ ਓਰ। ਕਰਤਿ ਪ੍ਰਸੰਨ ਇਤਹਿ ਕੋ ਲ਼ਯਾਵਹੁ। ਕਿੰਚ-ਬੋਗ ਲੈ ਸੰਗ ਸਿਧਾਵਹੁ' ॥ ੪੩ ॥ ਖਾਂ ਵਜ਼ੀਰ ਸੁਨਿ ਜਹਾਂਗੀਰ ਤੇ। ਹਰ-ਖ਼ੰਯੋ ਜਾਨਯੋ ਮਿਲਨਿ ਪੀਰ ਤੇ। ਆਇਸੁ ਮਾਨੀ ਕੀਨਿ ਸਲਾਮ। ਲੀਨਿ ਸਕੇਲ ਸਮਾਜ ਤਮਾਮ ॥੪੪॥ ਕਲਗ਼ੀ ਜਿਗਾ ਮੁਕਤ ਕੀ ਮਾਲਾ। ਖੀਨ ਖ਼ਾਬ[2] ਪਟ ਜ਼ਰੀ ਦੁਸ਼ਾਲਾ। ਅਪਰ ਅਕੋਰ ਜੋਰਿ ਕਰਿ ਸਾਰੀ। ਕਿਤਿਕ ਚਮੂ ਸੰਗ ਕੀਨਸਿ ਤਯਾਰੀ ॥ ੪੫ ॥ ਨੀਕੇ ਸ਼ਕੁਨ ਭਏ ਪੁਰਿ ਨਿਕਸੇ। ਹੇਰਿ ਬਿਚਾਰਤਿ ਗਮਨਤਿ ਬਿਕਸੇ। ਸਨੈ ਸਨੈ ਮਗ ਉਲੰਘਯੋ ਸਾਰੇ। ਸ੍ਰੀ ਅੰਮ੍ਰਿਤਸਰ ਪਹੁੰਚ ਨਿਹਾਰੇ ॥ ੪੬ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਜਹਾਂਗੀਰ' ਪ੍ਰਸੰਗ ਬਰਨਨੰ ਨਾਮ ਅਸ਼ਟ ਚੱਤ੍ਵਾਰਿੰਸਤੀ ਅੰਸੂ ॥ ੪੮ ॥

### ੪੯. [ਜਹਾਂਗੀਰ ਦਾ ਸੱਦਾ। ਗੁਰੂ ਘਰ ਵਿਚ ਮਸਲਤ]।

ਦੋਹਰਾ ॥ ਡੇਰਾ ਕਰਿ ਕੈ ਸੁਧਾਸਰ ਖਾਂ ਵਜ਼ੀਰ ਬੁਧਿਵਾਨ। ਇਕ ਨਰ ਸੁਧਿ ਹਿਤ ਗੁਰੂ ਢਿਗ ਪਠਯੋ ਸੁ ਬਾਕ ਬਖਾਨਿ ॥੧ ॥ ਚੌਪਈ ॥ 'ਕਰਹੁ ਬੰਦਗੀ ਗੁਰੂ ਅਗਾਰੀ। ਪਠਯੋ ਸ਼ਾਹੁ ਮੈਂ ਪਾਸ ਤੁਮਾਰੀ। ਰਾਵਰ ਕੀ ਰਜਾਇ ਜਿਸ ਕਾਲਾ। ਦਿਹੁ ਦਰਸ਼ਨ ਮੁਹਿ ਕਰਹੁ ਨਿਹਾਲਾ' ॥ ੨ ॥ ਗਯੋ ਸੁ ਸਿੱਖਨਿ ਪਾਸ ਸੁਨਾਯੋ। ਤਿਨਹੁ ਜਾਇ ਕਰਿ ਸਕਲ ਬਤਾਯੋ। ਸ੍ਰੀ ਹਰਿ ਗੋਬਿੰਦ ਸੁਨਤਿ ਬਖਾਨਾ। 'ਆਜ ਕਰਹੁ ਬਿਸਰਾਮ ਮਹਾਨਾ॥੩॥ ਹੁਇ ਹੈ ਮੇਲਿ ਹਮਾਰੋ ਕਾਲੀ[3]। ਸੰਧਯਾ ਸਮੈ ਕਰਹੁ ਇਸ ਢਾਲੀ। ਗੁਰੂ ਢੇਰ਼ ਤੇ ਰਸਦ ਪੁਚਾਵਹੁ। ਜੇਤਿਕ ਨਰ,ਪ੍ਰਥਮਹਿ ਪਿਖਿ ਆਵਹੁ॥੪॥ ਦੇਹੁ ਤੁਰੰਗਨਿ ਕੇ ਹਿਤ ਦਾਨਾ। ਤ੍ਰਿਣਨਿ ਆਦਿ ਸੇਵਾ ਜੇ ਨਾਨਾ'। ਸੁਨਿ ਕਰਿ ਹੁਕਮ ਮਸੰ-ਦਨਿ ਤਬੈ। ਕਹਯੋ ਜਥਾ, ਕੀਨਿਸ ਤਿਮ ਸਬੈ ॥ ੫॥ ਕ੍ਰਿਪਾ ਅਪਨਿ ਪਰ ਲਖਿ ਕਰਿ ਆਛੇ। ਸਕਲ ਸੈਨ ਜੁਤਿ ਲੀਨਸਿ ਬਾਂਛੇ। ਖਾਨ ਪਾਨ ਕਰਿ ਸੁਖ ਕੋ ਪਾਇ।ਗੁਰੂ ਸੁਜਸੁ ਕਰਿ ਨਿਸ ਸੁਪਤਾਇ॥੬॥ਪ੍ਰਾਤ ਹੋਤਿ ਅੰਮ੍ਰਿਤ-ਸਰ ਨ੍ਹਾਇ। ਹਰਿਮੰਦਿਰ ਅਰਦਾਸ ਕਰਾਇ। ਧਰਿ ਸ਼ਰਧਾ ਨਿਜ ਸੰਗੀ

---

[1]ਇਸ ਤਰ੍ਹਾਂ ਦਾ ਸ਼ਿਸਾ ਜੋ (ਅਸੀਂ) ਕਰਦੇ ਹਾਂ ਮਿਟ ਜਾਵੇ। [2]ਜ਼ਰੀ ਦਾ ਬਣਿਆਂ ਕਪੜਾ [ਫ਼ਾ:, ਕਿਮ:ਖਾਬ, ਕਿਮਖ਼ਾਬ]। [3]ਕੱਲ ਨੂੰ।

ਸੰਗ[1]। ਕਰਹਿ ਸਰਾਹਨਿ ਕੇ ਸੁ ਪ੍ਰਸੰਗ ॥੭॥ ਸੈ ਦਿਨ ਅਰਧ ਬੀਤਿ ਜਬਿ ਗਯੋ। ਭੇਟ ਸਕਲ ਲੈ ਤਯਾਰ ਸੁ ਭਯੋ।ਸ਼੍ਰੀ ਹਰਿ ਗੋਬਿੰਦ ਫਰਸ਼ ਕਰਾਇਸ। ਤਖਤ ਅਕਾਲ ਜਹਾਂ ਸੁਠ ਥਾਇ ਸੁ ॥ ੮ ॥ ਜਾਮ ਦਿਵਸ ਤੇ ਸਤਿਗੁਰ ਆਏ। ਬਸਤ੍ਰ ਸ਼ਸਤ੍ਰ ਤਨ ਰੁਚਿਰ ਸਜਾਏ। ਬੋਲਤਿ ਆਇ ਨਕੀਬ[2] ਅਗਾਰੀ। ਕੰਚਨਿ ਰਜਤ ਦੰਡ ਕੋ ਧਾਰੀ ॥ ੯ ॥ ਮਨਹੁ ਕੁਰੰਗ ਕੁਦਾਇ ਤੁਰੰਗ। ਸੁੰਦਰ ਸਜਤਿ ਬਿਭੂਖਨਿ ਸੰਗ। ਸੁਭਟ ਸੈਂਕਰੇ ਆਗੂ ਪਾਛੇ। ਸ਼ਸਤ੍ਰ ਬਸਤ੍ਰ ਆਛੇ ਤਨ ਕਾਛੇ[3] ॥੧੦॥ ਨੌਬਤਿ ਬਜਹਿ ਦਰਸ਼ਨੀਪੌਰਿ। ਆਏ ਤਹਿਂ ਸੌਢੀ ਸਿਰਮੌਰ।ਹਯ ਤੇ ਉਤਰ ਬੰਦਨਾ ਕਰਿ ਕੈ। ਪੁਲ ਪਰ ਗਮਨੇ ਅੰਤਰ ਬਰਿਕੈ ॥੧੧॥ ਨਮੋ ਕੀਨਿ ਹਰਿ ਮੰਦਿਰ ਆਗੇ। ਪੁਨਹਿ ਪ੍ਰਦਛਨਾ ਦੇਵਨਿ ਲਾਗੇ। ਲੇ ਹਰਿ ਪੌਰਿ ਆਚਮਨ[4] ਆਏ। ਬੈਠਿ ਤਖਤ ਪਰ ਗੁਰੂ ਸੁਹਾਏ ॥ ੧੨ ॥ ਸਭਾ ਸਹਤ ਸੁਰਪਤਿ ਜਨੁ ਬੈਸੇ। ਗਾਇ ਰਬਾਬੀ ਰਾਗਨਿ ਤੈਸੇ। ਬੈਠੇ ਸੁਨਿ ਸੰਗਤਿ ਬਹੁ ਆਈ। ਦਰਸ਼ਨ ਦੇਖਤਿ ਭੇਟ ਚਢਾਈ ॥੧੩॥ ਤਬਿ ਵਜ਼ੀਰ ਖਾਂ ਗੁਰੂ ਹਕਾਰਾ। ਆਯੋ ਲੇਕਰਿ ਭੇਟ ਉਦਾਰਾ। ਤਰੁਨ ਬੈਸ ਬੈਸੇ ਗੁਰੁ ਹੇਰੇ। ਮਸੁ ਭੀਜਤਿ[5] ਮੁਖ ਸ਼ੁਭਤਿ ਬਡੇਰੇ ॥੧੪॥ ਜਨੁ ਪਸਰਯੋ ਚਹਿ ਤਮ ਢਿਗ ਇੰਦੂ[6]।ਕੈ ਅਰਬਿੰਦ ਮਲਿੰਦੇ ਬ੍ਰਿੰਦੂ[7]। ਬੰਦਨ ਕੀਨਿ ਅਨੰਦ ਬਿਲੰਦੇ। ਲਖਿ ਗੁਰੁ ਕੋ ਸੁਖਕੰਦ ਮੁਕੰਦੇ॥ ੧੫॥ ਬੰਦਿ ਹਾਥ ਪੁਨ ਬਿਨੈ ਬਖਾਨੀ।'ਹਜ਼ਰਤ ਤੁਮਹਿ ਬੰਦਗੀ ਠਾਨੀ'। ਬੈਠਯੋ ਨਿਕਟ'ਕੁਸ਼ਲ ਕਹੁ ਆਛੇ?'।ਕਹਯੋ 'ਸਕਲ ਤੁਮ ਕਰੁਨਾ ਬਾਛੇ[8]' ॥੧੬॥ਬੂਝਯੋ'ਕਹੁ ਕਾਰਨ ਆਗਵਨੂ?।ਪਠਯੋ ਸ਼ਾਹ ਕਾਰਜ ਅਸ ਕਵਨੂ?' ।ਸੁਨਿ ਵਜ਼ੀਰ ਖਾਂ ਜੁਗ ਕਰ ਜੋਰੇ।'ਲੈਨਿ ਹੇਤੁ ਆਯਹੁ ਤੁਮ ਓਰੇ ॥ ੧੭॥ ਚਹੈ ਤੁਮਾਰੋ ਦਰਸ਼ਨ ਸ਼ਾਹੂ। ਕੇਤਿਕ ਦਿਨ ਤੇ ਕਰਤਿ ਉਮਾਹੂ। ਸ਼ਰਧਾ ਧਾਰਿ ਅਕੋਰ ਪਠਾਈ। ਸਮ ਮੁਰੀਦ ਕੇ ਬਿਨੈ ਅਲਾਈ' ॥ ੧੮ ॥ ਸੁਨਿ ਕਰਿ ਸ਼੍ਰੀ ਹਰਿ ਗੋਵਿੰਦ ਕਹਯੋ। 'ਬਡੇ ਗੁਰਨਿ ਜਿਮ ਦਰਸ਼ਨ ਚਹਯੋ। ਦੁਸ਼ਟ ਪਾਤਕੀ ਸਦਨ ਉਤਾਰੇ। ਤਹਿਂ ਤਨ ਤਜਿ ਪਰਲੋਕ ਸਿਧਾਰੇ ॥੧੯॥

---

[1]ਆਪਣੇ ਸਾਥੀਆਂ ਨਾਲ। [2]ਚੋਬਦਾਰ ਜੋ ਆਵਾਜ਼ ਦੇਂਦਾ ਹੈ ਆਉਣ ਦੀ [ਅ:ਨਕ਼ੀਬ]। [3]ਸਜਾਏ ਹੋਏ। [4]ਹਰਕੀ ਪੌੜੀ ਤੋਂ ਅੰਮ੍ਰਿਤ ਲੈਕੇ। [5]ਭਾਵ ਮੁੱਛਾਂ ਦਾੜ੍ਹਾ ਫੁੱਟ ਰਿਹਾ ਹੈ। [6]ਮਾਨੋਂ ਚੰਦ ਪਾਸ ਅਨ੍ਹੇਰਾ ਪਸਰਿਆ ਚਾਹੁੰਦਾ ਹੈ। [7]ਜਾਂ ਭੌਰੇ ਕਵਲ ਦੇ ਉਦਾਲੇ ਆ ਰਹੇ ਹੈਨ। [8]ਕ੍ਰਿਪਾ ਚਾਹੁੰਦੇ ਹਾਂ।

ਸ਼ਾਹਨਿ ਕੋ ਅਸ ਅਹੇ ਅਵਾਹਨਿ[1]।ਨਹਿਂ ਸੁਧਿ ਕਰੀ ਕੈਸਿ ਹੂ ਪਾਵਨਿ[2]।
ਸੁਨਿ ਵਜ਼ੀਰਖਾਂ ਪੁਨਹ ਬਤਾਈ। 'ਚੁਗਲੀ ਅਬਿ ਉਗਲੀ ਤਿਸ ਥਾਈਂ ॥
੨੦ ॥ ਦੁਸ਼ਮਨ ਬਾਤ ਕਰੈ ਅਨਹੋਤੀ । ਹੁਇ ਕਿਮ, ਕਿਮਹੂ ਕਰਹਿ
ਉਦੋਤੀ[3]।ਮਿਲਹੁ ਆਪ ਅਬਿ ਹਜ਼ਰਤ ਸੰਗਿ। ਬਿਦਤਿ ਹੋਹਿ ਸਭਿ ਛਪਜੋ
ਪ੍ਰਸੰਗ ॥ ੨੧ ॥ ਦਿੱਲੀ ਚਲਹੁ ਸੁ ਬਦਲਾ ਲੇਹੁ । ਦੁਸ਼ਟ ਪਾਤਕੀ ਸਿਰ
ਪਗ ਦੇਹੁ। ਬਿਨਾਂ ਮਿਲੇ ਨਹਿਂ ਪ੍ਰਾਪਤਿ ਹੋਵਹਿ[4] । ਨਹੀਂ ਤਿਦਾਰਕ ਮੂਰਖ
ਜੋਵਹਿ[5]॥੨੨॥ਅਬਿ ਹਜ਼ਰਤ ਕੋ ਬਹੁਤ ਸਿਖਾਯੋ। ਮੁਝ ਬੂਝਨੇ ਮੈਂ ਸਕਲ
ਬਤਾਯੋ।ਸੁਨਤਿ ਸ਼ਾਹੁ ਨੇ ਮੋਹਿ ਪਠਾਵ।-ਆਨੋ ਜਾਇ ਗੁਰੂ ਇਸ ਥਾਵ-
॥ ੨੩ ॥ ਸੁਨਿ ਕਰਿ ਨਿਰਨੈ ਹੋਵਹਿ ਸਾਰੀ। ਜਿਮ ਸ੍ਰੀ ਅਰਜਨ ਸੰਗਿ
ਗੁਜ਼ਾਰੀ। ਚਲਨਿ ਆਪਿ ਕੋ ਦਿੱਲੀ ਨੀਕੋ । ਭਲਾ ਆਪ ਕੋ ਚ਼ਾਵਤਿ ਜੀ
ਕੋ ॥ ੨੪ ॥ ਇਕ ਤੌ ਸ਼ਾਹੁ ਸੰਦੇਹ ਮਿਟਾਵੈ। ਦੁਤੀਏ ਬਦਲਾ ਤੁਮ ਕੋ
ਪਾਵੈ[6]।ਆਗੈ ਆਪ ਅਹੋ ਸਰਬੱਗਜ।ਕਯਾ ਹਮ ਜਾਨਿ ਸਕਹਿਂ ਅਲਪੱਗਯ'॥
੨੫ ॥ ਅਪਨਿ ਹਿਤੂ ਲਖਿ ਸ੍ਰੀ ਗੁਰੁ ਤਬੈ । ਹੋਨਿਹਾਰ ਉਰ ਜਾਨਤਿ ਸਬੈ।
ਕਹਯੋ ਕਿ 'ਟਿਕਹੁ ਆਜ ਕੀ ਰੈਨਿ । ਕਹੈਂ ਪ੍ਰਾਤ ਕੋ ਉੱਤਰ ਬੈਨ' ॥੨੬॥
॥ਕਹਿ ਸੁਨਿ ਕਰਿ ਇਮ ਸੰਧਯਾ ਹੋਈ।ਨਿਜ ਨਿਜ ਥਾਨ ਗਏ ਸਭਿ ਕੋਈ।
ਪਿਖਿ ਸਰੂਪ ਸੁਨਿ ਬਾਕ ਅਮੋਲੇ। ਕਰਿ ਵਜ਼ੀਰ ਖਾਂ ਅਨੰਦ ਅਤੋਲੇ ॥
੨੭ ॥ ਟਿਕਯੋ ਜਾਮਨੀ ਅਪਨੇ ਡੇਰੇ । ਖਾਨ ਪਾਨ ਗੁਰੁ ਪਠਯੋ ਘਨੇਰੇ ।
ਅਪਨਿ ਮਾਤ ਸੰਗ ਬਾਤ ਜਨਾਈ।'ਹਮਹਿਂ ਸ਼ਾਹੁ ਨੇ ਪਠਯੋ ਬੁਲਾਈ'॥੨੮॥
ਸੁਨਤਿ ਰੰਗ ਚਿਤ ਚਿੰਤ ਬਿਸਾਲਾ। ਸੁਤ ਕੇ ਸੰਮਤ ਹੁਇ ਤਿਸ ਕਾਲਾ ।
ਗਨ ਮਸੰਦ ਅਰ ਸਿੱਖਯ ਜੁ ਸਯਾਨੇ।ਪਠਯੋ ਜੁ ਨਰ ਸਗਰੇ ਸੰਗ ਆਨੇ' ॥
੨੯ ॥ ਨਿਸ ਮਹਿਂ ਸ੍ਰੀ ਮਾਤਾ ਕੇ ਪਾਸ। ਸਭਾ ਕਰੀ ਸਤਿਗੁਰੁ ਸੁਖ ਰਾਸਿ।
ਜਥਾ ਜੋਗ ਬੈਠੇ ਜਬਿ ਸਬੈ।ਸ਼ਾਹੁ ਪ੍ਰਸੰਗ ਸੁਨਾਯੋ ਤਬੈ॥੩੦॥'ਬਡੇ ਗੁਰਨਿ
ਕੇ ਸੰਗੀ ਅਹੋ। ਸਯਾਨੇ ਸਭਿ ਨਿਜ ਨਿਜ ਮਤਿ ਕਹੋ। ਮਿਲਨਿ ਸ਼ਾਹੁ
ਸੰਗ ਹੈ ਇਹ ਨੀਕੋ ?। ਕਿਧੌਂ ਨਹੀਂ ?ਕਿਮ ਭਾਵਤਿ ਜੀਕੋ?' ॥੩੧॥ਹੁਤੇ
ਪੁਰਾਤਨ ਜਿਤਿਕ ਮਸੰਦ। ਕਹਯੋ ਬਿਚਾਰਤਿ ਬੁੱਧਿ ਬਿਲੰਦ। 'ਆਗੇ ਸ੍ਰੀ

---

[1]ਬੁਲਾਵਣਾ। [2]ਭਾਵ ਕਿਸੇ ਨੂੰ ਖਬਰ ਬੀ ਨਾ ਲੱਗੀ। [3]ਗੱਲ ਹੁੰਦੀ ਕਿਵੇਂ ਹੈ ਤੇ ਦੱਸਦਾ ਕਿਵੇਂ ਹੈ। [4](ਬਦਲਾ) ਨਹੀਂ ਪ੍ਰਾਪਤ ਹੋਵੇਗਾ। [5](ਮਿਲੇ ਬਿਨਾਂ) ਮੂਰਖ ਸਜ਼ਾ ਨਹੀਂ ਵੇਖੇਗਾ। [6]ਆਪ ਨੂੰ ਬਦਲਾ ਲੈ ਦੇਵੇ। [7]ਆਦਮੀ ਭੇਜਕੇ ਸਾਹੇ ਸਾਥ ਲਿਆਂਦੇ (ਸਿੱਖ ਮਸੰਦ ਆਦਿ)।

ਅਰਜਨ ਜੀ ਗਏ। ਚੰਦੂ ਦੁਸ਼ਟ ਕਹਾਂ ਕਰਿ ਦਏ ॥ ੩੨ ॥ ਘਰ ਸ਼ਾਹੁਨਿ ਕੇ ਅਧਿਕ ਅੰਧੇਰ*। ਮਿਲਿ ਇਕ ਬੇਰਿ ਨ ਬੂਝੈਂ ਫੇਰਿ। ਅਪਰ ਨਹੀਂ ਕਿਨਿ ਖਬਰ ਸੁਨਾਈ। ਗੁਜ਼ਰਯੋ ਗਜ਼ਬ ਸੁ ਰਾਖਿ ਛਪਾਈ ॥੩੩॥ ਅਸ ਅੰਧੇਰ, ਤਹਾਂ ਕਯੋਂ ਜਾਵਹੁ। ਅਪਨਿ ਆਪ ਕੋ ਨਹੀਂ ਬਚਾਵਹੁ।ਮਹਾਂ ਸ਼ੱਤ੍ਰੂ ਜੋ ਸ਼ਾਹੁ ਦਿਵਾਨ। ਛਲ ਤੇ ਕਰਤਿ ਆਨ ਕੀ ਆਨ ॥ ੩੪ ॥ ਅਪਰ ਨ ਸ਼ਾਹੁ ਨਿਕਟ ਹਿਤਕਾਰੀ। ਤੁਰਕ ਰਾਜ ਗੁਰੁ ਸ਼ਰਧ ਨ ਧਾਰੀ†। ਲਰਨਿ ਬਿਖੈ ਸਮਸਰਤਾ ਨਾਂਹਿ ਨਾ ਕੋ ਥਲ ਦੇਸ਼ ਮਵਾਸੀ ਜਾਹਿ ਨ[੧] ॥੩੫॥ਜਹਾਂ ਬਸਹਿ ਅਰਿਕੈ ਰਣ ਕਰੈ[੨]। ਅਸ[੩] ਨ ਭਰੋਸਾ ਕਿਸ ਪਰ ਧਰੈਂ। ਸੰਧਿ ਕਰਨਿ ਅਰੁ ਕਰਨਿ ਬਿਖੇਰੋ। ਦੋਨਹੁੰ ਬਿਖੈ ਦੋਸ਼ ਗਨ ਹੇਰੋ[੪]॥੩੬॥ਇਕ ਜੰਗਲ[੫] ਜਹਿਂ ਪਾਇ ਨ ਪਾਨੀ। ਪਹੁੰਚਿ ਨ ਸਕਹਿ ਸੈਨ ਤਿਸ ਥਾਨੀ। ਜੇ ਕਰਿ ਬੂਝਹੁ ਮਤੋ ਹਮਾਰੋ। ਤੌਨ ਦੇਸ਼ ਕੇ ਬੀਚ ਸਿਧਾਰੋ ॥ ੩੭ ॥ ਅਪਨੇ ਸਿੱਖ ਬਿਰਾੜ ਘਨੇਰੇ। ਸੋ ਸਭਿ ਮਿਲਹਿਂ ਰਹਹਿਂ ਤੁਮ ਨੇਰੇ।ਅਪਰ ਸੰਗਤਾਂ ਸਭਿ ਚਲਿ ਆਵੈਂ।ਮਿਟਹਿ[੬] ਸ਼ਾਹੁ, ਨਹਿਂ ਪੁਨਹ ਬੁਲਾਵੈ' ॥ ੩੮ ॥ ਬਿਧੀ-ਚੰਦ ਜੇਠਾ ਰੁ ਪਿਰਾਣਾ। ਕਹਨਿ ਲਗੇ'ਪੂਰਬ ਕਿਮ ਜਾਣਾ?।ਸ੍ਰੀ ਅੰਮ੍ਰਿਤ-ਸਰ ਬੈਠੇ ਰਹੀਅਹਿ। ਬਿਗਰਹਿ ਸ਼ਾਹੁ ਜਿ ਨਿਰਨੈ ਲਹੀਅਹਿ ॥ ੩੯ ॥ ਪਠਹਿ ਚਮੂੰ ਤਿਸ ਕੋ ਬਲ ਦੇਖਿ। ਮਿਲਹਿਂ ਕਰਹਿਂ ਸੰਗ੍ਰਾਮ ਵਿਸ਼ੇਖ। ਪੁਨ ਰੋਕੇ ਹਮ ਰਹੈਂ ਨ ਕੈਸੇ। ਸਿਕਤਾ ਤ੍ਰਿਣ ਪੁਲ ਤੇ ਰੌ ਜੈਸੇ[੭] ॥੪੦॥ ਜੰਗਲ ਦੇਸ਼ ਪ੍ਰਵੇਸ਼ਹਿ ਜਾਈ। ਸੈਨ ਸਕੇਲਹਿਂ ਤਹਿਂ ਸਮੁਦਾਈ। ਬਿਨ ਬਿਗਰੇ ਬਿਨ ਨਿਰਨੈ ਕਰੇ। ਨਹਿਂ ਪ੍ਰਸਥਾਨ ਮਤੋ ਹਮ ਧਰੈਂ' ॥ ੪੧ ॥ ਸ੍ਰੀ ਗੰਗਾ ਸੁਨਿਕੈ ਇਸ ਭਾਂਤੀ। ਪਤਿ ਕੋ ਸਿਮਰਤਿ ਧਰਕਤਿ ਛਾਤੀ। ਨਹਿਨ ਬਿਖੇਰੇ ਤੇ ਸੁਖ ਮਾਨਹਿ। ਸ਼ਾਹੁ ਨਿਕਟ ਤੇ ਸੰਸੈ ਠਾਨਹਿ ॥ ੪੨ ॥ 'ਇਕ

---

[੧]ਦੇਸ਼ ਵਿਚ ਕੋਈ ਥਾਂ ਨਹੀਂ ਜਿੱਥੇ (ਕੋਈ) ਆਕੀ ਹੋਵੇ। [੨]ਜਿੱਥੇ ਵੱਸ ਕੇ ਕੋਈ ਅੜ ਕੇ ਰਣ ਕਰ ਸਕੇ। [੩]ਐਸਾ, ਐਵੇਂ। [੪]ਮਿਲਨ ਤੇ ਲੜਨ ਦੋਹਾਂ ਵਿਚ ਕਈ ਦੋਖ ਹੈਨ। [੫]ਮਾਲਵਾ। [੬]ਟਲ ਜਾਇਗਾ। [੭]ਰੇਤ ਅਤੇ ਘਾਹ ਦੇ ਪੁਲ (ਬੰਨ੍ਹਣ ਤੋਂ) ਜਿਵੇਂ ਹੜ੍ਹ ਨਹੀਂ (ਰੋਕਿਆਂ ਰੁਕਦਾ)।

*ਕਵਿ ਜੀ ਜਗਾ ਜਗਾ ਜਹਾਂਗੀਰ ਦੀ ਤਾਰੀਫ ਕਰਦੇ ਹਨ, ਪਰ ਏਥੇ ਇਨ੍ਹਾਂ ਪਾਤਸ਼ਾਹਾਂ ਦੇ ਘਰ ਅੰਧੇਰ ਹੁੰਦਾ ਹੈ, ਇਹ ਨਿਸ਼ਚਾ ਸਾਰੀ ਪਰਜਾ ਦਾ ਕਵਿ ਜੀ ਆਪ ਹੀ ਦੱਸ ਰਹੇ ਹਨ।

†ਤੁਰਕਾਂ ਦਾ ਰਾਜ ਹੈ (ਭਾਵ ਇਹ ਰਾਜ) ਕੋਈ ਭਿਆਨਕ ਸ਼ੈ ਹੈ ਤੇ ਗੁਰੂ ਘਰ ਤੇ ਸ਼ਰਧਾ ਨਹੀਂ ਹੈ, ਇਹ ਗੱਲ ਏਥੇ ਕਵੀ ਜੀ ਹੁਣ ਆਪ ਪਰਤੱਖ ਦੱਸ ਰਹੇ ਹਨ।

ਪੁੱਤ੍ਰਾ ਮੈਂ ਦੇਖਤਿ ਜੀਵਤਿ। ਨਿਕਟ ਰਹਨਿ ਤੇ ਸੀਤਲ ਥੀਵਤਿ। ਕਿਮ ਤੁਮ ਸੰਘਰ ਕਰਨਿ ਉਚਾਰਾ। ਭਯੋ ਤਰੁਨ ਨਹਿ ਬਲ ਸੰਭਾਰਾ ॥ ੪੩ ॥ ਕਵਨ ਕਾਜ ਸੁਧਰਹਿ ਜਬਿ ਲਰੋ।ਨਾਹਕ ਬਿਨ ਆਈ ਮ੍ਰਿਤੁ ਮਰੋ*।ਅਸ ਮਸਲਤਿ ਕੋ ਕਬਿਹੁਂ ਨ ਠਾਨਹੁ। ਕਰਹੁ ਬਖੇਰਾ[1] ਸਭਿ ਕਿਛ ਹਾਨਹੁ ॥ ੪੪ ॥ ਅਪਨੋ ਪੁਰਿ ਤ੍ਯਾਗਨਿ ਕਿਮ ਚਾਹੋ। ਬਡੋ ਬਿਘਨ ਜਾਨਹੁ ਰਣ ਮਾਹੋ। ਪਿਤਾ ਪਿਤਾਮਾ ਕੌ ਜਹਿਂ ਬਾਸਾ।ਲਾਇ ਦਰਬ ਜਹਿਂ ਰਚੇ ਅਵਾਸ॥ ੪੫ ॥ ਕੂਪ ਤਾਲ ਆਦਿਕ ਲਗਵਾਏ। ਲੋਕ ਜਤਨ ਤੇ ਨਗਰ ਬਸਾਏ। ਬੁਨਿਆਦੀ[2] ਇਹ ਥਾਨ ਹਮਾਰੋ। ਬਸੇ ਰਹੈਂ ਜਿਮ ਤਥਾ ਉਚਾਰੋ ॥ ੪੬ ॥ ਪ੍ਰਥਮ ਕਰਹੁ ਨਿਰਨੈ ਸਭਿ ਐਸੇ।ਸ਼ਾਹੁ ਹਕਾਰਤਿ ਹੈ ਅਬਿ ਕੈਸੇ। ਜਿਸ ਤੇ ਨਹਿਂ ਬਿਗਰੈ, ਰਸ ਰਾਖੋ। ਇਮ ਬਿਚਾਰ ਕਰਿ ਮਸਲਤਿ ਭਾਖੋ' ॥ ੪੭ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਮਸਲਤਿ ਕਰਨਿ' ਬਰਨਨੰ ਨਾਮ ਉਨਪੰਚਾਸਮੋ ਅੰਸੂ ॥ ੪੯ ॥

### ੫੦. [ਦਿੱਲੀ ਜਾਣ ਦੀ ਤਿਆਰੀ]।

ਦੋਹਰਾ ॥ ਸ੍ਰੀ ਗੰਗਾ ਕੇ ਬਾਕ ਸੁਨਿ ਬ੍ਰਿਧ ਭਾਈ ਗੁਰਦਾਸ। ਲਖਹਿ ਭਵਿੱਖਤਿ ਸਗਲ ਗਤਿ ਬੋਲੇ ਕਰਤਿ ਪ੍ਰਕਾਸ਼[3] ॥ ੧॥ ਚੌਪਈ ॥ 'ਮਾਤਾ ਜੀ ! ਸੁਨੀਅਹਿ ਹਮ ਕਹੇ। ਸ੍ਰੀ ਹਰਿਗੋਵਿੰਦ ਸਭਿ ਗਤਿ ਲਹੇ। ਹੋਨਿਹਾਰ ਇਨ ਤੇ ਨਹਿਂ ਛਾਨੀ। ਜੋ ਕਰਨੋ ਸਗਰੋ ਮਨ ਜਾਨੀ ॥੨॥ ਪ੍ਰਥਮ ਸਪਥ ਹਿਤ ਚੰਦੂ ਮਾਰਨਿ। ਬੈਠਿ ਸਭਿਨਿ ਮਹਿ ਕੀਨਿ ਉਚਾਰਨਿ। ਦੁਤੀਏ ਗੁਰ ਅਰਜਨ ਬਿਰਤਾਂਤਿ। ਹੋਵਨਿ ਲਗਨੋ ਅਬਹਿ ਬੱਖ੍ਯਾਤਿ ॥ ੩ ॥ ਪਲਟੋ ਲੈਬੇ ਕੋ ਅਬਿ ਸਮੋਂ। ਦਿੱਲੀ ਚਲੈ ਇਹੀ ਮਤ ਹਮੋਂ[4]। ਬਿਨਾ ਚਲੇ ਨਹਿ ਮਾਰਨਿ ਹੋਇ।ਪੂਰਨ ਕਰਹਿਂ ਸਪਥ ਕਰਿ ਜੋਇ[5]॥੪॥ ਸ੍ਰੀ ਅੰਮ੍ਰਿਤਸਰ ਬਸਹੁ ਸੁਖਾਰੇ। ਜਹਾਂਗੀਰ ਨਹਿਂ ਕਰਹਿ ਬਿਗਾਰੇ। ਆਗੇ ਸ਼ਾਹਿਜਹਾਂ ਜਬਿ ਹੋਇ। ਜਿਮ ਗੁਰੁ ਕਰਹਿਂ ਬਰਤਿ ਹੈ ਸੋਇ॥੫॥ਅਬਿ ਚੰਦੂ ਕੋ ਗਰਦ ਮਿਲਾਵਹੁ। ਸੁਜਸੁ ਬਿਸਾਲ ਜਗਤ ਮਹਿਂ ਪਾਵਹੁ। ਇਕ ਵਜ਼ੀਰ ਖਾਂ ਨਿਤ ਢਿਗ ਸ਼ਾਹੂ। ਸਤਿਗੁਰੁ ਕੋ ਸੇਵਕ ਸੁਖ ਚਾਹੂ ॥੬॥ ਤਿਸ ਨੇ ਸਰਬ

---

[1](ਜੇ) ਬਖੇੜਾ ਕਰੋਗੇ ਤਾਂ। [2]ਮੁੱਢ ਦਾ। [3]ਪ੍ਰਗਟ। [4]ਸਾਡਾ ਹੈ। [5]ਜੋ ਕੀਤੀ ਹੈ।

*ਕਵਿ ਜੀ ਇਸ ਵੇਲੇ ਮਾਤਾ ਜੀ ਵਲੋਂ 'ਮਾਂ ਦੀ ਮਮਤਾ' ਦਾ ਕਮਾਲ ਦਿਖਾ ਰਹੇ ਹਨ, ਮਾਤਾ ਜੀ ਉਸ ਵੇਗ ਵਿਚ ਹੋਰ ਸਾਰਾ ਕੁਛ ਭੁੱਲ ਕੇ ਆਪਣੇ ਮੋਹ ਦੇ ਭਾਵ ਅੱਖਾਂ ਅੱਗੇ ਲਿਆਕੇ ਬਿਧੀ ਚੰਦ ਤੇ ਜੇਠੇ, ਪਿਰਾਣੇ ਦੀ ਗੱਲ ਨੂੰ ਕੱਟ ਰਹੇ ਹਨ, ਬੇਅਦਬੀ ਦਾ ਭਾਵ ਨਹੀਂ।

ਬਾਤਿ ਸਮੁਝਾਈ।–ਚਲਹਿਂ ਗੁਰੂ, ਚੰਦੂ ਲੇਂ ਘਾਈ[੧]। ਜਹਾਂਗੀਰ ਚਹਿ
ਫਰਜ਼ ਉਤਾਰਾ॥ਲਿਹੁ ਪਲਟਾ ਜਿਸ ਨੇ ਗੁਰ ਮਾਰਾ–॥੭॥ਨਹਿਂ ਆਛੇ ਕੁਛ
ਕਰਨਿ ਬਖੇਰਾ। ਬਿਗਰੇ ਪਰਿ ਹੈ ਜੰਗ ਬਡੇਰਾ। ਕੌਨ ਕਾਜ ਹਿਤ ਕਰਹੁ
ਬਿਖਾਦਾ। ਅਸ ਕੀਜਹਿ ਜਿਮ ਹੁਇ ਅਹਿਲਾਦਾ॥੮॥ ਸ੍ਰੀ ਅਰਜਨ ਸਭਿ
ਅੰਤਰਜਾਮੀ। ਚਹੈਂ ਸੁ ਕਰੈਂ ਜਗਤ ਕੇ ਸ੍ਵਾਮੀ। ਸਮੋ ਜਾਨਿ ਤਨ ਤਜਿਬੇ
ਆਵਾ। ਸਿਮਰ੍ਯੋ ਗ੍ਯਾਨੀ[੨] ਸ੍ਰਾਪ ਅਲਾਵਾ॥ ੯॥ ਸਾਚੁ ਕਰਨਿ ਹਿਤ
ਬਚ ਤਿਸ ਕੇਰਾ। ਦੇ ਚੰਦੂ ਸਿਰ ਦੋਸ਼ ਬਡੇਰਾ। ਗਏ ਬਿਕੁੰਠ ਮੁਕੰਦ
ਮੁਛੰਦੇ। ਨਹੀਂ ਪ੍ਰਤਿਤਰ[੩] ਰੂਪ ਅਨੰਦੇ* ॥੧੦॥ ਪੰਚਹੁੰ ਸਤਿਗੁਰੁ ਕੇ ਅਬਿ
ਰੂਪ। ਸ੍ਰੀ ਹਰਿ ਗੋਵਿੰਦ ਜੋਤਿ ਅਨੂਪ।ਜਿਮ ਚਾਹੈਂ ਇਹ ਕਰਹਿਂ ਗੁਸਾਈ।
ਸਭਿ ਪਰ ਬਲੀ ਚਿੰਤ ਨਹਿਂ ਕਾਈ॥ ੧੧ ॥ ਮਹਾਂ ਪ੍ਰਤਾਪਵੰਤ ਰਣਧੀਰ।
ਇਨ ਕੀ ਸਮ ਨਹਿਂ ਅਪਰ ਸਰੀਰ'। ਇਸ ਪ੍ਰਕਾਰ ਜਬਿ ਬ੍ਰਿਧ ਨੇ ਕਹ੍ਯੋ।
ਸ੍ਰੀ ਗੰਗਾ ਨੀਕੇ ਮਨ ਲਹ੍ਯੋ॥ ੧੨ ॥ ਸਤਿਗੁਰੁ ਮੰਦ ਮੰਦ ਮੁਸਕਾਏ।
ਕਹ੍ਯੋ ਕਿ 'ਚਹਸਿ ਦੁਸ਼ਟ ਮਰਿਵਾਏ। ਬ੍ਰਿਧ ਕੋ ਕਹ੍ਯੋ ਨ ਫੇਰਹਿ ਕੋਈ।
ਜਿਮ ਬਚ ਕਹਿ ਤਿਮ ਹੀ ਸਚੁ ਹੋਈ॥੧੩॥ਹੋਨਿਹਾਰ ਸੋ ਕਰਹਿ ਉਚਾਰੀ।
ਜੋ ਉਚਰਹਿ ਸੋ ਹੋਵਨਿਹਾਰੀ। ਪਾਹਨ ਰੇਖ ਮਿਟਹਿ ਨਹਿਂ ਜੈਸੇ।
ਗਜ ਰਦ ਨਿਕਸਿ ਨ ਪ੍ਰਵਿਸ਼ਹਿ ਕੈਸੇ[੪]' ॥੧੪॥ ਸੁਨਿ ਗੁਰੁ ਤੇ ਗੁਰਦਾਸ
ਬਖਾਨੀ। 'ਖਸ਼ਟ ਗੁਰਨਿ ਢਿਗ ਇਹੁ ਅਗਵਾਨੀ[੫]। ਸ਼ੁਭ ਮਤਿ ਇਨ ਸਮ
ਕਿਸ ਕੀ ਕਹੀਅਹਿ। ਨਿਪੁਨ ਜਿਤੇਂਦ੍ਰੀ ਮਨ ਬਸਿ ਲਹੀਅਹਿ॥ ੧੫ ॥
ਇਨ ਕੀ ਮਸਲਤਿ ਸਭਿ ਸੁਖਦਾਈ। ਦਿੱਲੀ ਚਲਨਿ ਮੋਹਿ ਮਨ ਭਾਈ।
ਇਸ ਮਤ ਤੇ ਸੁਖ ਬਾਸ ਅਵਾਸਾ[੬]। ਦੂਤੀਏ ਚੰਦੂ ਦੁਸ਼ਟ ਬਿਨਾਸ਼ਾ॥੧੬॥

---

[੧]ਚੰਦੂ ਨੂੰ ਮਾਰ ਲੈਣਗੇ। [੨]ਭਾਵ ਕਾਹਨੇ ਨੇ ਜੋ। [੩]ਅਧੀਨ। [੪]ਹਾਥੀ ਦੇ ਦੰਦ ਬਾਹਰ ਨਿਕਲੇ ਫੇਰ ਅੰਦਰ ਨਹੀਂ ਵੜਦੇ। [੫]ਮੁਖੀਆ। [੬]ਇਸ ਸਲਾਹ ਨਾਲ (ਇਕ ਤਾਂ) ਘਰ ਸੁਖੀ ਵੱਸੇਗਾ।

*ਜਹਾਂਗੀਰ ਦੇ ਆਪਣੇ ਲਿਖੇ ਮੁਜਬ ਉਸ ਦੇ ਦਿਲ ਵਿਚ ਤਅੱਸਬ ਦਾ ਗੁੱਸਾ ਭਰਿਆ ਸੀ ਕਿ ਮੁਸਲਮਾਨਾਂ ਨੂੰ ਬੀ ਮੁਰੀਦ ਬਣਾਉਂਦੇ ਹਨ, ਇਨ੍ਹਾਂ ਨੂੰ ਕਿਵੇਂ ਮੁਕਾਵਾਂ ? ਸੋ ਖੁਸਰੋ ਦਾ ਬਹਾਨਾ ਮਾਤ੍ਰ ਸੁਣਦੇ ਸਾਰ ਬਿਨਾਂ ਤਹਿਕੀਕਾਤ ਕੀਤੇ, ਚੰਦੂ ਤੇ ਤਅੱਸਬੀ ਹੁੱਦੇਦਾਰ ਆਦਿ ਦ੍ਵੈਖੀਆਂ ਦੇ ਆਖੇ ਲੱਗਕੇ ਕਤਲ ਦਾ ਹੁਕਮ ਦੇ ਦਿਤਾ ਸੀ। ਸੋ ਇਸ ਹਿਸਾਬ ਗੁਰੂ ਜੀ ਸਤ ਧਰਮ ਦੇ ਪ੍ਰਚਾਰ ਬਦਲੇ ਸਾਕਾ ਕਰ ਗਏ, ਇਹ ਬਾਤ ਜਹਾਂਗੀਰ ਦੇ ਲੇਖ ਤੋਂ ਬੀ ਸਾਬਤ ਹੋ ਗਈ। ਕਾਨ੍ਹੇ ਦਾ ਸ੍ਰਾਪ ਪੂਰਾ ਕਰਨਾ ਤੇ ਚੰਦੂ ਨੂੰ ਦੋਸ਼ ਦੇਣਾ ਆਦਿ ਬਾਤਾਂ ਕੁਛ ਮੁੱਲ ਨਹੀਂ ਰੱਖਦੀਆਂ। ਵਿਸ਼ੇਸ਼ ਲਈ ਦੇਖੋ, ਇਸੇ ਰਾਸ ਦੇ ਅੰਸੂ ੩੭ ਅੰਕ ੪੮ ਦੀ ਹੇਠਲੀ ਟੂਕ।

ਤ੍ਰਿਤੀਏ ਸਪਥ ਕਰਹਿੰਗੇ ਪੂਰੀ*। ਮਿਲਨਿ ਸ਼ਾਹੁ ਸੋਂ ਹ੍ਵੈ ਬਿਧਿ ਰੂਰੀ।
ਕਰਤਿ ਅਨੰਦ ਬਿਲੰਦ ਬਿਲਾਸਾ। ਆਇ ਸੁਧਾਸਰ ਬਾਸਹਿਂ ਬਾਸਾ'॥੧੭॥
ਸ੍ਰੀ ਰੰਗਾ ਸੁਨਿ ਮਨ ਹਰਖਾਨੀ। 'ਇਹ ਸਭਿ ਬਡਿਅਨਿ ਕੇ ਇਸਥਾਨੀ।
ਇਨ ਕੋ ਕਹਨਿ ਕਰਨਿ ਹੀ ਬਨੈ। ਸ਼ੁਭ ਸਭਿ ਹੋਇ ਜਥਾ ਬਚ ਭਨੈਂ ॥
੧੮ ॥ ਖਾਂਵਜ਼ੀਰ ਜਿਮ ਜੁਗਤਿ ਬਤਾਵੈ। ਮਿਲਨਿ ਸ਼ਾਹ ਸੋਂ ਤਿਮ ਬਨਿ
ਆਵੈ। ਨਿਤਪ੍ਰਤਿ ਨਿਕਟ ਹਕਾਰਨਿ ਕਰੀਅਹਿ। ਦਾਨ ਮਾਨ ਦੇ ਤੋਸਨ[1]
ਧਰੀਅਹਿ† ॥ ੧੯ ॥ ਤੁਰਕਨਿ ਗਨ ਮਹਿ ਅਤਿ ਹਿਤਕਾਰੀ। ਰਾਖਹੁ
ਮੇਲਿ ਰਹੈ ਅਨੁਸਾਰੀ। ਸਕਲ ਸ਼ਾਹੁ ਸੋਂ ਬ੍ਰਿਥਾ ਜਨਾਵੇ। ਆਛੇ ਕਹਿ ਕਹਿ
ਤੁਮਹਿ ਮਿਲਾਵੈ'॥੨੦॥ਇਮ ਮਸਲਤਿ ਕਰਿ ਸ੍ਰੀ ਗੁਰੁ ਤਬੈ। ਉਠੇ, ਗਏ
ਨਿਜ ਨਿਜ ਥਲ ਸਬੈ। ਸੁਪਤਿ ਜਥਾ ਸੁਖ ਨਿਸਾ ਬਿਤਾਈ। ਜਾਗੇ ਜਾਂਥ
ਪ੍ਰਭਾਤਿ ਹੁਇ ਆਈ॥ ੨੧ ॥ ਸੌਚ ਸ਼ਨਾਨ ਕੀਨਿ ਬਿਧਿ ਆਛੇ। ਸਭਾ
ਲਾਇ ਬੈਠੇ ਕਹਿ ਪਾਛੇ। 'ਖਾਂ ਵਜ਼ੀਰ ਤੇ ਆਨਿ ਹਾਕਰੇ। ਕਹਹੁ ਜਾਇ
ਥਿਤ ਸਭਾ ਮਝਾਰੇ'॥੨੨॥ ਹੁਕਮ ਸੁਨਤਿ ਨਰ ਤੂਰਨ ਗਯੋ। ਡੇਰੇ ਜਾਇ
ਨਿਹਾਰਤਿ ਭਯੋ। 'ਸਤਿਗੁਰੁ ਕਰਯੋ ਯਾਦ ਤੁਝ ਤਾਈਂ। ਗਮਨਹੁ, ਬੈਠੇ
ਸਭਾ ਲਗਾਈ'॥੨੩॥ ਕਰਿ ਉਰ ਹਰਖ ਪਹਿਰਿ ਪਟ ਆਛੇ। ਚਲਿ ਆਯੋ
ਤਿਮ ਨਰ ਕੇ ਪਾਛੇ। ਕਿੰਚਬੇਗ ਲੀਨਹੁ ਨਿਜ ਸਾਥ। ਦਰਸੇ ਜਾਇ ਸਤਿ-
ਗੁਰੂ ਨਾਥ॥੨੪॥ਬੰਦੇ ਹਾਥ ਬੰਦਗੀ ਕੀਨਿ।ਗੁਰ ਕੇ ਕਹੇ ਗਯੋ ਆਸੀਨ[2]।
ਕਿੰਚਬੇਗ ਕਰ ਜੋਰਿ ਉਚਾਰਾ।'ਹਜ਼ਰਤਿ ਬਾਂਛਤਿ ਦਰਸ ਤੁਮਾਰਾ ॥੨੫॥
ਸ੍ਰੀ ਅਰਜਨ ਕੋ ਸਿਮਰਤਿ ਰਹਯੋ। ਕਰਿ ਕਰਿ ਪ੍ਰੇਮ ਸੁਜਸੁ ਕਹੁ ਕਹਯੋ।
ਸੁਨੀ ਕੁਟਿਲਤਾ ਚੰਦੂ ਕੇਰੀ। ਰਿਦੇ ਬਿਸੂਰਤਿ ਭਾ ਬਹੁ ਬੇਰੀ॥੨੬॥ ਤੁਮ
ਤੇ ਸੁਨਹਿ ਬ੍ਰਿਤਾਂਤ ਜੁ ਸਾਰਾ। ਸਿਰ ਤੇ ਚਾਹਿਸਿ ਫਰਜ਼ ਉਤਾਰਾ। ਯਾਂਤੇ

---

[1]ਪ੍ਰਸੰਨ। [2]ਬੈਠ ਗਿਆ। *ਇਹ ਸਧਾਰਣ ਨੀਤੀ ਦੀਆਂ ਬਾਤਾਂ ਹੋ ਰਹੀਆਂ ਹਨ, ਗੁਰੂ ਹਿਰਦੇ ਵਿਚ ਬਹੁਤ ਉਚੇ ਭਾਵ ਹੋਸਨ, ਜੋ ਆਮ ਸਮਝ ਤੋਂ ਬਹੁਤ ਉਚੇਰੇ ਉਡਦੇ ਸਨ, ਕੁਛ ਪਿੱਛੇ ਦਰਸਾ ਆਏ ਹਾਂ। †ਦਾਨ ਮਾਨ ਦੇਕੇ ਮਤਲਬ ਸਾਧਣਾ ਭਾਈ ਗੁਰਦਾਸ ਜੀ ਦੀ ਕਲਮ ਦੱਸ ਰਹੀ ਹੈ ਕਿ ਉਸ ਉਚੇ ਦਿਮਾਗ ਦੇ ਗਬੰਧ ਵਿਚ ਆਉਣ ਵਾਲੀਆਂ ਗਲਾਂ ਨਹੀਂ ਸਨ, ਨਾ ਹੀ ਕਵੀ ਜੀ ਦਾ ਇਹ ਭਾਵ ਹੈ। ਉਪਰ ਛੇ ਅੰਕ ਵਿਚ ਆਖਿਆ ਹੈ ਕਿ ਵਜ਼ੀਰ ਖਾਂ ਗੁਰੂ ਕਾ ਸੇਵਕ ਪ੍ਰੇਮੀ ਹੈ, ਸੋ ਸਿਖ ਨੂੰ ਸਿਰੋਪਾ ਦਾ ਦੇਵਣਾ ਤੇ ਉਸ ਦੇ ਭਾਵ ਦਾ ਸਤਿਕਾਰ ਕਰਨਾ ਸ਼ਿਸ਼ਟਾਚਾਰ ਹੈ।

ਉਚਿਤ ਆਪ ਕੋ ਆਛੇ। ਦੀਜਹਿ ਦਰਸ ਸ਼ਾਹੁ ਬਹੁ ਬਾਂਛੇ' ॥੨੭॥ ਪੁਨ
ਵਜ਼ੀਰਖਾਂ ਬਾਕ ਸੁਨਾਵੈ। 'ਹਜ਼ਰਤਿ ਪ੍ਰੇਮ ਸਮੇਤ ਬੁਲਾਵੈ।ਬਡੇ ਗੁਰੁਨਿ ਕੋ
ਸੁਨਜੋ ਬ੍ਰਿਤਾਂਤ। ਮੁਖ ਤੇ ਹਾਹ ਕਹੀ ਪਛੁਤਾਤ[1]॥੨੮॥ਸ੍ਰੀ ਨਾਨਕ ਗਾਦੀ
ਬਡ ਜਾਨਹਿ। ਸਦਾ ਅਦਾਇਬ ਰਾਖਿ ਬਖਾਨਹਿ। ਕਹਿ ਬਹੁ ਬਾਰਿ
ਦੋਸ਼ ਗਨ ਚਾਰੀ[2]।ਚੁਗਲ[3]ਸ਼ਾਹੁ ਕੀ ਸੁਮਤਿ ਬਿਗਾਰੀ ॥੨੯॥ ਸੋ ਕੁਕਰਮ
ਕੋ ਅਬਿ ਫਲ ਪਾਵੈ। ਦ੍ਰੋਹ ਅਕਾਰਣ ਮੂਢ ਉਠਾਵੈ। ਗੁਰੁ ਸੰਤਨਿ ਕੋ
ਦ੍ਰੋਹੀ ਹੋਇ। ਸਕਹਿ ਬਚਾਇ ਨ ਬਿਧਿ ਲੌ[4] ਕੋਇ ॥ ੩੦ ॥ ਅਬਿ ਕੀਜਹਿ
ਚਲਿਬੇ ਕੀ ਤਯਾਰੀ। ਹਮ ਹਰਖਹਿਂ ਜਬਿ ਲਿਹੁ ਰਿਪੁ ਮਾਰੀ'। ਕ੍ਰਿਪਾ
ਦ੍ਰਿਸ਼ਟਿ ਤੇ ਦੇਖਿ ਗੁਸਾਈਂ। ਬੋਲਤਿ ਮੰਦ ਮੰਦ ਮੁਸਕਾਈ ॥੩੧॥'ਸਤਿ-
ਗੁਰ ਘਰ ਕੋ ਤੂੰ ਸਿਖ ਅਹੈਂ।ਅਪਰ ਦੁਸ਼ਟ ਚੰਦੂ ਹਿਤ ਚਹੈਂ[5]। ਗਨ
ਤੁਰਕਨਿ ਬਨ ਬੰਸ ਬਿਸਾਲੂ[6]। ਤੋ ਸਮ ਸਫਲਜੋ ਕੋਇ ਰਸਾਲੂ[7] ॥੩੨॥
ਉਰ ਸ਼ਰਧਾ ਪਿਖਿ ਪ੍ਰੇਮ ਬਡੇਰਾ। ਮਾਨ ਸਹਤ ਮਾਨਜੋ ਬਚ ਤੇਰਾ। ਦਿੱਲੀ
ਕੋ ਕਰਿ ਹੈਂ ਪ੍ਰਸਥਾਨਾ। ਬਿਫਲ ਨ ਤੋਰ ਆਗਮਨਿ ਠਾਨਾ'॥੩੩॥ਸੁਨਤਿ
ਬੰਦਗੀ ਕਰਿ ਹਰਖਾਯੋ। 'ਸਤਿਗੁਰੁ ਧੰਨਿ ਮੋਹਿ ਅਪਨਾਯੋ!। ਰੋਗ ਜਲੰ-
ਧਰ ਉਦਰ ਬਿਸਾਲਾ। ਪੀੜਾ ਦੇਤਿ ਮਹਾਂ ਸਭਿ ਕਾਲਾ ॥ ੩੪ ॥ ਪਰਜੋ
ਸਦਨ ਬਿਲਲਾਵਤਿ ਰਹੌਂ।ਹੋਤਿ ਬਿਖਾਦ ਸਕਲ ਹੀ ਸਹੌਂ। ਨਿਕਟ ਗਰੀ
ਮਹਿਂ ਸਿਖ ਇਕ ਜਾਵਤਿ। ਪਾਠ ਸੁਖਮਨੀ ਮੁਖਹੁਂ ਅਲਾਵਤਿ ॥ ੩੫ ॥
ਜਬਿ ਮਮ ਕਾਨ ਪਰੀ ਧੁਨਿ ਆਨਿ। ਪੀਰਾ ਭਈ ਉਦਰ ਕੀ ਹਾਨਿ। ਸਿਖ
ਸ਼ਨਾਨ ਹਿਤ ਗਯੋ ਅਗਾਰੀ।ਹੋਨਿ ਲਗੀ ਬਾਧਾ ਪੁਨ ਭਾਰੀ॥੩੬॥ਕਿਤਿਕ
ਬੇਰਿ ਮਹਿਂ ਸਿਖ ਪੁਨ ਆਯੋ। ਪਾਠ ਸੁਖਮਨੀ ਮੈਂ ਸੁਨਿ ਪਾਯੋ। ਬਹੁਰ ਭਯੋ
ਸੁਖ ਰਿਦੇ ਬਿਚਾਰਾ। ਇਸ ਤੇ ਮਿਟਤਿ ਕਸ਼ਟ ਮਮ ਭਾਰਾ॥੩੭॥ ਇਤਨੇ
ਮਹਿਂ ਸਿਖ ਜਬਿ ਚਲਿ ਗਯੋ। ਧੁਨਿ ਕੋ ਸੁਨਤਿ ਨ ਮੈਂ ਪੁਨ ਭਯੋ। ਬਾਧਾ
ਅਧਿਕ ਬਧੀ ਤਬਿ ਮੇਰੇ। ਜਾਨੀ ਮਹਿਮਾ ਮਨ ਤਿਸ ਬੇਰੇ॥੩੮॥ਪਠਿ ਕਰਿ
ਨਰਕੋ ਸੋ ਬੁਲਵਾਯੋ।ਜਬਿ ਗੁਰੁ ਸਿੱਖ ਨਿਕਟ ਚਲਿਆਯੋ।ਸਰਬ ਬ੍ਰਿਤਾਂਤੁ
ਬੂਝਿ ਕਰਿ ਰਾਖਾ। ਪਾਠ ਸੁਖਮਨੀ ਬਿਤ ਹ੍ਵੈ ਭਾਖਾ॥੩੯॥ ਜਬਿ ਲੌ ਸੁਨਜੋ

[1]ਪਛੁਤਾਕੇ। [2]ਬਹੁਤੀ ਚੁਗਲੀ ਕਰਕੇ। [3]ਚੁਗਲ (ਚੰਦੂ) ਨੇ। [4]ਬ੍ਰਹਮਾਂ ਤਕ। [5]ਹੋਰ (ਉਮਰਾਵ) ਦੁਸ਼ਟ ਚੰਦੂ ਦਾ ਹਿਤ ਚਾਹੁੰਦੇ ਹਨ। [6]ਤੁਰਕਾਂ ਦਾ ਸਮੂਹ ਵਡੇ ਬਾਂਸਾਂ ਦਾ ਬਨ ਹੈ, ਭਾਵ ਅਨ ਉਪਕਾਰੀ ਤੇ ਨਿਰਾਫਲ ਹੈ। [7]ਕੋਈ (ਇਕ) ਅੰਬ ਹੈ।

ਨ ਪੀਰਾ ਭਈ। ਹਟੇ ਪਾਠ, ਪੁਨ ਤੈਸੇ ਥਿਈ।ਤਬਿ ਮੈਂ ਸਿੱਖ ਅਪਰ ਢਿਗ ਰਾਖੇ। ਨਿਸ ਦਿਨ ਪਾਠ ਸੁਖਮਨੀ ਭਾਖੇਂ ॥ ੪੦ ॥ ਮਾਨਹੌ ਗੁਰ ਹਿਤ ਕਰਨਿ ਕਰਾਹੁ। ਸੁਨਤਿ ਸੁਨਤਿ ਭਾ ਸਭਿ ਰੁਜ ਦਾਹ। ਕਿਤਿਕ ਦਿਨੇਸ ਮਹਿਂ ਭਯੋ ਅਰਾਮ। ਕਰਿ ਸ਼ਨਾਨ ਰੁਜ ਗਏ ਤਮਾਮ॥੪੧॥ਬਡੇ ਗੁਰੁਨਿ ਢਿਗ ਮੈਂ ਤਬਿ ਆਯੋ। ਸਕਲ ਬਿਨੈ ਭਨਿ ਸੀਸ ਨਿਵਾਯੋ। ਉਰ ਸ਼ਰਧਾ ਲਖਿ ਕੈ ਸਿਖ ਕੀਨੋ। ਲਿਯੋ ਅਲੰਬ ਭਯੋ ਰੁਜ ਹੀਨੋ ॥ ੪੨॥ਇਮ ਮੋਕਹੁ ਗੁਰ ਭੇ ਸੁਖਦਾਈ। ਰੋਗ ਸੋਗ ਤੇ ਲੀਨਿ ਬਚਾਈ। ਤਬਿ ਕੋ ਮੈਂ ਸਿਖ ਰਾਵਰਿ ਘਰ ਕੋ। ਅਪਰ ਨ ਪ੍ਰਿਯ ਤੁਮ ਤੇ ਮਮ ਉਰ ਕੋ ॥ ੪੩॥ ਮੁਝ ਤੇ ਸੇਵਾ ਬਨੀ ਨ ਕੋਈ। ਬ੍ਰਿੱਤ ਅਚਾਨਕ ਲਵਪੁਰਿ ਹੋਈ। ਸ਼ਾਹੁ ਸੰਗ ਚਢਿ ਕਰਿ ਚਲਿ ਗਏ। ਕਿਸ ਤੇ ਸੁਧ ਨਹਿਂ ਸੁਨਿਤੇ ਭਏ॥੪੪॥ ਜਿਮ ਰਾਵਰਿ ਕੇ ਪਿਤਾ ਮਹਾਨ। ਗਨ ਤੁਰਕਨਿ ਮਹਿਂ ਮੁਝ ਸੁਖਦਾਨ। ਤਿਮ ਅਬਿ ਕ੍ਰਿਪਾ ਆਪ ਕਰਿ ਦੀਨੀ। ਸਫਲੀ ਮੋਹਿ ਬਸੀਠੀ[1] ਕੀਨੀ ॥ ੪੫ ॥ ਜਨ ਪ੍ਰੇਮੀ ਕੇ ਆਪ ਅਧੀਨ। ਕਰੁਨਾ ਕਰਹੁ ਜਾਨਿ ਕਰਿ ਦੀਨ। ਬਿਰਦ ਗਰੀਬ ਨਿਵਾਜ਼ ਤੁਮਾਰ। ਗਮਨ ਮਤੋ ਕਿਯ, ਸੋ ਸੰਭਾਰਾ[2] ॥੪੬॥ ਤਬਿ ਸਤਿਗੁਰ ਕਰਿ ਖੁਸ਼ੀ ਬਿਸਾਲੀ। ਕਹਯੋ 'ਪਯਾਨ ਮਹੂਰਤਿ* ਕਾਲੀ।ਜੁਗ ਕੋਸਨਿ ਪਰਿ ਹੁਇ ਹੈ ਡੇਰਾ। ਪੁਨ ਬਹੁ ਗਮਨਹਿਂ ਅਗਲਿ ਸਵੇਰਾ'॥੪੭॥ ਸੁਭਟ ਆਦਿ ਮਾਨਵ ਜੇ ਸਾਰੇ।ਤਯਾਰੀ ਕਰਨੀ ਗੁਰੂ ਉਚਾਰੇ।ਸੁਨਿ ਸਭਿ-ਹਿਨਿ ਕੈ ਭਾ ਉਤਸਾਹੂ। ਸ਼ਸਤ੍ਰ ਬਸਤ੍ਰ ਸਜਿ ਰਿਦੇ ਉਮਾਹੂ ॥ ੪੮ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਅਮੀਰਖਾਨਿ ਮਿਲਨ' ਪ੍ਰਸੰਗ ਬਰਨਨੰ ਨਾਮ ਪੰਚਾਸਤੀ ਅੰਸੂ ॥ ੫੦ ॥

## ੫੧. [ਦੋ ਕੋਹਾਂ ਤੇ ਡੇਰਾ]।

ਦੋਹਰਾ॥ਉਠੇ ਸਭਾ ਤੇ ਸਤਿਗੁਰੂ ਪੁਨ ਮਾਤਾ ਢਿਗ ਜਾਇ। ਨਮੋ ਕਰੀ ਬੈਠੇ ਤਬਹਿ ਚਲਨਿ ਪ੍ਰਸੰਗ ਸੁਨਾਇ ॥ ੧ ॥ ਚੌਪਈ ॥ ਮਸਲਤਿ ਭਈ 'ਭੋਰ ਪ੍ਰਸਥਾਨਾ। ਪਹੁੰਚਹਿ ਦਿੱਲੀ ਸ਼ਾਹੁ ਸਥਾਨਾ। ਪਾਛੇ ਬ੍ਰਿਧ ਭਾਈ ਗੁਰਦਾਸ। ਸਕਲ ਕਾਰ ਕਰਿ ਹੈਂ ਤੁਮ ਪਾਸਿ ॥ ੨ ॥ ਸਭਿ ਬਿਧਿ ਮਹਿਂ ਦੋਨਹੁ ਬਹੁ

[1] ਵਿਚੋਲਗੀ। [2] ਸੋ (ਬਿਰਦ) ਸੰਭਾਲਿਆ ਹੈ। *ਮਹੂਰਤ ਤੋਂ ਭਾਵ ਮਹੂਰਤ ਸੋਧਣਾ ਨਹੀਂ ਲੈਣਾ ਚਾਹੀਏ ਕਿਉਂਕਿ ਸਤਿਗੁਰੂ ਜੀ ਦੇ ਇਹ ਪਵਿੱਤ੍ਰ ਵਾਕ ਹਨ:—"ਥਿਤੀ ਵਾਰ ਸੇਵਹਿ ਮੁਗਧ ਗਵਾਰ" ॥ [ਬਿਲਾ: ਮ: ੩ ਵਾਰ ਸਤ] ਕਿੰਤੂ ਜਿਵੇਂ ਕਹੀਂਦਾ ਹੈ, 'ਘੜੀ ਭਰ ਚਲਾਂਗੇ' ਤਿਵੇਂ 'ਮਹੂਰਤ ਮਾਤਰ ਕਲ੍ਹ ਚਲਾਂਗੇ' ਭਾਵ ਥੋੜ੍ਹਾ ਸਫਰ ਕਰਾਂਗੇ।

ਸਜਾਨੇ। ਹਰਿਮੰਦਿਰ ਕੀ ਸੇਵ ਮਹਾਨੇ। ਆਵਨਿ ਜਾਨੋ ਸੰਗਤਿ ਕੇਰਾ। ਦੇਗ ਚਲਾਵਨਿ ਕਾਜ ਬਡੇਰਾ ॥ ੩ ॥ ਸਰਬ ਅਕੋਰ ਸੰਭਾਰਨਿ ਕਰਨੀ। ਜਿਤਿਕ ਮਸੰਦ ਤਿਨਹੁੰ ਸੁਧਿ ਧਰਨੀ। ਸਿੱਖਨਿ ਕੋ ਦੇਬੋ ਸਿਰੁਪਾਉ। ਸਦਾ ਕਾਰ ਇਹ ਸਹਿਜ ਸੁਭਾਊ'॥੪॥ ਸੁਨਿ ਜਨਨੀ, ਸੁਤ ਕੋ ਬ੍ਰਿਹ ਜਾਨਾ। ਮਹਾਂ ਸਨੇਹ ਰਿਦਾ ਅਕੁਲਾਨਾ। ਜਬਿ ਕੇ ਜਨਮੇਂ, ਦੇਖਤਿ ਰਹੀ। ਅਬਿ ਲੌ ਪ੍ਰਿਥਕ ਭਈ ਕਬਿ ਨਹੀਂ॥੫॥ ਲੋਚਨ ਜਲ ਬੂੰਦੈਂ ਝਲਕਾਈ। ਦੀਰਘ ਸ੍ਵਾਸ ਭਰਤਿ ਦੁਖ ਪਾਈ। 'ਸੁਨਹੁ ਪੁੱਤ੍ਰ! ਸਮਝਾਵੈਂ ਕਹਾਂ। ਗੁਰ ਗਾਦੀ ਥਿਤਿ ਬੁਧਿ ਮਤਿ ਮਹਾਂ[1] ॥੬॥ ਭੂਤ ਭਵਿੱਖਤਿ ਕੇ ਸਰਬੱਗ੍ਯ। ਕਹਾ ਬਚ ਕਹੈ ਜੀਵ ਅਲਪੱਗ੍ਯ। ਤਊ ਸੁਚੇਤ ਰਹੋ ਸਭਿ ਕਾਲਾ। ਨਹੀਂ ਦੁਸ਼ਟ ਕੇ ਪਰਿਯੇ ਜਾਲਾ[2] ॥੭॥ ਦ੍ਰੋਹੀ ਮਹਾਂ, ਦਯਾ ਨਹਿਂ ਜਾਂਕੇ। ਕਰਮ ਚੰਡਾਲ ਹਿੰਦੂ ਤਨ ਤਾਂਕੇ। ਤੁਮਰੇ ਪਿਤਾ ਮਹਾਂ ਸਮਰੱਥ। ਭੰਜਨ ਘੜਨ ਜਿਨਹੁੰ ਕੇ ਹੱਥ ॥੮॥ ਛਿਮਾ ਨਿਧਾਨ ਸ਼ਾਂਤਿ ਚਿਤ ਹੋਇ। ਦੁਸ਼ਟ ਅਘੀ ਹਤਿ ਕਰਨੋ ਨ ਕੋਇ। ਸ਼ਕਤਿ ਬਿਸਾਲੀ ਨਹੀਂ ਜਨਾਈ। ਤਜਨੋ ਸਰੀਰ ਸਮਾ ਨਿਯਰਾਈ॥੯॥ ਤਿਸ ਬਿਧਿ ਆਪ ਚਲੋ ਵਿਗ ਸ਼ਾਹੂ। ਬੈਸ ਨਵੀਨ ਧਰਤਿ ਉਤਸਾਹੂ। ਹੇ ਸੁਤ ਮੈਂ ਵਾਰੀ ਬਹੁਵਾਰੀ[3]। ਬਿਨਾ ਪਿਖੇ ਮੁਝ ਸੰਕਟ ਭਾਰੀ॥੧੦॥ ਇਕ ਅਲੰਬ ਤੁਮ ਦੇਖਤਿ ਰਹੌਂ। ਸਦਾ ਅਨੰਦ ਰਿਦੇ ਬਹੁ ਲਹੌਂ। ਕਹਾਂ ਕਰੌਂ ਮੈਂ ਤੁਮ ਤੇ ਪਾਛੇ। ਪੁੱਤ੍ਰ ਸਦਨ ਜਬਿ ਪਿਖੌਂ ਨ ਆਛੇ॥੧੧॥ ਉਦਨੋ ਪਾਪ ਫਲ ਰਹੌਂ ਇਕੇਲੀ*।

---

[1](ਆਪ) ਮਹਾਨ ਬੁਧਿਵਾਨ ਹੋ। [2]ਬੰਧਨ ਵਿਚ। [3]ਮੈਂ ਬਹੁਤ ਵਾਰ ਕੁਰਬਾਨ ਹਾਂ।

*ਵਾਤਸਲ ਰਸ ਦਾ ਨਕਸ਼ਾ ਖਿੱਚਣ ਲਈ ਸਾਧਾਰਣ ਮਾਤਾ ਦੇ ਪ੍ਰੇਮ ਦਾ ਵਰਣਨ ਸੁਹਣਾ ਹੈ, ਅਰ 'ਕਰਮ ਸਰਬਥਾ ਬਲਵਾਨ ਹੈ' ਇਸ ਗੱਲ ਦਾ ਚੰਗਾ ਪ੍ਰਤਿਪਾਦਨ ਹੈ, ਪਰ ਸਾਈਂ ਦੇ ਚਰਨਾਂ ਨਾਲ ਲਿਵ ਪ੍ਰਾਪਤ ਮਾਤਾ ਗੰਗਾ ਜੀ, ਗੁਰੂ ਅਰਜਨ ਜੀ ਦੀ ਅਰਧੰਗੀ, ਪੂਰਨ ਸ਼ਰਧਾ ਤੇ ਸਿੱਖੀ ਭਾਵਨਾ ਵਾਲੀ, ਕਰਮ ਖੰਡ ਦੀ ਉਡਾਰੀ ਵਾਲੀ ਮਾਤਾ, ਕਦ ਕਰਮਾਂ ਤੇ ਪਾਪਾਂ ਦਾ ਨਾਂ ਲੈਕੇ ਐਸਾ ਪ੍ਰਲਾਪ ਕਰ ਸਕਦੀ ਹੈ, ਉਹ ਜਾਣਦੀ ਹੈ, 'ਕਰਮ ਬਧ ਤੁਮ ਜੀਉ ਕਹਤ ਹੌ ਕਰਮਹਿ ਕਿਨਿ ਜੀਉ ਦੀਨੁਰੇ ॥' ਮਾਤਾ ਉਸ ਦਰਜੇ ਦੀ ਵਜਕਤੀ ਹੈ 'ਧਰਮ ਰਾਇ ਅਬ ਕਹਾ ਕਰੇਗੋ ਜਉ ਫਾਟਿਓ ਸਗਲੋ ਲੇਖਾ' ॥ 'ਧਰਮ ਰਾਇ ਕਾ ਦਫਤਰੁ ਸੋਧਿਆ ਬਾਕੀ ਰਿਜਮ ਨ ਕਾਈ' ॥ ਇਹ ਸੱਚ ਹੈ ਕਿ ਮਾਤਾ ਜੀ ਦਾ ਮਾਤ੍ਰੀ ਪ੍ਰੇਮ ਤੇ ਗੁਰੂ ਪ੍ਰੇਮ ਇਸ ਵੇਲੇ ਠਾਠਾਂ ਮਾਰਦਾ ਸੀ, ਪਰ ਉਹ ਬੜੇ ਉੱਚੇ ਅਰਸ਼ੀ ਭਾਵਾਂ ਦਾ ਇਕ ਉਮਡਾਉ ਸੀ, ਜਿਸ ਵਿਚ ਰਜ਼ਾ ਦਾ ਸਹਾਰਾ ਬੋਹਿਥਾ ਸੀ। ਅੰਕ ੨੫ ਵਿਚ ਕਵਿ ਜੀ ਆਪ ਮਾਤਾ ਜੀ ਨੂੰ 'ਸੁਮਤਿ ਪ੍ਰਬੀਨੀ' ਦੱਸਦੇ ਹਨ।

ਰਿਦੇ ਪ੍ਰਤੀਖਤਿ ਅਧਿਕ ਦੁਹੇਲੀ। ਕਰਹੁ ਸ਼ੀਘ੍ਰਤਾ ਆਵਨਿ ਮਾਂਹੀ। ਮੁਝ ਦਿਸ਼ਿ ਪਿਖਹੁ ਬਿਸਾਰਹੁ ਨਾਂਹੀ ॥੧੨॥ ਨਿਤ ਪ੍ਰਤਿ ਸੁਧਿ ਪਹੁੰਚਾਵਨਿ ਕਰੀਅਹਿ। ਸਾਵਧਾਨਤਾ ਸਭਿ ਬਿਧਿ ਧਰੀਅਹਿ। ਕਰਮ ਕਾਲ ਕਰਿ ਭਯੋ ਵਿਯੋਗ। ਇਸ ਮਹਿਂ ਬਸਿ ਨਾਹਿਨ ਕਿਸੁ ਲੋਗ’॥੧੩॥ ਸ਼੍ਰੀ ਹਰਿ-ਗੋਵਿੰਦ ਸੁਨਿ ਜਨਨੀ ਤੇ। ਧੀਰਜਿ ਦੀਨਿ ਭਾਖਿ ਸੁਭ ਰੀਤੇ। ‘ਨਹਿਂ ਕੀਜਹਿ ਚਿਤ ਮਹਿਂ ਦੁਚਿਤਾਈ। ਗੁਰ ਸਹਾਇ ਤੇ ਸ਼ੁਭ ਬਨਿਆਈ ॥੧੪ ॥ ਜਬਹਿ ਫਰਾਗ਼ਤਿ[1] ਕੀ ਬਿਧਿ ਜੋਵੈਂ। ਨਹਿਂ ਠਹਿਰਹਿਂ ਆਵਨਿ ਤਬਿ ਹੋਵੈਂ। ਕੁਸ਼ਲ ਛੇਮ ਕੀ ਸੁਧਿ ਪਹੁੰਚਾਵੈਂ। ਸਭਿ ਬਿਧਿ ਤੇ ਅਨੰਦ ਉਪ-ਜਾਵੈਂ’ ॥੧੫॥ ਇਮ ਭਨਿ ਸੁਨਿ ਜਨਨੀ ਕੇ ਸੰਗਿ। ਜਿਤ ਕਿਤ ਬਿਦਤਯੋ ਚਲਨਿ ਪ੍ਰਸੰਗ। ਕਰਿ ਤਯਾਰੀ ਸੇਵਕ ਸਮੁਦਾਇ। ਸੁਭਟ ਸ਼ਸਤ੍ਰ ਬਸਤ੍ਰ ਤਨ ਲਾਇ ॥੧੬॥ ਚਹੀਅਹਿ ਵਹਿਰ ਜਿ ਵਸਤੁ ਅਨੇਕ। ਕਰੀ ਸੰਭਾ-ਰਨਿ ਗਿਨਿ ਗਿਨਿ ਏਕ। ਤਿਸ ਦਿਨ ਤਯਾਰੀ ਕਰਤਿ ਗੁਜ਼ਾਰਾ। ਭਈ ਜਾਮਨੀ ਖਾਇ ਅਹਾਰਾ ॥ ੧੭ ॥ ਸੁਪਤਿ ਜਥਾ ਸੁਖ ਪ੍ਰਾਤੀ ਜਾਗੇ। ਸੌਚ ਸ਼ਨਾਨ ਕਰਨਿ ਸਭਿ ਲਾਗੇ। ਬਸਤ੍ਰ ਸ਼ਸਤ੍ਰ ਸਤਿਗੁਰੂ ਸਜਾਏ। ਖੜਗ ਧਨੁਖ ਤਰਕਸ਼ ਅੰਗ ਲਾਏ ॥ ੧੮ ॥ ਤਯਾਰ ਹੋਨਿ ਕੋ ਬਜਨੇ ਨਿਸ਼ਾਨਾ। ਜਨੁ ਘਨੁ ਘੋਖਤਿ ਘੋਖ ਮਹਾਨਾ[2]। ਕਸੇ ਤੁਰੰਗਨਿ ਤੰਗ ਬਨਾਏ। ਸੁਭਟ ਸੁਚੇਤ ਤਯਾਰ ਹੁਇ ਆਏ ॥੧੯॥ ਸਤਿਗੁਰ ਲੈ ਪ੍ਰਸਾਦਿ ਸਮੁਦਾਏ। ਸ਼੍ਰੀ ਹਰਿ ਮੰਦਿਰ ਕੀ ਦਿਸ਼ਿ ਆਏ। ਕਰੀ ਨਮੋ ਹੁਇ ਖਰੇ ਅਗਾਰੀ। ਕੁਸ਼ਲ ਸਕਲ ਹਿਤ ਬਿਨੈ ਉਚਾਰੀ ॥੨੦॥ ਲਖਿ ਸਥਾਨ ਸ਼ੁਭ ਪਿਤਾ ਪਿਤਾਮਾ। ਦਈ ਪ੍ਰਦੱਛਨ ਕੀਨਿ ਪ੍ਰਨਾਮਾ। ਕਰਿ ਕੈ ਪ੍ਰਜ ਪ੍ਰਸਾਦ ਬ੍ਰਤਾਯੋ। ਸਗਰੀ ਸੰਗਤਿ ਸਾਦਰ ਪਾਯੋ ॥ ੨੧ ॥ ਪੁਨ ਸਤਿਗੁਰੁ ਨਿਜ ਮਾਤਾ ਪਾਸ। ਆਇ ਨਮੋ ਕਰਿ ਦੇਤਿ ਹੁਲਾਸ। ਗਮਨਿ ਸਮੈਂ ਲਖਿ ਦ੍ਰਿਗ ਜਲ ਰੋਕਾ। ਬਾਰਿ ਬਾਰਿ ਸੁਤ ਬਦਨ ਬਿਲੋਕਾ॥੨੨॥‘ਸ਼੍ਰੀ ਨਾਨਕ ਆਦਿਕ ਗੁਰੁ ਪੰਚ। ਸਦਾ ਸਹਾਇਕ ਹੁਇਂ, ਸੁਖ ਸੈਂਚ[3]। ਬਿਘਨ ਅਨੇਕ ਬਿਦਾਰਨਿ ਕਰੈਂ। ਸਖਾ ਮਿਲਾਇ,ਰਿਪੁਨਿਪਰਹਰੈਂ[4]’॥੨੩॥ਮਸਤਕ ਚੁਮਤਿਗਰੇ ਲਗਾਇਵ।ਭਈ ਬਿਬਸਿ ਕਛੁ ਕਹਯੋ ਨ ਜਾਇਵ। ਗਯੋ ਗਰਾ ਭਰਿ ਗਦ ਗਦ ਬਾਨੀ।ਸੁਤ ਸਨੇਹ ਮਹਿਂ ਮਤਿ ਲਪਟਾਨੀ ॥੨੪॥ ਕਹਿ ਬਹੁ ਬਾਰਿ ਧੀਰ ਗੁਰ ਦੀਨੀ।

[1]ਵਿਹਲ। [2]ਮਾਨੋਂ ਬੱਦਲ ਦੇ ਗੱਜਣ ਦੀ ਬੜੀ ਗੂੰਜ ਹੈ। [3]ਸੁਖ ਮਿਲਣ। [4]ਸੱਜਣ ਦਾ ਮਿਲ ਮਿਲਾਉਣ ਤੇ ਵੈਰੀਆਂ ਦਾ ਨਾਸ਼ ਕਰਨ।

'ਅਹੋ ਮਾਤ! ਤੁਮ ਸੁਮਤਿ ਪ੍ਰਬੀਨੀ। ਅਪਰਨਿ ਕੋ ਸਮੁਝਾਵਨਿ ਬਨੀ।ਕਨੋ
ਉਰ ਕਰਤਿ ਕਸ਼ਟ ਕੇ ਸਨੈ[੧]॥੨੫॥ਕੇਤਿਕ ਦਿਨ ਮਹਿ ਸੁਖ ਸੋਂ ਆਵਹਿ।
ਬਸਹਿ ਨਿਕਟ ਆਨੰਦ ਉਪਜਾਵੈ'। ਸੁਨਿ ਜਨਨੀ ਬੋਲੀ ਬਡਭਾਗਨਿ।
ਸੁੰਦਰ ਸੂਰਤਿ ਸੁਤ ਅਨੁਰਾਗਨਿ[੨]॥੨੬॥'ਪੁੱਤ੍ਰ! ਸੁਨਹੁ ਬਡ ਜਤਨ ਕਰੰਤੇ।
ਪ੍ਰਾਪਤਿ ਭਏ ਆਪਿ ਦੁਤਿਵੰਤੇ। ਪੁਨਿ ਸ਼ੱਤ੍ਰੁਨਿ ਬਹੁ ਬਿਘਨ ਉਠਾਏ।
ਨਿਜਕਰ ਦੇਕਰਿ ਗੁਰੂ ਬਚਾਏ॥੨੭॥ਅਬਿਲੌਂ ਮੈਂ ਤੁਮ ਪਾਰਨਿ ਕੀਨੇ[੩]।
ਦੇਖਤਿ ਮੈਂ ਨਿਤ ਤ੍ਰਿਪਤਿ ਬਿਹੀਨੇ। ਇਕ ਪੁੱਤ੍ਰ ਦੇਖਹੁ ਦਿਸ਼ਿ ਮੋਹੀ।
ਮਿਲਹੁ ਤੁਰਤ ਜਿਮ ਸੁਖ ਮਨ ਹੋਹੀ'॥੨੮॥ 'ਹੇ ਜਨਨੀ! ਜਬਿ ਅਵਸਰ
ਪਾਵੌਂ।ਤੁਮਕੋ ਸਿਮਰਿ ਤੁਰਤ ਹੀ ਆਵੌਂ।ਕਰਹੁ ਅਨੰਦ ਬਿਦਾ ਅਬਿ ਦੀਜੈ।
ਸਤਿਗੁਰ ਸੌਂਪ ਅਸੀਸ ਭਨੀਜੈ' ॥ ੨੯ ॥ ਇਮ ਕਹਿ ਬੰਦਨ ਕਰਿ ਘਰ
ਨਿਕਸੇ। ਕਮਲ ਬਿਸ਼ਾਲ ਬਿਲੋਚਨ ਬਿਗਸੇ। ਸ਼ੁਭ ਸਜਾਇ ਸੇਵਕ ਹਯ
ਲਯਾਯੋ। ਸ਼੍ਰੀ ਸਤਿਗੁਰੁ ਨਾਨਕ ਉਰ ਧ੍ਯਾਯੋ ॥੩੦॥ ਭਏ ਅਰੂਢਨਿ ਜਬੈ
ਗੁਸਾਈਂ। ਧੁਨਿ ਦੁੰਦਭਿ ਹਨਿ ਡੰਕ ਉਠਾਈ। ਅਸੁ ਅਸੁਵਾਰ ਹੋਇ
ਕਰਿ ਚਾਲੇ। ਸੰਗ ਸੁਭਟਿ ਚਢਿ, ਗਹਿ ਅਸਿ ਢਾਲੇ[੪] ॥੩੧॥ ਸ਼ਗੁਨ ਭਏ
ਚਹੁੰ ਦਿਸ਼ਿ ਤੇ ਨੀਕੇ। ਅਵਿਲੋਕਤਿ ਹੁਲਸਾਵਨਿ ਜੀ ਕੇ।ਫਰਕ੍ਯੋ ਦਹਿਨ
ਬਿਲੋਚਨ ਸੁੰਦਰ। ਭੁਜਾਦੰਡ ਦਹਿਨੋ ਬਲ ਮੰਦਰ ॥ ੩੨ ॥ ਨਿਰਮਲ
ਦਿਵਸ ਬਾਯੁ ਸੁਖਕਾਰੀ। ਮਿਲੀ ਦੁਘਟ[੫] ਧਰਿ ਸੁੰਦਰ ਨਾਰੀ। ਮ੍ਰਿਗਨਿ
ਮਾਲ ਦਾਹਨਿ ਕੋ ਆਈ[੬]। ਮਧੁਰ ਬਿਹੰਗਨਿ ਸ਼ਬਦ ਸੁਨਾਈ ॥੩੩॥ ਸ਼ੱਤ੍ਰੁ
ਬਿਨਾਸ਼ ਜਨਾਵਨਿ ਕਰਿਹੀ। ਸਤਿਗੁਰ ਹਿਤ ਕੋ ਬਿਦਤਾਚਰਹੀ[੭]।ਧੌਂਸਾ
ਧੁੰਕਤਿ ਜਾਤਿ ਅਗਾਰੀ। ਚਮੂੰ ਤੁਰੰਗਨਿ ਬਲੀ ਪਿਛਾਰੀ ॥ ੩੪ ॥ ਕਿੰਚ-
ਬੇਗ ਅਰੁ ਖਾਨ ਵਜ਼ੀਰਾ।ਭਏ ਅਰੂਢਨਿ ਗਮਨੇ ਧੀਰਾ। ਹਯਨਿ ਕੁਦਾਵਤਿ
ਮਾਰਗ ਜਾਤੇ। ਆਯੁਧ ਬਿੱਦ੍ਯਾ ਮਹਿਂ ਉਮਹਾਤੇ ॥ ੩੫ ॥ ਦੋਇ ਕੋਸ ਪਰ
ਕੀਨਸਿ ਡੇਰਾ। ਉਤਰੇ ਗੁਰੂ ਜਾਇ ਤਿਸ ਬੇਰਾ। ਹੁਤੋ ਮਖਮਲੀ ਤੰਬੂ
ਸੁੰਦਰ। ਊਪਰਿ ਜ਼ਰੀ ਪਸ਼ਮ ਪਟ ਅੰਦਰਿ[੮]॥੩੬॥ਚਾਂਦੀ ਚੋਬ ਚਤੁਰਕੀ[੯]
ਰਚੀ।ਕੰਚਨ ਕਲਸ ਰੁਚਿਰ ਦੁਤਿ ਖਚੀ।ਅਪਰ ਕਨਾਤ ਚਾਨਣੀ ਚਾਰੂ।

[੧]ਹਿਰਦੇ ਨੂੰ ਦੁਖ ਸਹਤ ਕਿਉਂ ਕਰਦੀ ਹੈਂ ? [੨]ਮੁਹਣੀ ਸੂਰਤ ਵਾਲੇ ਪੁੱਤ੍ਰ ਦੇ ਹਿਤ ਵਾਲੀ। [੩]ਪਾਲਣਾ ਕੀਤੀ ਹੈ। [੪]ਤਲਵਾਰ ਤੇ ਢਾਲ ਫੜਕੇ। [੫]ਦੋ ਘੜੇ। [੬]ਮ੍ਰਿਗਮਾਲ ( ਖੱਬੇ ਪਾਸਿਓਂ ) ਸੱਜੇ ਪਾਸੇ ਵੱਲ ਨੂੰ ਆਈ। [੭]ਪ੍ਰਗਟ ਕਰ ਰਹੀ ਹੈ [ਵਿਦਿਤ+ਆਚਰਹੀ]। [੮]ਉਹ ਜ਼ਰੀ ਤੇ ਅੰਦਰੋਂ ਉੱਨ ਦਾ ਸੀ (ਬਣਿਆ ਹੋਇਆ)। [੯]ਸਿਆਣੇ ਆਦਮੀ ਦੀ।

ਰੇਸ਼ਮ ਡੋਰ ਖਿਚੀ ਦਿਸ਼ਿ ਚਾਰ ॥ ੩੭ ॥ ਬੀਚ ਪ੍ਰਯੰਕ ਡਸਾਇ ਨਵੀਨੋ । ਸੂੱਛ ਬਿਛੌਨਾ ਛਾਦਨਿ ਕੀਨੋ । ਸੇਜ ਬੰਦ ਬਡ ਗੁੰਫੇ ਜ਼ਰੀ । ਐਂਚਿ ਚਹੂੰ ਦਿਸ਼ਿ ਬੰਧਨ ਕਰੀ ॥ ੩੮ ॥ ਧਰਯੋ ਮ੍ਰਿਦੁਲ ਸੁੰਦਰ ਉਪਧਾਨੁ[1] । ਹਯ ਤੇ ਉਤਰਿ ਗੁਰੂ ਭਗਵਾਨ । ਚਢਿ ਪ੍ਰਯੰਕ ਪਰ ਬਠਿ ਬਿਰਾਜੇ।ਜਿਨਕੇ ਨਾਮ ਲੇਤਿ ਜਮ ਲਾਜੇ॥੩੯॥ਵਰਸ਼ ਬਿਸਾਲ ਚਹੁੰਦਿਸ਼ਿ ਹੋਵਾ।ਉਪਜਤਿ ਹਰਖ ਬੈਠਿ ਜਿਨ ਜੋਵਾ।ਗਨ ਮਸੰਦ ਅਰੁ ਬ੍ਰਿਧ ਗੁਰੁਦਾਸ। ਜੇਠਾ ਲੰਙ ਪਿਰਾਣਾ ਪਾਸ॥੪੦॥ ਅਪਰ ਸਿੱਖ ਸਗਰੇ ਚਲਿ ਆਏ । ਨਰ ਨਾਰੀ ਪੁਰਿ ਤੇ ਉਮ-ਡਾਏ । ਜਥਾ ਸ਼ਕਤਿ ਲੇ ਪਾਨ ਉਪਾਇਨਿ । ਅਰਪਹਿਂ ਆਨਿ ਗੁਰੂ ਕੇ ਪਾਇਨਿ॥੪੧॥ਸੁਭਟ ਆਇ ਗਨ ਲਗਯੋ ਦਿਵਾਨ। ਗਾਇਂ ਰਬਾਬੀ ਰਾਗ ਮਹਾਨ । ਚਮਰ ਚਾਰੁ ਚਲਚਾਲ[2] ਢੁਰੰਤਾ* । ਉਠਿ ਅਰਦਾਸ ਕਰਤਿ ਮਤਿਵੰਤਾ ॥੪੨॥ ਸੂਰਜ ਮੁਖੀ ਧਰੇ ਕਰ ਖਰੇ[3] । ਕਿਹ ਕਰ ਦੰਡ ਹੇਮ ਕੇ ਖਰੇ । ਮੇਲਾ ਮਹਦ ਸਕੇਲਨਿ ਹੋਵਾ । ਚਢਤਿ ਗੁਰੂ ਦਰਸ਼ਨ ਸਭਿ ਜੋਵਾ ॥੪੩॥ਕੇਤਿਕ ਨਰ ਨਾਰੀ ਹਟਿ ਆਏ । ਸਤਿਗੁਰੁ ਗੁਨ ਬਰਨਤਿ ਸਮੁ-ਦਾਏ । ਕਿਤਿਕ ਨਿਸਾ ਬਸਿਬੇ ਮਤਿ ਧਾਰੀ ।—ਗੁਰੁ ਹਿਤ ਹਮੇ ਪੁੰਨ ਹੁਇ ਭਾਰੀ—॥੪੪॥ਸੰਧਯਾ ਭਈ ਦਰਸ ਕੋ ਦੇਤਿ।ਕ੍ਰਿਪਾ ਦ੍ਰਿਸ਼ਟਿ ਤੇ ਦੁਖ ਹਰਿ ਲੇਤਿ । ਕਿਸ ਕੇ ਸੰਗਿ ਭਨੀ ਮ੍ਰਿਦੁ ਬਾਨੀ । ਕਿਹ ਸਨਮਾਨ ਕੀਨਿ ਸ਼ੁਭ ਜਾਨੀ ॥੪੫॥ ਪੁਰਿ ਜਨ ਸਭਿਨਿ ਸੰਗ ਕਹਿ ਬੈਨ। ਦੀਨਿ ਦਿਲਾਸਾ ਰਹੇ ਸੁ ਰੈਨ । ਖਾਨ ਪਾਨ ਕਰਿਕੈ ਸਮੁਦਾਏ। ਬਹੁਰ ਜਥਾ ਸੁਖ ਮਹਿਂ ਸੁਪਤਾਏ ॥੪੬॥ਖਰੇ ਪਾਹਰੂ ਚਹੁਦਿਸ਼ਿ ਬਿਖੈ । ਅਪਨਿ ਪਰਾਯੋ ਪਰਖਤਿ ਪਿਖੈ । ਸਾਵਧਾਨ ਭਟ ਬਨੇ ਮਹਾਨ । ਸੁਪਤੇ ਸਿਮਰਤਿ ਗੁਰੁ ਭਗਵਾਨ ॥ ੪੭ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸ੍ਰੀ ਹਰਗੋਬਿੰਦ ਦਿੱਲੀ ਪ੍ਰਸਥਾਨ' ਪ੍ਰਸੰਗ ਬਰਨਨੰ ਨਾਮ ਏਕ ਪੰਚਾਸਤੀ ਅੰਸੂ ॥੫੧॥

## ੫੨. [ਗੁਰੂ ਜੀ ਦਿੱਲੀ ਪੁੱਜੇ] ।

ਦੋਹਰਾ॥ਸ੍ਰੀ ਹਰਿਗੋਵਿੰਦ ਜੀ ਉਠੇ ਕਰਿ ਸਭਿ ਸੌਚ ਸ਼ਨਾਨ। ਬਸਤ੍ਰ ਸ਼ਸਤ੍ਰ ਕੋ ਪਹਿਰ ਕਰਿ ਹੋਤਿ ਭਏ ਸਵਧਾਨ॥੧॥ ਚੌਪਈ॥ ਬਜਯੋ ਕੂਚ ਕੋ ਤਬਹਿ ਨਗਾਰਾ । ਕੀਨਿਸਿ ਤਯਾਰੀ ਕਰਨਿ ਪਧਾਰਾ । ਬ੍ਰਿਧ ਗੁਰੁਦਾਸ ਮਸੰਦ ਜਿ ਬ੍ਰਿੰਦ।ਆਇ ਨਿਕਟ ਬੰਦਤਿ ਕਰ ਬੰਦਿ॥੨॥ ਬੈਠਿ ਗਏ ਚਹੁੰਦਿਸ਼ਿ ਮਹਿਂ

[1]ਤਕੀਆ, ਸਿਰਹਾਣਾ । [2]ਚੰਚਲ ਚਾਲ ਵਿਚ । [3]ਗੋਲ ਪੱਖਾ ਹੱਥ ਵਿਚ ਫੜਕੇ ਖਲੋਤੇ ।
*ਪਾ:—ਚੰਚਾਲ ਢਲੰਤਾ ।

ਸਾਰੇ। ਸ਼੍ਰੀ ਹਰਿ ਗੋਬਿੰਦ ਬਾਕ ਉਚਾਰੇ।'ਬ੍ਰਿਧ ਸਾਹਿਬ! ਭਾਈ ਗੁਰਦਾਸ!। ਤੁਮ ਸਯਾਨੇ ਕਰਿ ਬਾਸ ਅਵਾਸ॥੩॥ ਹਰਿ ਮੰਦਿਰ ਕੀ ਕਰੀਅਹਿ ਸੇਵਾ। ਪੂਜਨਿ ਕਰਹੁ ਸਦਾ ਗੁਰੁਦੇਵਾ। ਸਿਖ ਸੰਗਤਿ ਆਵਤਿ ਜਿਮ ਆਗੇ। ਸਰਬ ਰੀਤਿ ਕਰਿ ਤਿਮ ਬਡਭਾਗੇ॥੪॥ਕਾਰ ਦੇਗ ਕੀ ਤਥਾ ਚਲਾਵਹੁ। ਅਪਰ ਸਰਬ ਕਾਰਜ ਸੁਧਰਾਵਹੁ। ਕਿਤਿਕ ਸੁਭਟ ਰਹਿੰ ਸੰਗ ਤੁਮਾਰੇ। ਦਾਸ ਬ੍ਰਿੰਦ ਹੋਵਹਿੰ ਅਨੁਸਾਰੇ॥੫॥ ਸਦਾ ਪ੍ਰਸੰਨ ਮਾਤ ਕੋ ਰਾਖਹੁ। ਹਮਰੀ ਦਿਸ਼ਿ ਤੇ ਆਛੇ ਭਾਖਹੁ। ਸੰਮਤ[1] ਹੋਇ ਕਾਰ ਕੋ ਕਰੀਅਹਿ। ਸਭਿ ਦਿਸਿ ਸਾਵਧਾਨਤਾ ਧਰੀਅਹਿ' ॥੬॥ ਇਮ ਬ੍ਰਿਧ ਕੋ ਸਭਿ ਸੌਂਪਿ ਸਮਾਜਾ। ਚਾਹਤੇ ਚਢਨਿ ਗਰੀਬ ਨਿਵਾਜਾ। ਪੁਰਿਜਨ[2] ਅਰ ਸਿਖ ਸੇਵਕ ਸਾਰੇ। ਸਭਿ ਪਰ ਕਰੁਨਾ ਦ੍ਰਿਸ਼ਟਿ ਨਿਹਾਰੇ॥੭॥ ਦੇ ਕਰਿ ਖੁਸ਼ੀ ਭਏ ਅਸਵਾਰ। ਕਰਿ ਕੈ ਜਥਾ ਜੋਗ ਸਭਿ ਕਾਰ। ਖਾਂ ਵਜ਼ੀਰ ਕੋ ਸੰਗ ਮਿਲਾਇ। ਮਾਰਗ ਦਿੱਲੀ ਤਬਹਿ ਸਿਧਾਇ॥੮॥ ਆਗੇ ਬਾਜਤਿ ਚਲਹਿ ਨਗਾਰਾ। ਭਾਟ ਨਕੀਬਨਿ ਸੁਜਸੁ ਉਚਾਰਾ। ਜਿਸ ਮਗ ਜਗ ਗੁਰੁ ਕਰਤਿ ਪਯਾਨਾ। ਸੁਨਹਿਂ ਨਾਰਿ ਨਰ ਜੋ ਸੁਧ ਕਾਨਾ॥੯॥ ਜਥਾ ਸ਼ਕਤਿ ਲੇ ਤੁਰਤ ਉਪਾਇਨਿ। ਪੂਜਹਿਂ ਆਨਿ ਗੁਰੂ ਕੇ ਪਾਇਨਿ। ਕ੍ਰਿਪਾ ਦ੍ਰਿਸ਼ਟਿ ਕਰਿ ਚਲਤਿ ਅਗੇਰੇ। ਜਹਿਂ ਕਰਿ ਡੇਰਾ ਹੇਤ ਬਸੇਰੇ॥੧੦॥ ਤਹਿਂ ਤੇ ਆਇ ਦਰਸ ਕੋ ਕਰੈਂ। ਪੁਰਹਿਂ ਕਾਮਨਾ ਜੋ ਉਰ ਧਰੈਂ। ਹੋਤਿ ਪ੍ਰਭਾਤਿ ਗਮਨ ਕੋ ਠਾਂਨੈ। ਸੈਨ ਭਟਨਿ ਕੀ ਸਾਥ ਪਯਾਨੈ॥੧੧॥ ਮਗ ਮਹਿਂ ਖੇਲਤਿ ਕਰਹਿਂ ਅਖੇਰੇ। ਬਾਜ਼, ਕੁਹੀ, ਸ਼ਿਕਰੇ ਜੁ ਬਡੇਰੇ। ਬਨ ਕੇ ਜੀਵ ਉਧਾਰਤਿ ਜਾਤੇ। ਪੂਰਬ ਬਡੇ ਭਾਗ ਜਿਨ ਜਾਤੇ॥੧੨॥ ਅਨਿਕ ਬਿਲਾਸਨਿ ਕੋ ਬਿਲਸੰਤੇ[3]। ਪੰਥ ਬਿਖੈ ਗਮਨਤਿ ਹਰਖੰਤੇ। ਖਾਂ ਵਜ਼ੀਰ ਨਿਜ ਸੁਭਟਨਿ ਸਾਥ। ਚਲਤਿ ਸੰਗ ਨਿਤ ਸ਼੍ਰੀ ਗੁਰੁ ਨਾਥ॥੧੩॥ਅਨਿਕ ਰੀਤਿ ਤੇ ਗੁਰੂ ਰਿਝਾਵੈ। ਸ਼ਾਹੁਨਿ ਕੇ ਸੁਪ੍ਰਸੰਗ ਚਲਾਵੈ। ਸੰਗ ਅਖੇਰ ਬ੍ਰਿੱਤ ਕੋ ਕਰੈ। ਜਿਮ ਗੁਰੁ ਹਰਖਹਿਂ ਤਿਮ ਉਰ ਧਰੈ॥੧੪॥ ਮਧੁਰ ਬਚਨ ਤੇ ਬਹੁ ਸਨਮਾਨੈ। ਬੈਠਹਿ ਨਿਕਟ ਪ੍ਰੇਮ ਕੋ ਠਾਨੈ। ਜਿਤ ਕਿਤ ਕੇ ਨਰ ਪੂਜੈਂ ਗੁਰਕੋ। ਹੇਰਤਿ ਅਧਿਕਤਿ ਸ਼ਰਧਾ ਉਰ ਕੋ॥੧੫॥ ਸੰਗ ਤੁਰਕ ਗਨ ਮਹਿਮਾ ਹੇਰੇ। ਸੇਪਿ ਕਰਹਿਂ ਸ਼ਰਧਾ ਬਹੁਤੇਰੇ। ਇਸ ਬਿਧਿ ਕੇਤਿਕ ਦਿਨ ਪ੍ਰਸਥਾਨੇ। ਕ੍ਰਮ ਕਰਿ[4] ਸਕਲ ਪੰਥ ਉਲੰਘਾਨੇ॥੧੬॥

[1]ਭਾਵ ਮਾਤਾ ਜੀ ਦੇ ਅਨੁਸਾਰੀ ਹੋਕੇ। [2]ਨਗਰ ਦੇ ਵਾਸੀ। [3]ਅਨੰਦਾਂ ਨੂੰ ਮਾਣਦੇ ਹੋਏ। [4]ਹੌਲੀ ਹੌਲੀ।

ਬ੍ਰਿਧ ਗੁਰੁਦਾਸ ਮਸੰਦ ਜਿ ਸਾਰੇ। ਗੁਰੁ ਰੁਖਸਦ ਕਰਿ[1]ਸਦਨ ਸਿਧਾਰੇ।
ਮਿਲੇ ਮਾਤ ਗੰਗਾ ਕੋ ਜਾਈ। ਬਤਸਨ ਢਿਗ ਜਿਮ ਧੇਨੁ ਲਵਾਈ[2]॥੧੭॥
ਸਿਮਰਤਿ ਸੁਤ ਕੋ ਰਿਦਾ ਦੁਹੇਲੀ।ਮੌਨ ਠਾਨਿ ਕਰਿ ਬਿਰੀ ਅਕੇਲੀ। ਪਤਿ
ਬ੍ਰਿੱਤਤ ਕੋ ਚਿਤਵਤਿ ਚਿੰਤਾ।–ਤੁਰਕੇਸ਼ੁਰ[3]ਸੁਧਿ ਨਹੀ ਲਖੰਤਾ॥ ੧੮॥
ਖੱਤ੍ਰੀ ਸ਼ੱਤ੍ਰ ਵਧ੍ਯੋ ਤਿਸ ਪਾਸੀ। ਗਨ ਛਲਬਲ ਕੋ ਕਰਤਿ ਪ੍ਰਕਾਸ਼ੀ। ਅਬਿ
ਭੀ ਚਾਰੀ[4] ਕਰਿ ਬੁਲਵਾਏ–।ਇਮ ਬੈਠੀ ਸੋਚਤਿ ਦੁਖ ਪਾਏ॥੧੯॥ ਹਾਥ
ਜੋਰਿ ਬ੍ਰਿਧ ਨੇ ਤਬਿ ਕਹ੍ਯੋ'ਕ੍ਯੋਂ ਮਾਤਾ ਏਤੋ ਦੁਖ ਲਹ੍ਯੋ? ਪੁੱਤ੍ਰ ਤੁਮਾਰੋ
ਪ੍ਰਭੁ ਬਲੀ ਹੈ। ਕਰਹਿ ਤਹਾਂ ਸਭਿ ਬਾਤ ਭਲੀ ਹੈ॥੨੦॥ਸਗਰੇ ਜਗ ਸਿਰ-
ਜਨ ਅਰੁ ਹਾਨਿ।ਨਿਜ ਬਲ ਤੇ ਕਰਿ ਸਕਹਿ ਮਹਾਨ। ਬਡੇ ਗੁਰੂਨਿ ਸਮ
ਜਾਨਹੁ ਨਾਂਹੀ। ਤਨੁ ਕੇ ਅੰਤ ਸਮੇਂ ਲਖਿ ਤਾਂਹੀ॥ ੨੧॥ ਦੇ ਕਰਿ ਸਿਰ
ਚੰਦੂ ਕੇ ਦੋਸ਼।ਗਏ ਬਿਕੁੰਠ ਰਹੇ ਬਿਨੁ ਰੋਸ*।ਪਿਤ ਕੋ ਪਲਟੋ ਅਬਿ ਇਹ
ਲੈਹੈਂ।ਮਿਲਹਿਂ ਸ਼ਾਹੁ ਸੋ ਸ਼ੱਤ੍ਰ ਦਹੈਂ॥੨੨॥ਨਹਿਂ ਚਿੰਤਾ ਚਿਤ ਕੀਜਹਿ ਮਾਈ।
ਮਿਲਹਿਂ ਪੁੱਤ੍ਰ ਸੋਂ ਅਨੰਦ ਉਪੈ ਪਾਈ। ਸੁਖ ਪੌਤ੍ਰਨਿ ਕੋ ਕਰਹਿਂ ਨਿਹਾਰਨਿ।
ਸਾਚਿ ਬਚਨ ਮਮ ਕਰਿ ਉਰ ਧਾਰਨ'॥ ੨੩॥ ਇੱਤਯਾਦਿਕ ਬਹੁ ਬ੍ਰਿਧ
ਸਮੁਝਾਈ। ਕਹੇ ਬ੍ਰਿੱਧ ਕੇ ਸ਼ਾਂਤਿ ਸੁ ਪਾਈ। ਨਿਤ ਗੰਗਾ ਗੁਰੁ ਨਾਨਕ
ਧ੍ਯਾਵੈ। ਕਰਹਿ ਤਿਹਾਵਲ ਬਹੁ ਬਰਤਾਵੈ॥ ੨੪॥ ਨਿਜ ਘਰ ਕੀ ਨਿਤ
ਤੋਰਹਿ ਕਾਰੀ। ਸੰਗਤਿ ਆਵੈ ਸਦਾ ਹਜ਼ਾਰੀ। ਹਰਿ ਮੰਦਿਰ ਮਾਂਹਿ ਪੂਜਾ
ਹੋਇ। ਬਾਂਛਤਿ ਕੋ ਪ੍ਰਾਪਤਿ ਸਭਿ ਕੋਇ॥੨੫॥ ਇਸ ਪ੍ਰਕਾਰ ਸਗਰੇ ਬਿਵ-
ਹਾਰ। ਸੰਮਤ ਮਾਤ[5] ਚਲਹਿ ਸਭਿ ਕਾਰ। ਉਤ ਸ੍ਰੀ ਹਰਿ ਗੁਵਿੰਦ ਗੁਨ
ਖਾਨੀ। ਮਗ ਗਮਨੇ ਜਹਿਂ ਪੁਰਿ ਪਤਿ ਪਾਨੀ[6]॥੨੬॥ਕਰਤਿ ਸਿਵਰ ਦਿੱਲੀ
ਪੁਰਿ ਗਏ।ਖਾਂਨਜ਼ੀਰ ਸੰਗ ਬੂਝਤਿ ਭਏ।'ਤੁਵ ਮਰਜ਼ੀ ਕਹੁ ਕੌਨ ਸਥਾਨ?
ਡੇਰਾ ਕਰਹਿਂ ਜਹਾਂ ਸੁਖ ਠਾਨਿ॥ ੨੭॥ ਸਰਬ ਰੀਤਿ ਜਹਿਂ ਬਸਹਿਂ
ਸੁਖਾਰੇ।ਦਿਨ ਸਮੂਹ ਕੋ ਕਰਹਿ ਗੁਜ਼ਾਰੇ। ਜਹਾਂ ਸੁਭਟ ਰਹਿਂ ਆਛੀ ਰੀਤਿ।
ਸੰਗਤਿ ਗਨ ਦਰਸੈ ਜੁਤਿ ਪ੍ਰੀਤਿ'॥੨੮॥ਸੁਨਤਿ ਖਾਨ ਕਰ ਜੋਰਿ ਉਚਾਰੀ।

---

[1]ਗੁਰੂ ਜੀ ਨੂੰ ਵਿਦਾ ਕਰਕੇ। [2]ਲਵੇਰੀ ਗਊ ਦੇ ਕੋਲ ਜਿਵੇਂ ਵੱਛੇ। [3]ਜਹਾਂਗੀਰ। [4]ਚੁਗਲੀ।
[5]ਮਾਤਾ ਜੀ ਦੀ ਰਾਇ ਅਨੁਸਾਰ। [6]ਜਿੱਥੇ ਪਾਣੀਪਤ ਸ਼ਹਿਰ ਹੈ। *ਇੱਥੇ ਕਵਿ ਜੀ ਆਪ
ਦੱਸ ਰਹੇ ਹਨ ਕਿ ਗੁਰੂ ਜੀ ਨੇ ਆਪਣੇ ਕਸ਼ਟਾਂ ਵਿਚ ਕੋਪ ਨਹੀਂ ਕੀਤਾ।

'ਬਸਹੁ ਰਿਦੇ ਤੁਮ ਧਯਾਨ ਜੁ ਧਾਰੀ। ਜਹਿਂ ਸਤਿਸੰਗਿ ਪ੍ਰਭੁ ਗੁਨ ਗਾਵੈਂ। ਤਹਾਂ ਬਸਹੁ ਤੁਮ ਕੋ ਬਨਿ ਆਵੈ॥੨੯॥ ਸਿਮਰਹਿਂ ਸੰਤ ਰੂਪਅਬਿਨਾਸ਼ੀ। ਤਿਨ ਕੇ ਆਪ ਬਸਤਿ ਹੋ ਪਾਸੀ। ਨਗਰ ਸੁਧਾਸਰ ਸ੍ਰੀ ਹਰਿ ਮੰਦਰ। ਨਿਸ ਦਿਨ ਬਸਹੁ ਤਿਸੀ ਕੇ ਅੰਦਰ॥੩੦॥ਜਿਨ ਕੇ ਸਦਾ ਸਤੋਗੁਨ ਲਹੋ। ਜਨੁ ਪ੍ਰੇਮੀ ਕੇ ਉਰ ਨਿਤ ਰਹੋ। ਜੋ ਮਾਨਹਿ ਭਾਣਾ ਕਰਤਾਰ। ਤਨੁ ਹੰਤਾ ਜੁਤਿ ਤਜੈ ਬਿਕਾਰ॥੩੧॥ ਸ਼ਰਲ ਸਧੀਰਜ ਉਰ ਕੋ ਹੋਰੇ। ਤਹਾਂ ਬਾਸ ਨਿਜ ਕਰਹੁ ਬਡੇਰੇ। ਸਤਿਗੁਰੁ ਸ਼ਬਦ ਸਦੀਪਕ ਜਾਗੇ[1]। ਸਿਹਜਾ ਸਿੱਖਨ ਸੇਵ ਜੁ ਲਾਗੇ[2] ॥ ੩੨ ॥ ਸੱਤਿਨਾਮ ਸਿਮਰਨਿ ਲਿਵ ਮਹਾਂ। ਇਹ ਸੌਰਭ ਤੇ ਮਹਿਕਤਿ ਜਹਾਂ[3]। ਪ੍ਰੇਮਾ ਭਗਤਿ ਸੁਖਦ ਜਹਿਂ ਪੌਨ। ਬਸਹੁ ਅਨੰਦ ਕਰਿ ਅਸ ਉਰ ਭੌਨ॥੩੩॥ ਇਸ ਪੁਰ ਮਹਿਂ ਮਜਨੂ ਅਸਥਾਨ*। ਅਵਿਲੋਕਨਿ ਰਮਣੀਕ ਮਹਾਨ। ਕੇਤਿਕ ਕਹਤਿ ਸੁਨੇ ਮੈਂ ਐਸੇ।ਸ੍ਰੀ ਨਾਨਕ ਜੀ ਤਿਸ ਥਲ ਬੈਸੇ॥੩੪॥ ਤਹਾਂ ਬਾਸ ਸੁਖ ਸਾਥ ਕਰੀਜੈ। ਪ੍ਰਥਮ ਚਲਹੁ ਦੇਖਨਿ ਕਰਿ ਲੀਜੈ। ਦਿਲ ਪਸੰਦ ਕਰਿ ਉਤਰਹੁ ਫੇਰ। ਨਾਂਹਿਤ ਅਪਰ ਥਾਨਕੋ ਹੇਰਿ' ॥ ੩੫ ॥ ਇਮ ਕਹਿ ਖਾਂ ਵਜ਼ੀਰ ਲੇ ਚਾਲਾ। ਜਾਇ ਦਿਖਾਯਹੁ ਥਾਨ ਬਿਸਾਲਾ। ਸ੍ਰੀ ਜਮਨਾ ਕੋ ਸੁੰਦਰ ਤੀਰ। ਪਾਵਨ ਪਰਮ ਪ੍ਰਵਾਹਤਿ ਨੀਰ॥੩੬॥ ਜਿਸ ਦੇਖੇ ਉਰ ਹੋਤਿ ਅਨੰਦ। ਇਕ ਸਮ ਥਲ,ਕੁਛ ਊਚ ਬਿਲੰਦ[4]। ਅਵਲੋਕਤਿ ਮੁਦ ਉਤਰ ਪਰੇ ਹੈਂ। ਲਖਿ ਗੁਰੁ ਰੁਖ਼ ਕੋ ਸਿਵਰ ਕਰੇ ਹੈਂ॥੩੭॥ਤੰਬੂ ਸ਼ਮਯਾਨੇ ਗਨ ਤਾਨੇ।ਰੇਸ਼ਮ ਡੋਰ ਜੁ ਐਂਚਿ ਬੰਧਾਨੇ।

---

[1]ਸਤਿਗੁਰੂ ਦਾ ਸ਼ਬਦ ਰੂਪ ਦੀਪਕ ਜਾਗਿਆ ਹੈ ਜਿਨ੍ਹਾਂ ਦੇ ਰਿਦੇ। [2](ਉਹਨਾਂ) ਸਿਖਾਂ ਦੀ ਸੇਵਾ ਵਿਚ ਜੋ ਲੱਗਾ ਹੈ (ਉੱਥੇ ਆਪ ਦੀ) ਸਿਹਜਾ ਹੈ। [3]ਇਸ ਸੁਗੰਧੀ ਨਾਲ ਜਿੱਥੇ ਮਹਿਕ ਹੋ ਰਹੀ ਹੈ। [4]ਕੁਛ ਉਚਿਆਈ ਉੱਤੇ ਪੱਧਰਾ ਥਾਂ ਹੈ।

*ਇਹ ਟਿਕਾਣਾਂ ਜਮਨਾਂ ਦੇ ਕਿਨਾਰੇ ਉੱਚੇ ਥਾਉਂ ਤੇ ਹੈ। ਦਿੱਲੀ ਸ਼ਹਿਰ ਇੱਥੋਂ ਦੋ ਕੁ ਮੀਲ ਹੈ। ਇੱਥੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹਾਥੀ ਜਿਵਾਇਆ ਸੀ ਤੇ ਲੋਦੀ ਪਾਤਸ਼ਾਹ ਆ ਕੇ ਮਿਲਿਆ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਥੇ ਅਸਥਾਨ ਹੈ। ਛੇਵੇਂ ਗੁਰਾਂ ਦੀ ਯਾਦਗਾਰ ਵਿਚ ਸੰਗ ਮਰਮਰ ਦੀਆਂ ਚਰਨਪਾਦਕਾਂ ਇਥੇ ਹਨ। ਮਜਨੂੰ ਇਕ ਸਤਿਗੁਰਾਂ ਦਾ ਸਿਖ ਸੀ, ਜਿਸ ਨੇ ਏਥੇ ਬੈਠਕੇ ਘਾਲ ਕੀਤੀ ਸੀ, ਉਸ ਦੀ ਸਮਾਧ ਬੀ ਹੈ। ਮਜਨੂੰ ਦਾ ਟਿੱਲ੍ਹਾ ਇਸੇ ਨਾਮ ਤੇ ਪ੍ਰਸਿੱਧ ਹੈ। ਸ੍ਰੀ ਰਾਮਰਾਇ ਜੀ ਬੀ ਏਥੇ ਹੀ ਟਿਕੇ ਸਨ।

ਖਰੀ ਕਨਾਤ ਬਨਾਤ ਖਰੀ ਕੀ[1]। ਕਿਤ ਕਿਤ ਚਿੱਤ੍ਰਤਿ ਕਾਰ ਜ਼ਰੀ ਕੀ॥
੩੮॥ ਗੁਰੁ ਕੇ ਚਹੁੰਦਿਸ਼ਿ ਭਟ ਸਮੁਦਾਏ।ਨਿਜ ਨਿਜ ਤੰਬੂ ਤਹਾਂ ਲਗਾਏ।
ਪੰਗਤਿ ਲਗੀ ਤੁਰੰਗਨਿ ਕੇਰੀ। ਜਹਾਂ ਦ੍ਰਿਸ਼ਟਿ ਕਰਿ ਨਿਤ ਗੁਰੁ ਹੇਰੀ[2]
॥੩੯॥ਤਬਿ ਵਜ਼ੀਰ ਖਾਂ ਨਿਕਟ ਹਕਾਰਾ।'ਕਰਹੁ ਆਪਨੇ ਸਦਨ ਉਤਾਰਾ।
ਜੋ ਅਵਸਰ ਬਨਿ ਹੈ ਤੁਵ ਆਜੁ। ਕਰਹੁ ਜਨਾਵਨਿ ਆਪਨਿ ਕਾਜੁ[3] ॥
੪੦॥ ਨਾਂਹਿ ਤ ਪਾਤਿਸ਼ਾਹੁ ਕੇ ਪਾਸੀ। ਸੁਧਿ ਹਮਰੀ ਕਰਿ ਦੇਹੁ ਪ੍ਰਕਾਸ਼ੀ'।
ਅਸ ਕਹਿ ਸਿਰੋਪਾਉ ਬਡ ਮੋਲ। ਬਖਸ਼ਜੋ ਸਤਿਗੁਰੁ ਕਹਿ ਮ੍ਰਿਦੁ ਬੋਲਿ॥
੪੧ ॥ ਕਿੰਚਬੇਗ ਕੋ ਦੂਸਰ ਦਏ। ਲੇ ਦੋਨੋ ਸਿਰ ਪਰ ਧਰਿ ਲਏ। ਠਾਂਢੇ
ਹੋਇ ਬੰਦਗੀ ਠਾਨੀ। ਬੋਲੇ ਮ੍ਰਿਦੁਲ ਸ ਬਿਨਤੀ ਬਾਨੀ॥ ੪੨ ॥ 'ਗੁਰੁ
ਘਰ ਕੇ ਹਮ ਸਦਾ ਗ਼ੁਲਾਮ। ਬਖਸ਼ਜੋ ਤੁਮ[4] ਹਮ ਪਾਸ ਤਮਾਮ'।ਰੁਖਸਦ
ਹੋਇ ਸਦਨ ਕੋ ਗਏ। ਸ਼ੀਲ ਸਰੂਪ ਸਰਾਹਤਿ ਭਏ ॥੪੩॥ ਉਤਰੇ ਪਗ
ਕਰ ਨੀਰ ਪਖਾਰੇ।ਨਿਰਮਲ ਬਸਤ੍ਰ ਸਕਲ ਤਨੁ ਧਾਰੇ।ਗਏ ਦੁਰਗ ਮਹਿਂ
ਮਿਲਿ ਕਰਿ ਦੋਊ। ਸ਼ਾਹੁ ਸੰਗ ਮਿਲਿਬੋ ਚਹਿ ਸੋਊ ॥੪੪॥ ਇਤਿ ਸ੍ਰੀ ਗੁਰ ਪ੍ਰਤਾਪ
ਸੂਰਜ ਗ੍ਰਿੰਥੇ ਚਤੁਰਥ ਰਾਸੇ 'ਦਿੱਲੀ ਪ੍ਰਵੇਸ਼ ਸ੍ਰੀ ਹਰਿਗੋਵਿੰਦ' ਪ੍ਰਸੰਗ ਬਰਨਨ ਨਾਮ ਦੋਇ ਪੰਚਾਸਤੀ ਅੰਸੂ ॥ ੫੨ ॥

## ੫੩. [ਮਜਨੂੰ ਦੇ ਟਿੱਲੇ ਵਾਲੇ ਸੰਤ ਨੂੰ ਉਪਦੇਸ਼]।

ਦੋਹਰਾ॥ਪਾਯੋ ਅਵਸਰ ਮਿਲਨਿ ਕੋ ਗਮਨੇ ਹਜ਼ਰਤ ਪਾਸ।ਅਧਿਕ ਅਦਬ
ਤੇ ਬੰਦਗੀ ਨਿਵ ਨਿਵ ਕਰਤਿ ਪ੍ਰਕਾਸ਼ ॥ ੧ ॥ ਚੌਪਈ ॥ ਨੰਮ੍ਰੀ ਹੋਤਿ ਗਏ
ਜਬਿ ਨੇਰੇ। ਜਹਾਂਗੀਰ ਇਨ ਦਿਸ਼ਿ ਦ੍ਰਿਗ ਫੇਰੇ। ਦੇਖਤਿ ਬੋਲਜੋ ਸ਼ਾਹੁ
ਸੁਜਾਨ।'ਖਾਂ ਵਜ਼ੀਰ! ਢਿਗ ਆਉ ਬਖਾਨ[5]॥੨॥ ਸ੍ਰੀ ਜਗ ਗੁਰੁ ਅਰਜਨ ਕੇ
ਨੰਦ। ਨਾਮ ਜਿਨਹੁੰ ਸ੍ਰੀ ਹਰਿ ਗੋਵਿੰਦ। ਗੁਰਤਾ ਗਾਦੀ ਪਰ ਅਬਿ ਬੈਸੇ।
ਆਇ ਕਿਧੌਂ ਨ,ਕਹੁ ਸੁਧਿ ਕੈਸੇ?'॥੩॥ਖਾਂ ਵਜ਼ੀਰ ਕਰ ਜੋਰਿ ਅਗਾਰੀ।ਚਾਤੁ-
ਰਤਾ ਜੁਤਿ ਗਿਰਾ ਉਚਾਰੀ।'ਬਯ ਮਹਿਂ ਅਲਪ, ਬ੍ਰਿੱਧ ਬੁਧਿ ਮਾਂਹੀ। ਡੀਲ
ਬਿਲੰਦ ਔਰ ਅਸ ਨਾਂਹੀ[6]॥੪॥ਪ੍ਰਿਯ ਮੂਰਤਿ ਸੂਰਤਿ ਅਤਿ ਸੁੰਦਰ।ਸਾਹਿਬ
ਕਰਾਮਾਤ ਗੁਨ ਮੰਦਿਰ। ਕਰਨੋ ਬਿਲੋਕਨਿ ਜਬਿ ਹਮ ਜਾਇ। ਤੁਮਰੀ
ਦਿਸ਼ਿ ਤੇ ਕਹਜੋ ਸੁਨਾਇ॥੫॥ਕ੍ਰਿਪਾ ਦ੍ਰਿਸ਼ਟਿ ਕੋ ਠਾਨਿ ਮਹਾਨ।।ਜਿਮ ਹਮ
ਭਨਜੋ ਸੁਨਜੋ ਤਿਮ ਮਾਨ॥ ਹੁਇ ਅਸਵਾਰ ਆਪ ਚਲਿ ਆਏ। ਆਨਿ ਸੁ

[1]ਚੰਗੀ ਬਨਾਤ ਦੀ ਕਨਾਤ ਖੜੀ ਕੀਤੀ। [2]ਦੇਖ ਸੱਕਣ। [3]ਆਪਣਾ ਕੰਮ ( ਭਾਵ ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਸਾਕਾ ਦੱਸਣਾ)। [4]ਬਖਸ਼ਿਆ ਹੋਇਆ ਹੈ ਆਪ ਦਾ। [5]ਨੇੜੇ ਆਕੇ ਦੱਸ ਕਿ। [6]ਹੋਰ ਇਨ੍ਹਾਂ ਜੇਹਾ ਕੋਈ ਨਹੀਂ।

ਉਤਰੇ ਮਜਨੂੰ ਥਾਂਏ'॥੬॥ ਸੁਨਤਿ ਸ਼ਾਹੁ ਬਹੁ ਭਯੋ ਪ੍ਰਸੰਨ। ਕਹ੍ਯੋ ਵਜ਼ੀਰ ਖਾਨ ਕੋ ਧੰਨ। 'ਮੁਝ ਢਿਗ ਕਰਤਿ ਹੁਤੇ ਨਰ ਚਾਰੀ[1] ।-ਗੁਰੂ ਨ ਐਹੈਂ ਨਿਕਟ ਤੁਮਾਰੀ॥੭॥ਕਿੰਚਬੇਗ ਅਰੁ ਖਾਨਵਜ਼ੀਰ।ਛੂਛੇ ਹਟਿ ਆਵਹਿਂ ਤੁਮ ਤੀਰ-।ਤਿਨ ਤੇ ਸੁਨਿ ਮੈਂ ਮਾਨਤਿ ਰਹ੍ਯੋ।ਇਸ ਮਹਿ ਤੁਵ ਬੁਧਿ ਕੋ ਬਲ ਲਹ੍ਯੋ॥੮॥ਆਛੀ ਭਈ ਗੁਰੂ ਚਲਿ ਆਏ।ਗਨ ਦੋਸ਼ਨਿ ਤੇ ਮੋਹਿ ਬਚਾਏ। ਅਬਿ ਸਭਿ ਭਾਂਤਿ ਕਰਹੁ ਤਿਨ ਸੇਵਾ। ਹਰਖਾਵਹੁ ਨੀਕੇ ਗੁਰਦੇਵਾ॥੯॥ ਹਮ ਸੋਂ ਮੇਲ ਕਰਾਵਹੁ ਕਾਲੀ। ਸਭਿ ਤੇ ਗੁਰੁ ਗਾਦੀ ਸੁ ਬਿਸਾਲੀ'। ਇਮ ਕਹਿ ਉਠ੍ਯੋ ਸਭਾ ਤਜਿ ਸ਼ਾਹੂ।ਖਾਂਵਜ਼ੀਰ ਆਯਹੁ ਗੁਰੁ ਪਾਹੂ ॥੧੦॥ ਸ਼ਾਹੂ ਬ੍ਰਿਤਾਂਤ ਭਯੋ ਸੋ ਭਾਖਾ। 'ਕਰਹਿ ਪ੍ਰਾਤਿ ਮਿਲਿਬੇ ਅਭਿਲਾਖਾ'। ਤਬਿ ਲੌ ਜਾਮ ਦਿਵਸ ਰਹਿ ਗਯੋ।-ਗੁਰੁ ਆਏ-ਸੰਗਤਿ ਸੁਨਿ ਲਯੋ॥ ੧੧ ॥ ਲਘੁ ਬਿਸਾਲ ਗੁਰੁ ਸਿਖ ਨਰ ਨਾਰੀ। ਮਿਲਿ ਕਰਿ ਸਗਰੇ ਪੁਰੀ ਮਝਾਰੀ। ਉਰ ਅਨੰਦ ਧਰਿ ਕਰਿ ਚਲਿ ਆਏ। ਅੱਗ੍ਰ ਮਸੰਦ ਸਿੱਖ ਸਮੁਦਾਏ॥੧੨॥ਆਨਿ ਕਰ੍ਯੋ ਦਰਸ਼ਨ ਤਿਹ ਸਮੋ। ਧਰਹਿਂ ਉਪਾਇਨ ਕਰਿ ਕਰਿ ਨਮੋ। ਸ਼ਬਦ ਰਬਾਬੀ ਗਾਵਤਿ ਰਾਗ॥ ਸੁਨਹਿ ਪ੍ਰੇਮ ਤੇ ਜੇ ਬਡਭਾਗ॥੧੩॥ਦਿੱਲੀ ਪੁਰਿਕੇ ਨਰ ਸਮੁਦਾਏ। ਭਈ ਭੀਰ ਗੁਰ ਦਰਸ਼ਨ ਆਏ। ਸੁੰਦਰਤਾ ਸਰੀਰ ਬਡ ਡੀਲਾ। ਆਯੁਧ ਧਾਰੀ ਰੂਪ ਛਬੀਲਾ ॥ ੧੪ ॥ ਰੀਤਿ ਨਵੀਨਿ ਹੇਰਿ ਕਰਿ ਸੰਗਤਿ । ਬਿਸਮਹਿਂ ਰਿਦੈ ਨਿਕਟਿ ਥਿਤ ਪੰਗਤ। ਰਾਜ ਸਾਜ ਕੋ ਬਨੋਂਤ ਬਨਾਵਾ।ਪੂਰਬ ਗੁਰਨਿ ਰੀਤਿ ਨਹਿਂ ਪਾਵਾ॥੧੫॥ਹੇਰਿ ਹੇਰਿ ਹਰਖਤਿ ਸਿਖ ਪਰਖਤਿ। ਕ੍ਰਿਪਾ ਦ੍ਰਿਸ਼ਟਿ ਜਨੁ ਅੰਮ੍ਰਿਤ ਬਰਖਤਿ।ਸਭਿਹਿਨਿ ਕੀ ਹੋਵਤਿ ਅਰਦਾਸ। ਕੇਤਿਕ ਪੂਰਵਤਿ ਉਰ ਕੀ ਆਸ ॥੧੬॥ ਦਰਸ਼ਨ ਕਰਤਿ ਨ ਤ੍ਰਿਪਤੇ ਕੋਈ। ਨਿਕਟਿ ਥਿਰੇ ਕੋ ਖਰੇ ਸੁ ਹੋਈ। ਗੁਰੁ ਕੀ ਕਾਰ ਸਰਬ ਲੇ ਆਏ। ਭਯੋ ਉਪਾਇਨ ਕੋ ਸਮੁਦਾਏ ॥੧੭॥ ਬ੍ਰਿੰਦ ਦੇਵਤਾ ਇਕਠੇ ਹੋਇ। ਜਥਾ ਬਿਸ਼ਨੁ ਪੂਜਹਿ ਸਭਿ ਕੋਇ। ਕੈ ਸੁਰਗੁਰੁ ਕੋ ਮਿਲਿ ਸੁਰ ਸਾਰੇ।ਤਿਮ ਪੂਜਨਿ ਭਾ ਗੁਰੂ ਉਦਾਰੇ॥੧੮॥ ਸਨਾਨੇ ਸਿਖ ਸ੍ਰੀ ਅਰਜਨ ਗਾਥਾ।ਕਰਤਿ ਭਏ ਤਬਿ ਸ੍ਰੀ ਗੁਰ ਸਾਥ।'ਸ਼ਾਂਤਿਰੂਪ ਨਿਤ ਪਰਉਪਕਾਰੀ। ਸਿੱਖ ਉਧਾਰੇ ਜਿਨਹੁਂ ਹਜ਼ਾਰੀ ॥ ੧੯ ॥ ਦੁਸ਼ਟ ਫਰੇਬ ਅਨੇਕ ਬਨਾਏ। ਜਹਾਂਗੀਰ ਬਹੁ ਰੀਤਿ ਸਿਖਾਏ। ਲਿਯੋ ਅੰਤ ਕੋ ਸਿਰ ਅਘ ਭਾਰੀ[2]।ਮਹਿਮਾ ਨਹਿਂ ਮਤਿ-

[1]ਚੁਗਲੀ। [2](ਚੰਦੂ ਨੇ) ਅੰਤ ਨੂੰ (ਆਪਣੇ) ਸਿਰ ਭਾਰੀ ਪਾਪ ਲਿਆ।

ਮੰਦ ਬਿਚਾਰੀ'॥੨੦॥ਇਮਕਹਿ ਲੋਚਨ ਤੇ ਜਲ ਡਾਰਾ। ਸਤਿਗੁਰੁ ਕੋ ਉਰ ਰੂਪ ਚਿਤਾਰਾ। ਸੰਗਤਿ ਤੇ ਸੁਨਿ ਕਰਿ ਅਰੁ ਦੇਖਿ। ਬੋਲੇ ਗੁਰ ਦੇ ਧੀਰ ਵਿਸ਼ੇਖ॥੨੧॥'ਸਤਿਗੁਰੁ ਸਦਾ ਅਮਰ ਪਹਿਚਾਨਹੁ।ਅੰਗ ਸੰਗ ਨਿਜ ਸਿੱਖਨਿ ਜਾਨਹੁ। ਦੋਨਹੁ ਲੋਕਨਿ ਬਿਖੈ ਸਹਾਇ। ਅਨਿਕ ਬਿਘਨ ਤੇ ਲੇਤਿ ਬਚਾਇ॥ ੨੨॥ ਕਰਨੋ ਹੁਤੇ ਸੁ ਕਾਰਨ ਤੈਸੇ। ਗੁਰੁ ਸੁਛੰਦ ਪਰਤੰਤ੍ਰ ਨ ਕੈਸੇ।ਜਹਾਂ ਅਰਾਧਹਿਂ ਤਹਿਂ ਮੌਜੂਦ। ਦਾਸਨਿ ਕੇ ਪੂਰਤਿ ਮਕਸੂਦ[1]॥੨੩॥ ਤਿਨ ਹਿਤ ਚਿੰਤ ਨ ਕਰੀਅਹਿ ਕੋਇ। ਸਿਮਰਹੁ ਅੰਤ ਸਹਾਇਕ ਹੋਇਂ'। ਕਹਤਿ ਸੁਨਤਿ ਰਵਿ ਅਸਤਗੋ ਜਾਇ। ਸੋਦਰ ਚੌਂਕੀ ਭੋਗ ਸੁ ਪਾਇ॥੨੪॥ ਕਰਿ ਕਰਿ ਬੰਦਨ ਸਭਿ ਘਰਿ ਗਏ। ਸੁੰਦਰ ਰੂਪ ਸਰਾਹਤਿ ਭਏ। 'ਇਨ ਕੋ ਤੇਜ ਪ੍ਰਤਾਪ ਬਿਸਾਲਾ।ਨਿਜ ਸ਼ੱਤ੍ਰਨ ਗਨ ਕੋ ਇਹ ਕਾਲਾ'॥੨੫॥ਚਮੂੰ ਸਕਲ ਕਰਿ ਖਾਨ ਰੁ ਪਾਨਾ।ਦੀਨਿ ਤੁਰੰਗਨਿ ਤ੍ਰਿਨੁ ਅਰੁ ਦਾਨਾ। ਬਹੁਰ ਸਭਿਨਿ ਕੀਨਸਿ ਬਿਸਰਾਮੂ। ਸਤਿਗੁਰੁ ਸਿਮਰ ਰੂਪ ਅਭਿਰਾਮੂ ॥ ੨੬ ॥ ਮਜਨੂੰ ਥਾਨ ਰਹਹਿ ਇਕ ਸੰਤ।-ਗੁਰੁ ਮੁਝ ਆਇ ਮਿਲੈਂ-ਚਿਤਵੰਤਿ। ਨਿਤਪ੍ਰਤਿ ਨੇਮ ਧਾਰਿ ਸਿਮਰੰਤਾ।-ਬੂਝੋਂ ਪ੍ਰਸ਼ਨ ਪੁਰਖ ਭਗਵੰਤਾ-॥੨੭॥ ਸੋ ਆਯੋ, ਜਬਿ ਭਏ ਇਕੰਤ। ਦੇਖਿ ਦਰਸ ਗੁਰੁ ਕੋ ਹਰਖੰਤਿ। ਸਾਦਰ ਕਰਨੋ ਬਿਠਾਵਨਿ ਪਾਸਿ।ਕਰ ਬੰਦਨ ਪਦ,ਧਰੇ ਹੁਲਾਸ॥੨੮॥ ਹਾਥ ਜੋਰਿ ਕਰਿ ਬੂਝਨਿ ਕੀਨਾ।'ਉਰ ਸ਼ੰਸ਼ੈ ਮੁਝ ਕਰਹੁ ਸੁ ਹੀਨੋ।ਇਹ ਜਗ ਸਾਚ ਕਿ ਝੂਠੋ ਬਨਯੋ?।ਨਿਸ਼ਚੈ ਭਯੋ ਨ ਮੈਂ ਮਨ ਗੁਨਯੋ॥੨੯॥ਜੇ ਕਰਿ ਸਾਚ ਇਸੇ ਠਹਿਰਾਵੋਂ।ਪੂਰਬ ਮਰੇ ਨਹੀਂ ਦ੍ਰਿਸ਼ਟਾਵੈਂ[2]। ਜੇ ਕਰਿ ਝੂਠੋ ਕਰੌਂ ਬਿਚਾਰਨਿ। ਸਭਿ ਪ੍ਰਤੱਖਜ ਹੀ ਹੋਤਿ ਨਿਹਾਰਨਿ ॥੩੦॥ ਸਾਚ ਝੂਠ ਦੋਨਹੁਂ ਬਿਧਿ ਕਹੈਂ। ਆਪਸ ਬਿਖੈ ਬਿਰੋਧੀ ਅਹੈਂ। ਤਿਮਰ ਤੇਜ[3] ਇਕਠੇ ਨਹਿਂ ਹੋਇਂ। ਯਾਂਤੇ ਨਿਰਨੈ ਮੋਹਿ ਨ ਕੋਇ'॥੩੧॥ਸੁਨਿ ਸਤਿਗੁਰੁ ਤਬਿ ਉੱਤਰ ਦੀਨਿ।'ਜਬਿ ਨਰ ਸੁਪਤਹਿ ਨਿੰਦ੍ਰਾ ਲੀਨਿ। ਸੁਪਨ ਅਵਸਥਾ ਜਬਿਹੂੰ ਪਾਇ। ਸਗਲ ਜਗਤ ਜਾਨਹੁ ਤਿਸ ਭਾਇ॥੩੨॥ ਜਬਿ ਲੌ ਸੁਪਨਾ ਨਰ ਕੋ ਰਹੈ।ਤਬਿ ਲੌ ਸਾਚੋ ਹੀ ਤਿਸ ਲਹੈ। ਭੈ ਪਾਵਤਿ ਅਰੁ ਭਾਜਯੋ ਜਾਤਿ। ਕੈ ਪ੍ਰਿਯ ਦੇਖਤਿ ਉਰ ਹਰਖਾਤਿ ॥੩੩॥ ਜੇ ਸੁਪਨੇ ਕੋ ਝੂਠੋ ਜਾਨਹਿ। ਤ੍ਰਾਸ ਬਿਖਾਦ ਹਰਖ ਕਯੋਂ ਠਾਨਹਿ। ਤਬਿ ਸਾਚੋ ਲਖਿ ਕੈ ਸਭਿ ਕਰੈ। ਬੀਰਜ ਬਿਨ ਸਾਚੇ ਕਯੋਂ

[1]ਕਾਮਨਾ [ਅ:, ਮਕ਼ਸੂਦ]। [2]ਨਹੀਂ (ਮੁੜਕੇ) ਨਜ਼ਰ ਆਉਂਦੇ। [3]ਅੰਧੇਰਾ ਤੇ ਪ੍ਰਕਾਸ਼।

ਗਿਰੈ ॥ ੩੪ ॥ ਜਾਗ੍ਰਤ ਜਬਹਿ ਅਵਸਥਾ ਪਾਇ। ਜੇ ਸਾਚੋ ਤਬਿ ਕਯੋਂ ਨ ਦਿਸਾਇ[੧]। ਯਾਂਤੇ ਅਨਰ ਵਚਨਿ[੨] ਪ੍ਰਭੁ ਮਾਯਾ। ਜਾਨੀ ਪਰਹਿ ਨ ਬਿਨ ਗੁਰੁ ਦਾਯਾ ॥ ੩੫ ॥ ਸਾਚ ਝੂਠ ਕਿਛੁ ਕਹੀ ਨ ਜਾਇ। ਤਿਹ[੩] ਕਾਰਜ ਇਹ ਜਗ ਤਿਸ ਭਾਇ। ਮਾਯਾ ਕੋ ਆਖਯ[੪] ਅੱਗਯਾਨਾ। ਇਸ ਕੋ ਰੂਪ,ਨ ਨਿਜ ਕੋ ਜਾਨਾ[੫] ॥ ੩੬ ॥ ਵਸਤੁ ਸੱਤਯ ਕੌ ਜਾਨਹਿ ਨਾਂਹੀ। ਕਲਪਹਿ ਅਪਰ ਤਿਸੀ ਕੇ ਮਾਂਹੀ। ਦੇ ਦ੍ਰਿਸ਼ਟਾਂਤ ਤੋਹਿ ਸਮੁਝਾਵੋਂ। ਜਗ ਕੀ ਰਚਨਾ ਤਥਾ ਜਨਾਵੌਂ ॥ ੩੭ ॥ ਤਮ ਮਹਿਂ ਰਜੁ ਕੌ[੬] ਨਾਂਹਿ ਨ ਜਾਨਹਿ। ਭ੍ਰਮ ਤੇ ਬਿਸੀਯਰ[੭] ਤਿਸ ਕੌ ਮਾਨਹਿ। ਭੈ ਧਰਿ ਕੈ ਭਾਜਤਿ ਕੰਪਾਇ[੮]। ਜੇ ਹੁਇ ਝੂਠੋ ਕਯੋਂ ਡਰ ਪਾਇ ॥ ੩੮ ॥ ਜੋ ਸਾਚੋ ਹੁਇ ਬਿਨਸੈ ਨਾਂਹੀ[੯]। ਯਾਂਤੇ ਅਨਰ ਵਚਨਿ ਲਖਿ ਤਾਂਹੀ। ਤਿਮ ਬ੍ਰਹਮ ਰੂਪ ਨਹੀਂ ਜਿਨ ਜਾਨਾ।ਤਿਸ ਕੋ ਭਾਖਤਿ ਹੈਂ ਅੱਗਯਾਨਾ ॥੩੯॥ ਜਬਿ ਅੱਗਯਾਨ ਬ੍ਰਹਮ ਕੋ ਭਯੋ*।ਤਿਸ ਅੱਗਯਾਨ ਜਗਤ ਨਿਰਮਯੋ।ਸਤਿਗੁਰੁ ਬਡੇ ਭਾਗ ਤੇ ਮਿਲੇ। ਸੋ ਉਪਦੇਸ਼ ਦੇਹਿਂ ਜਬਿ ਭਲੇ ॥ ੪੦ ॥ ਜੈਸੇ ਰੱਜੁ[੧੦]ਗਯਾਤਾ ਕੋਇ। ਉਪਦੇਸ਼ਹਿ–ਅਹਿ ਨਹਿਂ ਇਹ ਹੋਇ। ਮੈਂ ਨੀਕੇ ਹੇਰੀ ਰਜੁ–,ਕਹੈ। ਭੈ ਅਰੁ ਕੰਪ ਤਿਸੀ ਕੋ ਦਹੈ ॥੪੧॥ ਤਿਮ ਉਪਦੇਸ਼ ਗੁਰੂ ਜਬਿ ਕਰੈ। ਬ੍ਰਹਮ ਅੱਗਯਾਨ[੧੧]ਤਿਸੀ ਕੋ ਹਰੈ। ਕਲਪਨੋ ਜਗਤ ਸਰਪ ਕੀ ਨਯਾਈ। ਬ੍ਰਹਮ ਰਜੁ ਸਮ ਲਖਿ ਸੁਖ ਪਾਈ ॥ ੪੨ ॥ ਬੰਧਯਾ ਸੁਤ ਸਮ[੧੨] ਜਗ ਨਹਿ ਕੂਰੋ। ਇੰਦ੍ਰਯ ਵਿਸ਼ਯ ਦਿਖਤਿ ਬਿਧਿ ਰੂਰੋ[੧੩]।ਸੱਤਯ ਬ੍ਰਹਮ ਕੀ ਸੱਤਯਾ ਸੰਗ। ਭਾਸਤਿ ਹੈ ਸਤਿ ਨਾਨਾ ਰੰਗ[੧੪]॥੪੩॥ਜਹਿਂ ਸਾਚੋ ਹੋਵੈ ਧਿਸ਼ਟਾਨ[੧੫]।ਤਹਾਂ ਕਲਪਨਾ ਬਨਿ ਹੈ

---

[੧]ਜੇ (ਸੁਪਨਾ) ਸੱਚਾ ਸੀ ਤਾਂ ਤਦੋਂ (ਜਾਗਿਆਂ) ਕਿਉਂ ਨਹੀਂ ਦਿੱਸਦਾ। [੨]ਭਾਵ ਸੱਤ ਅਸੱਤ ਤੋਂ ਵੱਖਰੀ। [੩]ਤਿਸ ਭਾਵ ਮਾਇਆ ਦਾ। [੪]ਨਾਮ। [੫]ਆਪਣੇ ਸਰੂਪ ਦਾ ਨਾ ਜਾਨਣਾ ( ਇਹੀ ) ਇਸ (ਅੱਗਯਾਨ) ਦਾ ਸਰੂਪ ਹੈ। [੬]ਅੰਧਕਾਰ ਵਿਚ ਰੱਸੀ ਨੂੰ। [੭]ਸੱਪ। [੮]ਕੰਬਦਾ ਹੈ। [੯]ਨਾਸ਼ ਨਾ ਹੋਵੇ (ਸਰਪ)। [੧੦]ਰੱਸੀ ਦਾ। [੧੧]ਬ੍ਰਹਮ (ਜਾਣਨ ਵੱਲੋਂ) ਅੱਗਯਾਨ। [੧੨]ਸੰਢ ਇਸਤ੍ਰੀ ਦੇ ਪੁੱਤ੍ਰ ਵਤ। [੧੩]ਇੰਦ੍ਰੀਆਂ ਦਾ ਵਿਸ਼ਾ ਹੋਕੇ (ਜਗਤ) ਦਿੱਸਦਾ ਹੈ ਸੁਹਣੀ ਤਰ੍ਹਾਂ। [੧੪]ਨਾਨਾਂ ਰੰਗ ਦਾ (ਜਗਤ)। [੧੫]ਜਿੱਥੇ ਸੱਚਾ ਅਧਿਸ਼ਟਾਨ (ਭਾਵ ਆਸਰਾ) ਹੋਵੇ। *ਜਦੋਂ (ਜੀਵ ਨੂੰ) ਬ੍ਰਹਮ ਵਲੋਂ ਅਗਯਾਨ ਹੋ ਗਿਆ। ਜੇ ਇਸ ਦਾ ਅਰਥ ਕਰੋ ਕਿ ਬ੍ਰਹਮ ਨੂੰ ਅੱਗਯਾਨ ਹੋ ਗਿਆ ਤਾਂ ਗੁਰਮਤ ਵਿਰੁੱਧ ਹੈ। ਸ੍ਰੀ ਗੁਰ ਨਾਨਕ ਜੀ ਦਾ ਕਾਦਰ ਤੇ ਕਰਤਾ ਬ੍ਰਹਮ ਕਦੇ ਅੱਗਯਾਨ ਹੇਠ ਨਹੀਂ ਆਇਆ। ਰਚਨਾਂ ਉਸ ਦਾ ਖੇਲ ਹੈ, ਉਸ ਦਾ ਚੋਜ ਹੈ, ਜਿੱਥੇ ਬੁਧੀ ਦੀ ਪਹੁੰਚ ਨਹੀਂ।

ਆਨਿ[1]।ਜਾਵਤਿ ਨਹਿਂ ਧਿਸ਼ਟਾਨ ਸੁ ਜਾਨਹਿ। ਤਾਵਤਿ ਭ੍ਰਮ ਤੇ ਕਲਪਨਿ ਠਾਨਹਿ ॥ ੪੪ ॥ ਨਿਸ਼ਚੈ ਹੋਇ ਗ੍ਯਾਨ ਧਿਸ਼ਟਾਨ[2]। ਪੁਨਹ ਕਲਪਨਾ ਕਰਹਿ ਨ ਆਨ। ਯਾਂਤੇ ਸੁਨਹੁ ਸੰਤ ਸੂਤ ਮਾਂਹਿ। ਜਿਹ ਅਲੰਬ ਜਗ, ਜਾਨਹੁ ਤਾਂਹਿ॥੪੫॥ਜਿਸ ਜਾਨੇ ਸਗਰੋ ਭ੍ਰਮ ਜਾਇ।ਸਭਿ ਬਚਿੱਤ੍ਰਤਾ ਏਕ[3] ਲਖਾਇ। ਬ੍ਰਹਮ ਸਰੂਪ ਆਪ ਹੁਇ, ਮਾਨਿ[4]। ਸਤਿ ਚੇਤਨ ਆਨੰਦ ਮਹਾਨ ॥ ੪੬ ॥ ਜੋ ਮਾਯਾ ਕੋ ਕੀਜਹਿ ਨਿਰਨੋ। ਇਸ ਕੋ ਅੰਤ ਨ ਕਨੌਂਹੂੰ ਬਰਨੋ। ਜੁਗ ਕੋਟਾਨਿਕੋਟ ਗਨ ਹੇਰੈ। ਤਊ ਸੁ ਲਖਿਯਤਿ ਪਰੇ ਪਰੇਰੈ ॥ ੪੭॥ ਮਾਯਾ ਕੀ ਹੈ ਸ਼ਕਤਿ ਅਨੰਤ। ਖੋਜਿ ਖੋਜਿ ਹਾਰੇ ਬੁਧਿਵੰਤ। ਕਿਸ ਤੇ ਪਾਰ ਨ ਪਾਯੋ ਜਾਇ। ਯਾਂਤੇ ਏਕ ਰਹੈ ਲਿਵਲਾਇ[5]॥੪੮॥ਸੋਈ ਭਗਤ ਸੰਤ ਸੋ ਗ੍ਯਾਨੀ।ਸੋਈ ਤਤ ਬੇਤਾ ਗੁਨ ਖਾਨੀ। ਧੰਨ ਪੁਰਖ ਤਿਨ ਲੀਨਸਿ ਲਾਹਾ। ਬਿਨੁ ਇਕ ਜਾਨੇ ਅਖਿਲ ਫਨਾਹਾ[6] ॥੪੯ ॥ ਸੁਨਿ ਸਤਿਗੁਰੁ ਕੇ ਬਾਕ ਸੁ ਸਾਧੂ। ਜਾਨੇ-ਇਹ ਅਵਤਾਰ ਅਗਾਧੂ-। ਕ੍ਰਿਪਾ ਦ੍ਰਿਸ਼ਟਿ ਤੇ ਭਯੋ ਨਿਹਾਲ। ਤਬਿ ਗੁਰੁ ਮਹਿਮਾ ਲਖੀ ਬਿਸਾਲ ॥੫੦॥'ਧੰਨ ਧੰਨ ਗੁਰੁ'ਕਹਿ ਸੁਭ*ਬਾਨੀ। ਪਦ ਅਰਬਿੰਦ ਬੰਦਨਾ ਠਾਨੀ। 'ਸੰਸੇ ਹੀਨ ਭਯੋ ਉਰ ਮੇਰਾ। ਸੁਨਤਿ ਬਾਕ ਅਰੁ ਦਰਸ਼ਨ ਹੇਰਾ'॥੫੧॥ ਜਾਇ ਆਪਨੇ ਥਾਨ ਰਹ੍ਯੋ ਹੈ। ਚਿਤਵਤਿ ਚਿਤ, ਜੋ ਗੁਰੂ ਕਹ੍ਯੋ ਹੈ। ਡੇਢ ਜਾਮ ਨਿਸਿ ਗਈ ਬਿਤੀਤਿ। ਉਪਦੇਸ਼੍ਯੋ ਲਖਿ ਕੈ ਧ੍ਰਿਤਿ ਪ੍ਰੀਤਿ॥੫੨॥ ਪੁਨ ਸਤਿਗੁਰੁ ਸ੍ਰੀ ਹਰਿ ਗੋਵਿੰਦ। ਭਏ ਅਰੂਢ ਪ੍ਰਯੰਕ ਬਿਲੰਦ। ਪੌਢਿ ਰਹੇ ਸੁਖ ਪਾਇ ਬਡੇਰੇ। ਸਾਵਧਾਨ ਚਾਕਰ ਚਹੁੰ ਫੇਰੇ ॥ ੫੩ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸਿੰਗੋ' ਪ੍ਰਸੰਗ ਬਰਨਨੰ ਨਾਮ ਤੀਨ ਪੰਚਾਸਤਿ ਅੰਸੂ ॥ ੫੩ ॥

## ੫੪. [ਜਹਾਂਗੀਰ ਨਾਲ ਮੇਲ]।

ਦੋਹਰਾ ॥ ਨਿਸਾ ਜਾਮ ਜਾਗੇ ਗੁਰੂ ਕੀਨੋ ਸੌਚ ਸ਼ਨਾਨ। ਆਸਨ ਕਰਿ ਆਸੀਨ ਤਬਿ ਨਿਜ ਸਰੂਪ ਧਰਿ ਧ੍ਯਾਨ॥੧॥ ਚੌਪਈ॥ਆਸਾਵਾਰ ਰਬਾਬੀ ਗ੍ਯਾਵੈਂ। ਰਾਗ ਰਾਗਨੀ ਰੁਚਿਰ ਬਸਾਵੈਂ। ਕੇਤਿਕ ਸਿੱਖ ਸੁਨਹਿਂ ਤਹਿਂ ਆਇ। ਕਿਤਿਕ ਕੰਠ ਤੇ ਪਾਠ ਅਲਾਇਂ ॥੨॥ ਸੱਤਿਨਾਮ ਸਿਮਰੰਤ ਸਾਂਭ ਡੇਰੇ। ਜਨੁ ਅੰਮ੍ਰਿਤ ਬਰਖੰਤਿ ਬਡੇਰੇ। ਪ੍ਰਾਤ ਹੋਤਿ ਲੌ ਸਤਿਗੁਰੁ ਥਾਨੀ।ਪਠਤਿ

[1]ਆ ਕੇ। [2]ਅਧਿਸ਼ਟਾਨ ਦਾ ਗਿਆਨ। [3]ਨਾਨਾ ਪ੍ਰਕਾਰ ਦਾ ਜਗਤ ਇੱਕੋ (ਬ੍ਰਹਮ ਰੂਪ)। [4]ਜਾਣੇਂ। [5]ਭਾਵ, ਕਿਉਂਕਿ ਮਾਇਆ ਦਾ ਪਾਰਾਵਾਰ ਨਹੀਂ, ਤਾਂਤੇ ਇਸ ਨੂੰ ਛੱਡ ਕੇ ਇਕ ਵਾਹਿਗੁਰੂ ਵਿਚ ਲਿਵ ਲਾਵੇ। [6]ਜਾਣੇ ਕਿ ਇਕ ਤੋਂ ਬਿਨਾਂ ਸਭ ਨਾਸ਼ਮਾਨ ਹੈ। *ਪਾ:-ਸ੍ਰੁਰ।

ਸੁਨਤਿ ਕਰਿ ਪ੍ਰੀਤਿ ਮਹਾਨੀ ॥ ੩ ॥ ਸੂਰ ਉਦੈ ਸਭਿ ਸੂਰ[1]ਸੁ ਆਇ। ਗੁਰੁ ਤੰਬੂ ਦਰ ਪਰ ਸਮੁਦਾਇ। ਸ੍ਰੀ ਹਰਿ ਗੋਵਿੰਦ ਚੰਦ ਆਨੰਦੇ*। ਬਿਕਸੇ ਜੁਗ ਲੋਚਨ ਅਰਬਿੰਦੇ ॥ ੪ ॥ ਸੂਖਮ ਬਸਤ੍ਰ ਮਹਿਦ ਅਭਿਰਾਮ। ਗਨ ਪਾਲਨਿ ਕੋ ਪਹਿਰਯੋ ਜਾਮਾਂ। ਰੰਗਦਾਰ ਸੁੰਦਰ ਦਸਤਾਰ। ਸਿਰ ਪਰ ਸ਼ੋਭਤਿ ਦੁਤੀ ਉਦਾਰ ॥੫॥ ਊਪਰ ਜਿਗਾ ਜਵਾਹਰ ਜਰੇ। ਕਲਗੀ ਮੁਕਤਾ ਕੋ ਗੁਛ ਧਰੇ। ਨਵ ਰਤਨੇ ਅੰਗਦ[2] ਭੁਜ ਪਾਏ। ਜਬਰ ਜਵਾਹਰ ਗਰੇ ਸੁਹਾਏ॥੬॥ ਵਹਿਰ ਫ਼ਰਸ਼ ਕਰਿਵਾਇ ਬਿਸਾਲਾ। ਤੰਬੂ ਤੇ ਨਿਕਸੇ ਤਿਸ ਕਾਲਾ। ਖਰੇ ਸਕਲ ਹੁਇ ਬੰਦਨ ਠਾਨੀ। ਦਰਸ਼ਨ ਕਰਤਿ ਗੁਰੂ ਗੁਨਖਾਨੀ ॥ ੭ ॥ ਕੰਚਨ ਖਚਤਿ ਪ੍ਰਯੰਕ ਬਡੇਰਾ। ਆਸਤਰਨ ਤੇ[3] ਮ੍ਰਿਦੁਲ ਘਨੇਰਾ। ਬੈਠੇ ਲਗ੍ਯੋ ਦਿਵਾਨ ਮਹਾਨਾ। ਜੋਧਾ ਥਿਰੇ ਸ਼ਸਤ੍ਰ ਧਰਿ ਨਾਨਾ॥੮॥ਸਿਖ ਮਸੰਦ ਸੇਵਕ ਸਮੁਦਾਇ। ਖਰੇ ਮੇਵਰੇ ਅਰਜ਼ ਅਲਾਇ। ਪੁਰਿ ਬਾਸੀ ਸਿਖ ਕਰੇ ਕਰਾਹ। ਆਵਨਿ ਲਾਗੇ ਗੁਰੁ ਕੇ ਪਾਹ ॥ ੯॥ ਜਿਨਹੁ ਭਾਵਨੀ ਪੂਰਨ ਹੋਈ। ਅਰ-ਪਨਿ ਲਗੇ ਆਨਿ ਕਰਿ ਸੋਈ।ਪੁਰਿ ਤੇ ਗੁਰੁ ਲਗਿ ਲਾਰ[4] ਪਰ੍ਯੋ।ਦਰਸ਼ਨ ਕਰਨਿ ਪ੍ਰੇਮ ਉਰ ਭਰ੍ਯੋ ॥੧੦॥ 'ਕੋਸ ਸੈਂਕਰੇ ਜਿਨ ਹਿਤ ਜਾਤੇ। ਆਏ ਘਰ ਮਹਿਂ ਸੋ ਸੁਖ ਦਾਤੇ। ਕੋ ਅਸ ਮੰਦ ਭਾਗ ਹ੍ਵੈ ਭਾਰੇ। ਜਾਇ ਨਹੀਂ ਗੁਰ ਦਰਸ ਨਿਹਾਰੇ'॥੧੧॥ਇਮ ਆਪਸ ਮਹਿਂ ਕਹਿ ਕਹਿ ਚਾਲੇ। ਸੌਚ ਸ਼ਨਾ-ਨਨਿ ਠਾਨਿ ਉਤਾਲੇ; ਲੈ ਲੈ ਸੰਗ ਕਰਾਹ ਉਮਾਹੇ। ਚਲਿ ਆਵਤਿ ਸ੍ਰੀ ਸਤਿਗੁਰ ਪਾਹੇ ॥੧੨॥ ਹੋਨਿ ਲਗੀ ਸਭਿ ਕੀ ਅਰਦਾਸ। ਬਰਤਹਿ ਪੰਚਾਂ-ਮ੍ਰਿਤ ਗੁਰੁ ਪਾਸਿ। ਬਹੁ ਉਤਸਵ ਕਰਿ ਕਰਿ ਨਰ ਨਾਰੀ। ਦਰਸਹਿਂ ਗੁਰੁ ਪਰ ਹ੍ਵੈ ਬਲਿਹਾਰੀ ॥ ੧੩ ॥ ਗਨ ਸੰਗਤਿ ਕੋ ਮੇਲ ਸਕੇਲੇ। ਦਰਸਹਿਂ ਚਹੁੰਦਿਸ਼ਿ ਗੁਰੂ ਸੁਹੇਲੇ[5]।ਇਤਨੇ ਮਹਿਂ ਵਜ਼ੀਰ ਖਾਂ ਆਯੋ।ਪਗ ਪੰਕਜ ਪਰ ਸੀਸ ਨਿਵਾਯੋ॥੧੪॥ਸਾਦਰ ਤਿਸੇ ਬਿਠਾਵਨਿ ਕੀਨਿ। ਪਿਖਿ ਸਰੂਪ ਮੁਦ ਪ੍ਰੇਮ ਪ੍ਰਬੀਨ।ਹਾਥ ਜੋਰਿ ਕਰਿ ਅਰਜ਼ ਗੁਜ਼ਾਰੀ। 'ਹਜ਼ਰਤ ਕਰਤਿ ਯਾਦ ਹਿਤ ਧਾਰੀ॥੧੫॥ ਦਰਸ ਅਪੂਰਬ[6] ਹੇਰਨਿ ਚਾਊ। ਸੁਨਿ ਗੁਨ ਗਨ ਮਨ ਸਹਿਜ ਸੁਭਾਊ। ਗੁਰ ਜੀ ਬਾਰਿ ਬਾਰਿ ਤੁਮ ਬਾਤਿ। ਬੂਝਤਿ ਰਹ੍ਯੋ ਰਿਦੇ ਹਰਖਾਤਿ ॥੧੬॥ ਕ੍ਰਿਪਾ ਧਾਰਿ ਨਿਜ ਕਰਹੁ ਪਯਾਨਾ। ਮਿੱਤ੍ਰਨਿ ਸੁਖ ਦਿਹੁ

[1]ਸੂਰਜ ਚੜ੍ਹੇ ਸਾਰੇ ਸੂਰਮੇਂ। [2]ਬੁਹੱਟੇ। [3]ਵਿਛਾਵਣੇ ਕਰਕੇ। [4]ਕਤਾਰ। [5]ਸੁਖਦਾਈ। [6]ਨਵੀਨ। ਸੁੰਦਰ।

*ਪਾ:—ਮਨਿੰਦੇ।

ਸ਼ੱਤ੍ਰਨਿ ਹਾਨਾ'। ਸੁਨਿ ਕਰਿ ਸ਼੍ਰੀ ਹਰਿਗੋਵਿੰਦ ਚੰਦਾ। ਸ਼੍ਰੀ ਮੁਖ ਤੇ ਬੋਲੇ ਜਗ ਬੰਦਾ ॥੧੭॥ 'ਅਬਿ ਸੰਗਤਿ ਸਗਰੀ ਚਲਿ ਆਈ। ਧਰਿ ਸ਼ਰਧਾ ਦਰਸਹਿ ਸੁਖ ਪਾਈ। ਪੂਰਨ ਇਨਹੁ ਭਾਵਨੀ ਹੋਇ। ਬਰਤਿ ਕਰਾਹੁ ਲੇਤਿ ਸਭਿ ਕੋਇ॥੧੮॥ਗੁਰੁ ਪ੍ਰਸਾਦਿ ਲੇ ਘਰ ਬਰਤਾਵੈਂ। ਸਭਿ ਪਰਵਾਰ ਜਨਮ ਸਫ-ਲਾਵੈਂ।ਬਹੁ ਪ੍ਰੇਮੀ ਦਰਸ਼ਨ ਹਿਤ ਆਏ।ਕਿਮ ਇਨ ਤਜਾਗ ਸਕਹਿਂ,ਚਲਿ ਜਾਏ॥੧੯॥ਜਬਿਇਨ ਕੀ ਹੁਇ ਪੂਰਨ ਆਸਾ।ਕਰਿ ਕਰਿ ਦਰਸ਼ਨਜਾਹਿ ਅਵਾਸਾ। ਤਬਿ ਹਮ ਚਲਹਿਂ ਸ਼ਾਹੁ ਕੇ ਪਾਸੀ। ਮਿਲਹਿਂ ਭਲੇ, ਦਿਲ ਹੋਹਿਂ ਹੁਲਾਸੀ'॥੨੦॥ ਸੁਨਿ ਵਜ਼ੀਰ ਖਾਂ ਬਹੁਰ ਉਚਾਰੇ। 'ਹਮ ਭੀ ਸੇਵਕ ਸਿੱਖ ਤੁਮਾਰੇ।ਦੇਹੁ ਪ੍ਰਸਾਦਿ ਖਾਇ ਸੁਖ ਪਾਵੈਂ।ਮਾਨੁਖ ਜਨਮ ਅਪਨਿ ਸਫਲਾਵੈਂ ॥੨੧॥ਹਜ਼ਰਤਿ ਕੋ ਹਿਤ ਦੀਜਹਿ ਔਰ।ਪਹੁੰਚਾਵੈਂ ਮੈਂ ਤਿਸ ਹੀ ਠੌਰ'।ਤਬਿ ਸਤਿਗੁਰੁ ਦੀਨੇ ਦੁਇ ਥਾਲ। ਭਰਿ ਕਰਾਹੁ ਸੰਗ ਸ੍ਵਾਦ ਬਿਸਾਲ ॥ ੨੨ ॥ 'ਇਕ ਕੋ ਰਾਖਹੁ ਅਪਨਿ ਅਵਾਸ। ਦੂਸਰ ਦੇਹੁ ਸ਼ਾਹ ਕੇ ਪਾਸ'।ਲੇ ਵਜ਼ੀਰ ਖਾਂ ਕਰਿ ਕੈ ਨਮੋ।ਉਠਿ ਤੁਰਨ ਗਮਨਯੋ ਤਿਸ ਸਮੋ॥੨੩॥ ਨਿਜ ਨਿਕੇਤਿ ਇਕ ਪਠਿ ਕਰਿ ਥਾਲਾ। ਦੂਸਰਿ ਸ਼ਾਹੁ ਨਿਕਟਿ ਲੇ ਚਾਲਾ। ਉਤਲਾਵਤਿ ਦਰ[1] ਉਲੰਘ ਤਮਾਮ।ਹਜ਼ਰਤ ਕੀਨਿ ਸ਼ਨਾਨ ਹਮਾਮ[2] ॥੨੪॥ ਨਿਕਸਯੋ ਬਹਿਰ ਅਸਨ ਰੁਚਿ ਜਾਗੀ[3]। ਹੁਤੀ ਸੀਤ ਰੁਤ ਬਹੁ ਛੁਧਿ ਲਾਗੀ। ਤਬਿ ਕਰਾਹੁਲੇ ਪਹੁੰਚਯੋ ਤਹਾਂ।ਹੇਰਤਿ ਹਜ਼ਰਤਮੁਖ ਤੇ ਕਹਾ॥੨੫॥'ਕਹੁ ਵਜ਼ੀਰ ਖਾਂ ਕਹਾ ਲੇ ਆਯੋ?।ਸਤਿਗੁਰ ਸੰਗ ਨਹੀ ਦ੍ਰਿਸ਼ਟਾਯੋ'। ਕਰ ਜੋਰਤਿ ਤਬਿ ਕਹਯੋ ਸੁਨਾਏ।ਸ਼੍ਰੀ ਗੁਰੁ ਕ੍ਰਿਪਾ ਪ੍ਰਸਾਦ ਪਠਾਏ॥੨੬॥ਆਪ ਤਯਾਰਿ ਹੋਵਤਿ ਹਿਤ ਆਵਨਿ। ਪ੍ਰਥਮ ਕਰਹੁ ਮੁਖ ਮਹਿਂ ਇਹ ਪਾਵਨਿ'। ਹੁਤੀ ਛੁਧਾ ਢਿਗ ਸ਼ਾਹੁ ਮੰਗਾਯੋ। ਭਰਯੋ ਕਵਰ[4] ਕਰ ਆਨਨ ਪਾਯੋ ॥੨੭॥ਸ੍ਵਾਦ ਅਪੂ-ਰਬ[5] ਪਾਇ ਅਜਾਇਬ[6]। ਕਹਯੋ 'ਧੰਨ ਗੁਰੁ ਨਾਨਕ ਸਾਹਿਬ'।ਇਕ ਸ਼ੁਭ ਅਸਨ ਦੁਤਿਯ ਗੁਰੁ ਕਲਾ।ਤ੍ਰਿਤੀਏ ਛੁਧਾ ਸ੍ਵਾਦ ਅਤਿ ਭਲਾ॥੨੮॥ ਅਪਰ ਗ੍ਰਾਸ[4]ਪੁਨ ਮੁਖਮਾਂਹਿ ਪਾਏ।ਖਾਵਤਿ ਰੁਚਿ ਤੇ ਬਚਨ ਅਲਾਏ।'ਸ੍ਰੀ ਨਾਨਕ ਬ੍ਰਿਧ ਬਧ ਬਹੁ ਹੋਵੈਂ[7]। ਅਸ ਪ੍ਰਸਾਦ ਜਿਨ ਹਿਤ ਕਰਿ ਜੋਵੈਂ'[8]॥੨੯॥ਬਨਾ

[1]ਦਰਵਾਜ਼ੇ। [2]ਗਰਮ ਪਾਣੀ ਨਾਲ ਨ੍ਹਾਉਣ ਦਾ ਸ਼ਨਾਨ ਅਸਥਾਨ[ਅ: ਹਮਾਮ]। [3]ਭੋਜਨ(ਦੀ)ਰੁਚੀ। [4]ਗਰਾਹੀ। [5]ਨਵੀਂ ਤਰਾਂ ਦਾ। [6]ਅਣੋਖਾ। [7]ਹੋਣਗੇ। [8]ਐਹੋ ਜਿਹਾ ਪ੍ਰਸ਼ਾਦ ਜਿਨ੍ਹਾਂ ਦੇ ਵਾਸਤੇ ਬਣਾਉਂਦੇ ਪ੍ਰਤੀਤ ਹੁੰਦੇ ਹਨ (ਅ) ਐਹੋ ਜਿਹਾ ਪ੍ਰਸ਼ਾਦ ਜਿਨ੍ਹਾਂ ਦਾ ਪ੍ਰੇਮ ਕਰਕੇ (ਮੈਂ) ਡਿੱਠਾ ਹੈ।

ਦਸਨ[1] ਸੋ ਖਾਇੰ ਸੁਖਾਰੇ। ਸਾਦ ਬਿਸਾਲ ਸਭਿਨਿ ਇਕਸਾਰੇ।ਅਬਿ ਲੌ ਮੈਂ ਨ ਸ੍ਵਾਦ ਅਸ ਪਾਯੋ। ਇਹ ਸਮ ਅਪਰ ਅਸਨ ਬਹੁ ਖਾਯੋ' ॥੩੦॥ ਕਹਿ ਵਜ਼ੀਰ ਖਾਂ'ਜੋ ਗੁਰਬਾਨੀ। ਅਤਿ ਸ੍ਵਾਦਲ ਸਗਰੇ ਦੁਖ ਹਾਨੀ।ਮੇਰੋ ਦਰਦ ਸੁਨਤਿ ਜਿਸ ਗਯੋ।ਪਰਖੀ ਤਬਿ ਤਨ ਸਭਿ ਸੁਖ ਦਯੋ॥੩੧॥ਸੁੰਦਰ ਅਤਿ ਸਰੂਪ ਬਡ ਡੀਲ। ਦੇਖਤਿ ਰਹੀਅਹਿ ਮ੍ਰਿਦੁਲ ਸੁਸ਼ੀਲ। ਮਸੁ ਭੀਜਤਿ[2] ਮੁਖ ਨੇਤ੍ਰ ਬਿਸਾਲ। ਕ੍ਰਿਪਾ ਦ੍ਰਿਸ਼ਟਿ ਦੇਖਨਿ ਸ਼ੁਭ ਢਾਲਿ॥੩੨॥ ਬੋਲਤਿ ਮਨਹੁ ਝਰਤਿ ਹੈਂ ਫੂਲ। ਤੁਮ ਪਰ ਖੁਸ਼ੀ ਕਰਹਿਂ ਅਨੁਕੂਲ'।ਇਮ ਬੋਲਤਿ ਅਚਵਨ ਕੋ ਕਰਯੋ। ਬੈਠਨਿ ਤਖਤ ਸ਼ਾਹੁ ਚਲਿ ਪਰਯੋ॥੩੩॥ ਸੁਨਿ ਗੁਨ ਪੁਨ ਵਜ਼ੀਰ ਖਾਂ ਸੰਗ। ਕਹਯੋ'ਜਾਹੁ ਚਢਿ ਬੇਗ ਤੁਰੰਗ।ਆਨਹੁ ਅਬੈ ਹਮਾਰੇ ਪਾਸਿ।ਦਰਸ਼ਨ ਕਰੌਂ ਗੁਰੂ ਸੁਖ ਰਾਸਿ'॥੩੪॥ਹਰਖਤਿ ਹਜ਼ਰਤ ਤੇ ਸੁਨਿ ਕਰਿਕੈ। ਗਯੋ ਗੁਰੂ ਢਿਗ ਹਯ ਪਰ ਚਰਿਕੈ। ਪਹੁਚਯੋ ਉਤਲਾਵਤਿ ਤਬਿ ਪਾਸ। ਕਰੀ ਨਮੋ ਭਾਖੀ ਅਰਦਾਸ ॥ ੩੫॥ ਗੁਰੂ ਭਨਯੋ'ਹਮ ਆਗੋ ਤਯਾਰ'।ਇਮ ਕਹਿ ਭਏ ਸੁ ਅਸੁ ਅਸੁਵਾਰ।ਜੇਠਾ ਆਦਿ ਪੰਚ ਸਿਖ ਸਾਥ। ਗਮਨ ਕੀਨਿ ਸ੍ਰੀ ਸਤਿਗੁਰੁ ਨਾਥ ॥੩੬॥ ਸਨੇ ਸਨੇ ਹਯ ਕੋ ਠਹਿਰਾਵੈਂ। ਤੇਜ ਹੋਤਿ ਕੁਛ ਅਲਪ ਕੁਦਾਵੈਂ।–ਮੋ ਤੇ ਜਾਤਿ ਅਗਾਰੀ ਪੌਨ–। ਰਿਸਤਿ ਮਰੋਰਤਿ ਹੈ ਪਗ ਦੌਨ[3]॥੩੭॥ ਅਵਨੀ ਬਜਤਿ ਪਰਤਿ ਜਬਿ ਪੌਰ[4]।ਪਹੁੰਚੇ ਏਵ ਦੁਰਗ ਕੇ ਪੌਰ। ਜੋ ਦੇਖਤਿ ਸੋ ਸੀਸ ਨਿਵਾਵੈ। ਧੀਰਜ ਮਾਨ ਰਿਦੇ ਬਿਸਰਾਵੈ[5]॥੩੮॥ਮੂਰਤਿ ਪਿਖਹਿ ਅਪੂਰਬ ਅਹੈ।ਸੁੰਦਰਤਾ।ਦੇਖਤਿ ਹੀ ਰਹੈ। ਇਹਗੁਰੁ ਰੂਪ ਕਿਤਿਕਨਰ ਜਾਨੈਂ।ਕਿਤਿਕਬਿਲੋਕਤਿਬੂਝਨਿਠਾਨੈਂ।॥੩੯॥ 'ਕੌਨ ਦੇਸ਼ ਕੋ ਬਡ ਮਹਿਪਾਲਾ?।ਜਹਾਂ ਬਸੈਂ,ਤਿਨ ਭਾਗ ਬਿਸਾਲਾ'।ਪਹੁੰਚੇ ਜਹਾਂਗੀਰ ਕੇ ਤੀਰ। ਸ੍ਰੀ ਹਰਿ ਗੋਵਿੰਦ ਬੀਰ ਸਧੀਰ ॥੪੦॥ ਚੌਕੀ ਤਖਤ ਸਮਾਨ ਬਿਛਾਈ। ਸੁਜਨੀ ਸੇਤ ਸੂੱਛ ਸੰਗਿ ਛਾਈ[6]।ਦ੍ਵੈ ਉਮਰਾਵ ਆਇ ਅਗੁਵਾਏ। ਮਿਲੇ ਦੇਖਿ ਕਰਿ ਸੀਸ ਨਿਵਾਏ ॥੪੧॥ ਲੇ ਕਰਿ ਗਏ ਸ਼ਾਹੁ ਕੇ

[1]ਦੰਦਾਂ ਤੋਂ ਬਿਨਾਂ। [2]ਮੁੱਛਾਂ ਦਾਹੜਾ ਫੁੱਟ ਰਿਹਾ ਹੈ। [3]( ਇਸ ਕਰ ਕੇ ) ਕ੍ਰੋਧ ਕਰਕੇ ਮਰੋੜ ਕੇ ਦੋਵੇਂ ਪੈਰਾਂ ਨੂੰ। [4]ਪ੍ਰਿਥਵੀ ਤੇ ਜਦ ਪੌੜ ਪੈਂਦਾ ਹੈ ਤਦ ਵੱਜਦੀ ਭਾਵ ਸ਼ਬਦ ਉਤਪਤ ਹੁੰਦਾ ਹੈ। [5]ਧੀਰਜ ਤੇ ਮਾਨ ਨੂੰ ਰਿਦੇ ਤੋਂ ਭੁਲਾ ਦੇਂਦਾ ਹੈ (ਜੋ ਬੀ ਦਰਸ਼ਨ ਕਰਦਾ ਹੈ)। [6]ਪਵਿੱਤ੍ਰ ਚਿੱਟੀ ਸੋਜ਼ਨੀ ਨਾਲ ਢੱਕੀ ਹੋਈ। [ਵਾ:, ਸੋਜ਼ਨੀ=ਵਿਛੌਣੇ ਦਾ ਇਕ ਕਪੜਾ ਜਿਸ ਪਰ ਸੂਈ ਨਾਲ ਬਹੁਤ ਕੰਮ ਕੀਤਾ ਹੁੰਦਾ ਹੈ]।

ਤੀਰ। ਬੈਠਿ ਗਏ ਚੌਂਕੀ ਪਰ ਧੀਰ। ਸਾਦਰ ਬੰਦਨ ਕਰਿ ਕੈ ਸ਼ਾਹੂ। ਰੂਪ ਬਿਲੋਕਤਿ ਬੈਠੇ ਪਾਹੂ ॥ ੪੨ ॥ ਮਨਹੁ ਬੀਰ ਰਸ ਧਰਯੋ ਸਰੀਰ। ਦਿਪਤਿ ਪ੍ਰਤਾਪ ਰਿਦੇ ਗੰਭੀਰ। ਹਜ਼ਰਤਿ ਹੇਰਤਿ ਬਿਸਮ ਬਿਚਾਰੀ।-ਇਹ ਗਾਦੀ ਸੰਤਨਿ ਮਤ ਧਾਰੀ[1] ॥੪੩॥ ਗੁਰੂ ਪ੍ਰਥਮ ਸਭਿ ਤੈਸੇ ਭਏ। ਇਨ ਕੀ ਕ੍ਰਾਂਤਿ ਲਖੋ ਮਤ ਨਏ[2]। ਵਹਿਰ ਬੇਸ ਮਹਿਂ ਫਰਕ ਮਹਾਨਾ। ਅੰਤਰ ਕੀ ਗਤਿ ਜਾਇ ਨ ਜਾਨਾ ॥੪੪॥ ਜੇ ਮਤ ਰਾਜ ਸਾਜ ਕੋ ਧਾਰੀ[3]। ਹਿੰਦੂ ਤੁਰਕ ਜਿਮ ਦਾਵੇ ਕਾਰੀ[4]। ਤੌ ਨਿਜ ਗਾਦੀ ਰੀਤਿ ਬਿਗਾਰੀ। ਹੋਇ ਨ ਬਡਿਆਈ ਪੁਨ ਭਾਰੀ॥੪੫॥ ਜੇ ਅੰਤਰਿ ਮਤ ਸੰਤਨਿ ਹੋਈ। ਬਾਹਰ ਬੇਖ ਬਿਗਾਰ ਨ ਕੋਈ[5]। ਤਥਾ ਪ੍ਰਸ਼ਨ ਕਰਿ ਪਰਖੌਂ ਅਬੈ-। ਇਮ ਬਿਚਾਰਿ ਬੋਲਯੋ ਬਚ ਤਬੈ॥੪੬॥ 'ਸੁਨਹੁ ਪੀਰ ਜੀ! ਜਗ ਮਤ ਦੋਇ। ਹਿੰਦੂ ਤੁਰਕ ਮਹਿਂ ਨਰ ਸਭਿ ਕੋਇ। ਰਾਮ,ਖੁਦਾਇ, ਕ੍ਰਿਪਾਲ, ਕਰੀਮ। ਅਲਹ,ਅਕਾਲ,ਅਨੰਤ, ਰਹੀਮ ॥੪੭॥ ਇਮ ਕਹਿ ਕ੍ਰਿਯਾ ਪ੍ਰਿਥਕ ਹੀ ਕਰੈਂ। ਨਿਜ ਨਿਜ ਕੋ ਸ਼ੁਭ ਸਭਿਹਿ ਉਚਰੈਂ। ਕੌਨ ਦੋਨਿ ਮਹਿਂ ਆਛੋ ਅਹੈ ? । ਜਗ ਬੰਧਨ ਤੇ ਕੋ ਛੁਟਿ ਰਹੈ?' ॥ ੪੮ ॥ ਸ਼੍ਰੀ ਹਰਿ ਗੋਵਿੰਦ ਸੁਨਤਿ ਬਖਾਨ। 'ਸਿਰਜਨਹਾਰ ਏਕ ਹਮ ਜਾਨਾ। ਇਕ ਸਮ ਪੰਚਹੁੰ ਤਤ ਤੇ ਬਨੇ। ਇੰਦ੍ਰਯ ਦੇਹਿ ਏਕ ਸਮ ਸਨੇ॥੪੯॥ ਕਰਨਹਾਰ ਕੋ ਸਿਮਰਹਿ ਜੋਇ। ਸਭਿ ਤੇ ਦੀਰਘ ਜਾਨਹੁ ਸੋਇ। ਇਸ ਪਰ ਭਗਤ ਕਬੀਰ ਬਖਾਨਾ। ਦੁਹੂੰ ਦਿਸ਼ਨਿ ਕੋ ਭੇਦ ਮਿਟਾਨਾ॥੫੦॥ ਸ਼੍ਰੀ ਗ੍ਰੰਥ ਜੀ ਵਾਕ ॥

ਪ੍ਰਭਾਤੀ ਸ੍ਰੀ ਕਬੀਰ ਜੀ ਕੀ ॥

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥ ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥ ੧ ॥ ਲੋਗਾ ਭਰਮਿ ਨ ਭੂਲਹੁ ਭਾਈ ॥ ਖਾਲਿਕੁ ਖਲਕ ਖਲਕ ਮਹਿ ਖਾਲਕੁ ਪੂਰਿ ਰਹਿਓ ਸ੍ਰਬ ਠਾਂਈ ॥ ੧ ॥ ਰਹਾਉ ॥ ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨ ਹਾਰੈ ॥ ਨਾ ਕਛੁ ਪੋਚ[6] ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥ ੨॥ ਸਭਿ ਮਹਿ ਸਚਾ ਏਕੋ ਸੋਈ ॥ ਤਿਸਕਾ ਕੀਆ ਸਭੁ ਕਛੁ ਹੋਈ ॥ ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥ ੩ ॥ ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ ॥ ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ ॥ ੪ ॥ ੩ ॥

---

[1]ਸੰਤਾਂ ਦਾ ਮਤਾ ਧਾਰਨ ਵਾਲਿਆਂ ਦੀ ਸੀ। [2]ਸ਼ੋਭਾ ਤੋਂ (ਦਿੱਸਦਾ ਹੈ ਕਿ) ਇਨ੍ਹਾਂ ਨਵਾਂ ਮਤ ਧਾਰਨ ਕੀਤਾ ਹੈ। [3]ਧਾਰਨ ਦਾ ਹੈ। [4]ਹਿੰਦੂ ਤੁਰਕ ਜਿਵੇਂ ਦਾਵਾ ਬੰਨ੍ਹਦੇ ਹਨ। [5](ਤਾਂ) ਬਾਹਰਲੇ ਭੇਖ ਦਾ ਕੋਈ ਵਿਗਾੜ ਨਹੀਂ। [6]ਕਮੀ।

ਚੌਪਈ॥ ਵਹਿਰ ਬਨਾਉ ਏਕ ਸਮ ਬਨਯੋ। ਅੰਤਰ ਬ੍ਰਹਮ ਏਕ ਹੀ ਭਨਯੋ। ਜੋ ਨਰ ਚਹਿ ਅਪਨੀ ਕੱਲਯਾਨ। ਤਜਿ ਦਾਵੇ ਕੋ ਭਜਿ ਭਗਵਾਨ ॥੫੧॥ ਮਾਨੁਖ ਜਨਮ ਅਮੋਲਕ ਰਤਨ। ਦੁਰਲਭ ਪ੍ਰਾਪਤਿ ਹੁਇ ਬਡ ਜਤਨ ਬਿਸ਼ਿਯਨਿ ਬਿਲਸਨਿ, ਬੰਧਨਿ ਦਾਵੇ[1]। ਇਕ ਬਿਰਾਟਿਕਾ[2] ਬਦਲੇ ਜਾਵੇ॥ ੫੨ ॥ ਜੇ ਲਾਗੇ ਸਿਮਰਨਿ ਸਤਿਨਾਮ। ਸੋ ਲਾਹਾ ਲੈ ਗੇ ਨਿਜ ਧਾਮ। ਜਿਸ ਕੋ ਛੁਟਿ ਜਾਇ ਭ੍ਰਮ ਉਰ ਕਾ।ਤਿਸ ਕੈ ਕਯਾ ਹਿੰਦੂ ਕਯਾ ਤੁਰਕਾ॥੫੩ ॥ ਸਭਿ ਮਹਿਂ ਪੂਰਨ ਏਕ ਪਛਾਨਹਿਂ। ਜਥਾ ਗਗਨ ਬਯਾਪਕ ਜਗ ਜਾਨਹਿ। ਸੱਤਾ ਚੇਤਨ ਕੀ ਸਭਿ ਪਾਇ। ਇਕ ਸਮ ਹੀ ਸਭਿ ਪਰਹਿ ਲਖਾਇ॥੫੪॥ਜਿਨਹੁਦੇਹਿ ਹੰਤਾ ਦ੍ਰਿਢ ਧਾਰੀ।ਤੇ ਦਾਵੇ ਬਾਂਧਹਿ ਭ੍ਰਮਭਾਰੀ। ਹਲਤਿ ਨਹੀਂ ਸੁਖ, ਪਲਤਿ ਨ ਢੋਈ। ਪ੍ਰਭੁ ਤੇ ਸਦਾ ਦੁਹਾਗਨਿ ਸੋਈ ॥ ੫੫ ॥ ਨਹਿਂ ਤਨੁ ਹੰਤਾ, ਹੋਤਿ ਨ ਦਾਵੇ। ਤਨ ਬਿਨ ਅਪਨਿ ਰੂਪ ਲਖਿ ਪਾਵੇ[3]। ਹਲਤਿ ਮਹਾਂ ਸੁਖ, ਪਲਤਿ ਅਨੰਦੇ। ਸੋ ਪ੍ਰਭੁ ਪਤਿ ਕੀ ਪ੍ਰਿਯਾ[4] ਬਿਲੰਦੇ॥੫੬॥ ਛੁਟਿਬੋ ਨਹਿਂ ਜਾਨਹਿ ਨਰ ਅੰਧਾ। ਦਾਵੇ ਬੰਧਨ ਤੇ ਲਹਿ ਬੰਧਾ।ਤਨ ਹੰਤਾ ਕੋ ਬਿਨਾ ਬਿਸਾਰੇ[5]। ਨਹਿਂ ਪ੍ਰਭੁ ਪਾਯਤਿ ਅਪਰ ਅਪਾਰੇ ॥ ੫੭ ॥ ਯਾਂਤੇ ਸੁਨਹੁ ਸ਼ਾਹੁ ਤਨ ਮਾਨ। ਇਸ ਕੇ ਤਯਾਗਨਿ ਤੇ ਦੁਖ ਹਾਨ।ਜਬਿ ਤਨ ਹੰਤਾ ਭਈ ਬਿਨਾਸ਼।ਤਬਿ ਦਾਵੇ ਬੰਧਨ ਕਿਤ ਆਸ' ॥ ੫੮ ॥ ਸੁਨਿ ਹਜ਼ਰਤ ਨੇ ਰਿਦੇ ਬਿਚਾਰਾ।–ਨਯੋ ਬੇਸ ਇਕ ਬਾਹਰ ਧਾਰਾ। ਪ੍ਰਥਮ ਗੁਰੂ ਕੇ ਮਤ ਸਮ ਮਤ ਹੈ।ਨਿਸ਼ਚਾ ਏਕਰੀਤਿ ਹੀ ਚਿਤ ਹੈ[6]–॥੫੯॥ 'ਧੰਨ ਪੀਰ ਜੀ' ਬਾਕ ਬਖਾਨਾ। 'ਸ਼੍ਰੀ ਨਾਨਕ ਕੇ ਹੋ ਤੁਮ ਥਾਨਾ।ਜਿਨਕੋ ਸੁਜਸੁ ਵੇਦ ਸਮ ਚਾਰੂ। ਹਿੰਦੂ ਤੁਰਕ ਸਭਿ ਕਰਤਿ ਉਚਾਰੂ' ॥ ੬੦ ॥ ਇਮ ਕਹਿ ਅਰਪਯੋ ਦਰਬ ਹਜ਼ਾਰਾ।ਕਰੀ ਭੇਟ ਉਰ ਸ਼ਰਧਾ ਧਾਰਾ।ਸੋ ਜੇਠੇ ਨੇ ਲੀਨਿ ਉਠਾਇ। ਰੰਗ ਸ਼ਾਹੁ ਸੰਗਿ ਤੇ ਹਰਖਾਇ[7] ॥੬੧॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸਤਿਗੁਰੂ ਸ਼ਾਹੁ ਮੇਲ' ਪ੍ਰਸੰਗ ਬਰਨਨੰ ਨਾਮ ਚਤੁਰ ਪੰਚਾਸਤਿ ਅੰਸੂ ॥ ੫੪ ॥

੫੫. [ਜਹਾਂਗੀਰ ਨਾਲ ਸ਼ਿਕਾਰ। ਸ਼ੇਰ ਮਾਰਿਆ]।

ਦੋਹਰਾ॥ 'ਖੁਸ਼ੀ ਕਰਹੁ ਨਿਜ ਪੀਰ ਜੀ ਸਭਿ ਸਥਾਨ ਨਿਜ ਜਾਨਿ। ਦਿਹੁ

---

[1]ਵਿਸ਼ਿਆਂ ਦਾ ਭੋਗਣਾ ਤੇ ਦਾਵੇ ਬੰਨ੍ਹਣੇ। [2]ਕੌਡੀ। [3]ਸਰੀਰ ਤੋਂ ਬਿਨਾਂ ਆਪਣੇ (ਆਤਮ) ਸਰੂਪ ਨੂੰ ਜਾਣਦੇ ਹਨ। [4]ਪਿਆਰੀ (ਇਸਤ੍ਰੀਆਂ)। [5]ਦੇ ਭੁਲਾਏ ਬਿਨਾਂ। [6]ਚਿਤ ਵਿਚ ਇਕ ਹੀ ਤਰ੍ਹਾਂ ਦਾ ਨਿਸ਼ਚਾ ਹੈ। [7](ਗੁਰੂ ਜੀ ਨਾਲ) ਸ਼ਾਹ ਦੇ ਪ੍ਰੇਮ ਕਰਨ ਤੇ ਅਨੰਦ ਹੋਏ।

ਦਰਸ਼ਨ ਕੋ ਦਿਨ ਇਹਾਂ ਮਮ ਇਛ ਪੂਰਨ ਠਾਨਿ'॥੧॥ ਚੌਪਈ॥ ਇਮ ਕਹਿ ਸਨਿਕੈ ਕਰੋ ਬਿਸਰਜਨ[1]। ਉਠਿ ਨਿਕਸੇ ਲੇ ਅਪਨੇ ਸਿਖ ਜਨ। ਸ਼ਾਹੁ ਸਭਾ ਬਰਖ਼ਾਸਤ ਭਈ। ਨਿਜ ਨਿਜ ਥਾਨ ਸਕਲ ਚਲਿ ਗਈ॥ ੨॥ ਆਏ ਸ੍ਰੀ ਸਤਿਗੁਰੁ ਨਿਜ ਡੇਰੇ। ਚਹੁਂਦਿਸ਼ਿ ਬੰਦਨ ਹੋਤਿ ਘਨੇਰੇ। ਕੁਛ ਬਿਸਰਾਮ ਪੌਢਿ ਕਰਿ ਕੀਨਿ। ਘਟਿਕਾ ਚਤੁਰ ਬਿਤਾਇ ਪ੍ਰਬੀਨ॥ ੩॥ ਬਹੁਰ ਉਠੇ ਚਢਿ ਚਲੇ ਤੁਰੰਗ। ਨਦੀ ਬਿਲੋਕਨਿ ਸ਼ਜ਼ਾਮਲ ਰੰਗ। ਤੀਰ ਤੀਰ ਗਮਨੇ ਗੁਰ ਧੀਰ।ਹੇਰਤਿ ਬਿਮਲ ਪ੍ਰਵਾਹਤਿ ਨੀਰ ॥੪॥ ਦੂਰਿ ਇਕੰਤ ਥਾਨ ਬਹੁ ਸੁੰਦਰ। ਉਤਰ ਪਰੇ ਤਹਿਂ ਸ੍ਰੀ ਗੁਨ ਮੰਦਰ। ਸੌਚਾਚਾਰ ਕਰਯੋ ਥਲ ਥਿਰੇ। ਜਲ ਕਰ ਚਰਨ ਪਖਾਰਨਿ ਕਰੇ॥ ੫॥ ਹਾਥ ਜੋਰਿ ਤਹਿਂ ਸਿੱਖਨਿ ਬੂਝੇ।'ਸ਼ਾਹੁ ਸੰਗ ਕਿਮ ਬਾਕ ਅਰੂਝੇ[2]?। ਮੁਲਾਕਾਤ ਕੈਸੇ ਕਰਿ ਭਈ?। ਪੂਰਬ ਆਇ ਕੀਨਿ ਅਬਿ ਨਈ[3]॥ ੬॥ ਰਹੇ ਪ੍ਰਸੰਨ ਕਿ ਨਹਿਂ ਦਿਸ਼ਿ ਦੋਊ। ਚਾਰੀ ਕਰਤਿ ਰਹਯੋ ਸਠ ਜੋਊ'। ਨਿਜ ਪ੍ਰਿਯ ਜਾਨਿ ਦਾਸ ਸਿਖ ਸਾਰੇ। ਮਿਲੇ ਜਥਾ, ਸੁ ਪ੍ਰਸੰਗ ਉਚਾਰੇ॥ ੭॥ 'ਨਹੋਂ ਸ਼ਾਹੁ ਕੇ ਰਿਦੇ ਖੁਟਾਈ। ਸਾਦਰ ਮਧੁਰੀ ਗਿਰਾ ਅਲਾਈ। ਹਿੰਦੂ ਤੁਰਕ ਬਾਦ ਕੀ ਗਾਥਾ। ਬੂਝਤਿ ਰਹਯੋ ਹਮਾਰੇ ਸਾਥਾ॥੮॥ ਜਿਮ ਸੰਸੈ ਕੀਨੋ ਹਮ ਆਗੇ। ਉੱਤਰ ਪਾਇ ਕਰਯੋ ਅਨੁਰਾਗੇ[4]'। ਸੁਨਿ ਸਿੱਖਨਿ-ਹਿਤਕਾਰੀ ਸ਼ਾਹੁ-। ਹਾਥ ਜੋਰਿ ਪੁਨ ਕਹਿ ਗੁਰੁ ਪਾਹੂ॥ ੯॥ 'ਪਾਪੀ ਕਰਿ ਕੇ ਪਾਪ ਮਹਾਨਾ। ਰਾਖਯੋ ਗੋਪ, ਨਹੀ ਇਨ[5] ਜਾਨਾ। ਸੋ ਬਿਦਤਾਵਹੁ ਬਦਲਾ ਲੀਜੈ। ਜਸ ਕੀਨਸਿ ਤਸ ਫਲ ਕੋ ਦੀਜੈ' ॥੧੦॥ ਸੁਨਿ ਸਤਿਗੁਰੁ ਬੋਲੇ ਸਿਖ ਭਾਵਤਿ। 'ਗੁਰੁ ਪਿਤ ਪਲਟਾ ਲੇਹਿਂ ਨ ਜਾਵਤ। ਤਾਵਤ ਸੁਖ ਸੋਂ ਨੀਂਦ ਨ ਆਵੇ। ਖਾਨ ਪਾਨ ਰੁਚਿ ਤੇ ਨਹਿਂ ਭਾਵੈ॥੧੧॥ ਕੇਤਿਕ ਦਿਨ ਮਹਿਂ ਗਹਿ ਕਰਿ ਤਾਂਹੀ। ਹਤੌਂ ਕੁਮੌਤ ਤਜੈਂ ਕਿਮ ਨਾਂਹੀ। ਪੂਰੀ ਕਰਹਿਂ ਸਪਥ ਏ ਕਹੀ। ਗੁਰੁ ਦੋਖੀ ਉਬਰਹਿ ਅਬਿ ਨਹੀਂ' ॥੧੨॥ ਇਸ ਪ੍ਰਕਾਰ ਕਰਿ ਬਚਨ ਬਿਲਾਸ। ਚਹੈਂ ਦੁਸ਼ਟ ਕੋ ਕਰਿਬੋ ਨਾਸ਼। ਚਢਿ ਤੁਰੰਗ ਪਰ ਡੇਰੇ ਆਏ। ਖਾਨ ਪਾਨ ਕਰਿ ਨਿਸਾ ਬਿਤਾਏ ॥੧੩॥ ਬਹੁਰ ਸ਼ਾਹੁ ਜਬਿ ਯਾਦ ਕਰੰਤਾ। ਢਿਗ ਹਕਾਰਿ ਗੁਰੁ ਦਰਸ ਲਹੰਤਾ। ਚਢਿ ਸ਼ਿਕਾਰ ਕੋ

[1]ਵਿਦਾ। [2]ਬਚਨਾਂ ਵਿਚ ਲੱਗੇ। [3]ਨਵੀਂ (ਮੁਲਾਕਾਤ)। [4]ਪ੍ਰੇਮ ਕੀਤਾ। [5]ਭਾਵ ਬਾਦਸ਼ਾਹ ਨੇ।

ਵਹਿਰ ਸਿਧਾਵੈਂ। ਬਡੇ ਝੀਲ ਫਿਰਿ ਬਾਹਰਿ ਆਵੈਂ[1] ॥ ੧੪॥ ਭਈ ਸ਼ਾਹ ਕੇ ਸੁਧਿ ਗੁਰੁ ਕੇਰੀ। ਖਿਲਤਿ ਅਖੇਰ ਬ੍ਰਿਤੀ ਬਹੁਤੇਰੀ। ਇਕ ਦਿਨ ਲੇ ਕਰਿ ਅਪਨੇ ਸੰਗ। ਗਏ ਸ਼ਿਕਾਰ ਅਰੂਢਿ ਤੁਰੰਗ॥੧੫॥ਮੀਰ ਸ਼ਿਕਾਰਨਿ[2] ਸ਼ਿਕਰੇ[3] ਲੀਨਿ। ਜੁਰਰੇ, ਬਾਜ ਰੁ ਸ੍ਵਾਨ[4], ਕੁਹੀਨਿ[5]। ਗਨ ਗਾਡੀ ਜਨੇ ਪਰ ਹੈਂ ਚੀਤੇ[6]। ਕਾਨਨ ਗਮਨੇ ਮ੍ਰਿਗ ਭੈ ਭੀਤੇ ॥ ੧੬ ॥ ਹਤੇ ਝਪਟ ਤੇ ਲਪਟ ਬਿਹੰਗਾ। ਸ਼ੂਕਰ ਸਸੇ ਝੰਖਾਰ ਕੁਰੰਗਾ। ਕੋ ਤੁਪਕਨਿ ਤੇ ਮਾਰਿ ਗਿਰਾਏ। ਕੋ ਤੀਰਨਿ ਤਰਵਾਰਨਿ ਘਾਏ ॥੧੭॥ ਪਾਵੇ[7] ਘੇਰਿ ਘੇਰਿ ਗੁਰੁ ਮਾਰੇ। ਕਰਿ ਲਾਘਵਤਾ[8] ਤੀਰ ਪ੍ਰਹਾਰੇ। ਨਿਜ ਆਗੇ ਕੋ ਜਾਨਿ ਨ ਦੀਯੋ। ਤੁਰਕੇਸ਼ੁਰ ਹੇਰਤਿ ਹਿਤ ਹੀਯੋ॥੧੮॥ ਆਯੁਧ ਬਿੱਦਯਾ ਮਹਿ ਬਡਿ ਜਾਨੇ। ਦੇਖਿ ਤਮਾਸ਼ੇ ਉਰ ਹਰਖਾਨੇ। ਸੁਨਯੋ ਪ੍ਰਥਮ ਕਿਤ ਕੇਹਰਿ ਬਲੀ। ਭਈ ਸ਼ਾਹੁ ਕੇ ਉਰ ਸੁਧਿ ਭਲੀ ॥ ੧੯ ॥ ਭਨਯੋ ਸਭਿਨਿ ਸੋਂ 'ਕਰਹੁ ਪਯਾਨਾ। ਜਿਤ ਦਿਸ਼ਿ ਕੇਹਰਿ ਸੁਨਯੋ ਮਹਾਂਨਾ'। ਤਬਿ ਆਗੂ ਹੁਇ ਲੇ ਗੁਰੁ ਸੰਗ। ਚਲਯੋ ਸ਼ਾਹੁ ਚਢਿ ਤੁੰਗ ਮਤੰਗ ॥ ੨੦ ॥ ਖੋਜਨ ਕਰਯੋ ਸੁ ਕਾਨਨ ਜਬੈ। ਭਭਕਤਿ ਨਿਕਸਯੋ ਕੇਹਰਿ ਤਬੈ। ਹੇਰਤਿ ਸੂਰਾ ਕਿਤਿਕ ਪਲਾਏ। ਕੋ ਸੁਨਿ ਸ਼ਬਦ ਨਿਕਟ ਨਹਿਂ ਆਏ ॥੨੧॥ ਘੋਰਾ ਠਰੇ[9]ਮੂਤ੍ਰ ਕੋ ਛੋਰਾ। ਗਜ ਨਹਿਂ ਗਮਨਹਿਂ ਘੋਰ ਸੁ ਓਰਾ[10]। ਸ਼ਾਹੁ ਮਤੰਗ ਥਿਰਹਿ ਨਹਿਂ ਕੈਸੇ। ਮਹਾਂ ਬੀਰ ਤੇ ਕਾਇਰ ਜੈਸੇ ॥੨੨॥ ਤਬਿ ਪੁਕਾਰ ਕਰਿ ਗੁਰੁ ਸੋਂ ਕਹਯੋ।ਖਰੇ ਸੁ ਧੀਰਜ ਕੋ ਜਬਿ ਲਹਯੋ। 'ਤੁਮ ਹੀ ਕਰਹੁ ਪ੍ਰਹਾਰਨਿ ਇਸੈ॥ਜਬਿ ਲੌ ਘਾਤ ਕਰਹਿ ਨਹਿਂ ਕਿਸੈ'॥੨੩॥ਸ਼੍ਰੀ ਸਤਿਗੁਰ ਘੋਰਾ ਤਬਿ ਛੋਰਾ। ਖੜਗ ਸਿਪਰ ਗਹਿ ਗੇ ਤਿਸ ਓਰਾ। ਤੁਪਕ ਛੁਟਨਿ ਕਹਿ ਸ਼ਾਹੁ ਹਟਾਈ।ਪਿਖਨਿ ਤਮਾਸ਼ੇ ਲਗਿ ਸਮੁਦਾਈ ॥ ੨੪ ॥ ਬਰਯੋ ਬਿਰੋ[11] ਮਾਂਹਿ ਕੇਹਰਿ ਜਹਾਂ। ਲਗੇ ਬਿਲੋ-ਚਨ ਸਭਿ ਕੇ ਤਹਾਂ। ਧੀਰਜ ਸਹਤ ਜਾਤਿ ਗੁਰੁ ਆਗੇ। ਮਨਹੁ ਬੀਰ ਰਸ ਸੋਵਤਿ ਜਾਗੇ॥੨੫॥ਬਰਨ ਬਦਨ ਕੋ ਅਰੁਨ[12]ਬਿਸਾਲਾ। ਗਮਨਤਿ ਗਹੇ ਖੜਗ ਅਰੁ ਢਾਲਾ।ਨਿਕਟ ਹੋਇ ਕਰਿ ਸ਼ੇਰ ਪ੍ਰਚਾਰਯੋ[13]।'ਨਿਕਸਿ ਵਹਿਰ

---

[1]ਬਾਹਰ ਸੰਘਣੇ ਬਨ ਵਿਚ ਫਿਰਕੇ ਆਉਂਦੇ ਹਨ। [ਪੰ:, ਝੱਲ=ਸੰਘਣਾ ਬਨ]। [2]ਸ਼ਿਕਾਰੀ ਮਹਿਕਮੇ ਦਾ ਅਫਸਰ। [3]ਬਾਜ਼ੇ ਦੀ ਕਿਸਮ ਦਾ ਛੋਟਾ ਸ਼ਿਕਾਰੀ ਪੰਛੀ। [4]ਕੁੱਤੇ। [5]ਕੁਹੀਆਂ। [6]ਗੱਡੀਆਂ ਉੱਤੇ ਹਨ ਚਿੱਤਰੇ ਸ਼ਿਕਾਰ ਲਈ। [7]ਪਾੜ੍ਹੇ। [8]ਫੁਰਤੀ। [9]ਠਿਠੰਬਰੇ, ਸੁੰਕੁਚੇ। (ਅ) ਲਿੱਦ [ਸਿੱਟਦਾ]। [10]ਉਹ ਤਰਫ ਭਿਆਨਕ (ਹੈ ਐਸੀ)। [11]ਝੱਲ। [12]ਲਾਲ। [13]ਵੰਗਾਰਿਆ।

ਅਬਿ ਕਸੈਂ ਬਲ ਹਾਰਸੈ ?' ॥੨੬॥ ਸਨਮੁਖ ਦ੍ਰਿਸ਼ਟਿ ਭਈ ਜਬਿ ਦੋਊ। ਨਿਕਸਯੋ ਗਰਜਤਿ ਕੇਹਰਿ ਸੋਊ। ਫੇਰਤਿ ਲਾਂਗੁਲ ਟੌਰ[1] ਕਰਾਲਾ॥ ਝਟ-ਕਤਿ ਸਟਾ[2] ਭੀਮ[3] ਜਨੁ ਕਾਲਾ ॥੨੭॥ ਲਾਂਬੀ ਬੇਲ[4] ਭਯਾਨਕ ਦਾਂਤ। ਬਦਨ ਪਸਾਰਿ ਆਇ ਭਭਕਾਤਿ। ਹੇਰਤਿ ਲੋਕ ਸਕਲ ਬਿਸਮਾਇ।-ਸ੍ਰੀ ਗੁਰ ਬਚਹਿਂ ਨ ਇਸ ਅਗਵਾਇ॥੨੮॥ਹਮ ਆਗੇ ਅਸ ਕੇਹਰਿ ਮਹਾਂ।ਨਹੀਂ ਬਿਲੋਕਨਿ ਕੀਨੋ ਕਹਾਂ-। ਠਾਂਢੇ ਦੂਰ ਤ੍ਰਾਸ ਕੋ ਪਾਵੈਂ। ਦੇਖਤਿ ਗਨ, ਕੋ ਨਿਕਟ ਨ ਆਵੈ ॥੨੯॥ ਆਵਤਿ ਸਨਮੁਖ ਬਦਨ ਪਸਾਰਾ। ਧਰਿ ਧੀਰਜ ਸਤਿਗੁਰੂ ਨਿਹਾਰਾ। ਬਾਮ ਹਾਥ ਧਰਿ ਸਿਪਰ ਅਗਾਰੀ। ਕਰਿ ਪ੍ਰਾਕ੍ਰਮ ਕੋ ਮੁਖ ਪਰਿ ਮਾਰੀ॥੩੦॥ਕ੍ਰੁਪੇ, ਓਜ ਤੇ ਦੀਨਿ ਧਕੇਲਾ॥ ਆਗੇ ਹੋਇ ਪਛੇਲਾ ਮੇਲਾ[5]। ਚੰਦ੍ਰਹਾਸ[6] ਚਮਕਯੋ ਕਰ ਦਾਏ। ਗਿਰਤਿ ਸ਼ੇਰ ਕੇ ਉਦਰ ਲਗਾਏ॥੩੧॥ਬਹੀ ਭਗੌਤੀ[6] ਗੁਰੁ ਕੇ ਕਰ ਕੀ।ਕਰਿ ਤਕਬੀਰ[7]ਤੁਰਤ ਦੋ ਧਰ ਕੀ। ਗਿਰਯੋ ਪ੍ਰਿਥੀ ਪਰ ਪਗ ਉਲਟਾਏ। ਮਰਯੋ ਜਾਨਿ ਦੇਖਨਿ ਗਨ ਆਏ ॥੩੨॥ ਬਰਛੇ ਹਤੇ ਸ਼ਾਹੁ ਕੇ ਹਾਥੀ। ਤਿਤ ਦਿਸ਼ਿ ਕਰਯੋ ਜਤਨ ਕੇ ਸਾਥੀ। ਕੀਨਿ ਬਿਲੋਕਨਿ ਹ੍ਵੈ ਕਰਿ ਪਾਹੂ। ਬਲੀ ਸ਼ੇਰ ਤੇ ਬਿਸਮਯੋ ਸ਼ਾਹੂ ॥੩੩॥ 'ਧੰਨ ਧੰਨ' ਸਤਿਗੁਰੁ ਕੋ ਕਹੈ।ਖਰੋ ਨਿਕਟਿ ਤਿਸ ਕੀ ਦਿਸ਼ਿ ਲਹੈ। ਕੇਹਰਿ ਕੋ ਨਿਕਸਯੋ ਤਬਿ ਜੀਵ। ਮਹਾਂ ਪ੍ਰਕਾਸ਼ਵੰਤਿ ਸੋ ਥੀਵ ॥ ੩੪ ॥ ਆਰੁਨਤਾ[8] ਫੈਲੀ ਸਭਿ ਗੈਨ[9]। ਦੇਖਤਿ ਸ਼ਾਹ ਉਠਾਏ ਨੈਨ। ਬੂਝੇ ਗੁਰੂ 'ਕਹਾਂ ਇਹ ਭਯੋ?।ਕੌਨ ਹੁਤੋ ਮਰਿ ਕਿਤ ਇਹ ਗਯੋ?॥੩੫॥ਕਸੈਂ ਪ੍ਰਕਾਸ਼ ਐਸੋ ਦ੍ਰਿਸ਼ਟਾਯੋ। ਪਿਖਯੋ ਅਪੂਰਬ ਮੈਂ ਬਿਸਮਾਯੋ'। ਸੁਨਿ ਸ੍ਰੀ ਹਰਿ ਗੋਵਿੰਦ ਬਖਾਨੋ। 'ਕਾਸਮ ਬੇਗ ਨਾਮ ਇਸ ਜਾਨੋ ॥੩੬॥ ਤੁਮ ਹਕਾਰਿਕੈ ਬੂਝਨਿ ਕੀਜੈ। ਸੁਨਯੋ ਚਹਹੁ ਸੋ ਉੱਤਰ ਲੀਜੈ'। ਜਹਾਂਗੀਰ ਲੇ ਨਾਮ ਗੁਹਾਰਾ[10]। ਤਿਨ ਤਰੁ ਪਰ ਥਿਰੁ ਹੋਇ ਉਚਾਰਾ॥੩੭॥ 'ਪੂਰਬ ਜਨਮ ਹੁਤੋ ਨਰ ਤਨ

[1]ਸ਼ੇਰ ਤੇ ਸਾਨ੍ਹ ਦੀ ਪੂਛ ਦਾ ਅੰਤਲਾ ਵਾਲਾਂ ਦੇ ਗੁੱਛੇ ਵਾਲਾ ਥਾਂ ਜਿਥੇ ਕਦੇ ਵਲੇਵਾਂ ਜਿਹਾ ਬੀ ਹੁੰਦਾ ਹੈ, ਇਸ ਨੂੰ ਪੰਜਾਬੀ ਵਿਚ ਟੌਰ ਕਹਿੰਦੇ ਹਨ। [2]ਸ਼ੇਰ ਦੀ ਗਰਦਨ ਦੇ ਵਾਲ, ਅਯਾਲ [ਸੰਸ:, ਸਟਾ]। [3]ਡਰਾਉਣੀ। [4]ਪਸ਼ੂਆਂ ਦੀ ਬਹੁਤੀ ਲੰਬਾਈ ਨੂੰ ਲੰਮੀ ਬੇਲ ਕਹਿੰਦੇ ਹਨ। [5]ਪਿੱਛਾ ਕੀਤਾ। [6]ਤਲਵਾਰ। [7]ਜ਼ਿਬਹ ਕਰਨ ਵਾਂਙੂ ਖੱਬੀ ਤਲਵਾਰ ਸਾਰੇ ਪੇਟ ਵਿਚ ਫਿਰਕੇ (ਪੇਟ ਨੂੰ) (ਦੋ ਧਰ ਕੀ=) ਦੋ ਫਾੜ ਕਰ ਗਈ। ਤਕਬੀਰ ਉਹ ਕਲਾਮ ਹੈ ਜੋ ਜਾਨਵਰ ਦੇ ਗਲੇ ਛੁਰੀ ਫੇਰਨ ਵੇਲੇ ਮੁਸਲਮਾਨ ਪੜ੍ਹਦੇ ਹਨ, ਉਸ ਤੋਂ ਮੁਹਾਵਰਾ ਹੋ ਗਿਆ ਹੈ ਤਕਬੀਰ ਕਰਨਾ= ਜ਼ਿਬਹ ਕਰਨਾ। [8]ਲਾਲੀ। [9]ਅਕਾਸ਼ ਵਿਚ। [10]ਬੁਲਾਇਆ।

ਮੈਂ। ਅਬਿ ਕੇਹਰਿ ਹੁਇ ਬਾਸੈਂ ਬਨ ਮੈਂ।ਪਾਤਿਸ਼ਾਹ ਅਕਬਰ ਤੁਵ ਤਾਤ[1]। ਲਗਤਿ ਕਬੀਲੇ ਮਹਿਂ ਤਿਸ ਭ੍ਰਾਤ ॥ ੩੯ ॥ ਇਕ ਦਿਨ ਅਮਰਦਾਸ ਗੁਰੁ ਪਾਸ।ਗਯੋ ਸ਼ਾਹੁ ਕਰਿ ਦਰਸ਼ਨ ਆਸ।ਹੁਤੋ ਸੰਗਿ ਮੈਂ ਦਿਖਿ ਰਿਸ ਛਾਈ। –ਕਯਾ ਪੂਜਨਿ ਹਿੰਦੂ ਵਿਗਜਾਈ?–॥੩੯॥ਚਲਯੋ ਨਹੀਂ ਮੋਹਿ ਕੁਛਚਾਰ। ਮੁਖ ਤੇ ਬਹੁ ਅਪਵਾਦ[2] ਉਚਾਰਾ। ਨਰਨਿ ਸੁਨਾਇ ਨਿੰਦ ਮੈਂ ਕਰੀ। ਜਰੀ ਨ ਗੁਰੁ ਕੀਰਤ, ਮਤਿ ਜਰੀ[3] ॥ ੪੦ ॥ ਨਿਸ ਮਹਿਂ ਡੇਰਾ ਗੋਇੰਦਵਾਲ। ਉਠਯੋ ਅਚਾਨਕ ਸੂਲ ਬਿਸਾਲ।ਖਾਨੇ ਬਿਖੈ ਮਾਸ ਰਹਿ ਕਾਚਾ। ਖਾਯੋ ਮੈਂ ਸੁ ਉਦਰ ਨਹਿਂ ਪਾਚਾ[4]॥੪੧॥ਗੁਰੁ ਅਰੁ ਮਾਸ ਚਿਤਵਨਾ ਚਿਤ ਮੈਂ।ਦੁਖ ਤੇ ਹੋਤਿ ਭਯੋ ਤਬਿ ਮ੍ਰਿਤੁ ਮੈਂ।ਮਾਸ ਦੋਸ਼ ਤੇ ਧਰਿ ਤਨ ਸ਼ੇਰ।ਗੁਰੁ ਚਿਤਵਤਿ ਫਲ ਲਹਯੋ ਘਨੇਰ ॥੪੨॥ਆਪ ਆਨਿ ਕਰਿ ਮੁਝ ਕੋ ਮਾਰਾ।ਭਵ ਸਾਗਰ ਤੇ ਕੀਨਿ ਉਧਾਰਾ। ਤੂੰ ਬਡਭਾਗ ਦਰਸ ਕੋ ਪਾਵਤਿ। ਧਯਾਨ ਜੁਗੀਸ਼ਨਿ ਕੇ ਜੋ ਭਾਵਤਿ' ॥ ੪੩ ॥ ਇਮ ਕਹਿ ਸੁਰਗ ਬਿਖੈ ਚਲਿ ਗਯੋ। ਸੁਨਤਿ ਸ਼ਾਹ ਮਨ ਮੈਂ ਬਿਸਮਯੋ।ਰੂਪ ਅਕਾਰ ਨ[5] ਦੇਖਤਿ ਭਯੋ। ਜਨੁ ਤਰੁ ਬੋਲਤਿ ਇਮ ਸੁਨਿ ਲਯੋ ॥ ੪੪ ॥ ਸਤਿਗੁਰ ਕੀ ਮਹਿਮਾ ਬਡਿ ਜਾਨੀ। ਬਲੀ ਬੀਰ ਅਤਿ ਕੀਰਤਿ ਠਾਨੀ। 'ਕਰਾਮਾਤ ਸਾਹਿਬ ਗੁਰੁ ਗਾਦੀ। ਕਰੀ ਹਜ਼ਾਰਨਿ ਕੇ ਘਟ ਸ਼ਾਦੀ ॥੪੫॥ ਬਡੇ ਬਹਾਦੁਰ ਗੁਰੁ ਬਲ ਭਾਰੀ। ਗੇਰਯੋ ਸ਼ੇਰ ਸਿਪਰ ਮੁਖ ਮਾਰੀ। ਜਥਾ ਛੀਲ ਤਿਮ ਆਯੁਧ ਧਾਰੀ। ਕੋਇ ਨ ਸਮਸਰ ਹੋਇ ਤੁਮਾਰੀ' ॥੪੬॥ਹਜ਼ਰਤਿ ਹਰਖਤਿ ਲੇ ਗੁਰੁ ਤੀਰ। ਸਨੇ ਸਨੇ ਹਟਿ ਗਮਨੇ ਧੀਰ। ਰੂਪ ਬਿਲੋਕਤਿ ਸੁਜਸੁ ਬਖਾਨਤਿ । ਗੁਰੁ ਬੋਲਤਿ ਸੁਨਿ ਪੁਨ ਸਨਮਾਨਤਿ॥੪੭॥ਪੁਰਿ ਕੇ ਨਿਕਟ ਗਏ ਜਿਹ ਸਮੋ।ਸ਼ਾਹੁ ਬੰਦਿ ਕਰ ਕੀਨੀ ਨਮੋ। ਸਤਿਗੁਰੁ ਨਿਜ ਡੇਰੇ ਕੋ ਆਏ।ਸ਼ਾਹੁ ਦੁਰਗ ਪ੍ਰਵਿਸ਼ਯੋ ਨਿਜ ਥਾਏ॥੪੮॥ਸਭਿ ਉਮਰਾਵ ਜਿਨਹੁ ਗੁਰੁ ਦੇਖੇ। ਆਪਸ ਮਹਿਂ ਜਸੁ ਕਰਤਿ ਵਿਸ਼ੇਖੇ। 'ਬਲੀ ਬਹਾਦੁਰ ਬੀਰ ਬਿਲੰਦ। ਉਤਰਿ ਕੇਹਰੀ ਕਰਯੋ ਨਿਕੰਦ॥੪੯॥ਕਰਿ ਬਹਾਦੁਰੀ ਸ਼ਾਹੁ ਦਿਖਾਈ। ਕੀਰਤਿ ਆਪ ਬਦਨ ਤੇ ਗਾਈ[6]'। ਖਾਨ ਪਾਨ ਕਰਿ ਖਿਲਕਤ ਸਾਰੀ। ਸੁਪਤਿ ਜਥਾ ਸੁਖ ਨਿਸਾ ਗੁਜ਼ਾਰੀ ॥ ੫੦ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਕੇਹਰਿ ਨਿਕੰਦਨ' ਪ੍ਰਸੰਗ ਬਰਨਨੰ ਨਾਮ

[1]ਪਿਤਾ। [2]ਨਿੰਦਾ। [3](ਮੇਰੀ) ਸੜੀ ਮਤ ਨੇ। [4]ਨਾ ਪਚਿਆ। [5]ਨਾ ਰੂਪ ਤੇ ਨਾ ਆਕਾਰ। [6]ਕਹੀ ਹੈ ਆਪ (ਸ਼ਾਹ ਨੇ ਗੁਰੂ ਜੀ ਦੀ)।

ਪ੬. [ਦਿੱਲੀ ਤੋਂ ਕੂਚ]।

ਦੋਹਰਾ ॥ ਬੀਤਿ ਗਈ ਸੋ ਜਾਮਨੀ ਕੀਨੇ ਸੌਚ ਸ਼ਨਾਨ।ਬਸਤ੍ਰ ਸ਼ਸਤ੍ਰ ਗੁਰੁ ਪਹਿਰ ਕਰਿ ਬੈਠੇ ਲਾਇ ਦਿਵਾਨ ॥੧॥ ਚੌਪਈ ॥ ਹਾਨਨਿ ਪੰਚਾਨਨ ਕੋ ਕਾਨਨਿ[1]। ਕੋ ਆਨਨ ਭਨਿ ਕੋ ਸੁਨਿ ਕਾਨਨਿ[2]। ਸੁਧਿ ਹਿਤ ਆਇ ਸਿੱਖ ਪੁਰਿ ਬਾਸੀ। ਦੇਖਤਿ ਦਰਸ਼ਨ ਬੈਠੇ ਪਾਸੀ ॥੨॥ ਬੂਝਤਿ ਭੇ ਪ੍ਰਸੰਗ ਜਿਮ ਭਯੋ। 'ਕੇਹਰਿ ਬਲੀ ਆਪਿ ਹਤਿ ਦਯੋ। ਸੁਖ ਸਰੀਰ ਸਾਰੇ ਪਰ ਰਹ੍ਯੋ? ਨਖ ਕੋ ਘਾਤ ਨਹੀਂ ਕਿਤ ਲਹ੍ਯੋ?'॥੩॥ ਢਿਗ ਮਸੰਦ ਨੇ ਸਕਲ ਸੁਨਾਈ। 'ਜੰਬੁਕ[3] ਸਮ ਸੁਖੇਨ ਲਿਯ ਘਾਈ'। ਇਤਨੇ ਮਹਿਂ ਵਜ਼ੀਰ ਖਾਂ ਆਯੋ। ਹਾਥ ਜੋਰਿ ਕਰਿ ਸੀਸ ਨਿਵਾਯੋ॥੪॥ ਬੈਠ੍ਯੋ ਨਿਕਟ ਸੁਜਸੁ ਬਹੁ ਕਹ੍ਯੋ। 'ਸ਼ਾਹੁ ਆਪਿ ਢਿਗ ਆਵਨਿ ਚਹ੍ਯੋ ।–ਸ਼੍ਰੀ ਸਤਿਗੁਰ ਡੇਰੇ ਬਿਚ ਰਹੈਂ। ਨਹਿਂ ਆਗਵਨ ਇਹਾਂ ਕੋ ਚਹੈਂ–॥੫॥ ਤਿਮ ਕਹਿ ਮੋਕਹੁ ਪਠ੍ਯੋ ਅਗਾਰੀ। ਭਯੋ ਪ੍ਰਸੰਨ ਹੇਰਿ ਬਲ ਭਾਰੀ'।ਬੈਠਿ ਰਹ੍ਯੋ ਕਹਿ ਗੁਰੁ ਸਮੀਪ। ਉਤ ਭਾ ਤ੍ਯਾਰਿ ਤੁਰਕ ਅਵਨੀਪ[4]॥੬॥ਚਲਿ ਮਜਨੂੰ ਕੇ ਆਇ ਸਥਾਨ। ਗੁਰੁ ਕਰਿਵਾਇਸਿ ਫਰਸ਼ ਮਹਾਨ।ਕਰਿ ਡਸਵਾਵਨਿ ਬਡਿ ਮਸਨੰਦ[5]। ਧਰਿ ਪਾਛੇ ਉਪਧਾਨੁ[6] ਬਿਲੰਦ ॥੭॥ ਗਾਦੀ ਪਰ ਬੈਠੇ ਗੁਰੁ ਪੂਰੇ । ਚਾਮਰ ਚਲਹਿ ਚਲਾਚਲ[7] ਰੂਰੇ। ਬਡੋ ਦਿਵਾਨ ਲਗ੍ਯੋ ਤਿਹ ਸਮੇ।ਆਨਿ ਅਨੇਕ ਠਾਨਿ ਤੇ ਨਮੇ॥੮॥ ਜਹਾਂਗੀਰ ਜਬਿ ਬੈਠੇ ਹੇਰੇ।ਹਯ ਤੇ ਉਤਰਿ ਆਇ ਤਬਿ ਨੇਰੇ।ਕਰਿ ਅਭਿ-ਬੰਦਨ ਬੈਠ੍ਯੋ ਪਾਸ। ਕਹਿ ਅਖੇਰ ਕੇ ਬਾਕ ਬਿਲਾਸ ॥੯॥ 'ਕੇਹਰਿ ਬਲੀ ਆਪਿ ਨੇ ਮਾਰਾ। ਪੁਨ ਬ੍ਰਿਤੰਤ ਤਿਨ[8] ਅਪਨਿ ਉਚਾਰਾ। ਸਾਹਿਬ ਕਰਾ-ਮਾਤ ਗੁਰੁ ਗਾਦੀ। ਸਿੱਖਨਿ ਦਿਯੋ ਗ੍ਯਾਨ ਅਹਿਲਾਦੀ' ॥੧੦॥ ਸ਼੍ਰੀ ਹਰਿ-ਗੋਵਿੰਦ ਸੁਨਤਿ ਉਚਾਰਾ। 'ਅੰਤਿ ਸਮੇਂ ਜਿਸ ਜਸ ਮਨ ਧਾਰਾ[9]। ਪਾਇ ਜੂਨ ਤਸ ਕਰਮ ਅਧੀਨ। ਭੋਗਤਿ ਦੂਖ ਸੁਖ ਕੋ ਜਿਮ ਕੀਨ[10]'॥੧੧॥ ਘਟਿਕਾ ਏਕ ਬੈਠਿ ਕਰਿ ਸ਼ਾਹੂ। ਗਮਨ੍ਯੋ ਪੁਨ ਉਰ ਧਾਰਿ ਉਮਾਹੂ।ਇਸ ਪ੍ਰਕਾਰ ਬੀਤੇ ਦਿਨ ਕੇਤੇ। ਸਤਿਗੁਰੁ ਨਿਜ ਸਿੱਖਨਿ ਸੁਖ ਦੇਤੇ ॥ ੧੨ ॥ ਪੁਰਿ ਤੇ ਸਿਖ ਸੰਗਤਿ ਚਲਿ ਆਵੈਂ।ਭਏ ਬਿਲੋਚਨ ਕੋ[11] ਫਲ ਪਾਵੈਂ।ਚੰਦ

[1]ਮਾਰਨਾ ਸ਼ੇਰ ਦਾ ਬਣ ਵਿਚ। [2]ਕਿਸੇ ਕਿਹਾ ਮੂੰਹੋਂ, ਕਿਸੇ ਸੁਣਿਆਂ ਕੰਨੀਂ। [3]ਗਿੱਦੜ। [4]ਭਾਵ ਜਹਾਂਗੀਰ। [5]ਗੱਦੀ। [6]ਸਿਰਹਾਣਾ। [7]ਚੰਚਲ। [8]ਭਾਵ ਸ਼ੇਰ ਨੇ। [9]ਜਿਸ ਨੇ ਜਿਹੋ ਜਿਹਾ ਮਨ ਵਿਚ ਧਾਰਿਆ ਹੈ। [10]ਜਿਵੇਂ (ਕਰਮ) ਕੀਤਾ। [11]ਨੇਤ੍ਰਾਂ ਦੇ ਹੋਣ ਦਾ।

ਬਦਨ ਕੋ ਦਰਸ਼ਨ ਕਰਿ ਕਰਿ। ਬੈਠਤਿ ਨਿਕਟ ਅਨੰਦ ਉਰ ਭਰਿ ਭਰਿ ॥੧੩॥ ਕਮਲ ਪਾਂਖਰੀ ਆਂਖਿ ਬਿਸਾਲੇ। ਤੀਖਨ ਕੋਰ ਬਾਨ ਅਨਿਯਾਲੇ[1]। ਦਰਸ਼ਨ ਕਰਹਿਂ ਕਾਮਨਾ ਪਾਵੈਂ। ਅਨਿਕ ਅਕੋਰਨਿ ਕੋ ਅਰਪਾਵੈਂ ॥੧੪॥ ਇਸ ਪ੍ਰਕਾਰ ਸਿੱਖੀ ਬਿਸਤਾਰੀ। ਕਰਨਿ ਪਯਾਨ ਸ਼ਾਹੁ ਭਾ ਤ੍ਯਾਰੀ। ਪਠ੍ਯੋ ਵਜ਼ੀਰਖਾਨ ਕੋ ਤਬੈ। ਕਰਿ ਬੰਦਨ ਪ੍ਰਸੰਗ ਕਹਿ ਸਬੈ ॥੧੫॥ 'ਹਜ਼ਰਤਿ ਚਹੀ ਕਰਨਿ ਅਸੁਵਾਰੀ। ਕਹ੍ਯੋ ਆਪ ਸੋਂ-ਕੀਜਹਿ ਤ੍ਯਾਰੀ। ਨਗਰ ਆਗਰੈ ਚਲਿ ਕਰਿ ਥਿਰੈਂ। ਕੇਤਿਕ ਦਿਨ ਬਿਲਾਸ ਤਹਿਂ ਕਰੈਂ॥੧੬॥ਕਰਹੁ ਆਪਿ ਭੀ ਸੈਲ ਘਨੇਰੇ-।ਸ਼ਾਹੁ ਚਹਤਿ ਹੈ ਮੇਲ ਬਡੇਰੇ। ਖੇਲਹੁ ਮਿਲਿ ਅਖੇਰ ਬਿਧਿ ਨਾਨਾ। ਬਨ ਉਪਬਨ[2] ਕੋ ਪਿਖਹੁ ਮਹਾਨਾ ॥੧੭॥ ਕਹ੍ਯੋ ਸ਼ਾਹੁ ਮਨ ਪ੍ਰੇਮੀ ਹ੍ਵੈ ਕੈ।ਗਮਨਹੁ ਸੰਗ ਕ੍ਰਿਪਾ ਨਿਜ ਕੈ ਕੈ-'। ਇੱਤ੍ਯਾਦਿਕ ਕਹਿ ਕੀਨੇ ਤ੍ਯਾਰ।ਭਏ ਸਾਥਿ ਸਤਿਗੁਰੁ ਅਸਵਾਰੁ ॥੧੮॥ ਗਮਨੇ ਪੰਥ ਆਗਰੈ ਚਲੇ। ਹਿਤ ਅਖੇਰ ਹਜ਼ਰਤ ਕਬਿ ਮਿਲੇ। ਹਨਹਿਂ ਮ੍ਰਿਗਨਿ ਕਹੁ ਅਧਿਕ ਧਵਾਇ। ਦੇਖਤਿ ਓਜ ਸ਼ਾਹੁ ਹਰਖਾਇ ॥ ੧੯ ॥ ਇਮ ਕ੍ਰਮ ਕ੍ਰਮ ਤੇ ਪਹੁੰਚੇ ਜਾਈ। ਥਿਰੇ ਆਗਰੇ ਪਿਖਿ ਸ਼ੁਭ ਥਾਈ।ਕਬਿ ਕਬਿ ਮਿਲਹਿਂ ਨਿਕਟ ਬੁਲਵਾਵਹਿਂ।ਹੋਇ ਏਕਠੇ ਵਹਿਰ ਸਿਧਾਵਹਿਂ॥੨੦॥ਇਕ ਦਿਨ ਕਿਸ ਕੇ ਮੁਖ ਤੇ ਸੁਨ੍ਯੋ। ਗੁਰ ਕੋ 'ਸਚੁ ਪਤਿਸ਼ਾਹੁ' ਸੁ ਭਨ੍ਯੋ। ਜਹਾਂਗੀਰ ਉਰ ਸੰਸੈ ਭਯੋ।-ਮੁਝ ਤੇ ਭੀ ਉਚੋ ਪਦ ਥਿਯੋ-॥ ੨੧ ॥ ਰਹ੍ਯੋ ਗਿਨਤਿ ਚਿਤ ਮਹਿ ਅਧਿਕਾਯੋ।-ਇਹ ਕਿਮ ਨਾਮ ਅਪਨਿ ਧਰਵਾਯੋ। ਸਾਚੋ ਪਾਤਿਸ਼ਾਹੁ ਨਰ ਕਹੈਂ। ਇਤੀ ਜਿਠਾਈ[3] ਕਯੋਂ ਕਰਿ ਲਹੈਂ-॥੨੨॥ ਏਕ ਦਯੋਸ ਪੁਨ ਚਢੇ ਸ਼ਿਕਾਰ। ਭਯੋ ਮੇਲ ਬੋਲ੍ਯੋ ਹਿਤ ਧਾਰਿ। 'ਸੁਨ੍ਯੋ ਜਗਤ ਮਹਿਂ ਨਾਮ ਤੁਹਾਰਾ।ਕਹਿਂ-ਸਾਚਾ ਪਤਿਸ਼ਾਹੁ-ਉਦਾਰਾ॥੨੩॥ ਗੁਰੂ ਨਾਮ ਤੁਮ ਕੋ ਬਨਿ ਆਵੈ। ਜਥਾ ਪ੍ਰਥਮ ਹੀ ਬਿਧਿ ਕਹਿਵਾਵੈ"। ਸੁਨਿ ਬੋਲੇ ਸ਼੍ਰੀ ਹਰਿਗੋਵਿੰਦ। 'ਐਸੇ ਨਾਮ ਜਿ ਕਹਿਂ ਜਗ ਬ੍ਰਿੰਦ ॥ ੨੪ ॥ ਅਰਪਹਿਂ ਭੇਟ ਆਇ ਦਰਸੈ ਹੈਂ। ਦੂਰਿ ਦੂਰਿ ਤੇ ਸੰਗਤਿ ਐਹੈ। ਹਮ ਨਹਿਂ ਕਿਸ ਕੋ ਕਹੈਂ ਕਦਾਈ। ਆਪਹਿ ਨਾਮ ਧਰੈਂ ਸਮੁਦਾਈ'॥੨੫॥ ਜਹਾਂਗੀਰ ਕੋ ਕਹਿ ਸਮੁਝਾਯੋ। ਤਊ ਨ ਨਿਸ਼ਚੇ ਤਿਸ ਉਰ ਆਯੋ। ਸ਼੍ਰੀ ਗੁਰੁ ਜਾਨਿ ਲੀਨਿ ਮਨ ਕੇਰੀ।-ਲਖਿ ਨ ਸਕਹਿ ਬਿਨੁ ਲੋਚਨ ਹੇਰੀ-॥੨੬॥ ਬਿਪਨ

[1]ਨੇਤ੍ਰਾਂ ਦੇ ਕੋਨੇ ਮਾਨੋ ਬਾਣ ਹਨ ਤਿੱਖੀ ਚੁੰਝ ਵਾਲੇ। [2]ਬਾਗ। [3]ਵਡਿਆਈ।

ਸ਼ਿਕਾਰ ਖੇਲਿ ਕਰਿ ਆਏ। ਧਨੁ ਤਰਕਸ਼, ਕਟ ਖੜਗ ਸੁਹਾਏ। ਸੰਗਤਿ ਅਧਿਕ ਆਗਰੇ ਨਗਰ। ਹਿਤ ਗੁਰੁ ਦਰਸ਼ਨ ਆਏ ਸਗਰ॥੨੭॥ ਉੱਤਮ ਅਨਿਕ ਅਕੋਰਨਿ ਲ੍ਯਾਏ। ਧੀਰਾਂਮ੍ਰਿਤ ਕਰਿ ਕੈ ਸਮੁਦਾਏ। ਮਨੋ-ਕਾਮਨਾ ਜਿਮ ਕਰਿ ਆਵੈਂ। ਦਰਸ਼ਨ ਕਰੈ ਗੁਰੂ ਕੇ, ਪਾਵੈਂ ॥੨੮॥ ਸੁੰਦਰ ਡੀਲ ਬਿਲੰਦ ਸੁਸ਼ੀਲਾ। ਮੁਖ ਮੰਡਲ ਜਨੁ ਚੰਦ ਛਬੀਲਾ। ਭੁਜਾ ਪ੍ਰਲੰਬ-ਤਿ ਆਯੁਤ[1] ਛਾਤੀ। ਦਿਪਤਿ ਦਸਨ ਜਨੁ ਹੀਰਨਿ ਪਾਂਤੀ[2] ॥ ੨੯ ॥ ਕ੍ਰਿਪਾ ਭਰੇ ਅਰਬਿੰਦ ਬਿਲੋਚਨ। ਪਿਖਹਿਂ ਕਟਾਖਨਿ ਬੰਧਨਿ ਮੋਚਨ। ਇੱਤਯਾਦਿਕ ਸੁੰਦਰਤਾ ਸਾਰੀ। ਮਹਾਂਰਾਜ ਕੇ ਲੱਛਨ ਭਾਰੀ ॥੩੦॥ ਕਰਿ ਦਰਸ਼ਨ ਸੰਗਤਿ ਹਰਖਾਵੈ। ਜੋਧਾ ਗੁਰੂ ਬਿਲੰਦ ਸੁਹਾਵੈ॥ 'ਇਹ ਘਾਲਹਿਂ-ਗੇ ਕਬਿ ਘਮਸਾਨਾ। ਮਹਾਂਬੀਰ ਕਰਿ ਹੈਂ ਰਿਪੁ ਹਾਨਾ'॥੩੧॥ਇੱਤਿਯਾਦਿਕ ਜਸੁ ਕੋ ਬਿਸਤਾਰੈਂ। ਬਾਰਿ ਬਾਰਿ ਗੁਰ ਰੂਪ ਨਿਹਾਰੈਂ। ਕੁਸ਼ਲ ਪ੍ਰਸ਼ਨ ਗੁਰੁ ਸਭਿ ਸੋਂ ਕਰੈਂ। ਕ੍ਰਿਪਾ ਦ੍ਰਿਸ਼ਟਿ ਦਾਸਨਿ ਪਰਿ ਧਰੈਂ॥੩੨॥ਨਿਕਟਿ ਨਿਕਟਿ ਕੇ ਪੁਰਿ ਅਰੁ ਗ੍ਰਾਮੂ। ਆਵੈਂ ਸੁਨਤਿ ਸੁਜਸੁ ਅਭਿਰਾਮੂ। ਸਿੱਖਨ ਸੈਂਕਰੇ ਬਨਹਿ ਨਵੀਨ। ਲੋਕ ਪ੍ਰਲੋਕ ਸ਼ੁੱਧ ਕੋ ਚੀਨ ॥੩੩॥ ਦਿਨ ਪ੍ਰਤਿ ਰਹਤਿ ਅਧਿਕ ਹੀ ਮੇਲੇ। ਦਰਸ਼ਨ ਕਰਿ ਕਰਿ ਹੋਹਿਂ ਸੁਹੇਲੇ। ਮਨੋ ਕਾਮਨਾ ਗੁਰੂ ਤੇ ਪਾਵੈਂ। ਜਹਿਂ ਕਹਿਂ ਗਮਨਹਿਂ ਜਸ ਬਿਦਤਾਵੈਂ ॥ ੩੪ ॥ ਬਹੁਰੋ ਇਕ ਦਿਨ ਚਢੇ ਸ਼ਿਕਾਰ। ਜਹਾਂਗੀਰ ਹ੍ਵੈ ਕਰਿ ਅਸੁਵਾਰ। ਕਹਿ ਕਰਿ ਸਤਿ-ਗੁਰ ਸੰਗ ਚਢਾਏ। ਹਯਨਿ ਕੁਦਾਵਤਿ ਚਲੇ ਅਗਾਏ ॥੩੫॥ ਸ੍ਰੀ ਹਰਿ-ਗੋਵਿੰਦ ਦੂਸਰਿ ਸ਼ਾਹੂ। ਦੋਨਹੁ ਅਸੁ ਪਰ ਗਮਨਤਿ ਰਾਹੂ। ਕਾਨਨ ਚਲੇ ਜਾਤਿ ਉਤਸਾਹੂ। ਭਨਤਿ ਸੁਨਤਿ ਬਚ ਆਪਸਿ ਮਾਂਹੂ ॥੩੬॥ ਜਹਾਂ ਮ੍ਰਿਗਨਿ ਕੋ ਅਧਿਕ ਬਸੇਰੋ। ਲਿਏ ਜਾਤਿ ਭੇੜੀ ਜਿ ਅਗੇਰੋ। ਕੂਕਰ,ਚੀਤੇ, ਬਾਜ ਘਨੇਰੇ। ਬਹਰੀ,ਜੁੱਰਰੇ ਬੇਗ ਬਡੇਰੇ ॥ ੩੭ ॥ ਸੰਗਿ ਬਾਵਰੈਂ[3] ਲੇਤਿ ਸਿਧਾਏ। ਜਾਇ ਪ੍ਰਵੇਸ਼ੇ ਬਨ ਸਮੁਦਾਏ। ਸਤਿਗੁਰੁ ਅਰੁ ਹਜ਼ਰਤ ਇਕ ਸੰਗਿ। ਕਰੈਂ ਧਵਾਵਨਿ ਬੇਗ ਤੁਰੰਗ ॥੩੮॥ ਬਨ ਕੇ ਜੀਵ ਘੇਰਿ ਕਰਿ ਮਾਰਹਿਂ। ਨਿਕਸਹਿਂ ਅੱਗ੍ਰ ਨ ਜਿਯਤ ਸਿਧਾਰਹਿਂ। ਤੀਰਨਿ ਸੰਗਿ ਐਂਚਿ ਗੁਰੁ ਹਨੇ। ਜਹਾਂਗੀਰ ਸੰਘਾਰਤਿ ਘਨੇ ॥ ੩੯ ॥ ਸ੍ਵਾਨ ਗਹੈਂ ਅਰੁ ਚੀਤੇ ਛੋਰਹਿਂ। ਜਾਨਿ

[1]ਚੌੜੀ। [2]ਪੰਕਤੀ। [3]ਜਾਲ (ਅ) ਬਾਵਰੀਆ। ਇਕ ਨੀਚ ਜਾਤ ਜੋ ਜਾਲ ਨਾਲ ਸ਼ਿਕਾਰ ਫੜਦੇ ਹਨ [ਪੰਜਾਬੀ, ਬੌਰ=ਹਰਨ ਫੜਨ ਦਾ ਜਾਲ। ਬੌਰ ਤੋਂ ਬੌਰੀਆ, ਬਾਵਰੀਆ]।

ਨ ਦੇਤਿ ਵਾਂਧ ਕਰਿ ਦੌਰਹਿ। ਇਸ਼ ਬਿਧਿ ਕਰਿ ਅਖੇਰ ਕੋ ਨਾਨਾ। ਪਿਖਹਿਂ ਤਮਾਸ਼ੋ ਕਰਤਿ ਪਯਾਨਾ ॥ ੪੦ ॥ ਬਹੁਰਿ ਭੁਈ ਤੀਛਨ ਬਡ ਘਾਮ। ਚਾਹਤਿ ਉਤਰਨਿ ਹਿਤ ਬਿਸਰਾਮ। ਬਨ ਕੋ ਛੋਰਤਿ ਹਟੇ ਪਿਛੇਰੇ।ਹੇਰਤਿ ਛਾਯਾ ਸਘਨ ਘਨੇਰੇ ॥੪੧॥ ਦੇਖਿ ਸਥਾਨ ਰੁਚਿਰ ਤਰੁ ਤਰੇ। ਉਤਰਯੋ ਸ਼ਾਹੁ ਖੇਦ[1] ਪਰਹਰੇ। ਤਿਸਤੇ ਕਿਤਿਕ ਦੂਰਿ ਗੁਰੁ ਥਿਰੇ। ਤਰੇ ਤਰੋਵਰ ਕੇ ਸੁਖ ਕਰੇ ॥ ੪੨ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਦਿੱਲੀ ਤੇ ਗੁਰ ਚਢਨਿ' ਪ੍ਰਸੰਗ ਬਰਨਨੰ ਨਾਮ ਖਟ ਪੰਚਾਸਤਿ ਅੰਸੂ ॥ ੫੬ ॥

## ੫੭. [ਸੱਚਾ ਪਾਤਸ਼ਾਹ। ਘਾਹੀ]।

ਦੋਹਰਾ ॥ ਸ਼ਾਹੁ ਤਰੋਵਰ ਕੇ ਤਰੇ ਅਲਪ ਨਰਨਿ ਤਿਹ ਸੰਗ। ਬੈਠਯੋ ਹਿਤ ਬਿਸਰਾਮ ਕੇ ਖਰੋ ਸਮੀਪ ਤੁਰੰਗ ॥੧॥ ਚੌਪਈ ॥ ਤੈਸੇ ਕਿਤਿਕ ਦੂਰ ਗੁਰ ਥਿਰੇ। ਘਾਮ[2] ਤਪਤ ਨਿਰਵਾਰਨਿ ਕਰੇ। ਤਹਿਂ ਇਕਿ ਘਾਹੀ ਚਲਿ ਕਰਿ ਆਯਹੁ। ਘਾਸ ਖੁਰਚਬੇ ਹਿਤ ਲਲਚਾਯਹੁ॥ ੨ ॥ ਆਵਤਿ ਸੁਨਯੋ-ਗੁਰੂ ਇਤ ਆਏ।ਹਿਤ ਸ਼ਿਕਾਰ ਕੇ ਅੱਗ੍ਰ ਸਿਧਾਏ-।ਹਰਖਯੋ-ਮੈਂ ਇਤ ਦਰਸ਼ਨ ਪਾਊਂ। ਮਨੋ ਕਾਮਨਾ ਸਭਿ ਪੁਰਵਾਊਂ[3] ॥ ੩ ॥ ਸੰਗ ਨਰਨਿ ਕੀ ਭੀਰ ਨ ਕੋਈ। ਮਸਤਕ ਟੇਕੋਂ ਦਰਸ਼ਨ ਹੋਈ। ਹਾਥ ਜੋਰਿ ਮੈਂ ਅਰਜ਼ ਗੁਜਾਰੌਂ। ਮਨ ਤਨ ਕੇ ਦੁਖ ਸਭਿ ਨਿਰਵਾਰੌਂ-॥ ੪ ॥ ਇਮ ਚਿਤਵਤਿ ਚਲਿ ਕਰਿ ਤਹਿਂ ਆਯਹੁ।ਜਹਾਂਗੀਰ ਜਹਿਂ ਥਿਰ ਸੁਖ ਪਾਯਹੁ। ਬੂਝਨਿ ਲਗਯੋ 'ਸਾਚ ਪਤਿਸ਼ਾਹੁ।ਕਿਤ ਉਤਰਯੋ ਕਹੀਅਹਿ ਮੁਝ ਪਾਹੂ?'॥੫॥ਸ਼ਾਹੁ ਨਰਨਿ ਕੁਛ ਸਮਝਯੋ ਨਾਂਹੀ।ਜਾਨਯੋ ਹਜ਼ਰਤਿ ਹੇਰਨਿ ਚਾਹੀ। ਦਿਯੋ ਬਤਾਇ 'ਅਮਕ ਤਰੁ ਤਰੇ।ਛਾਯਾ ਸਘਨ ਬਿਖੈ ਤਹਿਂ ਥਿਰੇ'॥੬॥ਇਮ ਹੀ ਬੂਝਤਿ ਪਹੁੰਚਯੋ ਜਾਇ। ਜਹਾਂਗੀਰ ਬੈਠਯੋ ਜਿਸ ਥਾਇਂ। ਬਰਜਨ ਵਾਰੌ[4] ਨਰ ਜਹਿਂ ਖਰੋ। ਤਿਸ ਢਿਗ ਜਾਇ ਬੂਝਬੋ ਕਰੋ ॥੭॥ 'ਬੈਠਯੋ ਜਹਿਂ ਸਾਚੋ ਪਤਿਸ਼ਾਹੂ। ਭੇਟ ਚਢਾਵਨਿ ਚਾਹਤਿ ਪਾਹੂ'।ਸ਼ਾਹ ਸਮੁਖ ਦੇਖਤਿ ਇਮ ਕਹਯੋ।'ਆਵਨਿ ਦੇਹੁ ਕਹਾਂ ਇਨ ਲਹਯੋ[5]'॥੮॥ਕਿਨਹੁ ਨ ਬਰਜਯੋ ਰੁਖ਼ ਕੋ ਹੇਰੇ। ਕਰ ਧਰਿ ਟਕਾ ਗਯੋ ਤਬਿ ਨੇਰੇ। ਬੇਖ ਸਰੂਪ ਦੇਖਿ ਸੋ ਘਾਹੀ[6]।ਅਧਿਕ ਅਨੰਦ ਧਾਰਿ ਉਰ ਮਾਂਹੀ॥੯॥ਆਗੇ ਟਕਾ ਰਾਖਿ ਨਿਜ ਕਰ ਤੇ।ਬੰਦਨ ਕਰੀ ਨੰਮ੍ਰਿ ਹੁਇ ਸਿਰ ਤੇ। ਹਾਥ ਜੋਰਿ ਪੁਨ ਅਰਜ਼ ਗੁਜ਼ਾਰੀ।'ਸਾਚੋ ਪਾਤਸ਼ਾਹੁ,ਗੁਰੁ ਭਾਰੀ!॥੧੦॥

[1]ਥਕਾਨ। [2]ਧੁੱਪ ਦੀ। [3]ਪੂਰੀ ਕਰਵਾਵਾਂਗਾ। [4]ਰੋਕਣ ਵਾਲਾ। [5]ਇਹ ਕੀ ਜਾਣਿਆਂ ਚਾਹੁੰਦਾ ਹੈ। [6](ਸ਼ਾਹ ਦਾ) ਭੇਖ ਸਰੂਪ ਦੇਖਕੇ।

ਦਰਸ਼ਨ ਕੀ ਅਭਿਲਾਖ ਘਨੇਰੀ। ਸੁਨਹੁ ਸ਼੍ਰੋਨ ਦੇ ਬਿਨਤੀ ਮੋਰੀ।–ਦੀਨ ਦੁਨੀ ਕੇ ਮਾਲਿਕ ਅਹੈਂ।ਸਾਚੇ ਪਾਤਿਸ਼ਾਹੁ–ਇਮ ਕਹੈਂ॥੧੧॥ਦਾਸ ਗਰੀਬ ਜਾਨਿ ਕਰਿ ਮੋਹੀ। ਬਨਹੁ ਸਹਾਇ ਮ੍ਰਿਤੂ ਜਬਿ ਹੋਹੀ। ਅਪਰ ਕਾਮਨਾ ਕੋਇ ਨ ਨਾਥ।ਜਮ ਤੇ ਰਾਖਹੁ ਦੇ ਕਰਿ ਹਾਥ' ॥੧੨॥ ਜਹਾਂਗੀਰ ਸੁਨਿਕੈ ਬਿਸਮਾਯੋ।–ਗੁਰੂ ਜਾਨਿ ਮੋਕਹ ਇਹ ਆਯੋ। ਮੋ ਮਹਿਂ ਕਹਾਂ ਸ਼ਕਤਿ ਹੈ ਐਸੋ।ਰੱਛਾ ਕਰੌਂ ਪਲਤਿ[1]ਮਹਿਂ ਜੈਸੇ ॥੧੩॥ ਦੁਨੀਆਂ ਮਹਿਂ ਕਰਿਬੇ ਸਮਰੱਥ।ਨਹੀਂ ਦੀਨ ਕੁਛ ਹਮਰੇ ਹੱਥ।ਸ਼੍ਰੀ ਹਰਿਗੋਵਿੰਦ ਮੁਝ ਕੋ ਜਾਨਾ।ਯਾਂਤੇ ਇਸ ਬਿਧਿ ਬਾਕ ਬਖਾਨਾ ॥੧੪॥ ਦੀਨ ਦੁਨੀ ਜੋ ਕਰਹਿ ਸਹਾਇ। ਸਚ ਪਤਿਸ਼ਾਹਿਤ ਤਿਸ ਬਨਿਆਇ। ਗੁਰੂ ਕਹਤਿ ਥੇ ਜੋ ਮਮ ਪਾਸ। ਕਰਹਿਂ ਆਪ ਨਰ ਨਾਮ ਪ੍ਰਕਾਸ਼॥੧੫॥ਹਮ ਨਹਿਂ ਕਿਸ ਕੇ ਸੰਗ ਬਖਾਨਹਿਂ। ਸਾਚੋ ਪਾਤਿਸ਼ਾਹੁ ਜਗੁ ਜਾਨਹਿਂ। ਕਹੈਂ ਆਪ ਹੀ ਤੇ ਇਹ ਨਾਮੂ।ਬਿਦਤਯੋ ਸਗਰੇ ਪੁਰਿ ਅਰੁ ਗ੍ਰਾਮੂ ॥੧੬॥ ਇਹ ਕਹਿਬੋ ਗੁਰ ਕੋ ਸਤਿ ਸਾਚਾ। ਲਗਨਿ ਨ ਦੇਤਿ ਦਾਸ ਦੁਖ ਆਂਚਾ–। ਇਮ ਚਿਤ ਮਹਿਂ ਚਿਤਵਤਿ ਭਾ ਸ਼ਾਹੂ। ਗੁਰ ਨਿਸ਼ਚੈ[3]ਹੋਯਹੁ ਉਰ ਮਾਂਹੂ॥੧੭॥'ਧਾਹੀ ਸੁਨਿ[4]'ਤਬਿ ਕਹਯੋ ਸੁਨਾਈ।'ਹਮ ਦੁਨੀਆਂ ਕੇ ਸ਼ਾਹੁ ਕਹਾਈਂ।ਅੰਤਕਾਲ ਹ੍ਵੈ ਨਹੀਂ ਸਹਾਇ।ਤਹਿਂ ਕੁਛ ਹਮਰੇ ਬਸ ਨ ਬਸਾਇ ॥੧੮॥ਸਾਚੋ ਸ਼ਾਹੁ ਗੁਰੂ ਜਿਸ ਕਹੈਂ। ਅਪਰ ਥਾਨ ਸੋ ਉਤਰਯੋ ਅਹੈ। ਤਿਨ ਢਿਗ ਪਹੁੰਚਹੁ ਅਰਜ਼ ਗੁਜ਼ਾਰੋ। ਰਿਦੇ ਮਨੋਰਥ ਕੋ ਤਹਿਂ ਸਾਰਹੁ'॥੧੯॥ਇਮ ਸੁਨਿ ਟਕਾ ਉਠਾਇ ਸੁ ਧਾਹੀ।ਗਮਨਯੋ ਅਪਰ ਨਰਨਿ ਕੋ ਪਾਹੀ। 'ਸ਼੍ਰੀ ਹਰਿ ਗੋਵਿੰਦ ਸਚ ਪਤਿਸ਼ਾਹੂ। ਉਤਰੇ ਕਹਾਂ? ਦੇਖਿਬੇ ਚਾਹੂ ॥ ੨੦ ॥ ਮੋਹਿ ਬਤਾਵਹੁ ਸੋ ਇਸ ਥਾਨ। ਬਿਦਤ ਗਰੀਬ ਨਿਵਾਜ ਮਹਾਨ'। ਸੁਨਿ ਲੋਕਨਿ ਗੁਰੁ ਥਾਨ ਬਤਾਯੋ। ਜਹਿਂ ਤਰੁ ਛਾਯ ਅਰਾਮ ਸੁ ਪਾਯੋ ॥ ੨੧ ॥ ਪਹੁੰਚਯੋ ਜਾਇ ਦਰਸ ਕੋ ਕਰਿਕੈ। ਬੰਦਨ ਕੀਨਿ ਧਰਨਿ ਸਿਰ ਧਰਿ ਕੈ। ਟਕਾ ਰਾਖਿ ਕਰਿ ਅਰਜ਼ ਗੁਜ਼ਾਰੀ। 'ਮੈਂ ਆਯਹੁ ਗੁਰੁ ਸ਼ਰਨਿ ਤੁਮਾਰੀ ॥੨੨॥ ਅੰਤਕਾਲ ਮਹਿਂ ਬਨਹੁ ਸਹਾਈ। ਜਮਦੂਤਨਿ ਤੇ ਲੇਹੁ ਬਚਾਈ। ਅਭਿਲਾਖਤਿ ਬਹੁ ਦਿਨ ਤੇ ਦਰਸ਼ਨ। ਆਜ ਭਾਗ ਬਡਿ ਤੇ ਭਾ ਪਰਸਨ ॥੨੩॥ ਨਾਮ ਗ਼ਰੀਬ ਨਿਵਾਜ ਤੁਮਾਰਾ। ਕਰਹੁ ਨਿਬਾਹਨ ਬਿਰਦ ਉਦਾਰਾ'। ਸੁਨਿ ਸਤਿਗੁਰੂ ਕ੍ਰਿਪਾਲ ਬਖਾਨਾ। 'ਸਿਮਰਹੁ ਸੱਤਿ-

[1]ਪ੍ਰਲੋਕ। [2]ਮੋਕ। [3](ਦਾ) ਭਰੋਸਾ। [4]ਹੇ ਧਾਹੀ ਸੁਣ।

ਨਾਮ ਕੱਲਜਾਨਾ[1] ॥ ੨੪ ॥ ਧਰਮ ਕਿਰਤ ਕਰਿ ਖਾਹੁ ਅਹਾਰਾ । ਇਨ ਦੋਇਨ ਤੇ ਸਦਾ ਸੁਖਾਰਾ॥ ਨਹਿ ਜਮਦੂਤ ਦੇਖਿਬੇ ਪਾਵਹਿ । ਕਰ ਦੇ ਕਰਿ ਸਤਿਗੁਰੂ ਬਚਾਵਹਿ' ॥੨੫॥ ਸੁਨਿ ਬੰਦਨ ਕਰਿ ਗਮਨਯੋ ਧਾਹੀ॥ਅਧਿਕ ਅਨੰਦ ਧਾਰਿ ਉਰ ਮਾਂਹੀ । ਤਪਤ ਨਿਵਾਰੀ ਸਮਾਂ ਬਿਤਾਇ । ਚਢਯੋ ਸ਼ਾਹੁ ਸਤਿਗੁਰੂ ਬੁਲਾਇ ॥੨੬॥ ਮਹਿਮਾ ਮਹਾਂ ਮਾਨ ਕਰਿ ਮਨ ਮੈਂ । ਜਹਾਂਗੀਰ ਪ੍ਰੇਮੀ ਗੁਰ ਤਨ ਮੈਂ । ਦੇਖਤਿ ਨਿਕਟਿ ਤੁਰੰਗ ਚਲਾਵੈ । ਮੁਸਕਾਵਤਿ ਮੁਖ ਬਾਕ ਅਲਾਵੈ॥੨੭॥ ਸਨੈ ਸਨੈ ਪੁਰਿ ਮੈਂ ਚਲਿ ਗਏ। ਨਿਜ ਨਿਜ ਸਿਵਰ ਉਤਰਤੇ ਭਏ । ਸੁਖ ਸੋਂ ਨਿਸ ਦਿਨ ਕਿਤਿਕ ਬਿਤਾਏ। ਕਬਿ ਕਬਿ ਸ਼ਾਹੁ ਮਿਲਹਿ ਬਿਗਸਾਏ॥੨੮॥ਪੁਨ ਇਕ ਦਿਨ ਤੈਸੇ ਚਢਿ ਸ਼ਾਹੂ।ਗੁਰੂ ਬੁਲਾਏ ਪਠਿ ਨਰ ਪਾਹੂ । ਹੁਤੇ ਪ੍ਰਭਾਤ ਸਮੇ ਹੁਇ ਤਯਾਰ । ਜ਼ੀਨ ਤੁਰੰਗ ਸਜਿ ਭੇ ਅਸਵਾਰ॥੨੯॥ ਨਗਰ ਆਗਰੇ ਇਕ ਘਰ ਮਾਂਹੀ॥ਸਿਖ ਕੀ ਸੁਤਾ ਅਸਿਖ ਕੇ ਬਯਾਹੀ । ਗੁਰੁ ਦਰਸ਼ਨ ਕੋ ਚਾਹਤਿ ਰਹੈ । ਪਤਿ ਸਸੁਰਾਰ[2] ਨ ਆਇਸੁ ਲਹੈ॥੩੦॥ਜਬਿ ਇਸ਼ਨਾਨ ਕਰਨਿ ਕਉ ਲਾਗਹਿ।ਮੁਖ ਤੇ ਇਮ ਕਹਿ ਮਨੁ ਅਨੁਰਾਗਹਿ ।–ਸ੍ਰੀ ਗੁਰ ਸਾਚੇ ਜੇ ਕਰਿ ਅਹੈਂ। ਸਭਿ ਘਟ ਘਟ ਕੀ ਸੁਧਿ ਕੋ ਲਹੈਂ ॥ ੩੧ ॥ ਤੌ ਮਮ ਆਸਾ ਪੂਰਨ ਕਰੀਅਹਿ । ਅਪਨੋ ਦਰਸ਼ਨ ਇਹਾਂ ਦਿਖਰੀਅਹਿ–। ਇਸ ਬਿਧਿ ਬੋਲਤਿ ਲੇ ਕਰਿ ਨੀਰ । ਕਰਹਿ ਸੁ ਮੱਜਨ ਸੌਚ ਸ਼ਰੀਰ ॥੩੨॥ ਨਿਤਪ੍ਰਤਿ ਕਹਿਬੇ ਕੋ ਕਰਿ ਨੇਮ । ਚਾਹਤਿ ਦਰਸ਼ਨ ਮਨ ਮਹਿਂ ਪ੍ਰੇਮ॥ ਤਿਸ ਕੋ ਚਿਤਵਤਿ ਸਤਿਗੁਰੁ ਚਾਲੇ। ਕਰਤਿ ਨਿਬਾਹਨ ਬਿਰਦ ਬਿਸਾਲੇ॥ ੩੩ ॥ ਜਾਤਿ ਬੀਥਕਾ[3] ਤਿਸ ਘਰ ਜੋਈ।ਹਯ ਚਪਲਾਇ ਚਲਹਿਂ ਚਹਿ ਸੋਈ॥ਲੇਕਰਿ ਜਲ ਕੋ ਹੇਤ ਸ਼ਨਾਨ। ਚਢੀ ਸਦਨ ਪਰ ਸਮਾਂ ਪਛਾਨ ॥ ੩੪ ॥ ਉਤ ਤੇ ਸਤਿਗੁਰ ਤਹਿ ਚਲਿ ਆਏ। ਤਿਸ ਕੇ ਸਦਨ ਜਬਹਿ ਨਿਯਰਾਏ। ਸਿਖ ਤਨੁਜਾ ਜਬਿ ਜਲ ਤਨ ਡਾਰਤਿ । ਜਿਮ ਨਿਤ ਬੋਲਤਿ ਤਥਾ ਉਚਾਰਤਿ ॥ ੩੫ ॥ 'ਜੇ ਸਾਚੇ ਗੁਰ ਅੰਤਰਜਾਮੀ । ਪੁਰਹਿ ਕਾਮਨਾ ਮਮ ਜਗਸ੍ਵਾਮੀ । ਇਹਾਂ ਆਇ ਦਰਸ਼ਨ ਦਿਖਰਾਵਹਿਂ । ਮੁਖ ਮੰਡਲ ਦੁਤਿ ਸਦਨ ਸੁਹਾਵਹਿਂ' ॥ ੩੬ ॥ ਸੁਨਿ ਸਤਿ ਗੁਰੁ ਨਿਜ ਸ਼੍ਰੌਨ ਮਝਾਰਾ । ਰੋਕਿ ਤੁਰੰਗਮ ਬਾਕ ਉਚਾਰਾ । 'ਸਮੇ ਸ਼ਨਾਨ ਬਖਾਨਤਿ ਜਾਚਾ । ਚਾਹਤਿ ਪਰਖਯੋ ਜੋ ਗੁਰ ਸਾਚਾ॥੩੭॥ ਸੋ ਉਠਿ ਕਰਿ

[1]ਮੁਕਤੀ ਦਾਤਾ । [2]ਪਤੀ ਤੇ ਸਹੁਰੇ ਦੀ । [3]ਗਲੀ ।

ਪੁਰਵੈ ਨਿਜ ਆਸਾ। ਨਿਤ ਚਾਹਤਿ ਜਿਸ ਦਰਸ਼ਨ ਪਾਸਾ¹। ਸੁਨਿ ਕਰਿ ਤਨੁ ਕੋ ਤੁਰਤ ਅਛਾਦਾ। ਤਤਛਿਨ ਉਠੀ ਧਰੇ ਅਹਿਲਾਦਾ॥੩੮॥ ਸੁੰਦਰ ਬਦਨ ਚੰਦ ਮਾਨਿੰਦਾ। ਸ੍ਰੀ ਹਰਿ ਗੋਵਿੰਦ ਰੂਪ ਬਿਲੰਦਾ। ਲੋਚਨ ਕੀਨਿ ਚਕੋਰਨ ਜੋਰਾ¹। ਹੁਇ ਬਲਿਹਾਰੀ ਜੁਗ ਕਰ ਜੋਰਾ॥੩੯॥ ਅਧਿਕ ਪ੍ਰਸੰਨ ਭਈ ਮਨਮਾਹੀ*।ਪ੍ਰੇਮ ਅਧਿਕ ਜਾਂਕੇ ਤਨਮਾਂਹੀ*।ਸੀਸ ਨਿਵਾਇ ਬੰਦਨਾ ਠਾਨੀ। ਰੁਕੀ ਪ੍ਰੇਮ ਤੇ ਆਇ ਨ ਬਾਨੀ ॥ ੪੦ ॥ 'ਧੰਨ ਗੁਰੂ ਪੂਰਨ ਅਵ-ਤਾਰਾ। ਕਰਯੋ ਸਫਲ ਮੁਝ ਸੰਸੈ ਟਾਰਾ। ਪੁਰਵੈ ਦਾਸ ਮਨੋਰਥ ਘਨੇ। ਕਰੇ ਉਧਾਰਨਿ ਜਾਂਹਿ ਨ ਗਨੇ'॥੪੧॥ਜਸੁ ਕੋ ਕਰਤਿ ਰਹੀ ਚਿਰ ਕਾਲਾ ਚਲੇ ਗੁਰੂ ਸੋ ਭਈ ਨਿਹਾਲ। ਚੰਚਲ ਚਾਰੁ ਤੁਰੰਗ ਚਲਾਵਤਿ। ਦੇਖਤਿ ਮੁਖ ਨਰ ਨਾਰਿ ਲੁਭਾਵਤਿ ॥੪੨॥ਸ਼ਾਹੁ ਸੰਗ ਮਿਲਿ ਗਮਨੇ ਬਨ ਮੈਂ। ਕਰਤਿ ਅਖੇਰਨਿ ਬਾਂਛਤਿ ਮਨ ਮੈਂ। ਸੂਕਰ ਸਸਾ ਕੁਰੰਗ ਹਰਾਏ। ਸ੍ਵਾਨ ਰੁ ਚੀਤੇ ਛੋਰਿ ਗਹਾਏ ॥੪੩ ॥ ਅਭਿਲਾਖਤਿ ਫਿਰਿ ਬਨ ਕੇ ਮਹੀਆ। ਹਟੇ ਨਗਰ ਕੋ ਹਰਖ ਉਮਹੀਆ। ਨਿਜ ਡੇਰੇ ਮਹਿਂ ਆਨਿ ਬਿਰਾਜੇ। ਡੀਲ ਦਰਾਜ਼ ਪ੍ਰਲੰਬ ਭੁਜਾ² ਜੇ॥੪੪॥ਜਸੁ ਬਿਸਤ੍ਰਿਤਿ ਭਯੋ ਤਿਸ ਦੇਸ਼। ਦਿਨ-ਪ੍ਰਤਿ ਸੰਗਤਿ ਆਇ ਵਿਸ਼ੇਸ਼। ਦਾਸਨਿ ਕਰਹਿਂ ਕਾਮਨਾ ਪੂਰੀ। ਜਗ ਮਹਿਂ ਸੁਨਿ ਇਹ ਕੀਰਤਿ ਰੂਰੀ ॥ ੪੫ ॥ ਸੇਵਕ ਨਏ ਅਨੇਕ ਸੁਜਾਨੇ। ਆਵਤਿ ਦਰਸ਼ਨਕੋ ਸੁਖ ਮਾਨੇ।ਲੇਂ ਗੁਰੁਤੇ ਪਗ ਪਾਹੁਲ ਘਨੇ।ਉਪਦੇਸ਼ਹਿਂ ਦਾਸਨਿ ਹਿਤ ਸਨੇ ॥ ੪੬ ॥ ਸੁਨਿ ਕਰਿ ਸੁਜਸੁ ਸੁਜਨ ਹਰਖਾਵਹਿਂ। ਨਿੰਦਕ ਚੰਦੂ ਆਦਿ ਦੁਖ ਪਾਵਹਿਂ। ਕਰਹਿ ਮੇਲ ਕੋ ਸ਼ਾਹੁ ਘਨੇਰੇ। ਕਬਿ ਹਕਾਰਿ, ਕੈ ਆਵਤਿ ਡੇਰੇ³ ॥ ੪੭ ॥ ਦਰਬ ਅਕੋਰ ਬਸਤ੍ਰ ਬਹੁ ਮੋਲ। ਅਰਪਹਿ ਹਯ ਜੋ ਦੇਸ਼ਨਿ ਟੋਲੇ। ਇਸ ਬਿਧਿ ਕੇਤਿਕ ਦਿਵਸੁ ਬਿਤਾਏ। ਨਗਰ ਆਗਰੇ ਥਿਰ ਸੁਖ ਪਾਏ ॥ ੪੮ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਆਗਰੇ ਆਗਵਨ' ਬਰਨਨੰ ਨਾਮ ਸਪਤ ਪੰਚਾਸਤਿ ਅੰਸੂ ॥ ੫੭ ॥

---

¹ਜੋੜ ਦਿਤੇ (ਅ) ਚਕੋਰਾਂ (ਦੋਨੈਣਾਂ ਦਾ) ਜੋੜਾ ਬਣਾ ਦਿਤਾ। ²ਲੰਬਾ ਕੱਦ ਤੇ ਲੰਬੀਆਂ ਹੀ ਬਾਹਾਂ।
³ਕਦੇ ਬੁਲਾਂਵਦਾ ਹੈ, ਕਦੇ ਡੇਰੇ ਆਂਵਦਾ ਹੈ (ਆਪ)।

*ਇਹ ਦੋ ਤੁਕਾਂ ਬਹੁਤੇ ਲਿਖਤ ਨੁਸਖਿਆਂ ਵਿਚ ਨਹੀਂ ਹਨ; ਇਕ ਲਿਖਤੀ ਨੁਸਖੇ ਵਿਚ ਜਿਥੇ ਇਹ ਤੁਕਾਂ ਨਹੀਂ ਹਨ, ਅਗਲੀਆਂ ਦੋ ਤੁਕਾਂ ਤੋਂ ਅਗੇ ਇਹ ਪਾਠ ਹੈ:—ਹਾਥ ਬੰਦ ਕਰਿ ਅਰਜ਼ ਗੁਜਾਰੀ। ਬਖਸ਼ਹੁ ਗੁਰੂ ਜੀ ਸ਼ਰਨਿ ਤਿਹਾਰੀ ॥ ੪੦ ॥

## ੫੮. [ਸ਼ਾਹ ਨੂੰ ਨਜੂਮੀ ਤੋਂ ਭਰਮਾਵਣਾ]।

ਦੋਹਰਾ ॥ ਦਿਨ ਪ੍ਰਤਿ ਪਿਖਿ ਇਖਲਾਸ ਕੋ ਜਹਾਂਗੀਰ ਗੁਰੁ ਕੇਰ[੧]। ਅਦਬ ਕਰਹਿਂ ਉਮਰਾਵ ਸਭਿ ਬੰਦਹਿਂ ਜਬਿਹੂੰ ਹੇਰਿ ॥੧॥ ਚੰਦੂ ਕੇ ਮੇਲੀ ਦੁਖਹਿਂ ਨਿੰਦਕ ਅਪਰ ਬਿਸਾਲ। ਜਥਾ ਚੋਰ ਪਿਖਿ ਚੰਦ ਕੋ ਜਾਨਹਿ ਦੁਖਦ ਕਰਾਲ ॥੨॥ ਚੌਪਈ ॥ ਚੰਦੂ ਸੁਨਹਿ ਸ਼ਾਹੁ ਕੋ ਮੇਲ। ਕਰਹਿ ਅਖੇਰ ਹੋਹਿ ਗੁਰ ਗੈਲਿ[੨]। ਦਰਬ ਪੰਚ ਸੈ ਨੀਤਿ ਪੁਚਾਵੈ। ਕਹਹਿ ਮਧੁਰ ਸਨਮਾਨ ਬਧਾਵੈ ॥੩॥ –ਮਮ ਪ੍ਰਾਨਨਿ ਕੋ ਸ਼ੱਤ੍ਰ ਮਹਾਂ। ਸ਼ਾਹੁ ਸੰਗ ਮਿਲਿ ਧਨ ਗਨ ਲਹਾ। ਨਿਤ ਪ੍ਰਤਿ ਮਿਲਹਿ ਵਧਹਿ ਅਧਿਕਾਇ। ਇਮ ਜੋ ਭਯੋ ਮੋਹਿ ਦੁਖਦਾਇ ॥੪॥ ਬਿਨ ਉਪਾਇ ਬਿਨ ਚਿੰਤ ਜਿ ਰਹੋਂ।ਨਹੀਂ ਬਚੋਂ ਤਿਨ ਤੇ ਦੁਖ ਸਹੋਂ। ਮੈਂ ਬਨਿ ਚੁਗਲ ਮੁਗਲ ਪਤਿ ਪਾਸ। ਚੁਗਲੀ ਉਗਲੀ ਬੋਲ੍ਯੋ ਤ੍ਰਾਸ[੩] ॥੫॥ ਬੁਰਾ ਕਰਨਿ ਤਿਸ[੪] ਕੀਨਿ ਉਪਾਇ। ਭਲਾ ਬਿਸਾਲ ਬਨਤਿ ਨਿਤ ਜਾਇ। ਖਰ ਕੰਟਕ ਲਖਿ ਬੋਵਨਿ ਕਰ੍ਯੋ[੫]। ਸੋ ਤੋ ਰਹ੍ਯੋ ਕਮਲ ਸ਼ੁਭ[੬] ਖਿਰ੍ਯੋ ॥ ੬ ॥ ਧਨ ਸੁਗੰਧਤਾ[੭] ਜਿਸ ਤੇ ਪਾਈ[੮]। ਯੌਂ ਬਿਪਰੀਤਿ ਭਈ ਬਰਿਆਈ[੯]*। ਅਬਿ ਕੋ ਜਤਨ ਬਨਾਵੌਂ ਐਸੋ। ਹਰਿਗੁਵਿੰਦ ਕਾਰਾ-ਗ੍ਰਿਹ ਬੈਸੇ ॥ ੭ ॥ ਤਹਾਂ ਦਰਬ ਕੋ ਲੋਭ ਦਿਖਾਵੌਂ। ਕੈਦ ਬਿਖੈ ਕਹਿ ਕੈ ਮਰਿਵਾਵੌਂ। ਤੌ ਬਚਾਇ ਮੇਰੋ ਹੁਇ ਜਾਇ। ਮਿਲਹਿ ਨ ਸ਼ਾਹੁ ਸੰਗ ਕਿਮ ਆਇ– ॥੮ ॥ ਇਮ ਗਿਨਤੀ ਕੋ ਗਿਨਤਿ ਹਮੇਸ਼। ਸੰਕਟ ਚਿੰਤਾ ਜਿਸਹਿ ਵਿਸ਼ੇਸ। ਗਿਨਤਿ ਗਣੀ ਕੋ ਜਤਨ ਬਿਚਾਰਾ। ਮਿਲ੍ਯੋ ਨਜੂਮੀ ਸੋਂ ਹਿਤ ਧਾਰਾ ॥ ੯ ॥ ਨਿਸ ਮੇਂ ਤਿਮਰ ਭਏ ਘਰ ਗਯੋ। ਦਰਬ ਪੰਚ ਸੈ ਤਿਸ ਕੋ ਦਯੋ। ਭਨਤਿ ਬਿਨੈ ਸਮ੍ਹ[੧੦] ਤਿਸਕੇ ਸਾਥਾ। 'ਮੇਰੋ ਭਲੋ ਅਹੈ ਤੁਵ ਹਾਥਾ ॥੧੦॥ ਚਿਤ ਦੇ ਕਰਹੁ ਇਹੀ ਉਪਕਾਰ। ਅਪਰ ਦੇਉਂ ਧਨ ਪੰਚ ਹਜ਼ਾਰ। ਹੁਇ ਲਚਾਰ ਮੈਂ ਤੁਝ ਢਿਗ ਆਯੋ। ਬਨਿ ਸਹਾਇ ਅਬਿ ਹੌਂ ਸ਼ਰਨਾਯੋ' ॥ ੧੧ ॥ ਸੁਨਤਿ ਨਜੂਮੀ ਬੋਲਨਿ ਕੀਨਿ। 'ਸ਼ਾਹੁ ਦਿਵਾਨ ਭਏ ਕਿਮ ਦੀਨ। ਸਿਰ ਕੇ ਜੋਰ ਕਰੌਂ ਤੁਵ ਕਾਜਾ। ਵੇਰ ਸ਼ਾਹੁ ਮਤਿ ਸਹਤ

---

[੧]ਜਹਾਂਗੀਰ ਤੇ ਗੁਰੂ ਜੀ ਦੀ ਸੱਜਨਤਾ ਮੇਲਮਿਲਾਪ। [੨]ਗੁਰੂ ਜੀ ਦੇ ਨਾਲ ਹੋਕੇ। [੩]ਚੁਗਲੀ ਉਗਲਕੇ ਤਿਸ (ਬਾਦਸ਼ਾਹ ਨੂੰ ਗੁਰੂ ਜੀ ਬਾਬਤ) ਕਹਿਆ। [੪]ਭਾਵ ਗੁਰੂ ਜੀ ਦਾ ਬੁਰਾ ਕਰਨ ਦਾ। [੫]( ਚੁਗਲੀ ਨੂੰ ) ਤ੍ਰਿੱਖਾ ਕੰਡਾ ਜਾਣਕੇ ਬੀਜਿਆ ਸੀ। (ਅ) ( ਬੁਰਾ ਕਰਨ ਨੂੰ ) ਤ੍ਰਿੱਖਾ ਕੰਡਾ ਜਾਣਕੇ"'"। [੬](ਸਤਿਕਾਰ ਰੂਪ ਸ਼ੁਭ ) ਕਮਲ। [੭]ਸੁਗੰਧਤਾ ਰੂਪੀ ਧਨ। [੮]ਮਿਲਿਆ। [੯]ਮੱਲੋ ਮੱਲੀ। [੧੦]ਬੇਨਤੀ ਵਾਂਗ।

*ਪਾ:–ਬੁਰਿਆਈ।

ਸਮਾਜਾ[1] ॥ ੧੨ ॥ ਕੋ ਦੁਖ ਭਯੋ ਸੁਨਾਵਨ ਕਰੀਅਹਿ ?। ਮੈਂ ਨਿਰਵਾਰੌਂ
ਚਿੰਤ ਨ ਧਰੀਅਹਿ'।ਸੁਨਿਤਬਿ ਸਭਿਹਿ ਬ੍ਰਿਤੰਤਉਚਾਰਾ।'ਹਿੰਦੂ ਗੁਰੂ ਸੰਗ
ਬੈਰ ਹਮਾਰਾ ॥੧੩॥ ਤੁਝ ਤੇ ਪਰਦਾ ਨਾਂਹਿਨ ਰਾਖੌਂ। ਜਥਾ ਭਈ ਸਗਰੀ
ਮੈਂ ਭਾਖੌਂ। ਗੁਰ ਅਰਜਨ ਕੋ ਸਦਨ ਉਤਾਰਾ। ਦੇ ਸਜਾਇ ਬਡ ਪੂਰਬ
ਮਾਰਾ ॥ ੧੪ ॥ ਅਬਿ ਤਿਸ ਕੋ ਸੁਤ ਹਰਿਗੋਵਿੰਦ। ਕਰਯੋ ਸ਼ਾਹੁ ਸੋਂ ਮੇਲ
ਬਿਲੰਦ। ਮੈਂ ਕਰਿ ਚਾਰੀ ਇਹਾਂ ਹਕਾਰਾ। ਆਇ ਆਪਨੋ ਕਾਜ ਸਵਾਰਾ॥
੧੫ ॥ ਤਿਸ ਕੋ ਹਤਯੋ ਚਹਤਿ ਮੈਂ ਅਬੈ। ਇਮ ਉਪਾਇ ਚਿਤਵਯੋ ਸੁਨਿ
ਸਬੈ। ਤੂੰ ਕਹਿ ਸ਼ਾਹੁ ਸੰਗ ਅਸ ਬਾਤ। ਸਾਢਸਤੀ[2] ਆਈ ਬੱਖਯਾਤ ॥੧੬
॥ ਮੁਖ ਮੁਰਝਾਇ ਬਨਹੁ ਦਿਲਗੀਰਿ। ਜਿਸ ਤੇ ਸ਼ਾਹੁ ਧਰੈ ਨਹਿ ਧੀਰ।
ਮ੍ਰਿਤੁ ਕੋ ਭੈ ਦਿਖਰਾਵਨਿ ਕਰੀਅਹਿ। ਬੂਝੈ ਜਤਨ ਤ ਏਵ ਉਚਰੀਅਹਿ
॥ ੧੭ ॥-ਹਰਿਗੁਵਿੰਦ ਆਖਯ[3] ਬੱਖਯਾਤ। ਸੋਢੀ ਹੋਇ ਸੁ ਖੱਤ੍ਰੀ ਜਾਤਿ।
ਹਿਤ ਤੁਮਰੇ ਸੋ ਫੇਰਹਿ ਮਾਲਾ। ਬਲ ਗੁਲੇਰ[4] ਮਹਿਂ ਬੈਠਿ ਨਿਰਾਲਾ।
੧੮ ॥ ਤਬਿ ਸੁਖੇਨ ਦਿਨ ਬਿਤਹਿਂ ਤੁਮਾਰੇ-।ਏਵ ਪ੍ਰਬੋਧਹੁ ਜਾਇ ਸਕਾਰੇ।
ਟਰਹਿ ਸ਼ੱਤ੍ਰੂ ਤਬਿ ਲਿਹੁ ਧਨ ਘਨੋ। ਕਰਹੁ ਜਤਨ ਬਹੁ ਬੁਧਿ ਤੇ ਭਨੋ' ॥
॥੧੯॥ ਤਬੈਂਹਿ ਨਜੂਮੀ ਧੀਰਜ ਦੀਨਿ।'ਮੈਂ ਇਮ ਕਰੌਂ ਚਿੰਤ ਕਰਿ ਹੀਨ।
ਸ਼ਾਹੁ ਕਰਹਿ ਨਿਤ ਮੈਂ ਜੁ ਬਤਾਏ।ਪੂਰਬ ਅਨਿਕ ਬਾਰ ਪਤਿਯਾਏ॥੨੦॥
ਇਕ ਮੇਰੇ ਕਹਿਬੇ ਕੀ ਦੇਰਿ। ਸੁਨਤਿ ਗੁਰੂ ਕੋ ਪਠਹਿ ਗੁਲੇਰ'। ਗਯੋ
ਚੰਦੂ ਤਬਿ ਹਰਖ ਧਰੰਤਾ। ਜਾਨਯੋ-ਗਹਯੋ ਨ ਛੂਟਹਿ ਕਦੰਤਾ ॥ ੨੧ ॥
ਪਿਤ ਕੈ ਸਮ ਕਰਿ ਕੈ ਇਸ ਹਾਨ। ਤਬਿ ਨਿਚਿੰਤ ਹੁਇ ਟਿਕੌਂ ਸਥਾਨ-।
ਨਿਸ ਮਹਿਂ ਪਰਯੋ ਰਹਯੋ ਨਹਿ ਸੋਵਾ। ਗਿਨਤ ਗਟੀ ਚਿਤ ਚਿੰਤ ਪਰੋਵਾ॥
੨੨॥ਭਈ ਪ੍ਰਭਾਤਿ ਨਜੂਮੀ ਗਯੋ। ਬਗਲ ਕਿਤਾਬ ਮਲਿਨ[5] ਮੁਖ ਕਿਯੋ।
ਜਾਇ ਸਲਾਮ ਸ਼ਾਹੁ ਸੋਂ ਕਰੀ। ਕਹਿਨ ਬਾਤ ਚਾਤੁਰਤਾ ਧਰੀ ॥ ੨੩ ॥
ਮਲਿਨਨਜੂਮੀ ਕੀ ਦਿਸ਼ ਹੇਰਿ। ਸ਼ਾਹੁ ਬਿਹਸ ਬੂਝਤਿ 'ਹੈ ਖੈਰ ?। ਕਿਮ
ਆਵਤਿ ਹੈ ਮਨ ਮੁਰਝਾਯੋ ?। ਕਛੁ ਕਾਜ ਤੌ ਨਹਿ ਬਿਗਰਾਯੋ ?' ॥੨੪॥
ਸੁਨਿ ਕਰਿ ਕਹਨਿ ਲਾਗਿਛਲ ਸਾਨੀ।'ਬਿੱਦਯਾ ਕਰਹਿਂ ਬਿਚਾਰ ਮਹਾਨੀ।

[1]ਔਰੰਗਾ ਬਾਦਸ਼ਾਹ ਦੀ ਮੱਤ ਸਭਾ ਦੇ ਸਮੇਤ। [2]ਗ੍ਰਹ ਛਨਿੱਛਰ ਦੀ ਸਾਢੇ ਸੱਤ ਵਰ੍ਹੇ ਯਾ ਸਾਢੇ ਸੱਤ
ਮਹੀਨੇ ਯਾ ਸਾਢੇ ਸੱਤ ਦਿਨ ਦੀ ਇਕ ਦਸ਼ਾ, ਜਿਸ ਦਾ ਫਲ ਜੋਤਸ਼ੀ ਬਹੁਤ ਬੁਰਾ ਦੱਸਦੇ ਹਨ।
[ਪੰਜਾਬੀ, ਸਾੜ੍ਹ ਸਤੀ॥ =ਸਾਢੇ+ਸੱਤ+ਈ]। [3]ਨਾਮ (ਹੋਵੇ)। [4]ਗੁਵਾਲੀਅਰ। [5]ਉਦਾਸ।

ਦਧੋ ਆਪ ਕੋ ਸਭਿ ਕੁਛ ਖਾਤਿ[1] । ਰਹਿੰ ਦਿਨ ਰੈਨ ਖੈਰ ਤੁਵ ਗਾਤਿ[2] ॥
੨੫ ॥ ਖੋਜਨਿ ਕਰੇ ਭਲੇ ਗ੍ਰੈਹ ਸਾਰੇ । ਸਾਢਸਤੀ ਅਬਿ ਚਢੀ ਤੁਮਾਰੇ ।
ਕ੍ਰੂਰ ਮਹਦ ਇਹ ਦੁਖ ਕੀ ਦਾਤਾ । ਜਿਸ ਪਰ ਚਢਤਿ ਕਰਤਿ ਇਹ
ਘੋਤਾ ॥ ੨੬ ॥ ਪੁਨ ਉਪਾਇ ਮੈਂ ਅਧਿਕ ਬਿਚਾਰੇ । ਜਿਸ ਤੇ ਨੀਕੋ ਰਹੈ
ਤੁਮਾਰੇ' । ਸੁਨਤਿ ਸ਼ਾਹੁ ਦਲਕਯੋ[3] ਧਰਿ ਤ੍ਰਾਸਾ । 'ਕਬਿ ਤੇ ਚਢੀ ਕਹਹੁ
ਮੁਝ ਪਾਸਾ ? ॥ ੨੭ ॥ ਜਤਨ ਬਿਚਾਰਨੈ ਸੋ ਕਹਿ ਦੀਜੈ । ਸਾਢਸਤੀ ਬਲ
ਜਿਸ ਤੇ ਛੀਜੈ' । ਤਬਹਿ ਨਜੂਮੀ ਬਾਕ ਉਚਾਰੇ । 'ਦੁਖਦ ਚਢੀ ਇਹ
ਆਜ ਤਿਹਾਰੇ ॥੨੮॥ ਬਹੁ ਲੋਕਨਿ ਕੋ ਨਹੀਂ ਸੁਨਾਵਹੁ।ਰਾਖਹੁ ਗੋਪ ਮਹਾਂ
ਫਲ ਪਾਵਹੁ।ਸੋਢਿ ਬੰਸ ਖੱਤ੍ਰੀ ਸ਼ੁਭ ਜਾਤੀ । ਹਰਿ ਗੋਵਿੰਦ ਨਾਮ ਬੱਖਯਾਤੀ
॥ ੨੯ ॥ ਕਰਹਿ ਸ਼ਨਾਨ ਤੀਨ ਹੂੰ ਕਾਲਾ । ਦੁਰਗ ਗੁਆਲਿਯਰ ਥਾਨ
ਨਿਰਾਲਾ । ਗਹਿ ਕਰਿ ਮਾਲਾ ਬੈਠਹਿ ਬਰਨੀ[4] । ਠਾਨਿ ਮੌਨਿ ਕਰਿ ਐਸੇ
ਕਰਨੀ॥੩੦॥ਤੁਮਰੇ ਹੇਤੁ ਮਨੋਰਥ ਧਾਰੈ।ਪਾਕ ਅਲਾਹ ਰਿਦੈ ਸੰਭਾਰੈ।ਕਰਹ
ਜਤਨ ਹੁਇ ਖੈਰ ਤੁਮਾਰੀ।ਸਾਢਸਤੀ ਬਲ ਹੁਇ ਨਿਰਵਾਰੀ॥੩੧॥ਅਪਨੇ
ਦੇਸ਼ ਅਸ਼ੇਸ਼ ਵਿਸ਼ੇਸ਼ । ਖੋਜਹੁ ਅਸ ਨਰ ਮਿਟਹਿ ਕਲੇਸ਼' । ਸੁਨਤਿ ਸ਼ਾਹੁ
ਚਿਤ ਚਿੰਤ ਪਰੋਵਾ । ਕਹੇ ਨਜੂਮੀ ਕੇ ਡਰੁ ਹੋਵਾ ॥ ੩੨॥ ਇਕ ਚੰਦੂ ਦੁਇ
ਤ੍ਰੈ ਉਮਰਾਊ। ਹੁਤੇ ਸਮੀਪ, ਬਿਲੋਕਿ ਸੁਭਾਊ । ਸਭਿਨਿ ਏਕ ਮਤਿ ਪੂਰਬ
ਗਿਨਯੋ । ਤਊ ਨ ਬਿਨੁ ਬੂਝੇ ਤਿਨ ਭਨਯੋ ॥੩੩॥ ਕਿਤਿਕ ਕਾਲ ਸੋਚਤਿ
ਰਹਿ ਸ਼ਾਹੂ । ਬੋਲਯੋ ਬਹੁਰ ਬਿਲੋਕੇ ਪਾਹੂ । 'ਅਸ ਨਰ ਹੈ ਕਿ ਨਹੀਂ ਕਿਸ
ਠਾਹਰ ?। ਨਤੁ ਖੋਜਹੁ ਪੁਰਿ ਕਰਿ ਬਹੁ ਆਹਰ ॥੩੪॥ਕਰਹਿ ਜੁ ਬਰਨੀ
ਫੇਰੈ ਮਾਲਾ । ਮੋਹਿ ਬਿਖਾਦ ਬਿਨਾਸ਼ ਬਿਸਾਲਾ । ਅਸ ਆਨਹੁ ਖੋਜਹੁ ਪੁਰਿ
ਸਾਰੇ।ਤਿਸ ਕੋ ਦੈ ਹੌਂ ਦਰਬ ਉਦਾਰੇ'॥੩੫॥ਚੰਦੂ ਇਕ ਉਮਰਾਵ ਸੁ ਪੂਰਾ।
ਸ਼ਾਹੁ ਸੰਗ ਬੋਲਯੋ ਤਿਸ ਬੇਰਾ। 'ਐਸੋ ਨਰ ਰਾਵਰ ਕੇ ਪਾਸ । ਸਗਰੇ ਪਤੇ
ਮਿਲਤਿ ਹੈਂ ਤਾਸ[5] ॥੩੬॥ ਜੋ ਹਿੰਦੁਨਿ ਮਹਿੰ ਗੁਰੂ ਕਹਾਵੈ । ਲਾਖਹੁੰ ਸਿਖ
ਬਨਿ ਸੀਸ ਨਿਵਾਵੈਂ।ਜਿਨਹੁ ਵਹਿਰ ਕੇਹਰਿ ਕੋ ਮਾਰਾ। ਸੋ ਇਸ ਬਿਧਿ ਕੋ
ਰਿਦੇ ਬਿਚਾਰਾ ॥੩੭॥ ਸੋਢੀ ਕੁਲ ਖੱਤ੍ਰੀ ਤਿਨ ਜਾਤਿ। ਹਰਿ ਗੋਵਿੰਦ ਨਾਮ
ਬੱਖਯਾਤਿ । ਕਰਾਮਾਤ ਭੀ ਸੁਨੀ ਸੁ ਰਾਖੈ। ਲੋਕ ਸਕਲ-ਗੁਰ ਗੁਰ-ਤਿਸ

---

[1]ਖਾਂਦਾ ਹਾਂ । [2]ਤੇਰੇ ਸਰੀਰ ਦੀ ਸੁਖ । [3]ਕੰਬ ਗਿਆ । [4]ਕਿਸੇ ਕੰਮ ਦੀ ਸਿਧੀ ਲਈ ਜਪ ਆਦਿ ਕਰਨ ਬੈਠਣਾ । [5]ਤਿਸਦੇ ।

ਭਾਖੈਂ॥੩੮॥ ਦਰਬ ਪੰਚ ਸੈ ਰਾਵਰਿ ਘਰ ਤੇ।ਪਹੁੰਚਤਿ ਨਿਤਿ ਅਨੰਦ ਸੋਂ ਬਰਤੇ।ਕਹੈ ਸ਼ਾਹੁ'ਸੋ ਤੌ ਗੁਰੁ ਪੀਰ।ਮਰਊਰ ਸ਼ਰਧਾ ਪਿਖਿ ਭੇ ਤੀਰ[1]॥੩੯॥ ਕਿਮ ਇਹ ਬਾਤ ਕਹਨਿ ਬਨਿ ਆਵੈ। ਬਰਨੀ ਕਰਨੀ[2] ਦੁਰਗ ਸਿਧਾਵੈਂ। ਸ਼੍ਰੀ ਨਾਨਕ ਗਾਦੀ ਜੁ ਭਲੀ ਹੈ। ਤਿਸ ਪਰ ਬੈਠਨੋ ਬਾਕ[3]ਬਲੀ ਹੈ' ॥੪੦॥ ਸੁਨਿ ਬੋਲਨੋ ਤਬਿ ਚੰਦੂ ਕੁਪੱਤਾ।'ਤੁਮ ਕੁਲ ਕੇ ਦੀਪਕ ਚਵਗੱਤਾ। ਜਹਾਂ ਪਨਾਹ[4] ਆਪ ਬਡਭਾਗੇ। ਸਭਿ ਜਗ ਕੇ ਦ੍ਰਿਗ ਤੁਮ ਦਿਸ਼ਿ ਲਾਗੇ ॥੪੧॥ ਖ਼ੈਰ ਸ਼ਰੀਰ ਜਿ ਹੋਹਿ ਤੁਮਾਰੇ। ਤੌ ਗਿਨਤੀ ਅਸ ਕਹਾਂ ਬਿਚਾਰੇ। ਤੁਮ ਤੇ ਸ੍ਰੇਸ਼ਟ ਅਪਰ ਨ ਕੋਈ। ਰਾਵਰਿ ਸ਼ੁੱਧ ਕਰਹਿ ਨਹਿਂ ਜੋਈ[5] ॥ ੪੨ ॥ ਸ਼੍ਰੀ ਨਾਨਕ ਗਾਦੀ ਪਰ ਬੈਸਾ। ਰਿਦੈ ਨ ਸੰਸਾ ਕੀਜਹਿ ਐਸਾ। ਸੋ ਬੇਦੀ ਕੁਲ ਮਹਿਂ ਤਨ ਪਾਯੋ। ਇਹ ਸੋਢੀ ਖੱਤ੍ਰੀ ਕੁਲ ਜਾਯੋ ॥ ੪੩ ॥ ਬਿਨਾ ਸੰਦੇਹ ਪਠਾਵਨਿ ਕਰੀਅਹਿ। ਅਪਰ ਨ ਗਿਨਤੀ ਕੋਇ ਬਿਚਰੀਅਹਿ। ਜੇ ਰਾਵਰਿ ਤਨੁ ਕੀ ਸੁਖ ਹੋਇ।ਪ੍ਰਾਨ ਦੇਤਿ ਹਮ ਦੇਰਿ ਨ ਕੋਇ॥੪੪॥ ਤੁਮਰੇ ਕਸ਼ਟ ਜਿ ਬਾਂਟਯੋ ਜਾਇ। ਹਮ ਸਹਿ ਲੇਹਿਂ ਰਿਦੇ ਹਰਖਾਇ। ਜੇ ਇਮ ਸੁਨਿ ਹੈ ਹਰਿਗੋਬਿੰਦ। ਕਰਹਿ ਜਾਪ ਲਹਿ ਅਨੰਦ ਬਿਲੰਦ ॥੪੫॥ ਨਹਿਂ ਸੰਕਹੁ ਤੁਮ ਆਪ ਉਚਾਰਹੁ। ਦਿਹੁ ਸਨਮਾਨ ਸਮੀਪ ਹਕਾਰਹੁ'। ਪੁਨ ਤੀਸਰ ਉਮਰਾਵ ਬਖਾਨੈ। 'ਬਿੱਦਨਾ ਮਹਾਂ ਨਜੂਮੀ ਜਾਨੈ ॥੪੬॥ ਜਾਪ ਜੁ ਕਰਹਿ ਨਾਮ ਤਿਸ ਜਾਤਿ[6]। ਜਾਨੀ ਬਿਚ ਕਿਤਾਬ ਬੱਖਨਾਤਿ। ਖੋਜੇ ਬਿਨਾ ਨਿਕਟ ਸੋ ਪਾਯੋ। ਹੋਇ ਨ ਜਗ, ਅਸ ਨਹੀਂ ਬਤਾਯੋ[7]॥੪੭॥ਆਗੈ ਬਹੁਤ ਬਾਰਿ ਪਤਿਯਾਵਾ । ਜਥਾ ਕਹੈ ਤਿਮ ਬਨਯੋ ਬਨਾਵਾ' । ਕਹਯੋ ਨਜੂਮੀ'ਹਮ ਇਹ ਕਾਮ। ਖੋਜਹਿਂ ਹਜ਼ਰਤ ਹਾਲ ਤਮਾਮ ॥੪੮॥ ਦੇਖਤਿ ਬੁਰੋ ਆਦਿ ਬਤਲਾਊਂ। ਕਹੋ ਜਤਨ ਸਭਿ ਖੇਦ ਮਿਟਾਊਂ । ਸਦਾ ਸ਼ਾਹੁ ਕੀ ਸ਼ੁਧ ਕਰੰਤੇ। ਦਰਬ ਸਮੂਹ ਸਦੀਵ ਲਹੰਤੇ ॥੪੯॥ ਹਰਿਗੋਵਿੰਦ ਕਰਿ ਹੈ ਚਾਲੀਸਾ[8]। ਸਿਮਰਹਿ ਨਾਮ ਅਲਹ ਜਗਦੀਸ਼ਾ। ਕਰਹਿ ਸ਼ਾਹੁ ਕੀ ਖ਼ੈਰ ਖ਼ੁਦਾਇ। ਮਿਟਹਿ ਕਲੇਸ਼ ਅਨੇਕ ਬਲਾਇ' ॥੫੦॥ ਸੁਨਿ ਉਮਰਾਉ ਕਹਤਿ 'ਹਮ ਜਾਨਾ। ਗੁਨ ਬਿੱਦਨਾ ਤੁਮ ਬਿਖੈ[9] ਮਹਾਨਾ*। ਅਜ਼ਮਤ

[1]ਮੇਰੇ ਰਿਦੇ ਦੀ ਸ਼ਰਧਾ ਦੇਖ ਕੇ ( ਮੇਰੇ ) ਪਾਸ ਆਏ ਹਨ। [2]ਕਰਨ ਲਈ। [3]ਬਚਨਾਂ ( ਦਾ )। [4]ਜਗਤ ਦਾ ਆਸਰਾ। [5]ਜੋ ਆਪ ਦਾ ਸੁਖ ਨਾ ਤੱਕਣਾ ਕਰੇ। [6]ਤਿਸਦਾ ਨਾਮ ਤੇ ਜਾਤੀ। [7]ਐਸਾ ਨਹੀਂ ਦੱਸਿਆ ਜੋ ਜਗਤ ਵਿਚ ਨਾ ਹੋਵੇ। [8]ਚਾਲੀ ਦਿਨ। [9]ਭਾਵ ਹੇ ਨਜੂਮੀ ਤੇਰੇ ਵਿਚ ਗੁਣ"।

*ਪਾ:—ਗੁਰ ਬਿਦਜਾ ਕੇ ਬਿਖੇ ਮਹਾਨਾ।

ਜੁਤਿ ਮਤਿ ਸੰਤ ਸੁਭਾਇ[1]*।ਜਾਪ ਕਰਨਿ,ਸੋ ਦਯੋ ਬਤਾਇ[2]॥੫੧॥ ਤਿਸ ਤੇ ਭਲੋ ਨ ਕਲੋਂ ਹੁਇ ਸ਼ਾਹੁ। ਬਸਹਿ ਇਕੰਤ ਦੁਰਗ ਕੇ ਮਾਂਹੂ। ਇਕ ਚਿਤਿ ਸਿਮਰਹਿ ਨਾਮ ਖੁਦਾਇ।ਸਾਢਸਤੀ ਆਦਿਕ ਦੁਖ ਜਾਇ' ॥੫੨॥ ਏਵ ਉਤਾਰ ਚਢਾਉ ਸੁਨਾਏ। ਜਹਾਂਗੀਰ ਕੋ ਮਨ ਭਰਮਾਏ। ਸਭਿ ਕੇ ਕਹੇ ਜਾਨਿ ਕਰਿ ਸਾਚੀ। ਡਰਤਿ ਮਰਨਿ ਤੇ ਗਿਰਾ ਉਬਾਚੀ ॥ ੫੩ ॥ 'ਜਾਇ ਆਪ ਮੈਂ ਤਿਨ ਕੇ ਡੇਰੇ।ਕਹੌਂ ਬਿਨੈ ਜੁਤਿ ਬਾਕ ਅਗੇਰੇ।ਕ੍ਰਿਪਾ ਕਰਹਿ ਲੇਵਹਿਂ ਬਚ ਮਾਨਿ। ਕਰਹਿਂ ਜਾਪ ਤੇ ਮਮ ਕੱਲਯਾਨ' ॥੫੪॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸ਼ਾਹੁ ਕੋ ਨਜੂਮੀ ਭ੍ਰਮਾਵਨਿ' ਪ੍ਰਸੰਗ ਬਰਨਨ ਨਾਮ ਅਸ਼ਟ ਪੰਚਾਸਤਿ ਅੰਸੂ ॥ ੫੮ ॥

## ੫੯. [ਦੁਰਗ ਗੁਆਲੀਅਰ ਪ੍ਰਵੇਸ਼]।

ਦੋਹਰਾ ॥ ਸੁਧਿ ਭੋਜਨ ਕੇ ਕਰਨਿ ਕੀ ਸ਼ਾਹੁ ਨਹੀਂ ਸੁਧਿ ਕੋਇ। ਦਾਸਨਿ ਕਹਿ ਬਹੁ ਬਾਰਿ ਤਬਿ ਅਚਯੋ ਕੁਛਕ ਉਠਿ ਸੋਇ ॥ ੧ ॥ ਚੌਪਈ ॥ ਚਾਰ ਪਾਂਚ ਮੂਢਨਿ ਕੇ ਮਤਿ ਕੀ। ਸੁਨਿ ਕਰਿ ਬਾਤ ਚਿੰਤ ਚਿਤ ਮਿਤ੍ਰ ਕੀ। ਚਢਿ ਗਜ ਪਰ ਗਮਨਯੋਂ ਗੁਰੁ ਓਰੇ। ਬਰਜੇ ਰਖੇ ਸਾਥਿ ਨਰ ਥੋਰੇ ॥੨॥ ਖੁਸ਼ੀ ਨ ਚਿਤ ਕੋ ਭਾਵਤਿ ਕੋਈ। ਤਿਸੀ ਸੰਦੇਹ ਬਿਖੈ ਬ੍ਰਿਤਿ ਹੋਈ।ਪਹੁੰ-ਚਯੋ ਗੁਰੁ ਢਿਗ ਬੰਦਨ ਧਾਰੀ। ਅਰਪੀ ਚਾਰੁ ਅਕੋਰ ਅਗਾਰੀ ॥ ੩ ॥ ਮੌਨ ਠਾਨਿ ਕਰਿ ਬਦਨ ਮਲੀਨਾ। ਬੈਠਯੋ ਸ਼ਾਹ ਨਿਕਟ ਮਨ ਦੀਨਾ। ਸਤਿ-ਗੁਰੁ ਚਤੁਰ, ਪਰਖਿ ਮੁਰਝਾਯੋ। ਹਿਤ ਬੂਝਨਿ ਕੇ ਬਾਕ ਅਲਾਯੋ ॥ ੪ ॥ ਹਜ਼ਰਤ!ਕਹਹੁ ਕਵਨ ਹੈ ਕਾਰਨ?।ਜਿਸ ਤੇ ਏਵ ਦਸ਼ਾ ਕਿਯ ਧਾਰਨਿ। ਬਦਨ ਪ੍ਰਕਾਸ਼ਤਿ ਨਹੀਂ ਤੁਮਾਰਾ। ਮਨਹੁ ਜੂਪ ਮਹਿਂ ਮਨ ਕੋ ਹਾਰਾ ॥੫॥ ਨਹੀਂ ਬਿਲੋਚਨਿ ਬਿਕਸਤਿ ਆਛੇ। ਨਹਿਂ ਪੂਰਬ ਸਮ ਬੋਲਨਿ ਬਾਛੇ। ਕੋ ਅਸ ਕਾਜ ਬਿਗਾਰਯੋ ਕਾਂਹੂ? ।ਜਿਸ ਤੇ ਖੁਸ਼ੀ ਨਹੀਂ ਮਨ ਮਾਂਹੂ' ॥ ੬ ॥ ਕਹਯੋ ਸ਼ਾਹ 'ਕਯਾ ਕਹੌਂ ਸੁਨਾਈ। ਅਸਮੰਜਸ[3] ਗਤਿ ਕਹੀ ਨ ਜਾਈ। ਤਊ ਅਵੱਸ਼ਯ ਬਨੀ ਅਬਿ ਆਨਿ।ਸੁਨਹੁ ਪੀਰ ਜੀ ਕਰੌਂ ਬਖਾਨ॥੭॥ਸਾਢ-ਸਤੀ ਮੋਰੇ ਪਰ ਆਈ। ਅਪਰ ਨਹੀਂ ਕੁਛ ਹੋਤਿ ਉਪਾਈ। ਏਕ ਜਤਨ ਸੋ ਹਾਥ ਤੁਮਾਰੇ। ਜਿਸ ਤੇ ਉਪਜਹਿ ਖੈਰ ਹਮਾਰੇ ॥ ੮ ॥ ਦੁਰਗ ਗੁਆ-ਲਿਯਰ ਮਹਿਂ ਥਿਰ ਹ੍ਵੈ ਕੈ। ਸਿਮਰਹੁ ਅਲਹ ਮਾਲ ਕਰ ਲੈ ਕੈ[4]। ਇਕ

[1](ਗੁਰੂ ਜੀ) ਕਰਾਮਾਤ ਸਹਤ ਸੰਤ ਸੁਭਾ ਵਾਲੇ ਹੋਕੇ। [2]ਤੂੰ ਦੱਸ ਦਿੱਤੇ ਹਨ ਉਹ (ਗੁਰੂ ਜੀ)। [3]ਅਣਬਣ। [4]ਮਾਲਾ ਹੱਥ ਵਿਚ ਫੜ ਕੇ ਅੱਲਾ ਨੂੰ ਸਿਮਰੋ।

*ਪਾ:-ਅਜ਼ਮਤ ਜੁਤ ਹੈ ਸੰਤ ਸੁਭਾਇ।

ਚਾਲੀਸਾ ਜੋ ਤੁਮ ਕਰੋ। ਸਾਢਸਤੀ ਕੋ ਬਲ ਪਰਹਰੋ ॥ ੯ ॥ ਖ਼ੈਰ ਹੋਇ ਸਭਿ ਰੀਤਿ ਹਮਾਰੇ। ਹੁਇ ਬਰਨੀ ਜਥਿ ਦੇਵ ਤੁਮਾਰੇ'। ਸ਼੍ਰੀ ਸਤਿਗੁਰ ਸੁਨਿ ਸਭਿ ਲਖਿ ਪਾਈ। ਜਥਾ ਦੁਸ਼ਟ ਮਿਲਿ ਕੀਨਿ ਖੁਟਾਈ ॥੧੦॥ –ਅਬਿ ਜੇ ਕਰਹਿਂ ਹਟਾਵਨਿ ਸ਼ਾਹੂ। ਮਲਿਨ[1] ਹੋਇ, ਸੈਸੈ ਮਨ ਮਾਂਹੂ। ਜੇ ਨਹਿਂ ਜਾਇਂ, ਕੁਟਿਲ ਮਿਲਿ ਕਹੈਂ। ਹਮ ਸੋਂ ਬਿਗਟੈ, ਭੇਦ ਨ ਲਹੈ[2]–॥੧੧॥ ਉਰ ਬਿਚਾਰ ਗੁਰੂ ਕਹ੍ਯੋ ਬਨਾਈ। 'ਤੋ ਪਰਿ ਸਾਢਸਤੀ ਨਹਿਂ ਆਈ। ਨਹੀਂ ਕਸ਼ਟ ਕੁਛ ਆਵਹਿ ਨੇਰੇ। ਸ਼ੁਧ ਅਹੈ ਤੇਰੀ ਹਮ ਹੇਰੇ ॥੧੨॥ ਜਿਸ ਪਰ ਸਾਢਸਤੀ ਅਬਿ ਆਈ। ਤਿਸ ਤੇ ਬਨਹਿ ਨ ਏਕ ਉਪਾਈ। ਕਾਲ ਜਾਇ ਭਖਿ ਦੇਖਤਿ ਤੇਰੇ। ਮਰਹਿ ਕੁਮ੍ਰਿਤੁ ਪਾਪ ਫਲ ਪ੍ਰੇਰੇ ॥੧੩॥ ਹਮਰੇ ਪ੍ਰਵਿਸ਼ੇ ਦੁਰਗ ਮਝਾਰੇ। ਉਪਜਤਿ ਹੈ ਕੱਲ੍ਯਾਨ ਤੁਮਾਰੇ। ਤੋ ਹਮ ਜਾਹਿ ਜਾਪ ਕੋ ਕਰੈਂ। ਸਭਿ ਸੰਕਟ ਤੇਰੇ ਪਰਹਰੈਂ” ॥੧੪॥ ਸੁਨਤਿ ਸ਼ਾਹੁ ਹਰਖ੍ਯੋ ਮਨ ਮਾਂਹੂ। –ਸਾਢਸਤੀ ਬਲ ਹੋਇ ਬਿਨਾਹੂ–। 'ਧੰਨ ਗੁਰੂ ਜੀ ਤੁਮ ਸਭਿ ਲਾਇਕ। ਸ਼ਰਨਾਗਤਿ ਕੇ ਕਸ਼ਟ ਨਸਾਇਕ ॥੧੫॥ ਖ਼ਾਤਰ ਜਮਾਂ[3] ਰਿਦੇ ਅਬਿ ਹੋਈ। ਸੰਕਟ ਮੋਹਿ ਛੁਵੈ ਨਹਿਂ ਕੋਈ। ਕ੍ਰਿਪਾ ਧਾਰਿ ਹੁਇ ਹਰਖ ਸਮੇਤਾ। ਜਾਪ ਕਰਨਿ ਗਮਨਹੁ ਮਮ ਹੇਤਾ ॥ ੧੬ ॥ ਤੁਮ ਤੇ ਆਛੋ ਕੋ ਹੁਇ ਪਜਾਰੋ। ਜਿਨ ਕੇ ਦਿਏ ਪ੍ਰਾਨ ਤਨ ਧਾਰੋਂ”। ਪਰਵਾਨਾ ਤਬਿ ਸ਼ਾਹੁ ਲਿਖਾਯੋ। ਦੁਰਗ ਪਤੀ ਕੇ ਪਾਸ ਪਠਾਯੋ ॥੧੭॥ 'ਸ਼੍ਰੀ ਹਰਿ ਗੋਵਿੰਦ ਇਹਠਾਂ ਆਵੈਂ। ਕਰਿ ਚਾਲੀਸਾ ਮੋਹਿ ਬਚਾਵੈਂ। ਆਛੋ ਥਲ ਡੇਰਾ ਕਰਿਵਾਵਹੁ। ਜੋ ਕਿਛ ਚਹੈਂ ਸੁ ਪਾਸ ਪਠਾਵਹੁ ॥੧੮॥ ਦੇਤੇ ਰਹਿਯੋ ਅਧਿਕ ਅਨੰਦ। ਮਾਨਹੁੰ ਕਹ੍ਯੋ ਸਕਲ ਕਰ ਬੰਦਿ। ਨਿਕਟ ਹਮੇਸ਼ ਜਾਹੁ ਇਕ ਬਾਰੀ। ਬੂਝਤਿ ਰਹਹੁ ਲੇਹੁ ਸੁਧਿ ਸਾਰੀ' ॥ ੧੯॥ ਇਮ ਕਹਿ ਸ਼ਾਹੂ ਬੰਦਨਾ ਕਰੀ। ਗ੍ਰਿਹ ਕੌ ਗਮਨਿ ਸੁ ਇੱਛਾ ਧਰੀ। ਸਤਿਗੁਰ ਕਹ੍ਯੋ 'ਰਹੈ ਸਭਿ ਡੇਰਾ। ਹਮ ਗਮਨੈਂ ਤਿਤ ਹੋਤਿ ਸਬੇਰਾ ॥੨੦॥ ਕਰਹਿਂ ਨਿਵਾਰਨਿ ਬਾਧਾ ਤੋਰੀ। ਬਹੁਰ ਬਿਨਾਸ਼ਹਿਂ ਕੁਟਿਲ ਜਿ ਖੋਰੀ[4]”। ਸੁਨਤਿ ਸ਼ਾਹੁ ਕਹਿ 'ਮੈਂ ਅਨੁਸਾਰੇ[5]। ਕਰਹੁ ਪ੍ਰਥਮ ਮੋ ਪਰ ਉਪਕਾਰੇ' ॥੨੧॥ ਗਯੋ ਸ਼ਾਹੁ ਉਠਿ ਅਪਨੇ ਧਾਮੂ। ਸ਼੍ਰੀ ਹਰਿਗੋਵਿੰਦ ਤਨ ਅਭਿਰਾਮੂ। ਤਯਾਰੀ ਕਰਤਿ ਭਏ ਨਿਜ ਸਾਰੀ। ਸਭਨਿ ਸੁਨਾਵਤਿ ਗਿਰਾ ਉਚਾਰੀ ॥ ੨੨ ॥ 'ਪੰਚ ਸਿੱਖ ਗਮਨਹਿਂ ਹਮ ਸੰਗ। ਰਹੈ ਚਮੂੰ[6] ਸਧਿ ਲੇਹੁ ਤੁਰੰਗ। ਹੋਵਤਿ ਰਹੈ ਦੇਗ ਇਸ ਰੀਤਿ।

[1]ਉਦਾਸ। [2]ਵਿਗੜੇਗਾ (ਬਾਦਸ਼ਾਹ) ਤੇ (ਦੰਦ ਦਾ) ਭੇਦ ਨਹੀਂ ਜਾਣੇਗਾ। [3]ਤਸੱਲੀ। [4]ਖੋਰੀ=ਛੁਪ ਕੇ ਵੈਰ ਕਰਨ ਵਾਲਾ। [5]ਅਨੁਸਾਰ ਹਾਂ। [6]ਸੈਨਾਂ (ਇੱਥੇ)।

ਸਭਿ ਕੀ ਸੁਧਿ ਸਭਿ ਬਿਧਿ ਲਿਹੁ ਨੀਤ'॥੨੩॥ ਕਹਨੋ ਮਸੰਦਨਿ ਕੋ ਸਮੁ-ਝਾਇ। 'ਹਮ ਆਵਹਿਂ ਦਿਨ ਕਿਤਿਕ ਬਿਤਾਇ। ਸਭਿਨਿ ਸੰਭਾਰ ਕਰੋ ਹੁਸ਼ਿਯਾਰ। ਰਹਹੁ ਸੁਚੇਤ ਨਿਵੇਸ[1] ਮਝਾਰ'॥੨੪॥ਖਾਨ ਪਾਨ ਕਰਿ ਨਿਸਾ ਬਿਤਾਈ। ਭਈ ਭੋਰ ਗਮਨੇ ਗੋਸਾਈਂ।ਪੰਚ ਸਿੱਖ ਲੇ ਸੰਗ ਪਯਾਨੇ।ਪਹੁੰਚੇ ਜਾਇ ਗੁਆਲਿਯਰ ਥਾਨੇ ॥੨੫॥ ਦੁਰਗਪਤੀ ਆਖਯ ਹਰਿਦਾਸ। ਸਿਮ-ਰਤਿ ਸਦਾ ਸ ਹਿਤ ਗੁਰਪਾਸ[2] ।-ਕਿਮ ਦਰਸ਼ਨ ਮੈਂ ਚਲਿ ਕਰਿ ਪਾਵੋਂ। ਨਹੀਂ ਦੁਰਗਕੋ ਛੋਰਿ ਸਿਧਾਵੋਂ॥੨੬॥ਅਹੈਂ ਕੈਦ ਇਸ ਮਹਿਂ ਬਹੁਰਾਜੇ।ਮੇਰੇ ਗਏ ਬਿਗਰਹੈਂ ਕਾਜੇ। ਸ਼ਾਹੁ ਤਕੀਦ ਕਰਤਿ ਬਹੁ ਬਾਰੀ। ਦੁਰਗ ਬਿਸਾਸ[3] ਨ ਕੀਜਹਿ ਧਾਰੀ ॥ ੨੭ ॥ ਨਹੀਂ ਕੋਸ ਭਰ ਛੋਰਿ ਸਿਧਾਵਹੁ। ਨਿਜ ਦਰਮਾਹਾ[4] ਬੈਠੇ ਪਾਵਹੁ। ਨਹੀਂ ਦੁਰਗ ਤਜਿ ਜਾਯਹੁ ਜਾਵੇ-। ਸਿਮਰਹਿ ਸਤਿਗੁਰੁ-ਦਰਸ ਦਿਖਾਵੇਂ-॥ ੨੮ ॥ ਗਯੋ ਸ਼ਾਹ ਕੋ ਜਬਿ ਪਰਵਾਨਾ। ਕਰਤਿ ਪ੍ਰਤੀਖਨ ਹਰਖ ਮਹਾਨਾ। ਪਹੁੰਚੇ ਤਹਿਂ ਸ਼੍ਰੀ ਹਰਿ ਗੋਵਿੰਦ। ਤਬਿ ਹਰਿਦਾਸ ਉਠਯੋ ਕਰ ਬੰਦਿ॥੨੯॥ਬੰਦਨ ਕੀਨਿ ਭਾਉ ਬਡ ਧਾਰਾ॥ਲੇਕਰਿ ਸੰਗ ਸੁ ਦੁਰਗ ਮਝਾਰਾ॥ਪ੍ਰਵਿਸ਼ਯੋ ਆਛੇ ਥਲ ਜਹਿਂ ਹੇਰਾ॥ਜਾਇ ਕਰਾਯਹੁ ਸਤਿਗੁਰੁ ਡੇਰਾ ॥ ੩੦ ॥ ਇਕ ਸੁੰਦਰ ਪਰਯੰਕ ਡਸਾਯੋ। ਆਸਤਰਨ ਸੋਂ ਨੀਕੇ ਛਾਯੋ। ਤਿਸ ਪਰ ਬਿਨਤੀ ਭਾਖਿ ਬਿਠਾਏ।ਬੈਠਿ ਭਰੇ ਮਨ ਬਾਂਛਤਿ ਪਾਏ॥ ੩੧ ॥ ਕਹਤਿ ਭਯੋ 'ਸੁਨਿ ਸੁਜਸੁ ਤੁਮਾਰਾ। ਚਹਤਿ ਰਹਯੋ ਮੈਂ ਦਰਸ ਉਦਾਰ॥ਘਟਿ ਘਟਿ ਕੀ ਤੁਮ ਜਾਣਨਿ ਹਾਰੇ।ਆਨ ਦਿਯੋ ਦਰਸ਼ਨ ਇਸ ਬਾਰੇ ॥੩੨॥ ਕਰਯੋ ਨਿਹਾਲ ਮੋਹਿ ਕੋ ਆਛੇ। ਦੇਤਿ ਮਨੋਰਥ ਦਾਸ ਜੁ ਬਾਂਛੇ'। ਭਾਉ ਹੇਰਿ ਕਰਿ ਬਹੁ ਹਰਿਦਾਸ। ਸ਼੍ਰੀ ਮੁਖ ਤੇ ਕਿਯ ਬਾਕ ਪ੍ਰਕਾਸ਼ ॥ ੩੩ ॥ 'ਗੁਰੁ ਘਰ ਕੇ ਜੋ ਸ਼ਰਧਾ ਧਾਰੀ। ਦੁਹ ਲੋਕਨਿ ਗਤਿ ਲਹਤਿ ਸੁਖਾਰੀ। ਸ਼੍ਰੀ ਨਾਨਕ ਜਗ ਗੁਰ ਸਭਿ ਮਾਲਕ।ਚਾਰ ਪਦਾਰਥ ਦੇਂ ਤਤਕਾਲਕ' ॥ ੩੪ ॥ ਸੁਨਤਿ ਹਰਖ ਕਰਿ ਕੈ ਹਰਿਦਾਸ। ਵਸਤੂ ਜੁ ਚਹਿਯਤਿ ਪਠੀ ਸੁ ਪਾਸ। ਕੈਦ ਬਿਖੈ ਮਹੀਪਾਲ ਬਿਸਾਲਾ। ਉਮਰ ਕੈਦ ਜਿਨ ਕੀ ਸਭਿ ਕਾਲਾ ॥੩੫॥ ਕਬਹੁੰ ਨ ਛੋਡਨਿ ਜਿਨ ਕੋ ਹੋਇ। ਤਿਸੀ ਦੁਰਗ ਮਹਿਂ ਰੋਰਤਿ ਸੋਇ। ਸੁਨੀ ਸਭਿਨਿ 'ਸਤਿਗੁਰੁ ਇਤ ਆਏ'।ਭਏ ਅਨੰਦ ਮਨਹੁਂ ਛੁਟਕਾਏ ॥ ੩੬॥ ਕਰ ਜੋਰੇ ਸਭਿ ਹੀ ਤਹਿਂ ਆਇ। ਗੁਰੂ

[1]ਘਰ। [2]ਪਿਆਰ ਨਾਲ ਗੁਰੂ ਜੀ ਦੀ ਸਮੀਪਤਾ। [3](ਦਾ) ਭਰੋਸਾ। [4]ਰੋਜ਼ੀਨਾ।

ਕੌ ਦਰਸ ਕੀਨਿ ਸੁਖ ਪਾਇ। ਸਭਿ ਕੇ ਊਪਰ ਬਸਤ੍ਰ ਮਲੀਨ। ਤਨ ਤੇ ਦੁਰਬਲ ਚਿੰਤਾ ਪੀਨ ॥੩੭॥ ਕੇਸ਼ ਸ਼ਮਸ਼ ਮਹਿਂ ਜੂੰਕ[1] ਘਨੇਰੀ। ਪਾਇਨ ਪਰੀ ਪੀਨ ਹੀ ਬੇਰੀ[2]। ਜੀਰਨਪਟ ਤਨ ਧਾਰਨਿ ਕਰੇ।ਮੁਕਤਿ ਹੋਨਿ ਕੀ[3] ਆਸ ਨ ਧਰੇ॥੩੮॥ਬਿਛੁਰੇ ਪਰਵਾਰਨਿ ਅਰੁ ਦੇਸ਼। ਨਿਸ ਦਿਨ ਜਿਨਹੁਂ ਕਲੇਸ਼ ਵਿਸ਼ੇਸ਼। ਜਰਾਸਿੰਧ ਜਿਮ ਰਾਜੇ ਗਹੇ। ਦੇਖਿ ਕ੍ਰਿਸ਼ਨ ਕੋ ਆਨੰਦ ਲਹੇ ॥ ੩੯ ॥ ਤਿਮ ਸਭਿ ਪਿਖਿ ਸ੍ਰੀ ਹਰਿ ਗੋਵਿੰਦ। ਨਾਮ ਕ੍ਰਿਯਾ ਜੁਗ ਕੀ ਮਾਨਿੰਦ*। ਦੇਖਤਿ ਕ੍ਰਿਪਾ ਕ੍ਰਿਪਾਲ ਬਿਸਾਲਾ। ਸਭਿ ਕੌ ਦਈ ਧੀਰ ਤਿਸ ਕਾਲਾ ॥ ੪੦ ॥ ਰਹਨਿ ਲਗੇ ਪੁਨ ਦੁਰਗ ਮਝਾਰੇ। ਸਭਿ ਕੈਦਿਨਿ ਕੋ ਦੇਤਿ ਅਹਾਰੇ। ਪਾਤਸ਼ਾਹੁ ਤੇ ਧਨੁ ਬਹੁ ਆਵੈ। ਪੁਨ ਹਰਿਦਾਸ ਰਸਦ ਪਹੁੰਚਾਵੈ ॥ ੪੧ ॥ ਬਨਹਿ ਤਿਹਾਵਲ ਨਿਤ ਸਮੁਦਾਇ। ਜਿਤੇ ਦੁਰਗ ਮਹਿਂ ਸਗਰੇ ਖਾਇਂ। ਛੁਧਿਤਿ ਰਹਨਿ ਪਾਵੈ ਨਹਿਂ ਕੋਈ। ਸ੍ਵਾਦਲ ਅਸਨ ਦੇਤਿ ਬਹੁ ਹੋਈ ॥ ੪੨ ॥ ਜੇਤਿਕ ਕੈਦੀ ਬ੍ਰਿੰਦ ਸਿਪਾਹੀ। ਸਤਿਗੁਰੁ ਦੇਂ ਪੰਚਾਂਮ੍ਰਿਤ ਖਾਂਹੀ। ਤਊ ਬਚਹਿ ਪੁਨ ਵਹਿਰ ਦਿਵਾਵੈਂ। ਆਨਿ ਲੋਕ ਗਨ ਲੇ ਕਰਿ ਖਾਵੈਂ ॥ ੪੩ ॥ ਇਕ ਦੁਇ ਕਾਲ ਬੀਤ ਕਰਿ ਗਏ।ਗੁਰੁ ਅਹਾਰ ਨ ਕਰਤੇ ਭਏ। ਪੰਚ ਸਿੱਖ ਜੇਠਾ ਰੁ ਪਿਰਾਣਾ। ਸਭਿਹਿਨਿ ਪਿਖਿ ਕਰ ਜੋਰਿ ਵਖਾਣਾ ॥ ੪੪ ॥ 'ਇਹ ਕਾਰਨ ਭਾ ਕੌਨ ਗੁਸਾਈਂ?।ਆਪ ਨਹੀ ਭੋਜਨ ਕੋ ਖਾਂਹੀ।ਧਿਕ ਹਮਰੋ ਤੁਮਰੇ ਬਿਨ ਖਾਯੋ। ਬਰਤਨੋਦੇਖਤਿ ਲੋਂ ਮੁਖ ਪਾਯੋ' ॥੪੫॥ ਸ੍ਰੀ ਮੁਖ ਤੇ ਫੁਰਮਾਵਨਿ ਕੀਨਿ। 'ਇਹ ਭੋਜਨ ਹਮ ਖਾਹਿਂ ਕਬੀ ਨ। ਵਹਿਰ ਜਾਇ ਮਿਹਨਤ ਕਰਿ ਲਯਾਵਹੁ। ਰਸਦ ਖਰੀਦਹੁ ਬਿਪਨੀ ਜਾਵਹੁ[4] ॥ ੪੬ ॥ ਤਿਸਤੇ ਤਯਾਰ ਅਹਾਰ ਕਰੀਜਹਿ। ਹਿਤ ਭੋਜਨ ਕੇ ਸੋ ਹਮ ਦੀਜਹਿ।ਨਾਂਹਿ ਤ ਰਹਿ ਹੈਂ ਪੌਨ ਅਹਾਰੀ। ਜਬਿ ਲਗਿ ਬਾਸਹਿਂ ਦੁਰਗ ਮਝਾਰੀ' ॥ ੪੭ ॥ ਸੁਨਿ ਸਤਿਗੁਰ ਤੇ ਬਹੁਰ ਸੁਨਾਈ। 'ਹਮ ਨਿਜ ਹਾਥਨਿ ਲਯਾਇਂ ਕਮਾਈ। ਕੀਜਹਿ ਭੋਜਨ ਆਪ ਹਮੇਸ਼ੂ।

[1]ਜੂੰਆਂ। [2]ਪੈਰਾਂ ਵਿਚ ਪਈ ਤਕੜੀ ਬੇੜੀ। [3]ਰਿਹਾ ਹੋਣ ਦੀ। [4]ਦੁਕਾਨ ਤੇ ਜਾਕੇ।

*ਦੋਹਾਂ ਦਾ ਨਾਮ ਤੇ ਕ੍ਰਿਆ ਇੱਕੋ ਜਿਹੀ ਹੈ। ਭਾਵ ਕ੍ਰਿਸ਼ਨ ਤੇ ਗੋਬਿੰਦ ਇਕ ਨਾਮ ਹੈ ਤੇ ਰਾਜਿਆਂ ਦਾ ਛੁੜਾਨਾ ਰੂਪ ਕ੍ਰਿਆ ਭੀ ਦੋਹਾਂ ਨੇ ਇੱਕੋ ਕੀਤੀ, ਪਰ ਭਾਈ ਨੰਦ ਲਾਲ ਜੀ ਸਤਿਗੁਰ ਹਰਿਗੋਬਿੰਦ ਜੀ ਬਾਬਤ ਇਹ ਲਿਖਦੇ ਹਨ:—"ਵ ਮੰਜ਼ਲਿ ਉਲੀਆਇਸ਼ ਅਜ਼ ਹਰ ਉਲਵੀ ਬਰਤਰ" (ਸਲਤਨਤ ਬਸ਼ਮ) ਅਰਥਾਤ ਉਸ ਦਾ ਬਜ਼ੁਰਗ ਮਰਤਬਾ ਹਰ ਉੱਚੇ ਤੋਂ ਉੱਚਾ ਹੈ ਅਰਥਾਤ ਆਪ ਸ੍ਰੀ ਕ੍ਰਿਸ਼ਨ ਜੀ ਤੋਂ ਬੀ ਉੱਚੇ ਹਨ।

ਸਾਰ ਸੰਭਾਰਿ=ਖਬਰਗੀਰੀ ਰੱਖੋ, ਸਾਰ ਸੰਭਾਲੋ ।
ਪ੍ਰਤਿਪਾਰ=ਪਾਲਣਾ ਕਰਨੀ ।
ਤਾਰਨ ਈਸ਼੍ਵਰ=ਤਾਰਿਆਂ ਦਾ ਈਸ਼ਰ, ਇਹ ਚੰਦ੍ਰਮਾ ਦਾ ਇਕ ਨਾਮ ਹੈ । ਜਿਵੇਂ 'ਨਛਤ੍ਰ ਰਾਜ' ਚੰਦ੍ਰਮਾ ਦਾ ਨਾਮ ਹੈ ।
ਪੂਰਨ=ਪੂਰਾ, ਪੂਰਨਮਾਸ਼ੀ ਦਾ । ਚਾਰੁ=ਸੁੰਦਰ । ਮਨੋਹਰ ।
ਅਪਾਰ=ਜਿਸ ਦਾ ਕੋਈ ਅੰਤ ਨਾ ਹੋਵੇ । ਪਾਰਾਵਾਰ ਤੋਂ ਰਹਿਤ ।

**ਅਰਥ**—ਹੇ 'ਹੱਥ ਵਿਚ ਵੀਣਾ ਵਾਲੀ' ਸਰਸ੍ਵਤੀ ! (ਮੈਨੂੰ) ਚੰਗੀ ਬੁੱਧਿ ਦੇਹ (ਤਾਂ ਕਿ ਮੈਂ) ਸਾਰ ਅਸਾਰ ਨੂੰ ਜਾਣ ਲਵਾਂ (ਅਤੇ ਆਪ) ਮੇਰੀ ਸਾਰ ਸੰਭਾਲੋ ਤੇ (ਸਦਾ) ਪਾਲਣਾ ਕਰੋ, (ਆਪ) ਬੜੇ ਉਦਾਰ ਤੇ ਦਾਸਾਂ ਨੂੰ ਸੁਖਾਂ ਦੇ ਦਾਤੇ ਹੋ। (ਆਪਦੇ) ਅੰਮ੍ਰਿਤ ਵਾਕ ਉਚਾਰਨ ਵਾਲੇ ਸ਼ੋਭਾ ਭਰੇ ਮੁਖੜੇ ਨੂੰ ਪੂਰਨਮਾਸ਼ੀ ਦਾ ਚੰਦ੍ਰਮਾ ਨਮਸਕਾਰ ਕਰ ਰਿਹਾ ਹੈ। ਤੁਸੀਂ ਮਨੋਹਰ ਨੇਤ੍ਰਾਂ ਨਾਲ (ਜਦ) ਦੇਖਦੇ ਹੋ, ਤਦ ਅਪਾਰ ਸੰਸਾਰ ਤੋਂ ਪਾਰ ਕਰ ਦਿੰਦੇ ਹੋ।

**ਹੋਰ ਅਰਥ**—੩. ਤੁਕ—ਸ਼ੋਭਾ ਵਾਲਾ (ਆਪ ਦਾ) ਮੁਖੜਾ ਪੂਰਨਮਾਸ਼ੀ ਦੇ ਚੰਦ੍ਰਮਾ ਵਤ (ਉੱਜਲ ਹੈ, ਜਿਸ ਤੋਂ) ਆਪ ਅੰਮ੍ਰਿਤ ਵਾਕ ਉਚਾਰਨ ਕਰਦੇ ਹੋ, (ਆਪ ਨੂੰ) ਮੈਂ ਨਮਸਕਾਰ ਕਰਦਾ ਹਾਂ ।

## ੩. ਇਸ਼੍ਟ ਦੇਵ—ਸ੍ਰੀ ਅਕਾਲ ਪੁਰਖ—ਮੰਗਲ ।

ਸੈਯਾ-ਤਾਰਨਿ ਗੌਨ ਗਿਨੈਂ ਤੁ ਗਿਨੈਂ, ਸੁਖਸਾਗਰ ਕੇ ਗੁਨ ਕੋ ਕਬਿ ਪਾਰ ਨ।
ਪਾਰਨਿ ਜੀਵਨ ਕੋ ਕਰਤਾ, ਜਿਸ ਕੋ ਜਸ ਬੇਦ ਬਦੈ* ਸਮ ਚਾਰਨਿ।
ਚਾਰਨਿ ਭੇਦ ਲਖ੍ਯੋ ਨ ਗਯੋ† ਕਿਸ ਕੋ ਨ ਬਿਸ਼ੈ ਅਸ ਰੂਪ ਅਕਾਰਨ।
ਕਾਰਨ ਜੋ ਬ੍ਰਹਮੰਡ ਅਖੰਡ ਨਿਰੰਤਰਿ ਆਪ ਰਮ੍ਯੋ ਤਮ ਤਾਰ ਨ ॥ ੩ ॥

ਤਾਰਨਿ ਗੌਨ=ਤਾਰਿਆਂ ਨੂੰ ਅਕਾਸ਼ ਵਿਖੇ । ਪਾਰ ਨ=ਅੰਤ ਨਹੀਂ ।
ਪਾਰਨਿ=ਪਾਲਣਾ । ਬਦੈ=ਉਚਾਰਦਾ ਹੈ । ਸਮ ਚਾਰਨਿ=ਭੱਟਾਂ ਵਾਂਗ ।
ਚਾਰਨਿ=ਚਾਰਾਂ (ਵੇਦਾਂ) ਤੋਂ ।
ਲਖ੍ਯੋ ਨ ਗਯੋ=ਅਨੁਭਵ ਨਹੀਂ ਕੀਤਾ ਗਿਆ ।
ਤਮਤਾਰ ਨ=ਘੱਟ ਵੱਧ ਨਹੀਂ । (ਅ) ਅੰਧੇਰਾ ਚਾਨਣਾ ਨਹੀਂ ।

**ਅਰਥ**—(ਜੇ ਕੋਈ) ਅਕਾਸ਼ ਵਿਚ ਤਾਰਿਆਂ ਨੂੰ ਗਿਣੇ ਤਾਂ (ਸ਼ਾਇਦ) ਗਿਣ ਲਵੇ (ਪਰੰਤੂ) ਸੁਖਾਂ ਦੇ ਸਮੁੰਦਰ (ਵਾਹਿਗੁਰੂ ਜੀ) ਦੇ ਗੁਣਾਂ ਦਾ ਪਾਰ ਕਦੇ ਨਹੀਂ (ਪਾਇਆ ਜਾ ਸਕਦਾ)। ਜੋ ਜੀਵਾਂ ਦੀ ਪਾਲਣਾ ਕਰਨੇ ਵਾਲਾ ਹੈ, (ਤੇ) ਜਿਸ ਦਾ ਜਸ ਵੇਦ ਭੱਟਾਂ ਵਾਂਗ ਉਚਾਰਦਾ ਹੈ। (ਪਰ ਫੇਰ) ਚਾਰਾਂ (ਵੇਦਾਂ) ਤੋਂ ਬੀ ਉਸ ਦਾ ਭੇਦ ਨਾ ਲਖਿਆ (ਨਾ ਜਾਣਿਆਂ) ਗਿਆ, (ਕਿਉਂਕਿ ਉਹ) ਐਸਾ ਅਕਾਰਨ ਰੂਪ ਹੈ ਕਿ ਕਿਸੇ (ਮਨ ਬੁੱਧੀ ਆਦਿ ਇੰਦ੍ਰੇ) ਦਾ ਵਿਸ਼ਯ ਨਹੀਂ, ਪਰ (ਉਹ) ਅਖੰਡ (ਹੈ ਤੇ ਆਪ)

*ਪਾ:—ਪਢੈ । †ਪਾ:—ਗਨ੍ਯੋ=ਸਮਝਿਆ । ਵਿਚਾਰਿਆ ।

ਜਗਤ ਦਾ ਕਾਰਣ ਹੈ, ਇਕ ਰਸ (ਹੋਕੇ ਸਾਰਿਆਂ ਵਿਚ) ਰਮ ਰਹਿਆ ਹੈ (ਤੇ ਕਦੇ ਕਿਵੇਂ ਕਿਤੇ) ਵੱਧ ਘੱਟ ਨਹੀਂ ਹੁੰਦਾ।

ਭਾਵ—ਰੱਬ ਜੀ ਦਾ ਨਿਰਾਕਾਰ ਰੂਪ ਦੱਸਦੇ ਹਨ:-(੧) ਅਕਾਰਨ, ਅਖੰਡ, ਨਿਰੰਤਰ, ਤਮ ਤਾਰ ਨਾ। ਫਿਰ (੨) ਵਿਆਪਕ ਹੈ, ਪਰ (੩) ਮਨ ਬਾਣੀ ਤੋਂ ਅਵਿਸ਼ੇ ਹੈ। (੪) ਯਸ਼ ਕਰਨੇ ਤੇ ਆਪਣੀ ਕੱਲਜਾਣ ਹੁੰਦੀ ਹੈ, ਪਰ ਕੋਈ ਅੰਤ ਨਹੀਂ ਪਾ ਸਕਦਾ। ਫਿਰ (੫) ਉਹ ਗੁਣਾਂ ਵਾਲਾ ਹੈ, ਜੀਵਾਂ ਦੀ ਪਾਲਣਾ ਕਰਦਾ ਹੈ, ਪਰ ਇਹ ਗੁਣ ਇੰਨੇ ਹਨ ਕਿ ਇਹ ਬੀ ਅਨਗਿਣਤ ਹਨ।

### ੪. ਇਸ਼੍ਰ ਗੁਰੂ—ਸ਼੍ਰੀ ਗੁਰੂ ਨਾਨਕ ਦੇਵ ਜੀ ਦਾ—ਮੰਗਲ।

*ਤਾਰੇ ਅਨੇਕ ਬਿਬੇਕ ਜਹਾਜ਼ ਦੇ, ਖੋਲਿ ਦਿਯੇ ਉਰ ਮੋਹ ਕਿ ਤਾਰੇ।
ਤਾਰੇ ਬਿਸਾਲ ਪਖੰਡਿ ਪ੍ਰਚੰਡਿ ਜੋ, ਆਗੇ ਅਰੇ ਤਿਨ ਮਾਨ† ਉਤਾਰੇ।
ਤਾਰੇ ਬਿਲੋਚਨ ਤੇ ਦਰਸੇ ਉਬਰੇ‡ ਸੁ ਅਸੰਖ ਜਥਾ ਨਭ ਤਾਰੇ।
ਤਾਰੇ ਤਰੇ ਅਰੁ ਮਾਰੇ ਮਰੇ ਗੁਰ ਨਾਨਕ ਕੀਨਿ ਭਏ ਤਮ ਤਾਰੇ ॥ ੪ ॥

ਬਿਬੇਕ ਜਹਾਜ਼=ਗਿਆਨ ਦਾ ਜਹਾਜ਼।
ਮੋਹ ਕਿ ਤਾਰੇ=ਮੋਹ ਦੇ ਜੰਦਰੇ, [ਹਿੰ:, ਤਾਲੇ] ਤਾਰੇ=ਤਾੜਨਾ ਕੀਤੀ।
ਬਿਸਾਲ ਪਖੰਡਿ=ਬੜੇ ਪਖੰਡੀ। ਪ੍ਰਚੰਡ=ਤੇਜਵਾਨ ਹੋਕੇ।
ਅਰੇ=ਆਕੜੇ। ਉਤਾਰੇ=ਉਤਾਰਿਆ, ਦੂਰ ਕੀਤਾ।
ਤਾਰੇ ਬਿਲੋਚਨ=ਨੇਤ੍ਰਾਂ ਦੀਆਂ ਧੀਰੀਆਂ।
ਅਸੰਖ=ਸੰਖ੍ਯਾ ਹੀਨ। ਅਣਗਿਣਤ।
ਤਮ ਤਾਰੇ=ਤਾਰਤਮਯ=ਨਯੂਨ ਅਧਿਕ=ਵੱਧ ਘੱਟ।

**ਅਰਥ**--ਗਿਆਨ (ਰੂਪੀ) ਜਹਾਜ਼ ਦੇਕੇ ਬਿਅੰਤ ਹੀ (ਦਾਸ) ਤਾਰੇ (ਤੇ ਉਨ੍ਹਾਂ ਦੇ) ਹਿਰਦਿਆਂ (ਵਿੱਚੋਂ) ਮੋਹ ਦੇ ਜੰਦਰੇ ਖੋਹਲ ਦਿੱਤੇ। ਜੋ ਬੜੇ ਪਖੰਡੀ ਸਨ ਉਹਨਾਂ ਨੂੰ ਤੇਜਵਾਨ ਹੋਕੇ ਤਾੜਨਾ ਕੀਤੀ (ਅਤੇ ਜੇਹੜੇ ਆਪ ਦੇ) ਅੱਗੇ ਅੜੇ ਤਿਨ੍ਹਾਂ ਦੇ ਮਾਨ ਦੂਰ ਕੀਤੇ। (ਜਿਨ੍ਹਾਂ ਨੂੰ ਆਪ ਨੇ) ਨੇਤ੍ਰਾਂ ਦੀਆਂ ਧੀਰੀਆਂ ਨਾਲ ਦੇਖਿਆ (ਅਥਵਾ ਜਿਨ੍ਹਾਂ ਨੇ ਨੇਤ੍ਰਾਂ ਦੀਆਂ ਧੀਰੀਆਂ ਦੇ ਦਰਸ਼ਨ ਕੀਤੇ, ਸਭ ਨੂੰ ਆਪ ਨੇ ਚਾਹੇ ਓਹ) ਅਕਾਸ਼ ਦੇ ਤਾਰਿਆਂ ਵਾਂਙ

---

*ਛਾਪੇ ਦੇ ਨੁਸਖੇ ਵਿਚ ਇਕ ਸਤਰ ਇਸ ਤੋਂ ਪਹਿਲੇ ਬੀ ਹੈ ਜੋ ਲਿਖਤੀ ਨੁਸਖਿਆਂ ਵਿਚ ਘੱਟ ਮਿਲਦੀ ਹੈ। ਜਿਸ ਦਾ ਪਾਠ ਇਹ ਹੈ:—'ਤਾਰੇ ਤਰੇ ਨਹੀਂ ਆਪ ਤਰੇ ਸਮ ਪਾਹਿਨ ਸੇ ਗੁਰ ਕੇਵਟ ਤਾਰੇ।' ਜਿਸ ਦਾ ਅਰਥ:-(ਜੋ) ਪੱਥਰ ਵਤ ਨਾ ਆਪ ਤਰ ਸਕਦੇ ਸਨ (ਤੇ ਨਾ ਕਿਸੇ ਦੇ) ਤਾਰਿਆਂ ਤਰ ਸਕਦੇ ਸਨ, ਓਹ ਗੁਰੂ ਮਲਾਹ ਨੇ ਤਾਰੇ।

†ਪਾ:—ਮਾਰ। ‡ਪਾ:—ਉਭਰੇ=ਉੱਚੇ ਹੋਏ, ਪ੍ਰਕਾਸ਼ੇ, ਮੁਕਤ ਹੋਏ।

ਅਨਗਿਣਤ ਸਨ ਤਾਰ ਦਿਤਾ। (ਸ੍ਰੀ ਸਤਿਗੁਰੂ) ਗੁਰੂ ਨਾਨਕ ਦੇਵ ਜੀ (ਨੇ ਜੋ) ਤਾਰੇ (ਸੋ) ਤਰ ਗਏ (ਤੇ ਜੋ) ਮਾਰੇ (ਸੋ) ਮਰ ਗਏ (ਉਨ੍ਹਾਂ ਦੇ ਕੀਤੇ ਨਯੂਨ ਅਧਿਕ (ਨਯੂਨ ਅਧਿਕ) ਹੋ ਗਏ। (ਭਾਵ ਜਿਨ੍ਹਾਂ ਨੂੰ ਉਨ੍ਹਾਂ ਨੇ ਨਯੂਨ ਕੀਤਾ ਨਯੂਨ ਹੋ ਗਏ, ਜਿਨ੍ਹਾਂ ਨੂੰ ਅਧਿਕ ਕੀਤਾ ਅਧਿਕ ਹੋ ਗਏ)।

**ਹੋਰ ਅਰਥ**—੪. ਤੁਕ:—ਗੁਰ ਨਾਨਕ ਕੀ ਨ ਭਏ ਤਮ ਤਾਰੇ=ਗੁਰ ਨਾਨਕ ਜੀ ਦੇ ਤੁੱਲ ਕੋਈ ਨਹੀਂ ਹੋਏ। ਤਾਰ ਤੇ ਤਮ ਗੁਣ ਵਾਚਕ ਪਦ ਲਾ ਕੇ।

## ੫. ਇਸ਼੍ਰ ਗੁਰੂ—ਸ੍ਰੀ ਗੁਰੂ ਅੰਗਦ ਦੇਵ ਜੀ ਦਾ—ਮੰਗਲ।

**ਚੌਪਈ—ਬੰਦ ਨ ਹੋਵਹਿ ਸ਼ਰਨ ਮੁਕੰਦਾ। ਕੰਦ ਅਨੰਦ ਤਿਹਨ ਕੁਲ ਚੰਦ।**
**ਚੰਦਨ ਚਰਚਿਤਿ ਸੁਜਸ ਅਮੰਦਾ। ਮੰਦਿਰ ਗੁਨ ਗੁਰ ਅੰਗਦਿ ਬੰਦਿ॥੫॥**

{ ਬੰਦ=ਕੈਦ, ਫਸੌਤੀ, ਫਾਹੀ, ਰੋਕ। ਮੁਕੰਦ=ਮੁਕਤੀ ਦਾਤਾ।
ਕੰਦ=ਮੇਘ, ਬੱਦਲ, ਵਲ।
ਅਮੰਦ=ਨਿਰਮਲ, ਉੱਜਲ, ਜੋ ਮੰਦ ਨਾ ਹੋਵੇ। }

**ਅਰਥ**—(ਜਿਨ੍ਹਾਂ ਦੀ) ਸ਼ਰਨ ਮੁਕਤੀ ਦਾਤਾ ਹੈ (ਤੇ ਜਿਸ ਸ਼ਰਨ ਦੀ ਪ੍ਰਾਪਤੀ ਦੇ ਰਸਤੇ ਵਿਚ ਕੋਈ) ਰੁਕਾਵਟ ਨਹੀਂ ਹੁੰਦੀ, ਜੋ ਅਨੰਦ ਦੇ ਮੇਘ ਹਨ ਤੇ ਤਿਹਣ ਕੁਲ ਦੇ ਚੰਦ੍ਰਮਾਂ ਹਨ, (ਜਗਤ ਦੇ ਪੂਜਯ ਹਨ ਤੇ ਉਹਨਾਂ ਦਾ) ਸ੍ਰੇਸ਼ਟ ਜੱਸ ਛਿੜਕੇ ਹੋਏ ਚੰਦਨ ਵਾਂਙ ਉੱਜਲ ਹੈ, ਤੇ ਜੋ (ਸਾਰੇ ਸ੍ਰੇਸ਼ਟ) ਗੁਣਾਂ ਦਾ ਮਾਨੋ ਮੰਦਰ ਹਨ, (ਓਸੇ) ਸ੍ਰੀ ਗੁਰੂ ਅੰਗਦ ਜੀ (ਨੂੰ ਮੈਂ) ਨਮਸਕਾਰ ਕਰਦਾ ਹਾਂ।

**ਹੋਰ ਅਰਥ**—੨. ਤ੍ਰੈਹਣ ਕੁਲ ਦੇ ਚੰਦ੍ਰਮਾਂ (ਸ੍ਰੀ ਗੁਰੂ ਅੰਗਦ ਦੇਵ ਜੀ ਇਸ ਲੋਕ ਵਿਚ ਤਾਂ) ਅਨੰਦ ਦੇ ਦਾਤੇ ਹਨ।

੧. (ਅੱਗੇ) ਉਹਨਾਂ ਦੀ ਸ਼ਰਨ (ਪਿਆਂ ਨੂੰ) ਜਮ ਦੀ ਰੋਕ ਨਹੀਂ ਹੁੰਦੀ (ਸਗੋਂ) ਮੁਕਤੀ ਪ੍ਰਾਪਤਿ ਹੁੰਦੀ ਹੈ। (ਅ) ਹੇ ਸ਼ਰਨ (ਪਇਆਂ ਦੇ) ਮੁਕਤੀ ਦਾਤਾ (ਗੁਰੂ ਅੰਗਦ ਜੀ) ਆਪ ਨੂੰ ਬੰਦਨ (=ਨਮਸਕਾਰ) ਹੋਵੇ।

੩. ਉਹਨਾਂ ਦਾ ਜਸ (ਰੂਪੀ ਸੂਰਜ) ਕਦੇ ਮੰਦ ਨਹੀਂ ਹੁੰਦਾ (ਸਦਾ ਇਕ ਰਸ ਚਮਕ ਰਿਹਾ ਹੈ, ਏਥੇ ਓਥੇ ਓਹਨਾਂ ਦੀ) ਚੰਦਨ (ਰੂਪੀ) ਕੀਰਤੀ (ਚਰਚਿਤਿ=) ਫੈਲ ਰਹੀ ਹੈ।

੪. ( ਓਸੇ ਸ਼ੁਭ ) ਗੁਣਾਂ ਦੇ ਮੰਦਰ ( ਸ੍ਰੀ ਗੁਰੂ ) ਅੰਗਦ ( ਦੇਵ ਜੀ ਨੂੰ ਮੇਰੀ ) ਨਮਸਕਾਰ ਹੋਵੇ।

## ੬. ਇਸ਼੍ਰ ਗੁਰੂ—ਸ੍ਰੀ ਗੁਰੂ ਅਮਰਦਾਸ ਜੀ ਦਾ—ਮੰਗਲ।

**ਪਾਰਨਿ ਕਰਿ ਸਿੱਖੀ ਬਿਸਤਾਰਨ। ਪਾਰਦ ਮਨ ਥਿਰ ਕਿਯ ਬਿਸਤਾਰਨ।**
**ਪਾਦ ਸੁਪਰੇ* ਕਰੇ ਨਿਸਤਾਰਨ। ਰਵਿ ਸ੍ਰੀ ਅਮਰ ਜਿਯਤ੍ਰ† ਨਿਸਤਾਰਨਿ।**

*ਪਾ:—ਪਾਰ ਸਿ ਪਰੇ। †ਪਾ:—ਜਿ ਤਮ। ਜਿਮਤਿ।

[ ਪਾਰਨਿ=ਪਾਲਣਾ : ਬਿਸਤਾਰਨ=ਫੈਲਾਉਣਾ, ਪ੍ਰਚਾਰ।
ਪਾਰਦ ਮਨ=ਪਾਰੇ (ਵਤ ਚੰਚਲ) ਮਨ।
ਬਿਸਤਾਰਨ=ਬਿਸਤਾਰ+ਨ=ਨਾ ਖਿੰਡਾਉ ਵਿਚ ਗਏ। ਪਾਦ=ਚਰਨ।
ਨਿਸਤਾਰਨ=ਨਿਸਤਾਰਾ ਕੀਤਾ, ਪਾਰ ਉਤਾਰਾ ਕੀਤਾ।
ਰਵਿ=ਸੂਰਜ। ਜਿਯਤ=ਜੀਉਂਦੇ, ਜੀਵ।
ਨਿਸਤਾਰਨ=ਨਿਸ+ਤਾਰਨ=[ਨਿਸ=ਰਾਤ। ਤਾਰਨ=ਤਾਰਿਆਂ]। ]

**ਅਰਥ**-(ਜਿਨ੍ਹਾਂ ਨੇ) ਸਿੱਖੀ ਦੀ ਪਾਲਨਾ ਕੀਤੀ (ਤੇ ਉਸ ਨੂੰ) ਫੈਲਾਇਆ, (ਸ਼ਰਨਾਗਤਾਂ ਦੇ) ਪਾਰੇ (ਵਾਂਙੂ ਚੰਚਲ) ਮਨਾਂ ਨੂੰ (ਐਸਾ) ਟਿਕਾਇਆ (ਕਿ ਓਹ ਫੇਰ) ਨਾ ਖਿੰਡੇ (ਐਥੋਂ ਤਾਈਂ ਕਿ ਉਹਨਾਂ ਟਿਕੇ ਮਨਾਂ ਦੇ) ਚਰਨੀਂ (ਜੋ ਲੋਕ) ਆ ਪਏ ਉਹਨਾਂ ਦਾ ਬੀ) ਪਾਰ ਉਤਾਰਾ ਕੀਤਾ, (ਮੋਂਹ ਮੂਲ ਅਵਿੱਦਯਾ ਰੂਪੀ) ਰਾਤ ( ਦੇ ਅੰਧਕਾਰ ਵਿਚ ਗ੍ਰਸੇ) ਜੀਵਾਂ ਨੂੰ ਸ੍ਰੀ (ਗੁਰੂ) ਅਮਰ ਦਾਸ (ਜੀ ਨੇ) ਸੂਰਜ ਵਾਂਙੂ ਤਾਰਿਆ (ਸੋ ਮੇਰਾ ਬੀ ਨਿਸਤਾਰਾ ਕਰਨ)।

**ਹੋਰ ਅਰਥ**-੧. ਤੁਕ:-ਸਿੱਖੀ ਫੈਲਾਉਣ ਦਾ ਜਿਨ੍ਹਾਂ (ਪਾਰਨ=) ਪ੍ਰਣ ਹੀ ਕਰ ਲਿਆ ਸੀ।

੨. ਤੁਕ:-ਪਾਰੇ ਵਾਂਙੂ (ਬਿਸਤਾਰਨ=) ਖਿੰਡਣੇ ਵਾਲੇ ਅਰਥਾਤ ਚੰਚਲ ਮਨ ਨੂੰ ਟਿਕਾ ਦਿਤਾ।

੩. ਸ੍ਰੀ ਗੁਰੂ ਅਮਰ ਦੇਵ ਜੀ ਦੀ (ਰਵ=) ਬਾਣੀ ਜੀਵਾਂ ਦਾ ਨਿਸਤਾਰਾ ਕਰਨ ਵਾਲੀ ਹੈ। ਸੂਚਨਾ-ਤੀਸਰੀ ਸਤਰ ਵਿਚ ੨੨ ਮੰਜੀਆਂ ਵਲ ਇਸ਼ਾਰਾ ਹੈ।

## ੭. ਇਸ਼੍ਟ ਗੁਰੂ-ਸ੍ਰੀ ਗੁਰੂ ਰਾਮ ਦਾਸ ਜੀ ਦਾ-ਮੰਗਲ।

**ਰਾਮ ਸਿੰਘ ਰਾਵਣ ਹਤਿ ਕਰੀ। ਰਾਮ ਜਥਾ ਰਾਜਨਿ ਮ੍ਰਿਤੁ ਕਰੀ।**
**ਰਾਮ ਮਘੇਸੁਰ ਦਲ ਹਤਿ ਡਾਰਾ। ਰਾਮਦਾਸ ਗੁਰ ਮੋਹ ਬਿਦਾਰਾ॥੭॥**

[ ਰਾਮ=ਰਾਮ ਚੰਦ੍ਰ ਜੀ।
ਹਤਿਕਰੀ=ਨਾਸ਼ ਕੀਤਾ। (ਅ) ਹਤਿ=ਨਾਸ਼ ਕੀਤਾ, ਕਰੀ=ਹਾਥੀ ਵਾਂਙੂ।
ਰਾਮ=ਪਰਸ਼ੁਰਾਮ। ਰਾਮ=ਬਲਰਾਮ, ਕ੍ਰਿਸ਼ਨ ਜੀ ਦਾ ਭਾਈ।
ਮਘੇਸੁਰ=ਜਰਾਸਿੰਧੁ। ਮਘਧ ਦੇਸ਼ ਦਾ ਰਾਜਾ। [ਸੰਸ:, ਮਗਧੇਸ਼੍ਵਰ।
ਮਗਧ+ਈਸ਼੍ਵਰ]। ]

**ਅਰਥ**-(ਜਿਵੇਂ) ਰਾਮ ਚੰਦ੍ਰ (ਜੀ ਨੇ) ਸ਼ੇਰ (ਵਾਂਙੂ ਮਹਾਂਬਲੀ ਹੋਕੇ) ਰਾਵਣ (ਰੂਪੀ) ਹਾਥੀ ਦਾ ਨਾਸ਼ ਕੀਤਾ। (ਜਿਵੇਂ) ਪਰਸ਼ੁਰਾਮ ਨੇ (ਕਸ਼ਤ੍ਰੀ) ਰਾਜੇ ਨਾਸ਼ ਕੀਤੇ। (ਜਿਵੇਂ) ਬਲਰਾਮ ਨੇ ਜਰਾ ਸਿੰਧੁ ਦੇ ਦਲ ਨੂੰ ਮਾਰਿਆ (ਤਿਵੇਂ ਸ੍ਰੀ) ਗੁਰੂ ਰਾਮਦਾਸ ਜੀ ਨੇ ਮੋਹ ਨੂੰ ਖੰਡ ਖੰਡ ਕਰ ਦਿਤਾ।

## ੮. ਇਸ਼੍ਟ ਗੁਰੂ—ਸ਼੍ਰੀ ਗੁਰੂ ਅਰਜਨ ਦੇਵ ਜੀ ਦਾ—ਮੰਗਲ।

ਸ਼੍ਰੀ ਅਰਜਨ ਬਿਚ ਜੰਬੂ ਦੀਪ। ਭਏ ਪ੍ਰਕਾਸ਼ਕ ਜਿਮ ਤਮ ਦੀਪ।
ਬਾਨੀ ਰਚੀ ਬੇਦ ਲੇ ਸਾਰ। ਸਾਰ ਅਸਾਰ ਲਖਾਇ ਸੰਸਾਰ ॥ ੮ ॥

[ਜੰਬੂਦੀਪ=ਸਾਰੀ ਦੁਨੀਆਂ ਵਿਚ ਸੱਤ ਦੀਪ ਗਿਣੇ ਜਾਂਦੇ ਹਨ, ਇਕ ਦਾ ਨਾਮ ਜੰਬੂ ਦੀਪ ਹੈ, ਜਿਸ ਦਾ ਇਕ ਖੰਡ ਇਹ ਭਾਰਤ ਖੰਡ ਹੈ। ਇਸ ਦਾ ਇਹ ਭਾਵ ਨਹੀਂ ਕਿ ਕੇਵਲ ਜੰਬੂ ਦੀਪ ਵਿਚ ਪ੍ਰਕਾਸ਼ ਕੀਤਾ, ਪਰ ਇਹ ਕਿ ਪ੍ਰਗਟੇ ਜੰਬੂ ਦੀਪ ਵਿਚ ਤੇ ਤਾਰਿਆ ਜਗਤ ਨੂੰ ਯਥਾ:—'ਉਗਵਣਹੁ ਤੇ ਆਥਵਣਹੁ ਚਹੁ ਚਕੀ ਕੀਅਨੁ ਲੋਆ ॥' ਪੁਨਾ:—'ਕਲਜੁਗਿ ਜਹਾਜੁ ਅਰਜੁਨੁ ਗੁਰੂ ਸਗਲ ਸ੍ਰਿਸ੍ਟਿ ਲਗਿ ਬਿਤਰਹੁ ॥' ਪੁਨਾ:—'ਤਤੁ ਬੀਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ ॥'
ਬੇਦ ਸਾਰ=ਗਯਾਨ ਤੱਤ੍ਵ। ਲਖਾਇ=ਜਣਾਇਆ, ਦਸਿਆ।]

ਅਰਥ—ਸ਼੍ਰੀ ਗੁਰੂ ਅਰਜਨ ਦੇਵ ਜੀ ਜੰਬੂ ਦ੍ਵੀਪ ਵਿਚ ਐਉਂ ਪ੍ਰਕਾਸ਼ ਕਰਨ ਵਾਲੇ ਹੋਏ ਜਿਵੇਂ ਅੰਧੇਰੇ ਵਿਚ ਦੀਵਾ (ਪ੍ਰਕਾਸ਼ ਕਰਦਾ ਹੈ ਅਤੇ ਜਿਨ੍ਹਾਂ ਨੇ ਈਸ਼੍ਵਰ ਤੋਂ) ਗਯਾਨ ਤੱਤ੍ਵ ਲੈਕੇ ਬਾਣੀ ਰਚੀ (ਤੇ ਸਾਰੇ) ਸੰਸਾਰ ਦੇ ਸਾਰ ਤੇ ਅਸਾਰ ਨੂੰ ਜਣਾਇਆ।

ਭਾਵ—ਇਸ ਵਿਚ ਜੋ ਪਦ ਪਿਆ ਹੈ 'ਬੇਦ ਲੇ ਸਾਰ' ਉਸ ਦਾ ਇਕ ਇਹ ਅਰਥ ਬੀ ਕਰਦੇ ਹਨ, ਕਿ ਚਹੁੰ ਵੇਦਾਂ ਵਿਚੋਂ ਸਾਰ ਸਾਰ ਲੈਕੇ ਬਾਣੀ ਰਚੀ। ਇਸ ਖਿਆਲ ਦਾ ਵੀਚਾਰ 'ਚਾਰ ਵੇਦ ਕੇ ਜਾਨਹੁ ਸਾਰ' ਤੁਕ ਦੇ ਅਰਥਾਂ ਵਿਚ ਕਰ ਆਏ ਹਾਂ ਵੇਖੋ ਸ਼੍ਰੀ ਗੁ: ਨਾ: ਪ੍ਰ: ਪੂਰਬਾਰਧ ਅਧਯਾਯ ੧ ਅੰਕ ੬੯ ਦਾ ਭਾਵ। 'ਵੇਦ' ਪਦ ਦੇ ਹੋਰ ਵਿਚਾਰ ਲਈ ਦੇਖੋ ਸ਼੍ਰੀ ਗੁ: ਨਾ: ਪ੍ਰ: ਪੂਰ: ਅ: ੩੭ ਅੰਕ ੫੧ ਦੀ ਹੇਠਲੀ ਟੂਕ। ਫੇਰ ਸ਼੍ਰੀ ਗੁ: ਨਾ: ਪ੍ਰ: ਪੂ: ਅ: ੫੨ ਅੰਕ ੭੭ ਦੀ ਹੇਠਲੀ ਟੂਕ। ਫੇਰ ਵੇਖੋ ਗੁ: ਪ੍ਰ: ਸੂ: ਰਾਸ ੩ ਅੰਸੂ ੪੧ ਅੰਕ ੧੧ ਦੀ ਹੇਠਲੀ ਟੂਕ।

ਇਨ੍ਹਾਂ ਤੋਂ ਇਹ ਦਿੱਸ ਪਏਗਾ ਕਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਟੀਕਾ ਵੇਦਾਂ ਦਾ ਸਮਝਣਾ ਗੁਰੂ ਸਿਧਾਂਤ ਦੇ ਵਿਰੁੱਧ ਹੈ। ਜੈਸਾ ਕਿ ਗੁਰਬਾਣੀ ਤੋਂ ਸਾਫ ਪ੍ਰਗਟ ਹੋ ਰਿਹਾ ਹੈ। ਯਥਾ:—"ਵੇਦੁ ਪੜਹਿ ਹਰਿ ਰਸੁ ਨਹੀ ਆਇਆ ॥ ਵਾਦੁ ਵਖਾਣਹਿ ਮੋਹੇ ਮਾਇਆ" [ਮਾਝ ਮ: ੩] ॥ ਪੁਨਾ:—"ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ।" [ਮਾਰੂ ਸੋ: ਮ: ੩] ਭਾਈ ਗੁਰਦਾਸ ਜੀ ਦਾ ਭੀ ਸਪਸ਼ਟ ਵਾਕ ਇਹ ਹੈ:—

ਝੋਲਨਾ ॥ ਸਿਮ੍ਰਿਤਿ ਪੁਰਾਨ ਕੋਟਾਨਿ ਬਖਾਨ ਬਹੁ, ਭਾਗਵਤ ਬੇਦ ਬਿਆਕਰਣ ਗੀਤਾ। ਸ਼ੇਸ਼, ਮਰਜੇਸ਼, ਅਖਲੇਸ, ਸੁਰ, ਮਹੇਸ, ਮੁਨਿ, ਜਗਤੁ ਅਰ ਭਗਤ ਸੁਰ ਨਰ ਅਤੀਤਾ ॥ ਗਿਆਨੁ ਅਰੁ ਧਿਆਨੁ ਉਨਮਾਨ ਉਨਮਨ ਉਕਤਿ ਰਾਗਿ ਨਾਦਿ ਦਿਜ ਸੁਰਮਤਿ ਨੀਤਾ ॥ ਅਰਧ ਲਗ ਮਾਤ੍ਰ ਗੁਰ ਸ਼ਬਦ ਅੱਖਰ ਮੇਕ ਅਗਮ ਅਤਿ ਅਗਮ ਅਗਾਧ ਮੀਤਾ ॥੪੪੦॥

[ਕਬਿੱਤ ਸਵੈਯੇ ਭਾ: ਗੁ:]

## ੯. ਇਸ਼੍ਰ ਗੁਰੂ—ਸ੍ਰੀ ਗੁਰੂ ਹਰਿ ਗੋਵਿੰਦ ਜੀ ਦਾ—ਮੰਗਲ।

ਨੇਤ੍ਰ ਬਿਸਾਲ ਜਥਾ ਅਰਵਿੰਦ। ਬਲੀ ਬਿਸਾਲ ਜਥਾ ਗੋਵਿੰਦ।
ਗਜਾਨੀ ਧਜਾਨੀ ਜੋ ਤਤਿਵਿੰਦ। ਸੋ ਸਰੂਪ ਸ੍ਰੀ ਹਰਿ ਗੋਵਿੰਦ॥ ੯॥

ਬਿਸਾਲ=ਵਿਸ਼ਾਲ, ਵਡੇ, ਖੁਲ੍ਹੇ। ਅਰਵਿੰਦ=ਕਵਲ।
ਗੋਵਿੰਦ=ਵਾਹਿਗੁਰੂ ਜੀ। (ਅ) ਵਿਸ਼ਨੂ।
ਤਤਿਵਿੰਦ=ਤੱਤ੍ਰ+ਵਿੰਦ=ਤੱਤ੍ਰ ਦੇ ਜਾਣਨ ਵਾਲੇ। ਪੂਰਨ ਬ੍ਰਹਮ ਗਜਾਨੀ।
ਤੱਤ੍ਰ=ਸਾਰ, ਆਤਮ ਤੱਤ੍ਰ। ਵਿਦ੍—ਧਾਤੂ ਦੇ ਤ੍ਰੈ ਅਰਥ ਹਨ:—
ਲੱਭਣਾ, ਪ੍ਰਾਪਤੀ, ਗਿਆਨ। ਸੋ ਗਜਾਨੀ ਤਾਂ ਤੱਤ੍ਰ ਸ੍ਵਰੂਪ ਕਰਕੇ
ਗੁਰੂ ਜੀ ਨੂੰ ਜਾਣਦੇ ਹਨ, ਤੇ ਧਜਾਨੀ ਧਜਾਨ ਦੁਆਰਾ ਪਾਉਂਦੇ ਹੈਨ,
ਤੇ ਤੱਤ੍ਰਵੇਤਾ ਨੂੰ ਆਤਮ ਸ੍ਵਰੂਪ ਕਰ ਸਦਾ ਪ੍ਰਾਪਤ ਹੈਨ।

ਅਰਥ—ਕਵਲਾਂ ਵਰਗੇ ਚੌੜੇ ਨੈਣਾਂ ਵਾਲੇ (ਹਨ), ਸ੍ਰੀ ਭਗਵਾਨ ਵਰਗੇ ਮਹਾਂ ਬਲ ਵਾਲੇ (ਹਨ), ਗਿਆਨੀ ਤੇ ਧਿਆਨੀ ਜਿਸ ਤੱਤ੍ਰ (ਸਰੂਪ) ਦਾ ਅਨੁਭਵ ਕਰਦੇ ਹਨ ਸੋ ਸਰੂਪ ਸ੍ਰੀ ਗੁਰੂ ਹਰਿਗੋਵਿੰਦ ਜੀ ਦਾ ਹੈ।

ਭਾਵ—'ਕਵਲ ਨੈਨ' ਤੋਂ ਸੁਹਣੇ ਨੈਣਾਂ ਵਾਲੇ ਦੇ ਸਿਵਾ ਰਸਿਕ ਤੇ ਕ੍ਰਿਪਾ ਕਟਾਖਜ ਨਾਲ ਤਾਰਨ ਵਾਲੇ ਹੋਣ ਦੀ ਬੀ ਮੁਰਾਦ ਹੈ, ਗੋਵਿੰਦ ਸਰੀਖਾ ਬਲੀ ਕਹਿਣ ਤੋਂ ਭੁਜ ਬਲ ਤੋਂ ਸਿਵਾ ਆਤਮ ਬਲ ਦੀ ਬੀ ਮੁਰਾਦ ਹੈ। ਇਨ੍ਹਾਂ ਦੋਹਾਂ ਤੁਕਾਂ ਵਿਚ ਸ਼ਰੀਰਕ ਸਰੂਪ ਸੰਖੇਪ ਨਾਲ ਦਿਖਾਇਆ ਹੈ, ਅਗਲੀ ਤੁਕ ਵਿਚ ਆਤਮ ਸਰੂਪ ਦਰਸਾਇਆ ਹੈ। ਮੁਰਾਦ ਹੈ ਕਿ ਉਹ ਤੱਤ੍ਰ ਸ੍ਵਰੂਪ ਜਿਸ ਨੂੰ ਗਿਆਨੀ ਤੇ ਧਿਆਨੀ ਅਨੁਭਵ ਕਰਦੇ ਹਨ ਤੇ ਮਹਾਂਬਲੀ ਭਗਵਾਨ ਵਾਲਾ (ਸਰੂਪ) ਤੇ ਖਿੜੇ ਹੋਏ ਕਵਲ ਨੈਣਾਂ ਵਾਲਾ ਸੁੰਦਰ ਕ੍ਰਾਂਤੀ ਵਾਲਾ ਸਰੂਪ, ਸਭ ਦੇ ਸਮੁਦਾਇ ਦਾ ਨਾਮ ਹੈ 'ਸ੍ਰੀ ਗੁਰੂ ਹਰਿ ਗੋਵਿੰਦ'।

## ੧੦. ਇਸ਼੍ਰ ਗੁਰੂ—ਸ੍ਰੀ ਗੁਰੂ ਹਰਿਰਾਇ ਜੀ ਦਾ—ਮੰਗਲ।

ਸਤਿ ਸੰਗਤਿ ਸੇਵਤਿ ਨਿਸ਼ਕਾਮ। ਹਰਿ ਬਿਕਾਰ ਕ੍ਰੋਧਾਦਿਕ ਕਾਮ।
ਪੁਰਹਿੰ ਦਾਸ ਜਿ ਬਾਂਛਤਿ ਕਾਮ। ਬੰਦੋਂ ਸ੍ਰੀ ਹਰਿ ਰਾਇ ਨਿਹਕਾਮ॥੧੦॥

ਨਿਸ਼ਕਾਮ=ਕਾਮਨਾ ਰਹਿਤ ਹੋਕੇ।
ਕ੍ਰੋਧਾਦਿਕ ਕਾਮ=ਕਾਮ ਕ੍ਰੋਧ ਆਦਿ ਪੰਜ ਵਿਕਾਰ।
ਬਾਂਛਤਿ=ਚਾਹੀਆਂ ਹੋਈਆਂ।

ਅਰਥ—੪. ਮੈਂ ਨਮਸਕਾਰ ਕਰਦਾ ਹਾਂ, ਸ੍ਰੀ (ਗੁਰੂ) ਹਰ ਰਾਇ (ਜੀ ਨੂੰ ਜੋ ਆਪ ਸਰਬ) ਕਾਮਨਾ ਤੋਂ ਰਹਿਤ ਹਨ।

੧. (ਅਤੇ ਉਹ) ਨਿਸ਼ਕਾਮ ਭਾਵਨਾ ਨਾਲ ਸੇਵਾ ਕਰਨੇ ਵਾਲੀ ਸਤਿਸੰਗਤ ਦੇ।

੨. ਕਾਮ ਕ੍ਰੋਧ ਆਦਿਕ (ਪੰਜ) ਵਿਕਾਰ ਦੂਰ ਕਰਦੇ ਹਨ।

੩. (ਤੇ ਕਾਮਨਾ ਨਾਲ ਸੇਵਾ ਕਰਨ ਵਾਲੇ) ਦਾਸਾਂ ਦੀਆਂ ( ਮਨੋਂ ) ਵਾਂਛਤਿ ਕਾਮਨਾ ਪੂਰਨ ਕਰਦੇ ਹਨ।

**ਭਾਵ**—ਅਸਲ ਵਿਚ ਕਵਿ ਜੀ ਨੇ ਇਥੇ—ਹਰਿ+ਰਾਇ—ਦੋਹਾਂ ਪਦਾਂ ਦੇ ਅਭਿਪ੍ਰਾਇ ਦੀ ਸਫਲ ਟੀਕਾ ਕੀਤੀ ਹੈ। 'ਹਰਿ' ਦਾ ਅਰਥ ਹੈ ਦੂਰ ਕਰਨਾ ਸੋ ਨਿਸ਼ਕਾਮ ਸਿਗਤਾਂ ਦੇ ਵਿਕਾਰ ਦੂਰ ਕਰਦੇ ਹਨ। ਵਿਕਾਰ ਦੂਰ ਹੋਣ ਤੋਂ ਉਹ ਪਰਮ ਪਦ ਨੂੰ ਅੱਪੜ ਗਏ। ਦੂਸਰੇ 'ਰਾਇ' ਹੈ ਰਾਜਾ, ਰਾਜਾ ਆਪਣੀ ਸੇਵਕ ਪ੍ਰਜਾ ਨੂੰ ਪਦਾਰਥ ਆਦਿ ਵਿਭੂਤੀਆਂ ਦਾਨ ਕਰਨ ਦਾ. ਬਲ ਰਖਦਾ ਹੈ, ਸੋ ਕਵਿ ਜੀ ਨੇ ਦਸਿਆ ਹੈ ਕਿ ਆਪ ਕਾਮਨਾਂ ਵਾਲਿਆਂ ਨੂੰ ਮਨੋਵਾਂਛਤਿ ਰਾਜ ਭਾਗ ਪਦਾਰਥ ਦੇ ਦੇਣ ਵਿਚ ਸਮਰੱਥ ਹਨ। ਨਿਸ਼ਕਾਮ ਭਗਤਾਂ ਨੂੰ ਆਪ ਨੇ ਮੁਕਤੀ ਦਿੱਤੀ ਤੇ ਸਕਾਮ ਸਿੱਖਾਂ ਨੂੰ ਰਾਜ ਤੇ ਜਗੀਰਦਾਰੀਆਂ ਦੇ ਵਰ ਬਖਸ਼ੇ।

## ੧੧. ਇਸ਼੍ਰ ਗੁਰੂ—ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦਾ—ਮੰਗਲ।

**ਆਰਬਲਾ ਲਘੁ ਸ਼ਕਤਿ ਬਿਸਾਲ। ਬਾਲ ਗੁਰੂ ਹਰਿ ਕ੍ਰਿਸ਼ਨ ਰਸਾਲ।ਬਾਲ ਸੂਰ ਲਘੁ*ਪਿਖਿ ਜਿਮ† ਜਾਲ।ਮੋਹ ਤਿਮਰ ਤਿਮ‡ ਕਰਤਿ ਉਜਾਲ॥੧੧॥**

{ ਰਸਾਲ=ਮਧੁਰ, ਮਿੱਠੇ, ਭਾਵ ਪਿਆਰੇ ਲਗਣ ਵਾਲੇ।
ਬਾਲ ਸੂਰ=ਚੜ੍ਹਦਾ ਸੂਰਜ, ਸਵੇਰ ਦਾ ਸੂਰਜ। }

**ਅਰਥ**—੨. (ਚਾਹੋ) ਮਿੱਠੇ (ਗੁਰੂ) ਹਰਿਕ੍ਰਿਸ਼ਨ ਜੀ ਬਾਲ ਗੁਰੂ ਹਨ।

੧. (ਅਰਥਾਤ ਉਹਨਾਂ ਦੀ) ਆਰਬਲਾ ਛੋਟੀ ( ਹੈ ਪਰੰਤੂ ) ਸ਼ਕਤੀ (ਗੁਰੂ ਪਦ ਜਿਤਨੀ ਹੀ) ਵਿਸ਼ਾਲ ਹੈ। ੩. ੪. ਜਿਵੇਂ ਬਾਲ ਸੂਰਜ ਨੂੰ ਸਾਰੇ ਦੇਖਕੇ ਨਿਕਾ (ਖਿਆਲ ਕਰਦੇ ਹਨ ਪਰੰਤੂ ਜਿਵੇਂ ਉਹ ਰਾਤ ਦੇ ਹਨੇਰੇ ਨੂੰ ਪੂਰੀ ਤਰ੍ਹਾਂ ਦੂਰ ਕਰ ਸੁਟਦਾ ਹੈ) ਤਿਵੇਂ ਮੋਹ ਦੇ ਅੰਧਕਾਰ ਨੂੰ ( ਬਾਲ ਗੁਰੂ ਹਰਿਕ੍ਰਿਸ਼ਨ ਜੀ ਦੂਰ ਕਰਕੇ ) ਪ੍ਰਕਾਸ਼ ( ਦਾਨ ) ਕਰ ਦੇਂਦੇ ਹਨ।

## ੧੨. ਇਸ਼੍ਰ ਗੁਰੂ—ਸ੍ਰੀ ਗੁਰੂ ਤੇਗ ਬਹਾਦਰ ਜੀ ਦਾ—ਮੰਗਲ।

**ਹਿੰਦੂ ਲਾਜ ਰਾਖੀ ਬਨਿ ਚਾਦਰ। ਤੁਰਕ ਜੁਵਾਸਾ ਕੋ ਬਡ ਬਾਦਰ। ਸਿਖ ਸਿਮਰਤਿ ਜਿਤਕਿਤ ਹੁਇ ਹਾਦਰ।ਨਮੋ ਚਰਨ ਗੁਰਤੇਗ ਬਹਾਦੁਰ॥੧੨॥**

{ ਚਾਦਰ=ਬੁੱਕਲ ਮਾਰਨ ਦਾ ਕਪੜਾ ਜਿਸ ਨਾਲ ਲਾਜ ਵਾਲੀਆਂ ਆਪਣਾ ਤਨ ਕੱਜਦੀਆਂ ਹਨ। (ਅ) ਉਚੇ ਥਾਂ ਤੋਂ ਝਰਨੇ ਵਾਂਙੂ ਪੈਣ ਵਾਲੀ ਪਾਣੀ ਦੀ ਰੌ। [ਫਾ:, ਚਾਦਰ]
ਜੁਵਾਸਾ=ਜੁਵਾਹਾਂ, ਇਕ ਤਰ੍ਹਾਂ ਦਾ ਕੰਡਿਆਂ ਵਾਲਾ ਬੂਟਾ ਜੋ ਬਰਸਾਤ ਪੈਣ ਨਾਲ ਗਲਦਾ ਤੇ ਔੜ ਨਾਲ ਸੌਲਦਾ ਹੈ।
ਬਾਦਰ=ਬੱਦਲ। ਹਾਦਰ=ਹਾਜ਼ਰ। }

*ਪਾ:—ਲਖ। †ਤਿਮ। ‡ਪਾ:—ਹਰ।

**ਅਰਥ**—੪. (ਸ਼੍ਰੀ) ਗੁਰੂ ਤੇਗ ਬਹਾਦਰ ਜੀ ਦੇ ਚਰਨਾਂ ਤੇ ਮੇਰੀ ਨਮਸਕਾਰ ਹੈ। ੧. ( ਜਿਨ੍ਹਾਂ ਨੇ) ਹਿੰਦ ਦੀ ਲਾਜ ਚਾਦਰ ਬਣਕੇ ਰਖੀ। ੨. (ਜੋ) ਤੁਰਕਾਂ (ਰੂਪੀ) ਜੁਵਾਹੇਂ ਨੂੰ ਬੜੇ ਬੱਦਲ (ਸਮਾਨ ਪ੍ਰਤੀਤ ਹੋਏ ਪਰ) ੩ ਸਿਖਾਂ ਨੂੰ ਜਿੱਥੇ ਕਿਤੇ ( ਉਹਨਾਂ ਨੇ ਆਪ ਨੂੰ ) ਯਾਦ ਕੀਤਾ, (ਓਥੇ ਹੀ) ਹਾਜ਼ਰ ਹੋਏ।

**ਭਾਵ**—ਚਾਦਰ ਸ਼ਲੇਖ ਪਦ ਹੈ। ਚੱਦਰ ਸ਼ਰੀਰ ਦਾ ਕੱਜਣ ਹੈ, ਇਸ ਕਰਕੇ ਲੱਜਿਆ ਢੱਕਣ ਦਾ ਉਪਾਉ ਹੈ। ਹਿੰਦ ਜੋ ਅਵਿੱਦਯਾ ਤੇ ਗ਼ੁਲਾਮੀ ਵਿਚ, ਖੁਦਗਰਜ਼ੀ ਤੇ ਪਾਟੋ ਧਾੜ ਵਿਚ ਬੇ-ਹਿਯਾ ਹੋ ਰਿਹਾ ਸੀ, ਆਪਣਾ ਸੀਸ ਦੇਕੇ ਗੁਰੂ ਜੀ ਨੇ ਕੁਰਬਾਨੀ, ਅਣਖ, ਗ਼ੈਰਤ, ਬਹਾਦਰੀ, ਪਰੋਪਕਾਰ ਦਾ ਨਮੂਨਾ ਬਣਕੇ ਸਾਰੀਆਂ ਲੱਜਯਾ ਰੱਖ ਲਈਆਂ।

ਚਾਦਰ ਬਰਦੇ ਪਾਣੀ ਦੀ ਰੌ ਨੂੰ ਬੀ ਕਹਿੰਦੇ ਹਨ, ਇਸ ਅਰਥ ਦਾ ਕਟਾਖਯ ਝੱਦਲ ਨਾਲ ਰੱਖਿਆ ਹੈ, ਜਿਸ ਦੇ ਪੀਣ ਨਾਲ ਜਵਾਹਾਂ ਮਰਦਾ ਹੈ। ਹਿੰਦ ਸ਼ੁਭ ਪੈਲੀ ਹੈ, ਜੋ ਪਾਣੀ ਦੇ ਬਰਨ ਨਾਲ ਪਲੀ ਤੇ ਤੁਰਕ ਜਵਾਹਾਂ ਸਨ ਜੋ ਪਾਣੀ ਪੀਣ ਨਾਲ ਮਰੇ ਪਰੰਤੂ ਸਿੱਖਾਂ ਲਈ ਆਪ ਗੁਰੂ, ਪਿਤਾ, ਮਿੱਤ੍ਰ, ਭਗਵਾਨ ਦਾ ਰੂਪ ਹਨ ਕਿ ਜਿੱਥੇ ਓਹ ਯਾਦ ਕਰਨ ਓਥੇ ਹੀ ਸਦੀਵ ਸਹਾਇਤਾ ਨੂੰ ਅੱਪੜਦੇ ਹਨ।

## ੧੩. ਇਸ਼੍ਟ ਗੁਰੂ—ਸ਼੍ਰੀ ਗੁਰੂ ਗੋਵਿੰਦ ਸਿੰਘ ਜੀ ਦਾ—ਮੰਗਲ।

**ਉਦੈ ਤੇਜ ਜਗ ਮਾਹਿ ਸਮ ਸੂਰ। ਦੁਸ਼ਟਨਿ ਕੇ ਉਪਜਾਵਤਿ ਸੂਰ।**
**ਹਤੇ ਸ਼ੱਤ੍ਰ ਗਨ ਗਹਿ ਕਰਿ ਸੂਰ।ਸ਼੍ਰੀ ਗੁਰੁ ਗੋਬਿੰਦ ਸਿੰਘ ਬਡ ਸੂਰ॥੧੩॥**

{ਸੂਰ=ਸੂਰਜ। ਸੂਰ=ਸੂਲ, ਪੀੜਾ। ਸੂਰ=ਸ਼ੂਲ=ਬਰਛਾ। ਸੂਰ=ਸੂਰਮੇਂ।}

**ਅਰਥ**—੧. ੨. ਜਿਵੇਂ ਜਗਤ ਵਿਚ ਸੂਰਜ ਦਾ ਚੜ੍ਹਦਾ ਤੇਜ ਦੁਸ਼ਟਾਂ ਦੇ ( ਦਿਲ ਵਿਚ ) ਦੁਖ ਪੈਦਾ ਕਰਦਾ ਹੈ*, ੩. ੪. (ਤਿਵੇਂ) ਬੜੇ ਸੂਰਮੇਂ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੇ (ਜਗਤ ਵਿਚ) ਬਰਛਾ ਹੱਥ ਵਿਚ ਪਕੜਕੇ ਸਮੂਹ ਵੈਰੀ ਮਾਰੇ।

**ਹੋਰ ਅਰਥ**—ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਬੜੇ ਸੂਰਮੇਂ ਹਨ, ਜਿਨ੍ਹਾਂ ਦਾ ਤੇਜ ਉਦੇ ਸੂਰਜ ਵਾਂਙੂ ਜਗਤ ਵਿਚ (ਨਿਤ ਵਸਣੇ ਵਾਲੀ ਵਸਤੂ ਹੈ) ਜੋ ਦੁਸ਼ਟਾਂ ਦੇ ਚਿੱਤ ਵਿਚ ਸੂਲ ਉਪਜਾਉਂਦਾ ਹੈ, (ਤੇ ਜਿਨ੍ਹਾਂ ਨੇ) ਹੱਥ ਵਿਚ ਸ਼ਸਤ੍ਰ ਫੜਕੇ ਸ਼ਤ੍ਰੂਆਂ ਦੇ ਸਮੂਹ ਮਾਰੇ ਹਨ।

## ੧੪. ਦਸਾਂ ਗੁਰੂ ਸਾਹਿਬਾਂ ਦਾ ਇਕੱਠਾ ਮੰਗਲ।

**ਦਸ ਸਰੂਪ ਕੋ ਨਮੋ ਹਮਾਰੀ। ਜਿਨਹੁ ਜਨਨਿ ਕੀ ਦੁਬਿਧਾ ਟਾਰੀ।**
**ਬਰਨੋਂ ਪੰਚਮ ਰਾਸਿ ਅਗਾਰੀ। ਸ਼੍ਰੋਤਾ ਸੁਨਹੁ ਪਾਪ ਗਨ ਹਾਰੀ॥੧੪॥**

**ਅਰਥ**—(ਸਤਿਗੁਰਾਂ ਦੇ) ਦਸਾਂ (ਹੀ) ਸਰੂਪਾਂ ਨੂੰ ਸਾਡੀ ਨਮਸਕਾਰ ਹੈ, ਜਿਨ੍ਹਾਂ ਨੇ (ਕਿ ਸਦੀਵ ਆਪਣੇ) ਦਾਸਾਂ ਦੀ ਦੁਬਿਧਾ ਦੂਰ ਕੀਤੀ ਹੈ, (ਹੁਣ ਮੈਂ) ਅੱਗੇ ਪੰਜਵੀਂ ਰਾਸ ਵਰਣਨ ਕਰਦਾ ਹਾਂ, ਹੇ ਸੁਣਨ ਵਾਲਿਓ ! ਸੁਣੋ, (ਇਹ ਕਥਾ) ਸਮੂਹ ਪਾਪਾਂ ਦਾ ਨਾਸ਼ ਕਰਨੇ ਵਾਲੀ ਹੈ।

*ਕਿਉਂਕਿ ਓਹ ਹਨੇਰੇ ਵਿਚ ਪਾਪ ਕਰ ਰਹੇ ਹੁੰਦੇ ਹਨ।

## ੧੫. ਨਾਮ ਦੇ ਪ੍ਰੇਮੀ ਗੁਰ ਸਿੱਖਾਂ ਦਾ ਮੰਗਲ।

ਲਾਖਹੁੰ ਸਤਿਗੁਰ ਕੇ ਸਿਖ ਪੂਰੇ। ਅਪਨ ਸਰੂਪ ਲਖਯੋ ਜਿਨ ਰੂਰੇ।
ਮਹਾਂ ਸ਼ਕਤਿ ਧਰਿ ਬ੍ਰਿਧ ਤੇ ਆਦਿ।ਬੰਦਨ ਕਰੌਂ,ਧਰਹੁ ਅਹਿਲਾਦ॥੧੫॥
ਸਗਰੋ ਗ੍ਰਿੰਥ ਸੰਪੂਰਨ ਕਰੋ। ਪਰਹਿੰ ਬਿਘਨ ਗਨ ਤਿਨ ਕੋ ਹਰੋ।
ਸ਼ੁਭ ਮਤਿ ਉਪਜਾਵੋ ਉਰ ਅੰਤਰ।ਬਰਨੌਂ ਸਤਿਗੁਰ ਸੁਜਸ ਨਿਰੰਤਰ॥੧੬॥

{ ਨਿਰੰਤਰ=ਜਿਸ ਵਿਚ ਅੰਤਰਾ ਯਾ ਵਿੱਥ ਨਾ ਪਵੇ, ਭਾਵ ਇਕ ਲੜੀ ਪ੍ਰੋਤਵਾਂ (ਅਟੁੱਟਵੀਂ ਲੜੀ)। ਭਾਵ, ਦਸਮੇਂ ਪਾਤਸ਼ਾਹ ਜੀ ਦੇ ਹਾਲਾਤ ਦੇ ਅੰਤ ਤਕ ਨਿਭਾਂ, ਕਿਤੇ ਵਿਚਕਾਰੇ ਨਾ ਰਹਿ ਜਾਵੇ ਲਿਖਣਾ ਮੇਰਾ। }

ਅਰਥ—੩. ਮੁੱਢ ਤੋਂ (ਬਾਬਾ) ਬੁੱਢਾ ਜੀ ਤੋਂ ਲੈਕੇ ਮਹਾਨ ਸ਼ਕਤੀ ਦੇ ਧਾਰਨ ਵਾਲੇ ੧. ਜੋ ਸਤਿਗੁਰੂ ਜੀ ਦੇ ਲੱਖਾਂ ਪੂਰੇ ਸਿਖ (ਹੋਏ ਹਨ) ੨. ਜਿਨ੍ਹਾਂ ਨੇ ਆਪਣੇ ਸੁੰਦਰ ਸਰੂਪ ਦੀ ਲੱਖਤਾ ਪ੍ਰਾਪਤ ਕਰ ਲਈ ਸੀ, ੪—ਉਨ੍ਹਾਂ ਸਾਰਿਆਂ ਨੂੰ ਮੈਂ ਬੰਦਨਾਂ ਕਰਦਾ ਹਾਂ (ਕਿ ਮੇਰੇ ਤੇ) ਖੁਸ਼ੀ ਕਰੋ (ਹੇ ਗੁਰੂ ਪ੍ਰੇਮੀਓ!)॥੧੫॥

(ਤੁਸੀਂ ਮੇਰਾ) ਸਾਰਾ ਗ੍ਰੰਥ (ਗੁਰ ਪ੍ਰਤਾਪ ਸੂਰਜ) ਸੰਪੂਰਨ ਕਰੋ, ਜੋ ਬਿਘਨ ਪੈਣ (ਉਹਨਾਂ) ਸਾਰਿਆਂ ਨੂੰ ਨਾਸ਼ ਕਰੋ (ਤੇ) ਚੰਗੀ ਬੁੱਧੀ ਮੇਰੇ ਰਿਦੇ ਦੇ ਅੰਦਰ ਪੈਦਾ ਕਰੋ, ਤਾਂ ਜੋ (ਮੈਂ) ਸਤਿਗੁਰ ਜੀ ਦੇ ਸ੍ਰੇਸ਼ਟ ਜਸ ਨੂੰ ਅਟੁੱਟਵੀਂ ਲੜੀ ਵਿਚ ਵਰਣਨ ਕਰਾਂ।

[ਮੰਗਲ ਸਮਾਪਤਿ। ਕਥਾ ਦਾ ਅਰੰਭ]।

ਦੋਹਰਾ॥ ਸਤਿਗੁਰੂ ਹਰਿ ਗੋਵਿੰਦ ਜੀ ਦੁਰਗ ਗੁਆਲਿਯਰ ਛੋਰਿ। ਖਾਂ ਵਜ਼ੀਰ ਕੋ ਸੰਗ ਲੈ ਗਮਨੇ ਦਿੱਲੀ ਓਰਿ॥੧੭॥ ਚੌਪਈ॥ ਕਾਰਾਗ੍ਰਿਹ ਤੇ[1] ਨ੍ਰਿਪ ਨਿਕਸਾਇ।ਸੋ ਹਰਿਦਾਸ ਸਾਥ ਗਮਨਾਇ।ਅਧਿਕ ਅਨੰਦਤਿ ਕਰਤਿ ਉਚਾਰੀ। 'ਧੰਨ ਧੰਨ ਗੁਰੁ ਪਰਉਪਕਾਰੀ'॥੧੮॥ ਸੁਜਸੁ ਉਚਾਰਤਿ ਜਹਿੰ ਕਹਿੰ ਗੁਰੁ ਕੋ। ਚਲੇ ਆਇ ਸਭਿ ਦਿੱਲੀ ਪੁਰਿ ਕੋ। ਸ੍ਰੀ ਹਰਿ ਗੋਵਿੰਦ ਮਾਰਗ ਸਾਰੇ। ਉਲੰਘਤ ਕੀਨਸਿ ਸ਼ੀਘ੍ਰ ਪਧਾਰੇ॥੧੯॥ ਆਇ ਟਿਕੇ ਮਜਨੂੰ ਅਸਥਾਨਾ।ਖਾਂ ਵਜ਼ੀਰ ਢਿਗ ਸ਼ਾਹੁ ਪਧਾਨਾ।ਨੰਮ੍ਰਿ ਭਯੋ ਬਹੁ ਕਰੀ ਸਲਾਮ। ਬੋਲਯੋ ਹਜ਼ਰਤ ਲੈ ਇਸ[2] ਨਾਮ॥੨੦॥ 'ਕਰਤੇ ਰਹੇ ਪ੍ਰਤੀਖਨਿ ਤੇਰੀ। ਮੁਖ ਪ੍ਰਸੰਨ ਦੀਖਤਿ ਇਸ ਬੇਰੀ। ਗੁਰੁ ਸੰਗ ਆਯੋ ਕੈ ਨਾਂਹੀ?। ਅਭਿਲਾਖਤਿ ਬਹੁ ਚਿਤ ਕੇ ਮਾਂਹੀ'॥੨੧॥ ਸੁਨਿ ਵਜ਼ੀਰਖਾਂ ਬਾਕ ਬਖਾਨ।

---

[1]ਕੈਦ ਖਾਨੇ ਵਿਚੋਂ। [2]ਭਾਵ ਵਜ਼ੀਰ ਖਾਂ ਦਾ।

'ਮਦਤ ਖੁਦਾਇ ਆਪ ਕੀ ਜਾਨ॥ ਹਾਸਲ ਹੋਇ ਮੁਰਾਦ ਤੁਹਾਰੀ॥ ਆਇ ਬਿਰੀ ਸਤਿਗੁਰ ਅਸਵਾਰੀ ॥੨੨॥ ਮਜਨੂੰ ਕੇ ਇਸਥਾਨ ਸੁਹਾਏ। ਸੁਧਿ ਦੈਬੇ ਹਿਤ ਮੋਹਿ ਪਠਾਏ॥ ਜਬਿ ਅਵਸਰ ਜੇਵਹੁ ਬੁਲਵਾਵਨਿ॥ ਧਰਿ ਸ਼ਰਧਾ ਲਿਹੁ ਦਰਸ਼ਨ ਪਾਵਨਿ' ॥੨੩॥ ਸੁਨਤਿ ਸ਼ਾਹੁ ਹਰਖਯੋ ਤਿਹ ਸਮੈਂ। ਤਰੁ ਕੁਮਲਾਵਤਿ ਮਿਲਿ ਜਲ ਜਿਮੈਂ*। –ਨਿਜ ਸਿਰ ਤੇ ਅਬਿ ਫਰਜ਼ ਉਤਾਰੋਂ। ਹੋਹਿ ਨ ਤ੍ਰਾਸ ਪ੍ਰਸੰਨਤਾ ਧਾਰੋਂ– ॥੨੪॥ ਕਹਤਿ ਭੂਪ[1] 'ਇਹ ਅਵਸਰ ਆਛੋ। –ਆਇ ਦਰਸ ਗੁਰ ਦੇਂ– ਉਰ ਬਾਂਛੋਂ। ਕਰਹੁ ਬੰਦਗੀ ਆਨਹੁ ਜਾਇ। ਸਾਦਰ ਮਧੁਰੇ ਬਾਕ ਅਲਾਇ' ॥੨੫॥ ਸੁਨਿ ਵਜ਼ੀਰਖਾਂ ਗਮਨਯੋ ਐਸੇ। ਛੁਟੈ ਸਬੇਗ ਧਨੁਖ ਸਰ ਜੈਸੇ। ਆਗੇ ਸਤਿਗੁਰੁ ਭਏ ਸੁਚੇਤ। ਗੁਰੁ ਦ੍ਰੋਹੀ ਕੇ ਹਤਿਬੇ ਹੇਤੁ ॥੨੬॥ ਨਮੋ ਕਰਤਿ ਨਿਜ ਅਰਜ਼ ਗੁਜ਼ਾਰੀ॥ 'ਸ਼ਾਹੁ ਬੰਦਗੀ ਹਰਖਿ ਉਚਾਰੀ॥ ਸੁਨਿ ਕਰਿ ਰਾਵਰ ਕੋ ਆਗਵਨੂ। ਹੁਇ ਪ੍ਰਸੰਨ ਅਤਿ ਸ਼ੈ ਰਿਪੁਦਵਨੂ' ॥੨੭॥ ਅਬਿ ਚਾਹਤਿ ਦਰਸ਼ਨ ਕਰਿ ਪ੍ਰੇਮ। ਜਾਨੀ ਅਧਿਕ ਆਪਨੀ ਛੇਮ। –ਮਿਹਰਵਾਨਗੀ ਕਰਿ ਗੁਰੁ ਆਵੇਂ। ਜਾਨਿ ਅਵੱਗਯਾ ਨਹੀਂ ਰਿਸਾਵੇਂ–' ॥ ੨੮ ॥ ਸ੍ਰੀ ਗੁਰੁ ਸੁਨਤਿ ਬਸਤ੍ਰ ਕੋ ਧਾਰੇ। ਗਰ ਮਹਿਂ ਜਾਮਾ ਪਹਿਰ ਸਵਾਰੇ॥ ਅਤਿ ਸੁੰਦਰ ਚੀਰਾ ਸਿਰ ਸ਼ੋਭਾ॥ ਊਪਰ ਜਿਗਾ ਪਿਖਤਿ ਮਨ ਲੋਭਾ ॥੨੯॥ ਜ਼ੇਵਰ ਜਬਰ ਜਵਾਹਰ ਜਰੇ। ਅੰਗ ਅੰਗ ਪ੍ਰਤਿ ਸ਼ੋਭਾ ਧਰੇ। ਗਹਿ ਦੁਕੂਲ ਕਟ ਕੋ ਕਸਿ ਕਰਿਕੈ। ਹਯ ਆਰੂਢ, ਬਾਗ ਕਰ ਧਰਿਕੈ[2]॥ ੩੦ ॥ ਖਾਂਵਜ਼ੀਰ ਚਲਿ ਪਰਯੋ ਅਗਾਰੀ। ਸਿਖ ਕੁਛ ਸੰਗ ਗੁਰੂ ਅਸਵਾਰੀ। ਨਗਰ ਪ੍ਰਵੇਸ਼ੇ ਚਪਲ ਤੁਰੰਗ। ਬਲ ਸੋਂ ਚਲਤਿ ਸੁਭਤਿ ਦੁਤਿ ਅੰਗ ॥੩੧॥ ਫੁਰਕਤਿ[3] ਕਬਿ ਫਾਂਧਤਿ ਲਘੁ ਛਾਲ। ਰੋਕਤਿ ਸਤਿਗੁਰੁ ਧੀਰਜ ਨਾਲ। ਲੋਕ ਬਿਲੋਕਤਿ ਸਫਲ ਬਿਲੋਚਨ। ਮੋਚਤਿ ਚਿਤ ਤੇ ਗੁਰ ਦਿਸ਼ਿ ਸੋਚਨਿ[4] ॥੩੨॥ ਸੁਨਿ ਸੁਨਿ ਧਾਇ ਕਰਤਿ ਹੈਂ ਬੰਦਨ। ਅਵਲੋਕਤਿ ਨਰ ਕਸ਼ਟ ਨਿਕੰਦਨ। ਸਭਿ ਸਿੱਖਨਿ ਮਨ ਭਈ ਵਧਾਈ। 'ਕੈਦਿਨਿ ਦੁਰਗ ਮਹਾਂ ਦੁਖਦਾਈ[5] ॥੩੩॥ ਜਾਸ[6] ਪ੍ਰਵੇਸ਼ਨਿ ਤਿਸ ਬਲ ਹੋਇ। ਨਿਕਸਨਿ ਕੀ ਪੁਨ ਆਸ ਨ ਕੋਇ। ਬਿਖਮ ਦੁਰਗ ਤੇ ਨਿਕਸੇ ਨਾਥ। ਲਏ ਬਵੰਜਾ

[1]ਭਾਵ ਬਾਦਸ਼ਾਹ। [2]ਵਾਗ ਹਥ ਫੜਕੇ। [3]ਫੁਕਾਰਾ ਮਾਰਦਾ ਹੈ। [4]ਗੁਰੂ ਜੀ ਦੀ ਤਰਫ (ਦੇਖਕੇ) ਚਿਤ ਤੋਂ ਸੋਚਾਂ ਨੂੰ ਦੂਰ ਕਰਦੇ ਹਨ (ਅ) ਚਿਤ ਤੇ ਗੁਰ ਦਿਸ਼ ਮੋਚਤਿ ਸੋਚਨਿ=ਗੁਰੂ ਜੀ ਵੱਲ ਦੇਖਕੇ ਸੋਚਾਂ ਦੂਰ ਕਰਦੇ ਹਨ। [5]ਕੈਦੀਆਂ ਨੂੰ ਜੋ ਕਿਲਾ ਦੁਖਦਾਈ ਸੀ। [6]ਜਿਸ ਦਾ। *ਪਾਃ–ਸਮੈਂ।

ਬੰਦੀ ਸਾਥ ॥੩੪॥ ਤੁਮ ਬਿਨ ਕੌਨ ਕਰੇ ਅਸ ਕਾਜ? । ਰਾਖਨੈ ਬਿਰਦ ਗ਼ਰੀਬ ਨਿਵਾਜ*। ਮਰਨ ਪ੍ਰਯੰਤ ਕੈਦ ਜਿਨ ਕੇਰੀ।ਮੁਚਹਿ ਨ ਧਨ ਬਲ ਤੇ ਕਿਸ ਬੇਰੀ ॥੩੫॥ ਤਿਨ ਪਰ ਕ੍ਰਿਪਾ ਧਾਰਿ ਲੇ ਆਏ। ਸਭਿ ਕੇ ਪਗ ਬੰਧਨ ਕਟਵਾਏ। ਜਗ ਮਹਿੰ ਬਡੋ ਸੁਜਸੁ ਇਹੁ ਲੀਨਾ। ਵਡ ਉਪਕਾਰ ਨ੍ਰਿਪਨਿ ਪਰ ਕੀਨਾ' ॥੩੬॥ ਨਗਰ ਬਿਖੈ ਕੀਰਤਿ ਬਹੁ ਥਾਨ ।ਸਤਿਗੁਰੂ ਸੁਨਤਿ ਜਾਤਿ ਨਿਜ ਕਾਨ। ਗਏ ਦੁਰਗ ਕੇ ਪੌਰ ਪ੍ਰਵੇਸ਼ੇ। ਬ੍ਰਿੰਦ ਸੁਭਟ ਆਯੁਧ ਧਰਿ ਬੈਸੇ ॥੩੭॥ ਕਹਤੋ ਵਜ਼ੀਰਖਾਂਨ ਸਭਿ ਸਾਥ। 'ਖਰੇ ਹੋਇ ਸਨਮਾਨਹੁ ਨਾਥ। ਪਾਤਿਸ਼ਾਹੁ ਕੇ ਪ੍ਰਾਨਨਿ ਦਾਨੀ। ਇਨ ਤੇ ਆਛੋ ਅਪਰ ਨ ਜਾਨੀ†' ॥੩੮॥ ਸੁਨਿ ਸਗਰੇ ਹੁਇ ਖਰੇ ਅਗਾਰੀ। ਕਰੀ ਸਲਾਮ ਨੰਮ੍ਰਤਾ ਧਾਰੀ। ਤਹਿੰ ਤੇ ਗਏ ਬਹੁਰ ਗੁਰੁ ਆਗੇ। ਜਹਾਂ ਸ਼ਾਹੁ ਜੁਤਿ ਨਰ ਬਡਿ ਭਾਗੇ ॥੩੯॥ਹਯ ਤੇ ਉਤਰਿ ਚਰਨ ਸੋਂ ਚਾਲੇ।ਜਹਾਂ ਕਚਹਿਰੀ ਥਾਨ ਬਿਸਾਲੇ।ਚਾਮੀਕਰ ਤੇ ਚਿੱਤ੍ਰਤਿ ਘਰ ਹੈਂ। ਕਾਨਨ ਮਿਰਗ ਲਿਖੇ ਪਰ ਧਰ ਹੈਂ[1] ॥੪੦॥ ਅਨਿਕ ਪ੍ਰਕਾਰਨਿ ਫਰਸ਼ ਮਹਾਨਾ।ਅਲਪ ਬਿਸਾਲ ਪੌਰ ਜਿਹ ਨਾਨਾ। ਗਯੋ ਵਜ਼ੀਰਖਾਂਨ ਸੁਧਿ ਦੀਨਿ। 'ਆਏ ਸ਼੍ਰੀ ਸਤਿਗੁਰੁ ਪ੍ਰਬੀਨ' ॥੪੧॥ ਸੁਨਿ ਚੰਦਨ ਚੌਂਕੀ ਡਸਿਵਾਈ। ਊਪਰ ਸੁਜਨੀ[2] ਸੇਤ ਸੁਹਾਈ। ਜੁਗ ਉਮਰਾਇ ਸੁ ਆਇ ਅਗਾਊ। ਬੰਦਤਿ ਲੇ ਪਹੁੰਚੇ ਤਿਸ ਥਾਊ ॥੪੨॥ ਰੁਚਿਰਾਸਨ[3] ਪਰ ਬੈਠੇ ਜਾਇ। ਬੰਦਨ ਕਰੀ ਸ਼ਾਹੁ ਹਰਖਾਇ। ਹੁਤੇ ਜਿਤਿਕ ਨਰ ਤਹਾਂ ਤਮਾਮੂ। ਹਿਤ ਆਦਰ ਸਭਿ ਕੀਨਿ ਸਲਾਮੂ ॥ ੪੩॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸ੍ਰੀ ਗੁਰੂ ਸ਼ਾਹ ਪਾਸ ਜਾਨਿ' ਪ੍ਰਸੰਗ ਬਰਨਨੰ ਨਾਮ ਪ੍ਰਥਮੋ ਅੰਸੂ ॥ ੧ ॥

### ੨. [ਚੰਦੂ ਤੋਂ ਮਾਲਾ ਸ਼ਾਹ ਨੇ ਮੰਗੀ]।

ਦੋਹਰਾ ॥ ਕਰੀ ਸਲਾਮ ਤਮਾਮ ਨਰ ਭਯੋ ਬਹੁਤ ਸਨਮਾਨ। ਹਾਥ ਜੋਰਿ ਹਜ਼ਰਤ ਭਨੈ 'ਦਿਯੋ ਪ੍ਰਾਨ ਤੁਮ ਦਾਨ ॥੧॥ ਚੌਪਈ ॥ ਮਮ ਹਿਤ ਦੁਰਗ ਬਿਖੈ ਸੁ ਪ੍ਰਵੇਸ਼ੇ। ਕਰਤੇ ਜਾਪ ਤਹਿੰ ਪ੍ਰੇਮ ਬਿਸ਼ੇਸ਼ੇ। ਹਮ ਤੇ ਸਭਿ ਅਜੋਗਤਾ

[1]ਧਰਤੀ ਤੇ ਬਨ ਦੇ ਮ੍ਰਿਗਾਂ (ਦੀਆਂ ਮੂਰਤੀਆਂ) ਲਿਖੀਆਂ ਹਨ। ਭਾਵ ਸੰਗ ਮਰਮਰ ਦੇ ਰੰਗੋ ਰੰਗੀ ਟੁਕੜਿਆਂ ਨਾਲ ਬਣਾਏ ਹੋਏ ਚਿੱਤ੍ਰਕਾਰੀ ਦੇ ਹਰਨ ਆਦਿ। [2]ਵਿਛਾਈ ਦਾ ਇਕ ਕਪੜਾ ਜਿਸ ਪਰ ਸੂਈ ਨਾਲ ਬਹੁਤ ਕੰਮ ਕੀਤਾ ਹੁੰਦਾ ਹੈ। [ਫਾ:, ਸੋਜ਼ਨੀ]। [3]ਸੁਹਣੇ ਆਸਨ।

*ਸ੍ਰੀ ਗੁਰੂ ਹਰਿਗੋਬਿੰਦ ਜੀ ਦੀ 'ਬੰਦੀਛੋੜ' ਦੀ ਅੱਲ ਤਦ ਤੋਂ ਪਈ ਹੈ, ਕਿਲੇ ਗੁਆਲੀਅਰ ਵਿਚ ਇਕ ਬੜਾ 'ਬੰਦੀ ਛੋੜ ਪੀਰ' ਦਾ ਨਿਸ਼ਾਨ ਹੁਣ ਤਕ ਕਾਇਮ ਹੈ, ਗੋ ਇਹ ਥਾਂ ਸਿਖ ਸੇਵਕਾਂ ਦੇ ਅਧਿਕਾਰ ਵਿਚ ਨਹੀਂ ਹੈ।ਸ਼ਹਿਰਵਿਚ ਇਕ ਗੁਰਦੁਆਰਾਹੈ ਜੋ ਪਿਛਲੇ ਮਹਾਰਾਜ ਨੇ ਬਣਵਾਇਆ ਹੈ, ਓਹ ਛਾਉਣੀ ਵਾਲੇ ਸਿੰਘ ਮਹਾਤਮਾ ਤੋਂ ਦੀਖਯਤ ਹੋਏ ਸਨ ਤੇ ਸੁਖਮਨੀ ਸਾਹਿਬ ਦਾ ਪਾਠ ਰੋਜ਼ ਸੁਣਦੇ ਯਾ ਕਰਦੇ ਸਨ। †ਪਾ:-ਦਾਨੀ।

ਭਈ। ਤਉ ਆਪ ਨੇ ਕਰੁਨਾ ਕਈ ॥ ੨॥ ਨਿਸ ਮਹਿ ਤ੍ਰਾਸਤਿ ਜਬਿ ਮੈਂ
ਹੋਵੌਂ। ਦੁਇ ਦਿਸ਼ਿ ਦਾਰੁਨ ਸ਼ੇਰਨਿ ਜੋਵੌਂ। ਤਬਿ ਮੈਂ ਸਿਮਰਨ ਕਰੌਂ
ਤੁਮਾਰਾ। ਹਾਜ਼ਰ ਆਨਿ ਦੇਹੁ ਦੀਦਾਰਾ ॥੩॥—ਮਮ ਹਿਤ ਜਾਪ ਕਰਤਿ ਹੈਂ
ਬੈਸੇ। ਤਿਨ ਪ੍ਰਤਾਪ ਤੇ ਦੁਖ ਨਹਿ ਕੈਸੇ—। ਇਮ ਮਨ ਜਾਨਿ ਧਰੌਂ ਮੈਂ ਧੀਰ।
ਰੱਛਕ ਆਪ ਭਏ ਗੁਰ ਪੀਰ!"॥੪॥ ਸ੍ਰੀ ਹਰਿਗੋਬਿੰਦ ਸੁਨਿ ਕਰਿ ਕਹ੍ਯੋ।
'ਗੁਰ ਘਰ ਮਹਿੰ ਨਿਸ਼ਚਾ ਜਿਨ ਲਹ੍ਯੋ। ਸ਼ਰਧਾ ਧਰਹਿ ਸ਼ਰਨਿ ਕੌ ਆਇ।
ਸ੍ਰੀ ਨਾਨਕ ਹ੍ਵੈਂ ਕਯੋਂ ਨ ਸਹਾਇ ॥ ੫॥ ਸਤਿਗੁਰ ਘਰ ਸੋਂ ਮੇਲ ਜੁ ਅਹੈ।
ਬਡੇ ਤੁਮਾਰੇ ਰਾਖਤਿ ਰਹੇ। ਕਰਿ ਪ੍ਰਸੰਨ ਬਰ ਲੇਤਿ ਭਲੇਰੇ। ਗੁਰ ਬਰ ਤੇ
ਸੁਖ ਲਹੇ ਘਨੇਰੇ ॥੬॥ ਜਥਾ ਮੁਕਰ[2] ਨਿਰਮਲ ਅਤਿ ਹੋਵੈ। ਜਸ ਮੁਖ
ਕਰਿ ਤਸਿ ਤਿਸ ਮਹਿ ਜੋਵੈ। ਕੇਸਰ ਮਲਾਗੀਰ[3] ਜਿਨ ਲਾਯੋ। ਰੰਗ
ਸੁਗੰਧਤਿ ਤਥਾ ਦਿਖਾਯੋ ॥੭॥ ਜੋ ਕਾਰਸ ਕੌ ਲਾਇ ਵਿਸ਼ੇਖੈ। ਕਾਰੋ ਬਨ੍ਯੋ
ਕੁਰੂਪ ਸੁ ਦੇਖੈ। ਤਿਮ ਸਤਿਗੁਰ ਕੇ ਮਿਲਨਿ ਮਝਾਰੇ। ਖੋਟੀ ਭਲੀ ਭਾਵਨਾ
ਧਾਰੇ ॥ ੮ ॥ ਤੈਸੋ ਫਲ ਅਵਲੋਕਹਿ ਸੋਇ। ਫਲ ਕੋ ਭੁਗਤਹਿ ਲੋਕਨਿ
ਦੋਇ। ਖੋਟੀ ਕਰਿ ਸਿਰ ਧੁਨਿ ਪਛੁਤਾਵੈ। ਭਲੀ ਕਰਹਿ ਸੁਖ ਕੋ ਨਿਤ
ਪਾਵੈ ॥੯॥ ਰਹੀ ਆਦਿ ਤੇ ਸ੍ਰਧਾ ਤੁਮਾਰੇ। ਕਯੋਂ ਸਹਾਇਤਾ ਗੁਰੂ ਨ ਧਾਰੇ"।
ਸ੍ਰੀ ਮੁਖ ਤੇ ਇਮ ਬਾਕ ਕਹੰਤੇ। ਦਾਹਨ ਕਰ ਕੋ ਊਰਧ ਉਠੰਤੇ ॥ ੧੦ ॥
ਕਬਹੁੰ ਟਿਕਾਵਤਿ ਊਪਰ ਜ਼ਾਨੂ[4]। ਬਹੁਰ ਕਰਹਿੰ ਚੰਚਲ ਦੁਤਿਵਾਨੂ। ਹੁਤੋ
ਸਿਮਰਨਾ ਹਾਥ ਕਪੂਰੀ[5]। ਰੰਗ ਅਜਾਇਬ ਘਾੜਤਿ ਰੂਰੀ ॥੧੧॥ ਤਿਸਹਿ
ਦਿਖਾਇ ਫੇਰਿ ਮਨ[6] ਲੀਨਾ। ਦੇਖਤਿ ਬੋਲ੍ਯੋ ਸ਼ਾਹੁ ਪ੍ਰਬੀਨਾ। 'ਅਜਬ
ਸਿਮਰਨਾ ਜਿਸ' ਕਰ ਧਾਰਾ। ਨਹਿੰ ਆਗੇ ਅਸ ਹਮਹੁੰ ਨਿਹਾਰਾ ॥੧੨॥ ਬਹੁ
ਕੀਮਤ ਕੋ ਪਰਹਿ ਦਿਖਾਈ। ਦੂਰ ਦੇਸ਼ ਕਿਨ ਦੀਨਿ ਪਠਾਈ'। ਸੁਨਿ ਗੁਰ
ਕਹ੍ਯੋ 'ਭਲੈ ਤੁਮ ਜਾਨਾ। ਦੂਰ ਵਲਾਇਤ ਤੇ ਸਿਖ ਆਨਾ ॥੧੩॥ ਭਾਉ
ਰਿਦੇ ਧਰਿ ਅਰਪ੍ਯੋ ਆਇ। ਕਹ੍ਯੋ—ਰਾਖੀਅਹਿ ਹਾਥ ਬਨਾਇ—'।
ਭਨਹਿ ਸ਼ਾਹੁ 'ਅਸ ਮਣਕਾ ਏਕ। ਮੋ ਕਹੁ ਦੀਜੈ ਜਲਧਿ ਬਿਬੇਕ! ॥੧੪॥
ਤਸਬੀ ਊਪਰ ਕਰੌਂ ਇਮਾਮ[8]। ਤਰੇ ਰਹੈਂ ਮਣਕੇ ਜੁ ਤਮਾਮ। ਬਹੁ ਮੋਲੇ ਮੈਂ

[1]ਪੂਜਨੀਯ। [2]ਸ਼ੀਸ਼ਾ। [3]ਚੰਦਨ [ਮਲਯਾਗਰ]। [4]ਗੋਡੇ ਤੇ। [5](ਗੁਰੂ ਜੀ ਦੇ) ਹੱਥ ਵਿਚ ਕਪੂਰਾਂ ਦਾ ਸਿਮਰਨਾ ਸੀ (ਜਿਸ ਨੂੰ 'ਕਹਿਰੁਬਾ' ਬੀ ਕਹਿੰਦੇ ਹਨ)। [6](ਪਾਤਸ਼ਾਹ ਦਾ) ਮਨ। [7]ਜਿਸ ਨੂੰ (ਆਪ ਨੇ)। [8]ਮੇਰੂ ਦਾ ਮਣਕਾ।

ਬੀਨ ਮੰਗਾਏ। ਦੂਰ ਦੂਰ ਤੇ ਸੁੰਦਰ ਲਯਾਏ॥੧੫॥ਤੁਮ ਤੇ ਮਣਕਾ ਲੇਵੌਂ ਜੋਇ। ਤਿਸ ਮਹਿ ਗੁਨ ਅਵਲੋਕਹੁ ਦੋਇ।ਜਬਿ ਹੇਰੌਂ ਮੈਂ ਨੈਨ ਉਘਾਰੀ। ਤੁਮਹਿ ਚਿਤਾਰੌਂ ਰਿਦੇ ਮਝਾਰੀ॥ ੧੬॥ ਦੂਜੇ ਤ੍ਰਾਸ ਨਹੀਂ ਮੈਂ ਪਾਵੌਂ। ਤੁਮ ਕਰ ਕੋ[1] ਜਬਿ ਅੰਗ ਲਗਾਵੌਂ। ਜਿਮ ਰੱਖਯਕ ਤੁਮ ਬਨੇ ਹਮਾਰੇ*। ਤਿਮ ਕੀਜਹਿ ਅਬਿ ਤੇ ਪ੍ਰਤਿਪਾਰੇ†'॥ ੧੭॥ ਸ੍ਰੀ ਗੁਰ ਕਹ੍ਯੋ 'ਸਿਮਰਨਾ ਸਾਰੋ। ਹਮ ਤੇ ਲਿਹੁ ਅਪਨੇ ਕਰ ਧਾਰੋ। ਸ੍ਰੀ ਨਾਨਕ ਹੈਂ ਸਦਾ ਸਹਾਇ। ਨਾਮ ਲੀਏ ਗਨ ਮਿਟੈਂ ਬਲਾਇ॥੧੮॥ ਸਤਿਗੁਰ ਸ਼ਰਧਾ ਜੋ ਉਰ ਧਰੈ। ਪੁਨ ਕੋ ਸਕਹਿ ਤ੍ਰਾਸ ਕੋ ਕਰੈ'। ਹਜ਼ਰਤ ਹਾਥ ਜੋਰਿ ਕਰਿ ਕਹੇ। 'ਇਹ ਤੋ ਤੁਮਹਿਂ ਮੁਮਾਰਖ ਰਹੇ[2]॥ ੧੯॥ ਹੋਹਿ ਸਿਮਰਨੇ ਤੇ ਅਧਿਕਾਇ[3]। ਲੇਉਂ ਸੁ ਤਸਬੀ ਬਿਖੇ ਮਿਲਾਇ। ਕ੍ਰਿਪਾ ਠਾਨਿ ਖੋਜੋ ਨਿਜ ਕੋਸ਼। ਨਿਕ-ਸਹਿ ਤਹਿਂ ਸੋ ਦੇਹੁ ਅਦੋਸ਼[4]॥੨੦॥ਨਿਸ਼ਚੇ ਬਨਹਿ[5] ਲੇਨਿ ਮੁਝ ਮਨਕਾ। ਸਿਮਰੇ ਭਲਾ ਹੋਹਿ ਤਨ ਮਨ ਕਾ‡'। ਸੁਨਿ ਸਤਿਗੁਰ ਤਬਿ ਜ਼ਿਕਰ ਚਲਾਯੋ।'ਚੰਦੂ ਦਿਵਾਨ ਜੁ ਤੁਮਹਿਂ ਬਧਾਯੋ॥੨੧॥ ਤਿਸ ਕੇ ਸਦਨ ਪਠੇ ਗੁਰੁ ਬਡੇ। ਤਹਿਂ ਹੀ ਨਿਜ ਸ਼ਰੀਰ ਕੋ ਛਡੇ। ਤਿਨ ਕੇ ਗਰ ਮਹਿ ਸੁੰਦਰ ਮਾਲਾ। ਇਨ ਤੇ ਕੀਮਤਿ ਤਾਂਹਿ ਬਿਸਾਲਾ॥੨੨॥ ਸੋ ਚੰਦੂ ਕੇ ਘਰ ਮਹਿਂ ਰਹੀ। ਬਾਹਰ ਜ਼ਾਹਰ ਕੀਨਸਿ ਨਹੀਂ। ਛਲਿ ਕਰਿ ਆਇਸੁ ਪਾਇ ਤਿਹਾਰੀ। ਕਰੀ ਅਜੋਗ ਅਵੱਗਯਾ ਭਾਰੀ॥ ੨੩॥ ਅਬਿ ਤਿਸ ਤੇ ਮਾਲਾ ਨਿਕਸਾਵਹੁ। ਕੈਧੌਂ ਮਨਕਾ ਏਕ ਅਨਾਵਹੁ। ਤੁਮ ਢਿਗ ਨਹਿ ਸੁਧਿ ਪਹੁੰ-ਚਨਿ ਦੀਨਿ। ਅਨਿਕ ਫਰੇਬ ਬਤਾਵਨਿ ਕੀਨਿ'॥ ੨੪॥ ਸਮੁਝ੍ਯੋ ਸ਼ਾਹੁ ਸਕਲ ਭਿਵ[6] ਪਾਇ। 'ਚੰਦੂ ਖੁਟਾਈ ਕਹਤਿ ਸੁਨਾਇ। ਬਡੇ ਗੁਰੂਨ ਕੀ ਕੀਨਿਸਿ ਚਾਰੀ।–ਰਾਖਹਿਂ ਚੋਰ ਦੇਸ਼ ਮਹਿ ਝਾਰੀ'§–॥ ੨੫॥ ਮੈਂ ਸੁਨਿ ਕਰੇ ਹਕਾਰਨ ਜਬੈ। ਆਇ ਦਰਸ ਗੁਰੁ ਦੀਨਸਿ ਤਬੈ। ਸੰਧ੍ਯਾ ਭਈ ਗਏ ਨਿਜ ਡੇਰੇ।ਪੁਨ ਮੋਕਹੁ ਸੁਧਿ ਨਹਿਂ ਕਿਸ ਬੇਰੇ॥ ੨੬॥ ਅਬਿ ਤੁਮਰੀ ਇਹ ਰੀਤਿ ਸੁਨਾਈ।–ਲਈ ਬਟੋਰ ਰਮੂੰ ਸਮੁਦਾਈ। ਬੈਠੇ ਤਖਤ ਬਾਕ

---

[1]ਹੱਥ ਦਾ (ਮਣਕਾ)। [2]ਸੁਹੇਵਣਾ ਰਹੇ [ਫਾ:, ਮੁਬਾਰਕ]। [3]ਵਾਧੂ। [4]ਪਵਿੱਤ੍ਰ (ਮਣਕਾ) (ਅ) ਹੇ ਦੋਸ਼ ਰਹਿਤ (ਗੁਰੂ ਜੀਓ!)। [5]ਬਣਦਾ ਹੈ। [6]ਭੇਦ। [7]ਸਮੂਹ। *ਪਾ:-ਨੁ ਜੋਰੀ।

†ਪਾ:-ਨਿਤ ਕੀਜਹਿ ਅਬਿ ਤੇ ਤਿਮ ਮੋਰੀ। ‡ਜਹਾਂਗੀਰ ਵੱਡਾ ਹੋਕੇ ਅਕਸਰ ਰੋਗੀ ਰਹਿੰਦਾ ਸੀ, ਸਰੀਰ ਦੀ ਕੁਸ਼ਲਤਾ ਹਰ ਇਕ ਨੂੰ ਪਿਆਰੀ ਹੁੰਦੀ ਹੈ। §ਪਾ:-ਡਾਰੀ।

ਉਚਰੇ ਹੈਂ। ਗੁਰੂ ਪਿਤਾ ਕੋ ਬਦਲਾ ਲੈਹੈਂ-॥ ੨੭ ॥ ਇਮ ਸੁਨਿ ਕੈ ਭ੍ਰਮ ਉਪਜ੍ਯੋ ਮੇਰੇ। ਪਠਯੋ ਵਜ਼ੀਰਖਾਨ ਤੁਮ ਡੇਰੇ। ਕ੍ਰਿਪਾ ਧਾਰਿ ਦਰਸ਼ਨ ਕੋ ਦੀਨਾ। ਨਹੀਂ ਬਿਕਾਰ ਆਪ ਮੈਂ ਚੀਨਾ॥ ੨੮ ॥ ਮੁਝ ਤੇ ਬਦਲਾ ਕਿਮ ਤੁਮ ਚਾਹੋ। ਮਨ ਭੀ ਨਹੀਂ ਪਾਪ ਕੇ ਮਾਹੋ। ਜਿਨਹੁ ਕੀਨਿ ਤਿਨ ਤੇ ਅਬਿ ਲੀਜੈ। ਮੈਂ ਨਿਸ਼ਪਾਪ, ਕ੍ਰਿਪਾ ਨਿਜ ਕੀਜੈ ॥੨੯॥ਚਤੁਰ ਘਟੀ ਇਕ ਦਰਸ਼ਨ ਕਰ੍ਯੋ। ਪੁਨ ਕੁਛ ਕਹ੍ਯੋ ਨ ਮੈਂ ਉਰ ਧਰ੍ਯੋ'। ਸ਼੍ਰੀ ਹਰਿ ਗੋਵਿੰਦ ਗਿਰਾ ਉਚਾਰੀ। 'ਛੋਰਹੁ ਕਹਾਂ ਜ਼ਿਕਰ ਅਸ ਭਾਰੀ॥ ੩੦ ॥ ਇਹ ਲੇਖਾ ਦਰਗਾਹ ਖ਼ੁਦਾਇ। ਤਬਿ ਲੇਹੈਂ ਜਬਿ ਕਰਿ ਹੈਂ ਨਜਾਇ। ਇਹਾਂ ਨ ਨਿਬਰੈ, ਬਾਕੀ ਮਹਾਂ। ਨਰਕ ਸਜਾਇ ਬਨਤਿ ਹੈ ਜਹਾਂ॥ ੩੧ ॥ ਸੰਕਟ ਪਰਹਿ ਬਿਲਾਪ ਪੁਕਾਰੈਂ। ਨਹੀਂ ਸਹਾਇਕ ਸੰਗ ਨਿਹਾਰੈਂ। ਅੰਤਰਜਾਮੀ ਸਭਿ ਕਿਛੁ ਜਾਨਹਿਂ।ਤਿਸਤੇ ਕਹਾਂ ਛਪਾਵਨਿ ਠਾਨਹਿਂ॥੩੨॥ ਅਬਿ ਮਨਕਾ ਮੰਗਵਾਵੋ ਸੋਇ। ਬਡੇ ਗੁਰੂ[1] ਕੇ ਗਰੇ ਮਹਿ ਜੋਇ'।ਸੁਨਿ ਪਤਿਸ਼ਾਹੁ ਤ੍ਰਾਸ ਉਰ ਪਾਵਾ॥ ਪਠਿ ਨਰ ਚੰਦੂ ਨਿਕਟ ਬੁਲਾਵਾ॥ ੩੩ ॥ ਗੁਰ ਕਰ ਬਿਖੈ ਸਿਮਰਨੋ ਦਿਖਿ ਕੋ। ਕਰਿ ਸ਼ਾਰਤ ਭਾਖ੍ਯੋ ਬਚ ਤਿਸ ਕੋ। 'ਇਨ ਕੇ ਸਮ ਮਣਕਾ ਜੋ ਹੋਇ। ਹਮ ਕੋ ਆਨਿ ਦੀਜੀਏ ਸੋਇ' ॥ ੩੪ ॥ ਸੁਨਿ ਚੰਦੂ ਕਰ ਜੋਰਿ ਉਚਾਰਾ। 'ਲੀਜਹਿ ਇਸ ਤੇ ਕੀਮਤਿ ਭਾਰਾ॥ ਜਾਇ ਨਿਕੇਤ ਖੋਜ ਮੈਂ ਆਨਹੁਂ।ਜਿਸ ਮਹਿਂ ਉਜਲਤਾ ਸੁ ਪਛਾਨਹੁਂ'॥ ੩੫॥ ਸੁਨਿ ਹਜ਼ਰਤ ਕੀ ਆਇਸੁ ਗਯੋ। ਜਾਇ ਸਦਨ ਮਹਿਂ ਪ੍ਰਾਪਤਿ ਭਯੋ। 'ਸ਼੍ਰੀ ਅਰਜਨ ਕੇ ਗਰ ਕੀ ਮਾਲਾ। ਲਜਾਉ ਨਿਕਾਸ' ਕਹ੍ਯੋ[2] 'ਇਸ ਕਾਲਾ'॥ ੩੬ ॥ ਦਾਸ ਗਯੋ ਜਹਿਂ ਦਸ਼ਟ ਖਜ਼ਾਨਾ। ਖੋਜਤਿ ਭਏ ਨ ਪ੍ਰਾਪਤਿ ਪਾਨਾ। ਧਰੀ ਹੁਤੀ ਜਿਸ ਥਾਨ ਮਝਾਰੀ। ਤਹਿਂ ਤੇ ਮੂਖਕ[3] ਕਾਟਿ ਨਿਕਾਰੀ॥ ੩੭ ॥ ਸਭਿ ਮਣਕੇ ਫੋਰਨਿ ਕਰਿ ਡਾਰੇ। ਪਰੀ ਕਿਰਚ[4] ਕੁਛ ਤਹਾਂ ਨਿਹਾਰੇ। ਆਇ ਦਾਸ ਨੇ ਬਾਤ ਸੁਨਾਈ। 'ਸੋ ਮੂਖਕ ਨੇ ਕਤਰ ਗਵਾਈ॥ ੩੮ ॥ ਸਾਬਤ ਮਣਕਾ ਏਕ ਨ ਰਹ੍ਯੋ। ਖੋਦੀ ਖੁਡ, ਨਹਿਂ ਕੈਸੇ ਲਹ੍ਯੋ'। ਸੁਨਿ ਚੰਦੂ ਕੇ ਚਿੱਤ ਬਿਸਾਲਾ।-ਕਹਿਂ ਤੇ ਪ੍ਰਾਪਤਿ ਹੁਇ ਇਸ ਕਾਲਾ॥ ੩੯ ॥ ਮਣਕਾ ਇਕ ਦੇਨੋ ਕਰਿ ਆਯੋ[5]। ਲਖਹਿ ਸ਼ਾਹ, ਇਨ ਕੂਰ ਅਲਾਯੋ। ਬਿਗਰ ਨ

[1]ਭਾਵ ਸ਼੍ਰੀ ਗੁਰੂ ਅਰਜਨ ਦੇਵ ਜੀ। [2]ਭਾਵ ਚੰਦੂ ਨੇ ਕਿਹਾ ਦਾਸ ਨੂੰ। [3]ਚੂਹੇ ਨੇ। [4](ਮਣਕਿਆਂ ਦੀਆਂ) ਕਿਰਚਾਂ, ਟੋਟੇ। [5]ਦੇਣਾ ਕਰ ਆਇਆ ਹਾਂ।

ਜਾਇ ਬਾਰਤਾ ਮੇਰੀ–। ਪਠੇ ਬਜ਼ਾਰ ਦਾਸ ਤਿਸ ਬੇਰੀ ॥ ੪੦ ॥ ਧਨੀ ਬਨਕ ਗਨ ਨਿਕਟਿ ਪਠਾਏ।'ਦਿਹੁ ਮਨਕਾ ਮੁਲ ਲਿਹੁ ਮਨ ਭਾਏ'। ਦਿੱਲੀ ਪੁਰਿ ਮਹਿਂ ਨਰ ਗਨ ਫੇਰੇ।ਅਪਨਿ ਆਨਿ ਕੇਤਿਕ ਤਹਿਂ ਹੇਰੇ॥੪੧॥ ਗੁਰੂ ਸਿਮਰਨੇ ਸਮ ਨਹਿਂ ਪਾਵੈ। ਕਰਹਿ ਸ਼ੀਘ੍ਰਤਾ, ਬਹੁਰ ਪਠਾਵੈ। ਧਨੀ ਨਰਨਿ ਕੈ ਨਿਕਟ ਸਿਧਾਰੈ। ਘਰ ਜਵਾਹਰੀ ਫਿਰਤਿ ਨਿਹਾਰੈ ॥ ੪੨ ॥ ਜਹਿਂ ਕਹਿਂ ਧਾਇ ਥਕੇ ਨਰ ਬ੍ਰਿੰਦ। ਕਿਤਹੂੰ ਨ ਪ੍ਰਾਪਤਿ ਤਿਨ ਮਾਨਿੰਦ। ਭਯੋ ਸ਼ਾਹੁ ਕੋ ਸ਼ੋਕ ਬਿਸਾਲਾ। ਕਰਤਿ ਪ੍ਰਤੀਖਨ ਭਾ ਚਿਰ ਕਾਲਾ॥ ੪੩ ॥ ਪਠਯੋ ਅਪਰ ਨਰ 'ਲ੍ਯਾਉ ਹਕਾਰੀ। ਕਿਮ ਚੰਦੂ ਕਹੁ ਲਾਗਿ ਅਵਾਰੀ। ਅਬਿ ਲੌ ਕ੍ਯੋਂ ਨਹਿਂ ਆਵਨਿ ਕਿਯੋ।ਕ੍ਯੋਂ ਨ ਸਦਨ ਤੇ ਲ੍ਯਾਵਤਿ ਭਯੋ'॥ ੪੪॥ਗਯੋ ਦੌਰ ਤਿਸਕੇਰ ਅਵਾਸੋ। ਕਹ੍ਯੋ ਸ਼ਾਹੁ ਕੌ ਕੀਨਿ ਪ੍ਰਕਾਸ਼ੋ।'ਕਰਤਿ ਸ਼ੀਘ੍ਰਤਾ ਨਿਕਟ ਹਕਾਰਤਿ। ਤੁਮ ਕਿਮ ਬੈਠੇ ਚਿਤ ਨ ਧਾਰਤਿ'॥ ੪੫॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸਿ 'ਚੰਦੂ ਸ਼ਾਹੁ ਕੈ' ਪ੍ਰਸੰਗ ਬਰਨਨੰ ਨਾਮ ਦੁਤੀਯ ਅੰਸੂ ॥ ੨ ॥

੩. [ਦੋਖੀ ਚੰਦੂ ਗੁਰੂ ਜੀ ਦੇ ਹਵਾਲੇ]।

ਦੋਹਰਾ॥ ਚੰਦੂ ਪੀਛੇ ਗੁਰ ਕਹੀ 'ਸਭਿ ਮਾਲਾ ਇਸ ਪਾਸ। ਕਿਤਿਕ ਬਰਖ ਬੀਤੇ ਬਹੁਰ ਅਬਿ ਹੈ ਕੈ ਨ ਅਵਾਸ॥ ੧ ॥ ਚੌਪਈ॥ ਤਿਸ ਮਾਲਾ ਕੋ ਮਨਕਾ ਆਵੈ। ਹਮ ਪਛਾਨ ਲੇਹੈਂ ਦੁਤਿ ਪਾਵੈ। ਜੇ ਇਕ ਲ੍ਯਾਵੈ ਲਿਹੁ ਸਭਿ ਮਾਲਾ। ਨਹਿਂ ਇਸ ਦੇਸ਼ ਜੁ ਮੋਲ ਬਿਸਾਲਾ॥ ੨ ॥ ਇਸ ਪਾਪੀ ਨੇ ਸੁਧਿ ਨ ਜਨਾਈ। ਕਰੀ ਅਵਗ੍ਯਾ, ਉਚਿਤ ਸਜ਼ਾਈ'। ਸੁਨਤਿ ਸ਼ਾਹੁ ਕਹਿ 'ਲ੍ਯਾਵਨਿ ਦੇਹੁ। ਜਸ ਆਵਹਿ ਤਸ ਪਰਖ ਕਰੇਹੁ ॥ ੩ ॥ ਆਗੈ ਸੁਨੀ ਪੀਰ ਤੇ ਬਾਤਿ । ਜਿਮ ਇਨ ਕਰੇ ਕਪਟ ਕ ਘਾਤਿ। ਜੇ ਅਪਰਾਧੀ ਅਹੈ ਤੁਮਾਰਾ। ਆਪ ਸੰਭਾਰਹੁ ਜਨੋਂ ਉਰ ਧਾਰਾ ॥ ੫ ॥ ਸੀਸ ਹਮਾਰੇ ਫਰਜ਼ ਨ ਰਹੈ।ਜਿਮਕੀਨੋ ਤਿਮ ਫਲ ਕੋ ਲਹੈ*'।ਇਮ ਕਹਿ ਨਰ ਪੁਨ ਔਰ ਪਠਾ-ਯੋ। 'ਚੰਦੂ ਸਦਨ ਕ੍ਯੋਂ ਬਿਲਮ ਲਗਾਯੋ ॥ ੪ ॥ ਆਨਹੁ ਸ਼ੀਘ੍ਰ' ਗਯੋ ਤਬਿ ਧਾਇ।'ਉਠਿ ਦਿਵਾਨ ! ਕ੍ਯੋਂ ਬੈਠ੍ਯੋ ਆਇ ?। ਸ਼ਾਹੁ ਯਾਦਿ ਕਰਿ ਬਾਰੰ-ਬਾਰੀ। ਹੈ ਕਿ ਨਹੀਂ, ਦਿਹੁ ਅਰਜ਼ ਗੁਜ਼ਾਰੀ' ॥ ੬ ॥ ਦੇਖ੍ਯੋ ਨਰ ਜਬਿ ਦੁਤਿਯ ਪਠਾਯੋ। ਚਿੰਤਾ ਬਸੀ ਤ੍ਰਾਸ ਕੁਛ ਪਾਯੋ। ਘਰ ਤੇ ਚਲ੍ਯੋ ਸ਼ੀਘ੍ਰਤਾ ਧਰੀ। ਅਟਕ ਬਸਤ੍ਰ ਤੇ ਪਗਿਯਾ ਗਿਰੀ ॥ ੭ ॥ ਸਨਮੁਖ ਛੀਂਕ[1], ਬਾਮ ਦ੍ਰਿਗ ਫਰਕਾ। ਜਾਤਿ ਅਚਾਨਕ ਉਰ ਲਗਿ ਧਰਕਾ[2]। ਸ਼ਾਹੁ ਨਿਕਟ

[1]ਨਿੱਛ ਪਈ। [2]ਧੜਕਾ ਲਗਾ।

*ਦੇਖੋ ੨੫੨੪ ਪੰਨੇ ਦੇ ਹੇਠਾਂ ਇਹੋ ਨਿਸ਼ਾਨ

ਤੂਰਨ ਚਲਿ ਗਯੋ। ਗੁਰ ਬੈਠੇ ਦਿਖਿ ਦੁਖਿ ਅਤਿ ਭਯੋ ॥ ੮ ॥ ਹਾਥ ਜੋਰਿ
ਬੋਲਯੋ ਢਿਗ ਸ਼ਾਹੁ।"ਮਨਕੇ ਹੁਤੇ ਮੋਰ ਘਰ ਮਾਂਹੂ। ਰਹੇ ਖੋਜਿ ਸੋ ਅਬਿ
ਨਹਿੰ ਪਾਏ। ਪੁਨ ਨਰ ਬ੍ਰਿੰਦ ਬਜ਼ਾਰ ਪਠਾਏ॥੯॥ਖੋਜ ਰਹੇ ਨਹਿੰ ਕਿਤ ਹੂੰ
ਪਾਏ। ਸਭਿ ਥਲ ਤੇ ਛੂਛੇ ਨਰ ਆਏ। ਅਬਿ ਜੇ ਦੇਰ ਕਰੋ ਦਿਨ ਕੋਇ।
ਆਨਹਿੰ ਖੋਜ ਨਗਰ ਜਿਸ ਹੋਇ' ॥੧੦॥ ਇਮ ਕਹਿ ਚੰਦੂ ਤੂਸ਼ਨਿ ਹੋਯੋ।
ਸ਼ਾਹੁ ਬਦਨ ਗੁਰਕੋ ਤਬਿ ਜੋਯੋ।ਤਿਸ ਕੁਛ ਕਹ੍ਯੋ"ਪਿਖੋ ਇਤ ਕਹਾਂ[1]।ਪ੍ਰਭੂ
ਦਰਗਾਹ ਏਕ ਸਮ ਜਹਾਂ ॥ ੧੧ ॥ ਬਦਲਾ ਪਿਤ ਕੋ ਲੇਵੈਂ ਤਹਾਂ। ਨਰਕ
ਸਜ਼ਾਇ ਪਾਪੀਅਨਿ ਮਹਾਂ'। ਕਹੀ ਪੀਰ ਕੀ ਇਕ ਉਟ ਬੀਚ*। ਕਰ੍ਯੋ
ਕੁਕਰਮ ਜਥਾ ਇਹ ਨੀਚ॥੧੨॥ਦੁਤੀਏ ਗੁਰੂ ਕਹ੍ਯੋ ਬਹੁ ਬਾਰ। ਜਾਨ੍ਯੋ
ਨਿਸ਼ਚੈ ਕਰਿ ਨਿਰਧਾਰ। ਬਿਨਾ ਸੰਦੇਹ ਸ਼ਾਹੁ ਤਬਿ ਕਹ੍ਯੋ। 'ਚੰਦੂ ਅਪ-
ਰਾਧੀ ਮਨ ਲਹ੍ਯੋ ॥ ੧੩ ॥ ਹਮਰੇ ਸੀਸ ਦੋਸ਼ ਨਹਿੰ ਧਰੀਅਹਿ । ਕਿਮ
ਦਰਗਾਹ ਨ ਬੈਰ ਸੰਭਰੀਅਹਿ। ਇਹਾਂ ਨਿਬੇਰੋ ਬਦਲਾ ਸਾਰੇ। ਹਮ ਕੋ
ਆਸ਼ਿਖ ਬਚਨ ਉਚਾਰੋ॥ ੧੪ ॥ ਜੇ ਹਮਰੀ ਕੁਛ ਲਖਹੁ ਖੁਟਾਈ। ਤੌ ਹਮ
ਕੌ ਦਿਹੁ ਦੰਡ ਬਨਾਈ। ਨਾਹਿ ਤ ਜਾਂਹਿ ਅਵੱਗ੍ਯਾ ਕਰੀ। ਤਿਸ ਤੇ ਲਿਹੁ
ਬਦਲਾ ਇਸ ਘਰੀ ॥ ੧੫ ॥ ਮਮ ਸਿਰ ਤੇ ਅਬਿ ਕਰਜ਼ ਉਤਾਰਹੁ। ਕਹੋ
ਨਿਸੰਗ ਬਾਤਿ ਨਿਰਧਾਰਹੁ'। ਗੁਰੂ ਕਹ੍ਯੋ 'ਬਲ ਪਾਇ ਤੁਮਾਰਾ। ਜੋ ਕਰਿ
ਹੈ ਅਪਰਾਧ ਉਦਾਰਾ ॥ ੧੬ ॥ ਤਿਸਕੇ ਫਲ ਭਾਗੀ ਤੁਮ ਅਹੋ। ਚਲਿ
ਦਰਗਾਹ ਬਿਖੈ ਕਿਮ ਕਹੋ। ਤਹਿੰ ਲੇਖਾ ਸਭਿ ਲੇਨਾ ਦੇਨਾ। ਹੰਤਿ ਸਭਿਨਿ
ਕੋ ਕਿਮਹੁ ਮਿਟੇ ਨਾ ॥ ੧੭ ॥ ਨਿਰਬਲ ਬਲੀ ਰੰਕ ਕੈ ਰਾਊ। ਇਕ ਸਮ
ਹੀ ਸਭਿ, ਬਿਖਮ ਨ ਕਾਊ[2]'। ਸੁਨਿ ਕਰਿ ਸ਼ਾਹੁ ਕਹ੍ਯੋ ਗੁਰ ਸੰਗ। 'ਹਮ
ਨਹਿ ਜਾਨ੍ਯੋ ਛਲ ਇਸ ਢੰਗ ॥ ੧੮ ॥ ਪੀਰ ਵਜ਼ੀਰ ਖਾਨ ਕੈ ਆਪਿ[3]*।
ਸੁਧਿ ਦੀਨਸਿ ਜਿਮ ਕੀਨਿਸਿ ਪਾਪ[4]। ਸੁਨਿ ਕਰਿ ਮੈ ਅਬ ਹੋਯੋ ਨਯਾਰੇ।
ਨਿਜ ਅਪਰਾਧੀ ਗਹਹੁ ਕਿ ਮਾਰੋ ॥ ੧੯ ॥ ਹਮ ਸਹਾਇ ਜੋ ਇਸ ਕੀ
ਕਰੈਂ। ਤੁਮ ਦਿਸ਼ਿ ਤੇ ਦੋਸ਼ਿਨ ਕੋ ਧਰੈਂ।ਆਤਮ ਅਪਨਿ ਸੁਧਾਰਨਿ ਕਾਰਨ।
ਮਿਲਹਿੰ ਨ ਹਮ ਇਸ[5]' ਕੀਨਿ ਉਚਾਰਨਿ ॥ ੨੦ ॥ 'ਪਾਪ ਕਰੌਰਨਿ ਕੇ

[1](ਗੁਰੂ ਜੀ ਨੇ) ਕਹਿਆ, ਹੇ ਬਾਦਸ਼ਾਹ! ਇਧਰ ਕੀ ਵੇਖਦੇ ਹੋ। [2](ਓਥੇ) ਫਰਕ ਕੋਈ ਨਹੀਂ ਪੈਂਦਾ। [3]ਪੀਰ (ਮੀਆਂ ਮੀਰ ਨੇ ਜਾਂ) ਵਜ਼ੀਰਖਾਨ ਨੇ (ਤੇ ਜਾਂ) ਆਪ ਜੀ ਨੇ। [4]ਜਿਵੇਂ (ਇਸ ਪਾਪੀ ਚੰਦੂ ਨੇ) ਪਾਪ ਕੀਤਾ ਹੈ। [5]ਇਸ ਚੰਦੂ ਸਾਥ ਅਸੀਂ ਨਹੀਂ ਮਿਲਾਂਗੇ।

*ਦੇਖੋ ੨੫੨੪ ਪੰਨੇ ਦੇ ਹੇਠਾਂ ਇਹ ਨਿਸ਼ਾਨ

ਸਮ ਪਾਪ। ਕਹਤੋ ਪੀਰ ਨੇ*ਮੁਝ ਸੋਂ ਆਪ।ਜਿਸ ਤੇ ਗੋਰ ਧੂਮ ਨਿਕਸਾਵੈ।
ਇਸ ਬਿਨ ਕੋ ਅਸ ਪਾਪ ਕਮਾਵੈ[1] ?॥੨੧॥ ਮਮ ਮਨ ਮੈਂ ਹੁਇ ਤ੍ਰਾਸ
ਘਨੇਰਾ। ਸੁਨ ਅਸ ਪਾਪ ਮੂਢ ਇਸ ਕੇਰਾ'। ਤਬਿ ਚੰਦੂ ਬੋਲਤੋ 'ਮਮ ਚਾਰੀ।
ਕਿਨ ਚੀਨਸਿ ਤੁਮ ਨਿਕਟ ਉਚਾਰੀ ?॥ ੨੨ ॥ ਕਹੋ ਆਪ ਕੇ ਮੈਂ ਲੇ
ਗਯੋ। ਕਿਤਿਕ ਦਿਵਸ ਮਹਿਂ ਦੁਖ ਉਪਜਯੋ। ਜਿਮ ਤੇ ਤਯਾਗਯੋ ਤਿਹ ਠਾਂ
ਤਨ ਕੋ। ਨਹਿਂ ਪੁਨ ਲਯੋ ਦੈਨ ਧਨ ਗਨ ਕੋ' ॥੨੩॥ ਸੁਨਤਿ ਸ਼ਾਹ ਨੇ
ਗਿਰਾ ਉਚਾਰੀ।'-ਰਾਖਹਿ ਚੋਤ[2]-ਕਰੀ ਤੈਂ ਚਾਰੀ। ਕਹਿ ਕੂਰੇ ਮਮ ਮਨ
ਭੁਰਮਾਯਹੁ। ਤਿਨ ਸੋਂ ਅਧਿਕ ਬੈਰ ਉਪਜਾਯਹੁ॥ ੨੪ ॥ ਆਰਫ ਕਾਮਲ
ਸ਼ਕਤਿ ਬਿਸਾਲਾ। ਸੋ ਕਿਮ ਐਸੀ ਕਰਹਿ ਕੁਚਾਲਾ।ਕਿਧ ਕੁਕਰਮ ਜਸ,
ਤਸ ਦੁਖ ਭਰੈਂ। ਹਮਹਿ ਲਿਪਾਇਮਾਨ ਕਿਮ ਕਰੈਂ" ॥ ੨੫ ॥ ਬਹੁਰ
ਕੁਟਿਲ ਇਮ ਬਾਤਿ ਬਨਾਈ। 'ਕਹਿਤ ਦੇਸ਼ ਮਹਿਂ ਨਰ ਸਮੁਦਾਈ।ਤਿਨ
ਤੇ ਸੁਨਿ ਮੈਂ ਤੁਮਹਿ ਸੁਨਾਈ। ਲੇ ਆਇਸੁ ਕੋ ਲਿਯੋ ਬੁਲਾਈ' ॥ ੨੬ ॥
ਸੁਨਤਿ ਸ਼ਾਹੁ ਕੋਪਯੋ ਕਹਿ ਬਾਨੀ। 'ਰੇ ਮਤਿਮੰਦ ਨ ਸਕਹਿਂ ਪਛਾਨੀ।
ਸਰਬ ਜਗਤ ਦਰਸ਼ਨ ਕੋ ਜਾਵੈ। ਧਰਹਿ ਉਪਾਇਨ ਸੀਸ ਨਿਵਾਵੈ ॥
੨੭॥ ਰੋਪ ਅਸੰਭਵ ਦੋਸ਼ ਬਿਸਾਲਾ। ਸਤਿਗੁਰ ਕੇ ਸੰਗ ਕੀਨਿ ਕੁਚਾਲਾ।
ਅਬਿ ਲੌ ਛਲ ਕੀ ਰਚਿ ਚਤੁਰਾਈ। ਡਰਤਿ ਨਹੀਂ ਦੈ ਲੋਕ ਸਜ਼ਾਈ ॥
੨੮ ॥ ਮਮ ਪ੍ਰਾਨਨਿ ਕੇ ਗੁਰ ਰਖਵਾਰੇ । ਪਰਤਿ ਬਿਘਨ ਗਨ ਸਗਲ
ਨਿਵਾਰੇ।ਤਿਨ ਕੇ ਸਾਥ ਬੈਰ ਤੈਂ ਬਾਂਧਾ। ਪ੍ਰਾਨ ਹਾਨ ਲੌ ਦੀਨਿਸਿ ਬਾਧਾ[3]"॥
੨੯ ॥ ਇਮ ਕਹਿ ਸਤਿਗੁਰੁ ਸੋਂ ਪੁਨ ਕਹਯੋ। 'ਇਹੁ ਅਪਰਾਧੀ ਨਿਰਨੈ
ਲਹਯੋ*। ਕਰਹੁ ਮੋਬਾਰਕ ਬਦਲਾ ਲੀਜੈ। ਕਰਯੋ ਕੁਕਰਮ ਤਥਾ ਫਲ
ਦੀਜੈ॥ ੩੦ ॥ ਮਿਹਰਵਾਨਗੀ ਮੋ ਪਰ ਧਰੀਅਹਿ। ਪੁਨਹਿ ਪ੍ਰਲੋਕ ਨ
ਖੂਸ਼ਨ ਕਰੀਅਹਿ*'। ਸੁਨਿ ਸ਼੍ਰੀ ਹਰਗੋਬਿੰਦ ਬਿਚਾਰੇ। ਬਿਧੀਆ ਜੇਠਾ
ਨਿਕਟਿ ਹਕਾਰੇ ॥ ੩੧ ॥ ਕਹਯੋ 'ਗਹੋ ਅਬਿ ਦ੍ਰਿੜ੍ਹ ਗੁਰਦ੍ਰੋਹੀ। ਅਪਨੋ ਬੈਰ
ਲੇਹੁ ਇਹੁ ਧ੍ਰੋਹੀ'। ਸੁਨਤਿ ਸ਼ੀਘ੍ਰ ਹੀ ਗਹਿ ਦੈ ਬਾਹੂ। ਵਹਿਰ ਦੁਰਗ ਤੇ
ਆਨਯੋ ਤਾਂਹੂ ॥ ੩੨ ॥ ਖਰੋ ਕਰਯੋ ਸਿਰ ਪਾਗ ਉਤਾਰੀ। ਗਾਢੀ ਮੁਸ਼ਕਾਂ

[1]ਚੰਦੂ ਬਿਨਾਂ (ਅ) ਇਸ (ਪਾਪ ਤੋਂ) ਬਿਨਾ ਹੋਰ ਕਿਸੇ ਨੇ ਕੀ ਪਾਪ ਕਮਾਉਣਾ ਹੈ, ਜਿਸ (ਪਾਪ ਦੇ ਕੀਤਿਆਂ) ਕਬਰ ਤੋਂ ਬੀ ਧੂੰਆਂ ਨਿਕਲਦਾ ਰਹਿੰਦਾ ਹੈ। ਭਾਵ ਕਬਰ ਵਿਚ ਜੀਉੜਾ ਸੜਦਾ ਰਹਿੰਦਾ ਹੈ। [2](ਗੁਰੂ)ਚੋਰ ਰੱਖਦਾ ਹੈ। [3]ਪੀੜਾ। ਵੇਖੇ ੨੫੨੪ ਪੰਨੇ ਹੇਠ ਇਹੋ ਨਿਸ਼ਾਨ

ਦੇ ਤਿਸ ਬਾਰੀ। ਕ੍ਰੂਰ ਕੁਪੱਤਾ ਸੱਦ੍ਰਿਸ਼ ਕੁੱਤਾ। ਕਾਢਿ ਚਰਨ ਤੇ ਮਾਰਯੋ ਜੁੱਤਾ ॥ ੨੩ ॥ ਜੇ ਉਮਰਾਵ ਸਹਾਇਕ ਹੁਤੇ। ਚਲਯੋ ਨ ਬਸਿ ਚਿੰਤਾ ਚਿਤ ਜੁਤੇ। ਕਹੈਂ ਕਿਤਿਕ 'ਇਹ ਸ਼ਾਹੁ ਦਿਵਾਨ। ਕਿਮ ਜਾਣਨਿ ਗਹਿ ਲੀਨੇ ਪਾਨ ! ॥੨੪॥ ਭਈ ਸ਼ਾਹੁ ਕੀ ਖਫਗੀ' ਕੈਸੇ?। ਜਿਸ ਤੇ ਕਰੀ ਦਸ਼ਾ ਇਸ ਐਸੇ'। ਕੋ ਆਛੋ ਮਾਨੈ ਕੋ ਬੁਰੋ। ਨਰ ਸਮੁਦਾਇ ਆਨਿ ਕਰਿ ਜੁਰੋ ॥ ੨੫ ॥ ਸ਼ਾਹੁ ਸੰਗ ਸਤਿਗੁਰੂ ਬਖਾਨਾ। 'ਅਬਿ ਹਮ ਡੇਰੇ ਕਰਹਿਂ ਪਯਾਨਾ। ਜੋ ਅਪ-ਰਾਧੀ ਬਡੋ ਹਮਾਰਾ। ਦੇ ਕਰਿ ਅਪਨੋ ਦੋਸ਼ ਉਤਾਰਾ*' ॥੨੬॥ ਜਹਾਂਗੀਰ ਕਹਿ'ਜਿਮ ਮਨ ਭਾਵੈ। ਕਰੋ ਆਪ, ਹਮ ਤਿਮ ਸੁਖ ਪਾਵੈਂ*'। ਖੁਸ਼ੀ ਦੀਨਿ ਉਠਿ ਬਾਹਰ ਆਏ । ਚਢੇ ਤੁਰੰਗ ਦੁਰਗ ਨਿਕਸਾਏ ॥ ੨੭ ॥ ਪਿਖਿ ਜੇਠੇ ਕ ਕਹਯੋ ਰਿਸਾਇ। 'ਬਿਚ ਬਜਾਰ ਕੇ ਇਸ ਕੋ ਲ੍ਯਾਇ। ਗੁਰ ਸਿੱਖਨ

'ਨਾਰਾਜ਼ਗੀ [ਫਾ:, ਖ਼ਫਗੀ]।

*ਉਪਰ ਜਿਸ ਜਿਸ ਥਾਵੇਂ ਇਹ* ਨਿਸ਼ਾਨ ਆਇਆ ਹੈ ਉਹਨਾਂ ਤੋਂ ਪਤਾ ਲਗਦਾ ਹੈ ਕਿ ਪੀਰ ਮੀਆਂ ਮੀਰ ਤੇ ਵਜ਼ੀਰ ਖਾਂ ਦੇ ਦੱਸਣੇ ਤੇ ਪਾਤਸ਼ਾਹ ਨੂੰ ਸਚੋ ਸਚ ਕਹਿਣੇ ਤੇ ਅਰ ਹੁਣ ਗੁਰੂ ਜੀ ਦੇ ਦਸਣੇ ਤੇ ਪਾਤਸ਼ਾਹ ਨੂੰ ਨਿਸਚਾ ਹੋ ਗਿਆ ਕਿ ਗੁਰੂ ਅਰਜਨ ਦੇਵ ਜੀ ਨੂੰ ਜੋ ਦੂਸ਼ਨ ਲਾਇਆ ਗਿਆ ਸੀ ਸੋ ਗ਼ਲਤ ਸੀ, ਇਸ ਕਰਕੇ ਉਸ ਨੇ ਆਪਣੇ ਦਿਤੇ ਗ਼ਲਤ ਹੁਕਮ ਦਾ ਦੋਸ਼ੀ ਚੰਦੂ ਨੂੰ ਕਰਾਰ ਦਿਤਾ ਜਿਸ ਨੇ ਝੂਠੀ ਖਬਰ ਦਿਤੀ ਸੀ। ਆਪਣੇ ਆਪ ਨੂੰ ਬੇ-ਗੁਨਾਹ ਦੇ ਖ਼ੂਨ ਦੇ ਦੋਸ਼ ਤੋਂ ਬਚਾਉਣ ਲਈ ਪਾਤਸ਼ਾਹ ਨੇ ਚੰਦੂ ਸਤਿਗੁਰਾਂ ਦੇ ਹਵਾਲੇ ਕੀਤਾ। ਇਹ ਉਸ ਸਮੇਂ ਇਕ ਰਿਵਾਜ ਹੈਸੀ ਕਿ ਹਾਕਮ ਲੋਕ ਭਾਰੇ ਅਪਰਾਧੀ ਨੂੰ, ਜਿਨ੍ਹਾਂ ਦਾ ਉਸ ਨੇ ਅਪਰਾਧ ਕੀਤਾ ਹੋਵੇ, ਉਸ ਦੇ ਹਵਾਲੇ ਕਰ ਦੇਂਦੇ ਸਨ ਤਾਂਕਿ ਜੋ ਦੰਡ ਉਹ ਚਾਹੁਣ ਦੇਕੇ ਜੀ ਠੰਢਾ ਕਰ ਲੈਣ। ਚੰਦੂ ਨੂੰ ਗੁਰੂ ਜੀ ਦੇ ਹਵਾਲੇ ਕਰ ਦੇਣਾ ਕਾਫੀ ਸਬੂਤ ਹੈ ਇਸ ਗਲ ਦਾ ਕਿ ਪਾਤਸ਼ਾਹ ਨੂੰ ਗੁਰੂ ਜੀ ਦੇ ਅਦੋਸ਼ ਹੋਣ ਦਾ ਪੱਕਾ ਨਿਸ਼ਚਾ ਹੋ ਗਿਆ। ਤੇ ਹੁੰਦਾ ਕਿਉਂ ਨਾ ਇਕ ਪੀਰ ਮੀਆਂ ਮੀਰ ਦਾ ਕਹਿਣਾ ਦੂਜੇ ਵਜ਼ੀਰ ਖਾਂ ਦਾ ਤੇ ਤੀਜੇ ਗੁਰੂ ਜੀ ਦਾ ਇਸ ਵੇਲੇ ਸਾਰਾ ਹਾਲ ਦੱਸਣਾ ਬੜੇ ਪੱਕੇ ਸਬੂਤ ਸੇ। ਤਦ ਪਾਤਸ਼ਾਹ ਕਹਿੰਦਾ ਹੈ 'ਇਹ ਅਪਰਾਧੀ ਨਿਰਨੈ ਲਹ੍ਯੋ'। ਪੁਨਾ: 'ਸੀਸ ਹਮਾਰੇ ਫਰਜ਼ ਨ ਰਹੈ'। ਪੁਨਾ:—'ਜੋ ਅਪਰਾਧੀ ਬਡੋ ਹਮਾਰਾ। ਦੇ ਕਰਿ ਅਪਨੋ ਦੋਸ਼ ਉਤਾਰਾ' ਆਦਿ। ਕਵਿ ਜੀ ਜੋ ਪਾਤਸ਼ਾਹ ਵਲੋਂ ਕਤਲ ਦੇ ਹੁਕਮ ਦਾ ਜ਼ਿਕਰ ਨਹੀਂ ਕਰਦੇ ਪਰ ਜੁਰਮਾਨੇ ਲੈਣ ਦਾ ਤੇ ਅਗੋਂ ਵਧੀਕੀ ਚੰਦੂ ਦੀ ਦੱਸਦੇ ਹਨ, ਇਹ ਭੁੱਲ ਉਸ ਸਮੇਂ ਦੇ ਲੇਖਕਾਂ ਦਬਿਸਤਾਨ ਮਜ਼ਾਹਬ ਵਾਲੇ ਵਰਗਿਆਂ ਕੋਲੋਂ ਬੀ ਹੋਈ ਹੈ, ਤੇ ਉਸੇ ਦੀ ਤੋਰੀ ਗਲ ਦੇ ਮਗਰ ਲਗ ਪਗ ਸਾਰੇ ਮਗਰਲੇ ਇਤਿਹਾਸਕਾਰ ਲਕੀਰ ਦੇ ਫਕੀਰ ਬਣੇ ਟੁਰੀ ਗਏ ਹਨ। ਪਾਤਸ਼ਾਹ ਦੇ ਆਪਣੇ ਲਿਖੇ ਨੂੰ ਕਿਸੇ ਨਹੀਂ ਗਉਲਿਆ। ਦੂਸਰੇ ਜਦ ਪਾਤਸ਼ਾਹ ਨੇ ਚੰਦੂ ਹਵਾਲੇ ਕਰਕੇ ਆਪਣੇ ਹੱਥ ਉਸ ਮਹਾਨ ਪਵਿੱਤ੍ਰ ਆਤਮਾ ਦੇ ਖ਼ੂਨ ਤੋਂ ਧੋਤੇ ਤਾਂ ਲੋਕਾਂ ਵਿਚ ਪਾਤਸ਼ਾਹ ਦੀ ਬੇ-ਗੁਨਾਹੀ ਦਾ ਨਿਹਚਾ ਹੋ ਗਿਆ ਤੇ ਇਹ ਟਪਲਾ ਸਿਖ ਲੇਖਕਾਂ ਨੇ ਖਾਧਾ ਜਾਪਦਾ ਹੈ ਕਿ ਪਾਤਸ਼ਾਹ ਮੁੱਢ ਤੋਂ ਹੀ ਬੇ-ਕਸੂਰ ਸੀ। ਜੋ ਟੂਕ ਅਸੀਂ ਪੰਨੇ ੨੩੭੭ ਦੇ

[ਬਾਕੀ ਦੇਖੋ ਅਗਲੇ ਪੰਨੇ ਦੇ ਹੇਠ]

ਸੰਗ ਹੁਕਮ ਉਚਾਰੇ। -ਪਨਹੀ ਪਾਂਚ ਪਾਂਚ ਇਸ ਮਾਰੋ-॥੩੮॥ ਜੂਤਨਿ ਕੀ ਬਰਖਾ ਸਿਰ ਹੋਵੈ। ਸਨੇ ਸਨੇ ਆਨਹੁ, ਸਭਿ ਜੋਵੈਂ'। ਇਮ ਕਹਿ ਗੁਰੂ ਤੁਰੰਗ ਚਲਾਯੋ। ਪਾਛੇ ਜੇਠਾਦਿਕ ਸਮੁਦਾਯੋ॥ ੩੯ ॥ ਨਗਨ ਸੀਸ ਚੰਦੂ ਕੋ ਕਰਿ ਕੈ। ਡਾਰੀ ਖਾਕ ਮੁਸ਼ਟ ਭਰਿ ਭਰਿਕੈ। ਹਾਥ ਬਿਖੈ ਪਨਹੀ ਗਹਿ ਲੀਨੇ। ਜਹਾਂ ਨਰਨ ਕੇ ਗਨ ਬਹੁ ਚੀਨੇ॥ ੪੦ ॥ ਤਹਾਂ ਕਹੈਂ ਮੁਖ ਊਚ ਪੁਕਾਰਿ। 'ਇਹ ਗੁਰਦ੍ਰੋਹੀ ਕੈ ਸਿਰ ਮਾਰਿ। ਜੋ ਸਤਿਗੁਰੁ ਕੋ ਸਿੱਖ ਕਹਾਵੈ। ਪਨਹੀ ਪੰਚ ਦੁਸ਼ਟ ਕੋ ਲਾਵੈ' ॥ ੪੧ ॥ ਜਬਿ ਸੰਗਤਿ ਮਹਿ ਸੁਧ ਅਸ ਪਾਈ। ਗਹਿ ਚੰਦੂ ਕੀ ਮੁਸ਼ਕ ਚਢਾਈ। ਧਾਏ ਮਨਹੁ ਅਨੰਦ ਕੋ ਲੁਟਨਿ। ਗੁਰੁ ਦ੍ਰੋਹੀ ਕੇ ਸਿਰ ਕੋ ਕੂਟਨਿ ॥੪੨॥ ਸ਼ਾਹੁ ਦਿਵਾਨ ਜਾਨਿ ਕੁਛ ਡਰੈਂ। ਪਨਹੀ ਹਾਥ ਛੁਪਾਵਨਿ ਕਰੈਂ। ਦ੍ਰਿਸ਼ਟਿ ਬਚਾਇ ਕਿ ਹੋਹਿ ਪਿਛਾਰੀ। ਬਲ ਤੇ ਕਰਹਿਂ ਜੁਤ ਗਨ ਮਾਰੀ ॥ ੪੩ ॥ ਆਇ ਚੌਂਪ ਤੇ ਹਰਖ ਕਰੰਤੇ। ਸਿਰ ਚੰਦੂ ਕੇ ਜੂਤ ਹਨੰਤੇ। ਤਬਿ ਜੇਠੇ ਨੇ ਕਹ੍ਯੋ ਪੁਕਾਰੇ। 'ਇਸ ਤੇ ਕਹਾ ਤ੍ਰਾਸ ਅਬਿ ਧਾਰੇ ॥ ੪੪ ॥ ਸਤਿਗੁਰੁ ਹੁਕਮ ਕਰਹੁ ਇਸ ਮਾਰੇ'। ਸਨੇ ਸਨੇ ਇਮ ਚਲ ਬਜ਼ਾਰੇ। ਦੇਖਹਿਂ ਲੋਕ ਹਜ਼ਾਰੋਂ ਖਰੇ। ਪਹੁੰਚੇ ਸਿੱਖ ਮਾਰ ਸਿਰ ਕਰੇ ॥ ੪੫ ॥ ਸ਼ਮਸ ਸੇਤ ਤਨ ਬੈਸ ਬਿਸਾਲਾ। ਪਰਹਿ ਮਾਰ ਨਹਿਂ ਰਹੈ ਸੰਭਾਲਾ। ਪੁਰਿ ਕੀ ਨਾਰਿ ਅਰੂਢੀ ਊਚੇ। ਕੌਤਕ ਹੋਵਤਿ ਜਹਾਂ ਪਹੁੰਚੇ॥ ੪੬ ॥ ਕਰਤਿ ਬਿਲੋਕਨ ਨਰ ਗਨ ਨਾਰੀ। ਕੋ ਮਾਰਹਿ ਕੋ ਦੇਵਤਿ ਗਾਰੀ। ਕੋ ਮੁਖ ਊਪਰ ਜੂਤ ਬਜਾਵੈ। ਕੋ ਭਰਿ ਮੁਸ਼ਟ ਖਾਕ ਕੀ ਪਾਵੈ॥੪੭॥ ਮੁਸ਼ਕਾਂ ਦੇ ਕਰਿ ਪਗੀਆ ਸਾਥ। ਪੀਛੇ ਗਹੀ ਸੁ ਜੇਠੇ ਹਾਥ। ਆਗੇ ਕਰ੍ਯੋ

[ਪਿਛਲੇ ਪੰਨੇ ਦੀ ਬਾਕੀ ਟੂਕ]

ਹੇਠ* ਨਿਸ਼ਾਨ ਵਾਲੀ ਲਿਖ ਆਏ ਹਾਂ ਉਸ ਦੀ ਵਿਚਾਰ ਤੇ ਇਸ ਵੇਲੇ ਪਾਤਸ਼ਾਹ ਦਾ ਚੰਦੂ ਨੂੰ ਸਤਿਗੁਰਾਂ ਦੇ ਹਵਾਲੇ ਕਰ ਦੇਣਾ ਇਸ ਗਲ ਦਾ ਸਬੂਤ ਦੇਂਦਾ ਹੈ ਕਿ ਗੁਰੂ ਜੀ ਮੂਲੋਂ ਜ਼ਿੰਮੇਵਾਰ ਨਹੀਂ ਸੇ ਉਸ ਜੁਰਮ ਦੇ ਜੋ ਜੁਰਮ ਕਿ ਦੋਸ਼ ਬਣਾ ਕੇ ਪਾਤਸ਼ਾਹ ਤੋਂ ਕਹਿਰ ਕਰਵਾਇਆ ਗਿਆ ਸੀ। ਉਹ ਗੁਰ ਦ੍ਰੋਹੀਆਂ ਦੀ ਘੜੀ ਹੋਈ ਸੀ ਤੇ ਪਾਤਸ਼ਾਹ ਨੂੰ ਉਸ ਦੇ ਨਿਸ਼ਚੇ ਦਿਵਾਉਣ ਦਾ ਚੰਦੂ ਜ਼ਿੰਮੇਵਾਰ ਸੀ। ਜੇ ਕਿਹਾ ਜਾਵੇ ਕਿ ਪਾਤਸ਼ਾਹ ਨੇ ਨਿਰਾ ਜੁਰਮਾਨਾ ਕੀਤਾ ਸੀ ਤੇ ਚੰਦੂ ਨੇ ਸ਼ਹੀਦ ਕਰ ਦਿਤਾ ਇਸ 'ਤਜਾਵਜ਼ ਸਜ਼ਾ' ਦੇ ਬਦਲੇ ਪਾਤਸ਼ਾਹ ਨੇ ਚੰਦੂ ਨੂੰ ਦੋਸ਼ੀ ਕਰਾਰ ਦਿਤਾ ਤਾਂ ਠੀਕ ਨਹੀਂ ਕਿਉਂਕਿ ਪਾਤਸ਼ਾਹ ਨੇ ਆਪ ਲਿਖਿਆ ਹੈ ਕਿ ਮਾਰ ਦੇਣ ਦਾ ਹੁਕਮ ਮੈਂ ਦਿਤਾ ਹੈ। ਇਸ ਸਜ਼ਾ ਨੂੰ ਘਟਾਉਣ ਯਾ ਜੁਰਮਾਨੇ ਵਿਚ ਬਦਲਣ ਦਾ ਪਾਤਸ਼ਾਹ ਮੂਲੋਂ ਜ਼ਿਕਰ ਨਹੀਂ ਕਰਦਾ। ਇਸ ਤੋਂ ਸਪਸ਼ਟ ਹੋ ਗਿਆ ਕਿ ਪਾਤਸ਼ਾਹ ਨੂੰ ਸਾਬਤ ਹੋ ਗਿਆ ਕਿ ਗੁਰੂ ਜੀ ਪਰ ਲਾਇਆ ਗਿਆ ਇਲਜ਼ਾਮ ਗ਼ਲਤ ਸੀ ਤੇ ਚੰਦੂ ਇਹ ਝੂਠਾ ਇਲਜ਼ਾਮ ਲਾ ਕੇ ਪਾਤਸ਼ਾਹ ਤੋਂ ਗਲਤੀ ਕਰਵਾਉਣ ਦਾ ਜ਼ਿੰਮੇਵਾਰ ਸੀ।

ਚਲਤਿ ਪੁਰਿ ਮਾਂਹੀ। ਭਰਨੋ ਧੁਰ ਪਰਖਨੋ ਨਹਿੰ ਜਾਹੀ ॥੪੮॥ ਦੌਰਿ ਦੌਰਿ ਬਾਲਕ ਗਨ ਆਵੈਂ। ਅੰਜੁਲ ਭਰਹਿੰ ਖਾਕ ਕੇ ਪਾਵੈਂ। 'ਇਹ ਭਰੂਵਾ ਗੁਰੂ-ਦ੍ਰੋਹੀ ਮਹਾਂ'।ਜਾਹਿੰ ਪ੍ਰਵਾਰਤਿ[1] ਬਹੁ ਜਹਿੰ ਕਹਾਂ ॥੪੯॥ 'ਹਤਨਿ ਪਵਿੱਤ੍ਰ' ਕਹਹਿ ਨਰ ਕੋਈ। 'ਇਹ ਗੁਰਦ੍ਰੋਹੀ ਦੋਖ ਨ ਕੋਈ'। ਇਸ ਪ੍ਰਕਾਰ ਮਾਰਤਿ ਲੇ ਗਏ। ਡੇਰੇ ਬਿਖੈ ਪਹੁਚਤਿ ਭਏ* ॥ ੫੦ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥੇ ਪੰਚਮ ਰਾਸੇ 'ਚੰਦੂ ਕਦਿਨ' ਪ੍ਰਸੰਗ ਬਰਨਨੰ ਨਾਮ ਤ੍ਰਿਤੀਓ ਅੰਸੂ ॥ ੩ ॥

---

[1] ਘੇਰੀ ਜਾਂਦੇ ਹਨ।

*ਉੱਪਰ ਆਇਆ ਹੈ ਕਿ ਗੁਰੂ ਜੀ ਨੇ ਜੇਠੇ ਆਦਿ ਸਿਖਾਂ ਨੂੰ ਹੁਕਮ ਦਿਤਾ ਕਿ ਚੰਦੂ ਨੂੰ ਬੰਨ੍ਹ ਕੇ ਡੇਰੇ ਲੈ ਚਲੋ ਤੇ ਆਪ ਡੇਰੇ ਚਲੇ ਗਏ। ਜੋ ਦੁੱਖ ਸਿਖਾਂ ਦੇ ਜੀ ਵਿਚ ਗੁਰੂ ਅਰਜਨ ਦੇਵ ਜੀ ਵਰਗੀ ਅਰਸ਼ੀ ਵਯਕਤੀ ਨੂੰ ਕਸ਼ਟਾਂ, ਖੇਦਾਂ, ਤੇ ਹੈਵਾਨੀ ਤਸੀਹਿਆਂ ਦੇ ਦਿਤੇ ਜਾਣ ਦਾ ਸੀ, ਉਸ ਦਾ ਅੰਦਾਜ਼ਾ ਕਰਨਾ ਕਠਨ ਹੈ। ਨਾ ਕੇਵਲ ਸਿਖ ਬਲਕੇ ਸਾਰੀ ਪ੍ਰਜਾ ਨਾਰਾਜ਼ ਸੀ। ਫਿਰ ਚੰਦੂ ਦੇ ਹੱਥੋਂ ਆਮ ਲੋਕੀਂ ਬੀ ਉਸ ਦੀ ਸਖਤੀ ਤੇ ਹੈਂਕੜ ਕਰਕੇ ਤੰਗ ਸਨ। ਜਦੋਂ ਸਿਖ ਚੰਦੂ ਦੇ ਹਥਾਂ ਨੂੰ ਮੁਸ਼ਕਾਂ ਪਾਕੇ ਸ਼ਹਿਰ ਦੇ ਵਿਚ ਦੀ ਲੰਘੇ ਹਨ ਤਾਂ ਨਾ ਕੇਵਲ ਸਿਖ ਸੰਗਤਾਂ ਬਲਕੇ ਹਰ ਪ੍ਰਜਾ ਦਾ ਆਦਮੀ ਹਿੰਦੂ ਮੁਸਲਮਾਨ ਟੁੱਟ ਕੇ ਪਿਆ ਹੋਊ। ਇਹ ਖਬਰ ਬਿਜਲੀ ਵਾਂਙੂ ਫੈਲੀ ਤੇ ਦਿਰੋ ਵੱਲੋ ਜ਼ਾਲਮ ਦਾ ਗਿਰਾਉ ਸਰਬ ਸਧਾਰਣ ਵਿਚ ਚਾਉ ਤੇ ਵਹਿਸ਼ਤ ਭਰਨ ਵਿਚ ਇਕ ਅੱਗ ਦਾ ਅਲਾਂਬਾ ਹੋਇਆ ਹੋਊ। ਸੋ ਆਮ ਖਲਕਤ ਦੇ ਟੁੱਟ ਪੈਣ ਨਾਲ ਚੰਦੂ ਸਿਖਾਂ ਦੇ ਕਬਜ਼ੇ ਵਿਚ ਬੀ ਨਹੀਂ ਰਹਿ ਸਕਿਆ ਤੇ ਲੋਕਾਂ ਦੇ ਹੱਥੋਂ ਮਾਰੀਦਾ ਮਾਰੀਦਾ ਮਰ ਗਿਆ ਹੋਊ, ਡੇਰੇ ਤਕ ਅੱਪੜ ਨਹੀਂ ਸਕਿਆ ਹੋਣਾ। ਡੇਰੇ ਅੱਪੜਨਾ ਲਾਹੌਰ ਪਹੁੰਚਣਾ ਤੇ ਉਥੇ ਜਾਕੇ ਮਰਨਾ ਕਿਆਸ ਵਿਚ ਘਟ ਆਉਂਦਾ ਹੈ। ਅੱਜ ਕਲ੍ਹ ਦੇਖੋ ਅਮਰੀਕਾ ਵਿਚ ਕਈ ਵੇਰ ਕਿਸੇ ਹਬਸ਼ੀ ਪਰ ਲੋਕੀਂ ਨਾਰਾਜ਼ ਹੋਕੇ ਟੁੱਟ ਕੇ ਪੈਂਦੇ ਹਨ ਤਾਂ ਊਹ ਬਜ਼ਾਰ ਵਿਚੋਂ ਜੀਊਂਦਾ ਬਚ ਕੇ ਨਿਕਲ ਨਹੀਂ ਸਕਦਾ, ਪੁਲੀਸ, ਫੌਜੀ ਪ੍ਰਬੰਧ ਤੇ ਚੋਟੀ ਦੀ ਸਭ੍ਯਤਾ ਕੁਛ ਨਹੀਂ ਸਾਰ ਸਕਦੀ, ਉਥੇ ਇਸ ਨੂੰ 'ਲਿੰਚ' ਕਰਨਾ ਆਖਦੇ ਹਨ। ਜਿਨੀਆਂ ਜੁਤੀਆਂ ਕਵਿ ਜੀ ਸਿਖਾਂ ਦੀਆਂ ਤੇ 'ਨਰ ਗਨ' ਆਮ ਲੋਕਾਂ ਦੀਆਂ ਪਈਆਂ ਦੱਸਦੇ ਹਨ ਓਹੀ ਕਾਫੀ ਹਨ ਮਾਰ ਦੇਣ ਲਈ। ਨਮੂਨੇ ਲਈ ਦੇਖੋ ਅੰਸੂ ੫ ਅੰਕ ੧੦, ਹਜ਼ਾਰਾਂ ਆਦਮੀਆਂ ਦੀਆਂ ਜੁੱਤੀਆਂ ਤੇ ਲੱਤਾਂ ਹੇਠ ਕੌਣ ਬਚ ਸਕਦਾ ਹੈ ? ਜੇ ਚੰਦੂ ਲਾਹੌਰ ਪਹੁੰਚ ਕੇ ਬਜ਼ਾਰ ਵਿਚ ਦੀ ਜਾਂਦਾ ਲੋਕਾਂ ਦੀ ਮਾਰ ਕੁੱਟ ਤੇ ਭੜਭੂੰਜੇ ਦੇ ਕੜਛੇ ਨਾਲ ਮੋਇਆ ਹੈ ਤਾਂ ਦਿੱਲੀ ਵਿਚ ਉਸ ਉੱਤੇ ਹਜ਼ਾਰਾਂ ਆਦਮੀਆਂ ਦਾ ਟੁੱਟ ਕੇ ਪੈਣਾ ਨਾ ਠੀਕ ਮੰਨਣਾ ਪਵੇਗਾ। ਫਿਰ ਦਿੱਲੀ ਮਾਮੂਲੀ ਹੱਤਕ ਹੋਈ ਹੋਊ ਤੇ ਉਸ ਦੀ ਰਾਖੀ ਤੇ ਜਿੰਦ ਨੂੰ ਸਹੀ ਸਲਾਮਤ ਰੱਖਣ ਦੇ ਪ੍ਰਬੰਧ ਕਰਕੇ ਲਾਹੌਰ ਪੁਚਾਇਆ ਹੋਊ। ਲਾਹੌਰ ਦੇ ਬਜ਼ਾਰਾਂ ਵਿਚ ਖ਼ਲਕਤ ਦਾ ਟੁੱਟ ਕੇ ਪੈਣਾ ਉਸ ਲਈ ਕਾਫੀ ਸੀ, ਕਿਉਂਕਿ ਲਾਹੌਰ ਦੇ ਲੋਕਾਂ ਵਿਚ ਰੋਹ ਹੋਰ ਵੀ ਵਧੇਰੇ ਸੀ ਕਿ ਜਿੱਥੇ ਸਾਕਾ ਵਰਤਿਆ ਸੀ। ਖ਼ਲਕਤ ਟੁੱਟ ਕੇ ਪਈ ਹੋਈ ਲੰਮਾ ਚਿਰ ਨਹੀਂ ਕਿਸੇ ਨੂੰ ਜੀਵਣ ਦਿਆ ਕਰਦੀ, ਪਰੰਤੂ ਵਧੇਰੇ ਨਿਸ਼ਚਿਤ ਹੋਣ ਲਈ ਹੋਰ ਖੋਜ ਦੀ ਲੋੜ ਹੈ।

## ੪. [ਸ੍ਰੀ ਅੰਮ੍ਰਿਤਸਰ ਸੁਖਸਾਂਦ ਦੀ ਖਬਰ ਭੇਜੀ]।

ਦੋਹਰਾ॥ [1]"ਸ੍ਰੀ ਗੁਰੁ ਹਰਿ ਗੋਬਿੰਦ ਜੀ ਜਸ ਬਿਸਾਲ ਕੋ ਪਾਇ। ਲਿਯੋ ਬੈਰ ਪਿਤ ਕੋ ਭਲੇ ਗਹਜੋ ਦੁਸ਼ਟ ਦੁਖਦਾਇ॥੧॥ਚੌਪਈ॥ਬਡ ਅਪਰਾਧ ਕਰਜੋ ਜਿਨ ਜੈਸੇ। ਦਈ ਸਜ਼ਾਇ ਦੀਰਘਾ ਤੈਸੇ। ਇਮ ਹੋਇ ਬਿਨ ਜੇ ਮਰਿ ਜਾਤੇ। ਕਰਤਿ ਕਲੰਕਤਿ ਜਸ ਅਵਦਾਤੇ[2]:-॥੨॥-ਲਿਯੋ ਨ ਗਯੋ ਬੈਰ ਪਿਤ ਕੇਰਾ॥ ਕਜੋਂ ਸੁਤ ਜਨਮਜੋ ਮੰਦ ਬਡੇਰਾ*। ਗੁਰੂ ਅਵੱਗਜਕ ਬਿਰਤ੍ਰਾ ਪਾਵੈ। ਮਹਾਂ ਪਾਤਕੀ ਪਾਪ ਕਮਾਵੈ-॥ ੩ ॥ ਸਤਿਗੁਰ ਸੁਤ ਅਰੁ ਸੰਗਤਿ ਕੇਰਾ। ਕਹਿਂ[3] ਅਪਵਾਦ ਅਜਾਨ ਬਡੇਰਾ। ਸ੍ਰੀ ਹਰਿਗੋਬਿੰਦ ਅਬਿ ਸਭਿ ਕੇਰੀ। ਰਾਖਿ ਲਈ ਪਤ ਲਾਜ ਘਨੇਰੀ॥ ੪ ॥ ਉਪਜਨਿ ਤਿਨ ਕੋ ਧੰਨ ਮਹਾਨਾ। ਕਰਜੋ ਕਾਜ ਛੱਤ੍ਰੀਨਿ ਸੁਜਾਨਾ[4]। ਦਾਵੇ ਦਾਰ[5] ਰਿਦਾ ਅਸ ਜਿਨ ਕੋ।ਆਯੁਧ ਧਰਨਿ ਧੰਨ ਹੈ ਤਿਨ ਕੋ॥੫॥ਪੂਰਬ ਸੰਤ ਰੂਪ ਗੁਰ ਅਹੇ। ਤਿਨ ਕੇ ਛਿਮਾ ਕਰਨਿ ਹੀ ਚਹੇ। ਇਹ ਬਡ ਬੀਰ ਸੁ ਬਾਹੁ ਬਿਸਾਲਾ। ਬਸਹਿ ਬੀਰਰਸ ਜਹਾਂ ਸੁਖਾਲਾ॥੬॥ਮਨਹੁ ਸੂਰਤਾ ਰੂਪ ਸੁਹਾਵੈ। ਦਰਸ਼ਨ ਤੇ ਉਤਸਾਹੁ ਬਧਾਵੈ। ਸਤਿਗੁਰੁ ਪਿਤ ਕੋ ਸ਼ੱਤ੍ਰੁ ਚੰਦੂ। ਜਿਨ ਕੀਨਸਿ ਅਪਰਾਧ ਬਿਲੰਦੂ ॥੭॥ ਪੁਰਿ ਮਹਿਂ ਫੇਰਜੋ ਕਰਿ ਅਸ ਹਾਲਾ। ਇਹ ਸ਼ੁਭ ਕਾਰਜ ਕੀਨਿ ਬਿਸਾਲਾ'। ਇਮ ਦਿੱਲੀ ਪੁਰਿ ਬਿਖੇ ਬ੍ਰਿਤੰਤ। ਕਹਤਿ ਪਰਸਪਰ ਲੋਕ ਮਿਲੰਤਿ ॥ ੮ ॥ "ਹੁਤੋ ਪਕਰਨੋ ਕਠਨ ਮਹਾਨ। ਸ਼ਾਹ ਅਗਾਰੀ ਵਧਜੋ ਦਿਵਾਨ। ਸਭਿ ਉਮਰਾਵ ਸਹਾਇਕ ਜਾਂਹੀ। ਬ੍ਰਿੰਦ ਦਰਬ ਕਿਛੁ ਗਿਨਤੀ ਨਾਂਹੀ ॥੯॥ ਸਗਲ ਜਗਤ ਪਰ ਹੁਕਮ ਕਰੰਤਾ। ਹਤਹਿ ਚਹਿਤਿ ਚਿਤ ਕੈ ਬਖ਼ਸ਼ੰਤਾ[6]।ਰਿਸ਼ਵਤ ਦੇ ਸਭਿ ਕੋ ਅਪਨਾਵਤਿ।ਕੋ ਚਾਰੀ ਕੋ ਕਰਨਿ ਨ ਪਾਵਤਿ ॥੧੦॥ਬਿਨ ਸ੍ਰੀ ਹਰਿ ਗੋਵਿੰਦ ਵਿਸ਼ੇਖਾ ਕੌਨ ਸਕੈ ਇਸ ਕੀ ਦਿਸ਼ਿ ਦੇਖਿ। ਪਾਤਸ਼ਾਹ ਨੇ ਕਿਮ ਪਕਰਾਯੋ। ਹੁਤੋ ਪੁਰਾਤਨ ਮੁੱਖਜ[7] ਬਨਾਯੋ"॥੧੧॥ਮਿਲਿ ਮਿਲਿ ਲੋਕ ਕਰਹਿਂ ਇਮ ਬਾਤ।ਪੁਰਿ ਮਹਿਂ ਘਰ ਘਰ ਚੰਦੁ ਬ੍ਰਿਤਾਂਤ। ਸੁਨਤਿ ਸੁਜਸ ਗੁਰ ਆਵਤਿ ਡੇਰੇ। ਬੰਦਨ

[1]ਦਿੱਲੀ ਦੇ ਲੋਕ ਆਪੋ ਵਿਚ ਦੀ ਕਹਿੰਦੇ ਹਨ, ਦੇਖੋ ਅੰਕ ੮। [2](ਗੁਰੂ ਜੀ ਦੇ) ਉੱਜਲ ਜੱਸ ਨੂੰ ਕਲੰਕਤ ਕਰਦਾ, ਉਸ ਕਲੰਕ ਦਾ ਰੂਪ ਅੱਗੇ ਦੱਸਦੇ ਹਨ:-। [3]ਕਹਿੰਦੇ। [4]ਸੁਜਾਨ ਛੱਤ੍ਰੀਆਂ ਵਾਲਾ। [5]ਭਾਵ ਦਾਈਏ ਵਾਲਾ। [6]ਚਿੱਤ ਚਾਹੇ (ਕਿਸੇ ਨੂੰ) ਮਾਰੇ ਯਾ ਬਖਸ਼ੇ। [7]ਮੁਖੀਆ।

*ਗੁਰੂ ਜੀ ਦੀ ਸ਼ਾਨ ਵਿਚ ਇਹ ਵਾਕ ਕਵਿ ਜੀ ਨਹੀਂ ਵਰਤ ਰਹੇ, ਪਰ ਦੇਖੋ ਅੰਕ ਦੀ ਦੂਜੀ ਸਤਰ ਵਿਚ ਦੱਸਦੇ ਹਨ, 'ਕਹਿਂ ਅਪਵਾਦ ਅਜਾਨ ਬਡੇਰਾ' ਕਿ ਬੜੇ ਅਜਾਨ ਪੁਰਖ ਇਸ ਤਰ੍ਹਾਂ ਦੇ ਬੇਅਦਬੀ ਭਰੇ ਵਾਕਾਂ ਵਿਚ ਸਤਿਗੁਰੂ ਜੀ ਦੀ ਨਿੰਦਾ ਕਰਦੇ।

ਕਰਹਿਂ ਸਿੱਖ ਹੁਇ ਨੇਰੇ ॥ ੧੨ ॥ ਆਇ ਬਿਰਾਜੇ ਨਿਜ ਇਸਥਾਨ। ਸ੍ਰੀ
ਸਤਿਗੁਰੂ ਰੂਪ ਭਗਵਾਨ।ਪਠ੍ਯੋ ਹੁਤੋ ਇਕ ਨਰਬਡਭੌਰ।ਚਮੂੰ ਸਮੇਤ ਬ੍ਰਿੱਧ
ਕੀ ਓਰ ॥੧੩॥ 'ਹਮ ਪਹੁੰਚੇ ਪੁਰਿ ਮਹਿਂ ਅਬਿ ਆਇ। ਤੁਮ ਭੀ ਮਿਲਹੁ
ਮੋਦ ਉਪਜਾਇ'।ਬ੍ਰਿਧ ਕੇ ਸਹਤ ਚਮੂੰ ਭਟ ਹਰਖੇ। ਪਾਇ ਜ਼ੀਨ ਹਯਪਰ
ਤੰਗ ਕਰਖੇ[1] ॥੧੪॥ ਚਢਿ ਧੌਂਸਾ ਦੇ ਕਰਿ ਸਭਿ ਸੈਨ। ਸਤਿਗੁਰ ਆਇ
ਬਿਲੋਕੇ ਨੈਨ। ਸ਼ਾਹੁ ਨਿਕਟ ਤੇ ਜਬਿ ਚਲਿ ਆਏ। ਤਬਿ ਹੀ ਬ੍ਰਿਧ ਜੁਤਿ
ਭਟ ਸਮੁਦਾਏ ॥੧੫॥ ਪਦ ਅਰਬਿੰਦਨਿ ਬੰਦਨ ਕਰਿਕੈ। ਦਰਸ ਬਿਲੋ-
ਕਤਿ ਆਨੰਦ ਧਰਿਕੈ। ਬ੍ਰਿਧ ਜੁਤ ਸਭਿ ਸਨਮਾਨ ਬਿਠਾਏ।ਇਤਨੇ ਮਹਿਂ
ਚੰਦੂ ਕਹੁ ਲ੍ਯਾਏ ॥੧੬॥ ਗੁਰ ਪ੍ਰਯੰਕ ਪਰ ਥਿਰੇ ਨਿਹਾਰਹਿਂ। ਬਾਰ ਬਾਰ
ਨਰ ਪਨਹੀ ਮਾਰਹਿਂ। ਖਾਕ ਸੀਸ ਅਰੁ ਮੁਖ ਪਰ ਡਾਰੀ। ਸੂਜ੍ਯੋ ਸਿਰ
ਪਨਹੀ ਗਨ ਮਾਰੀ ॥ ੧੭ ॥ ਮੁਸ਼ਕੈਂ ਬਾਂਧੀ ਪਗਿਯਾ ਸਾਥ। ਜੇਠੇ ਗਹਿ
ਰਾਖ੍ਯੋ ਨਿਜ ਹਾਥ। ਬਡ ਜੈਕਾਰ ਸ਼ਬਦ ਤਬਿ ਭਯੋ।'ਧੰਨ ਗੁਰੂ ਬਡ ਰਿਪੁ
ਗਹਿ ਲਯੋ' ॥ ੧੮ ॥ ਸ੍ਰੀ ਹਰਿ ਗੋਬਿੰਦ ਊਚ ਉਚਾਰਾ। 'ਇਹ ਕੂਕਰ ਹੈ
ਭਉਂਕਨ ਹਾਰਾ। ਜਹਾਂ ਤੁਰੰਗ ਸਮੂਹ ਪਛਾਰੀ। ਇਕ ਲਕਰੀ ਤਹਿਂ
ਗਾਡਹੁ ਭਾਰੀ॥੧੯॥ਜੋ ਰਾਖਹਿ ਕੂਕਰ ਚੰਡਾਲ। ਦਿਹੁ ਮਿਲਾਇ ਇਸਕੋ
ਤਿਨ ਨਾਲ। ਕੂਕਰ ਸਮ ਦਿਹੁ ਖਾਨ ਰੁ ਪਾਨਾ।ਤਿਸ ਲਕਰੀ ਸਿਉਂ ਬਾਂਧ
ਮਹਾਨਾ ॥ ੨੦ ॥ ਜੇਤਿਕ ਮਾਨਵ ਹਮਰੇ ਸੰਗ। ਸਭਿ ਕੋ ਹੈ ਅਸ ਹੁਕਮ
ਅਭੰਗ। ਪਾਂਚ ਪਾਂਚ ਪਨਹੀ ਬਲ ਸਾਥੇ। ਬਡੇ ਦੁਸ਼ਟ ਕੇ ਹਨਿਯਹਿ
ਮਾਥੇ'॥੨੧॥ਇਮ ਸੁਨਿ ਕਰਿ ਸੈਨਾ ਨਰ ਸਾਰੇ।ਨਿਜ ਨਿਜ ਬਾਰੀ ਕਰਤਿ
ਪ੍ਰਹਾਰੇ। ਪਨਹੀ ਹਨਤਿ ਮੂਰਛਾ ਪਾਈ। ਧਰੇ ਮੌਨ ਸਭਿ ਲਹੇ ਸਜ਼ਾਈ ॥
੨੨॥ਲਾਤ ਪ੍ਰਹਾਰ ਪਰੇ ਪਰਕਰਹੀਂ[2]।'ਹਤ੍ਯੋ ਦੁਸ਼ਟ ਬਡ' ਬਾਕ ਉਚਰਿਹੀਂ
। 'ਮੁਰਛਤਿ ਪਰ੍ਯੋ' ਸੁਨ੍ਯੋ ਇਮ ਜਬੈ। ਦਯੋ ਹੁਕਮ ਗੁਰ 'ਹਤਹੁ ਨ
ਅਬੈ ॥੨੩॥ ਮਰਹਿ ਨਹੀਂ ਜੀਵਤਿ ਇਸ ਰਾਖੋ। ਬਹੁ ਪੁਰਿ ਮਹਿਂ ਫੇਰਨਿ
ਅਭਿਲਾਖੋਂ।ਸ੍ਵਾਨਨਿ ਸਾਥ ਦੇਹੁ ਤਿਹ ਖਾਨਾ। ਰਾਖਿ ਬਚਾਵਹੁ ਤਨ ਮਹਿਂ
ਪ੍ਰਾਨਾ' ॥ ੨੪ ॥ ਸੁਨਿ ਜੇਠੇ ਮੁਸ਼ਕਾਂ ਖੁਲਿਵਾਈ। ਰਾਖੇ ਢਿਗ ਬਿਠਾਇ
ਤਕਰਾਈ। 'ਗਹੇ ਸ਼ਸਤ੍ਰ ਇਕ ਠਾਂਢੋ ਰਹੈ।ਅੱਗ੍ਰ ਬਿਲੋਚਨ ਕੇ ਇਸ ਲਹੈ'
॥ ੨੫ ॥ ਇੱਤ੍ਯਾਦਿਕ ਕਹਿ ਕਰਿ ਸਭਿ ਬਾਤਿ। ਦੇਖੀ ਆਨਿ ਪ੍ਰਵਿਰਤੀ

[1]ਤੰਗ ਖਿੱਚੇ। [2]ਲੱਤਾਂ ਦੀ ਮਾਰ (ਬੀ) ਉੱਪਰੋ ਥਲੀ ਕਰ ਰਹੇ ਹਨ। (ਅ) ਲੱਤਾਂ ਮਾਰਦੇ (ਕਹਿ ਰਹੇ ਹਨ, ਕਿ) ਪਰੇ ਕਰੋ, ਪਰੇ ਕਰੋ (ਦੁਸ਼ਟ ਨੂੰ)।

ਰਾਤਿ। ਗੁਰੂ ਸਹਤ ਕਰਿ ਖਾਨ ਰੁ ਪਾਨਾ। ਟਿਕੇ ਸਕਲ ਨਰ ਨਿਜ ਨਿਜ ਥਾਨਾ ॥੨੬॥ ਸੁਪਤਿ ਜਥਾ ਸੁਖ ਗੁਰ ਅਭਿਰਾਮੂ।ਤਜੀ ਨੀਂਦ ਜਬਿ ਜਾਮਨਿ ਜਾਮੂ। ਸੌਚ ਸ਼ਨਾਨ ਕੀਨਿ ਸੁਖ ਪਾਏ। ਥਿਰੇ ਅਡੋਲ ਸਮਾਧਿ ਲਗਾਏ॥੨੭॥ਆਸਾਵਾਰ ਰਬਾਬੀ ਗਾਵੈਂ।ਬਹੁ ਰਾਗਨਿ ਕੇ ਸ਼ਬਦ ਸੁਨਾਵੈਂ। ਰੌਣਕ ਅਤਿ ਹੋਈ ਸਭਿ ਡੇਰੇ। ਜਾਗਤਿ ਹੋਤਿ ਅਨੰਦ ਬਡੇਰੇ॥ ੨੮॥ ਭੇ ਇਕੱਤ੍ਰ ਸਭਿ ਨਰ ਜੁਰਿ[1] *ਆਜਾ।ਸਿਖ ਸੰਗਤ ਅਰੁ ਸੈਨ ਸਮਾਜਾ।ਦਿਨ-ਕਰ ਉਦੈ ਭਯੋ ਜਿਸ ਕਾਲਾ। ਬਿਕਸੇ ਗੁਰ ਦ੍ਰਿਗ ਕਮਲ ਬਿਸਾਲਾ॥੨੯॥ ਤਜੀ ਸਮਾਧਿ ਬਸਤ੍ਰ ਮੰਗਵਾਏ। ਪਹਿਰ ਸਰਬ ਸਤਿਗੁਰੂ ਸੁਹਾਏ। ਬੈਠੇ ਵਹਿਰ ਲਗਾਇ ਦਿਵਾਨ। ਬੰਦਤਿ ਸਭਿ ਬ੍ਰਿਧ ਆਦਿਕ ਆਨਿ ॥ ੩੦ ॥ ਸਿਪਰ ਖੜਗ ਧਰਿ ਗਨ ਭਟ ਆਏ। ਅਤਿ ਪ੍ਰਮੋਦ ਸਭਿ ਕੇ ਉਰ ਛਾਏ। ਜੁਤਿ ਹਰਿਦਾਸ ਮਹੀਪਤਿ ਬਾਵਨ।ਆਇ ਕਰਨੇ ਗੁਰ ਦਰਸ਼ਨ ਪਾਵਨ ॥ ੩੧॥ਬੰਦਨ ਕਰਹਿ ਚਰਨ ਅਰਬਿੰਦੇ।ਬੈਠਿ ਨਿਕਟਿ ਬਹੁ ਰਿਦੇ ਅਨੰਦੇ। ਸਨਮੁਖ ਗੁਰਦ੍ਰੋਹੀ ਗਹਿ ਬਾਧਾ[2]।ਬੀਚ ਚੰਡਾਲਨਿ ਕੋ ਲਹਿ ਬਾਧਾ[3]॥੩੨॥ ਸਤਿਗੁਰ ਨਿਕਟ ਬ੍ਰਿਧ ਨੇ ਭਾਖਾ। 'ਮਾਤ ਗੰਗ ਕੇ ਉਰ ਅਭਿਲਾਖਾ। ਇਤ ਦਿਸ਼ਿ ਤੁਮਰੇ ਮਹਿਂ ਮਨ ਲਾਗਾ। ਇਕਪੁੱਤ੍ਰਾ, ਦੀਰਘ ਅਨੁਰਾਗਾ ॥੩੩॥ ਪ੍ਰਥਮ ਬਿਛੁਰਨੋ ਨੰਦਨ ਪਜਾਰੋ।ਜਨਨੀ ਕੀ ਇਮ ਦਸ਼ਾ ਬਿਚਾਰੋ। ਸੁਧਿ ਸਭਿ ਲਿਖਿ ਭੇਜਹੁ ਤਤਕਾਲ। ਸੁਨਿ ਉਪਜਹਿ ਉਰ ਮੋਦ ਬਿਸਾਲ' ॥੩੪॥ ਸ੍ਰੀ ਹਰਿ ਗੋਬਿੰਦ ਸੁਨਿ ਕਰਿ ਬਾਨੀ।'ਬ੍ਰਿਧ ਸਾਹਿਬ ਇਹ ਨੀਕ ਬਖਾਨੀ। ਲਿਖਿ ਕਰਿ ਪਠਹੁ ਤੁਰਤ ਹਲਕਾਰਾ। ਕਰਹਿ ਕਰਾਹ ਜਾਇ ਦਰਬਾਰਾ ॥੩੫॥ ਪੂਰਨ ਸਰਬ ਕਾਮਨਾ ਹੋਈ। ਗਹਜੋ ਮੰਦ ਮਤਿ ਸ਼ੱਤ੍ਰ ਜੋਈ'। ਆਇਸੁ ਪਾਇ ਬ੍ਰਿਧ ਤਤਕਾਲਾ। ਲਿਖਿ ਪੱਤ੍ਰੀ ਪਠਿ ਸ਼ੀਘ੍ਰ ਬਿਸਾਲਾ ॥੩੬ ॥ ਸ੍ਰੀ ਅੰਮ੍ਰਿਤਸਰ ਜਬਿ ਸੁਧਿ ਆਈ। ਸੁਨਿ ਗੰਗਾ ਨਿਜ ਅੰਗ ਨ ਮਾਈ। ਬਾਰਿ ਬਾਰਿ ਸ੍ਰੀ ਨਾਨਕ ਧਜਾਨ। ਰਿਦੇ ਧਾਰਿ ਜੋਰਤਿ ਜੁਗ ਪਾਨ ॥੩੭॥ਸਕਲ ਗੁਰਨਿ ਕੋ ਬੰਦਨ ਧਾਰੀ।'ਮਮ ਸੁਤ ਕੋ ਸਦ ਹੀ ਰਖਵਾਰੀ। ਦੁਰਗ ਕੈਦਿ ਕੋ ਤਹਿਂ[4] ਨਿਕਸਾਏ। ਗੁਰਦ੍ਰੋਹੀ ਗਹਿ ਜਸੁ ਕੋ ਪਾਏ ॥ ੩੮ ॥ ਸਪਥ ਕਠਨ† ਸਭਿ ਪੂਰਨ ਭਈ। ਚਿਤ ਚਿੰਤਾ ਅਬਿ ਸਗਲੀ ਛਈ[5]'। ਬਡ ਉਤਸਾਹੁ ਕੀਨਿ ਸਭਿ ਭਾਂਤੀ।ਸੁਤ ਕੀ ਸੁਧਿ ਸੁਨਿ

[1] ਜੁੜਕੇ। [2] ਬੰਨ੍ਹਿਆਂ। [3] ਪੀੜਾ। [4] ਤਿੱਥੋਂ। [5] ਦੂਰ ਹੋਈ। *ਪਾਃ—ਗੁਰ। †ਪਾਃ—ਕਰਨ।

ਸੀਤਲ ਛਾਤੀ॥ ੩੯ ॥ ਗਨ ਧਨ ਦੇ ਕਰਾਹ ਕਰਵਾਯੋ। ਸ੍ਰੀ ਹਰਿ ਮੰਦਰ ਜਾਇ ਬ੍ਰਤਾਯੋ। ਬਾਰਿ ਬਾਰਿ ਬੰਦਨ ਕੋ ਕਰਤੀ। ਤ੍ਰਿਯ ਗਨ ਆਨਿ ਬਧਾਈ ਰਰਤੀ॥੪੦॥ ਮੰਗਤ ਜਨ ਸਮੁਦਾਇ ਜਿ ਦੀਨ। ਜਥਾ ਉਚਿਤ ਸਭਿ ਕੋ ਧਨ ਦੀਨਿ। 'ਜਬਿ ਕੇ ਦੁਰਗ ਮਝਾਰ ਪ੍ਰਵੇਸ਼ੇ। ਤਬਿ ਤੇ ਸੁਧਿ ਸੁਨਿ ਚਿੰਤ ਵਿਸ਼ੇਸ਼ੇ॥ ੪੧ ॥ ਸੋ ਬਿਨਸੀ ਅਤਿ ਵਧ੍ਯੋ ਅਨੰਦ। ਕਰੀ ਲਾਯਕੀ ਨੰਦਨ ਚੰਦ¹। ਪਿਤ ਬੈਰੀ ਕੋ ਗਹ੍ਯੋ ਬਿਲੰਦ। ਜਿਸ ਹਿਤ ਚਿਤ-ਵਤਿ ਜਤਨ ਜਿ ਬ੍ਰਿੰਦ'॥ ੪੨ ॥ ਇਮ ਉਤਸਾਹ ਸੁਧਾਸਰ ਭੁਏ। ਸਿਖ ਸੰਗਤਿ ਸਭਿਹਿਨਿ ਸੁਨਿ ਲਏ। ਗੋਇੰਦਵਾਲ ਆਦਿ ਜੇ ਥਾਨ। ਜਹਿਂ ਕਹਿਂ ਬਿਥਰੀ, ਕਰਤਿ ਬਖਾਨ॥ ੪੩ ॥ ਬੈਦੀ ਤ੍ਰਿਹਣ ਸਕਲ ਹਰਖਾਏ। ਸ੍ਰੀ ਹਰਿ ਗੋਬਿੰਦ ਕੋ ਜਸੁ ਗਾਏ। 'ਅਪਨੀ ਕਰੀ ਪ੍ਰਤੱਗਯਾ ਪੂਰਨ। ਪਿਤ ਦ੍ਰੋਹੀ ਕੋ ਕੀਨਸਿ ਚੂਰਨ'॥ ੪੪ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸੁਧਾਸਰ ਸੁਧਿ ਪਠਨਿ' ਪ੍ਰਸੰਗ ਬਰਨਨੰ ਨਾਮ ਚਤੁਰਥੋ ਅੰਸੂ ॥ ੪ ॥

## ੫. [ਮਜਨੂੰ ਪ੍ਰਸੰਗ]।

ਦੋਹਰਾ ॥ ਅਬਿ ਸ੍ਰੀ ਹਰਿਗੋਬਿੰਦ ਕੀ ਕਥਾ ਸੁਨਹੁ ਮਨ ਲਾਇ। ਦਿੱਲੀ ਕੀ ਸੰਗਤਿ ਸਕਲ ਭਈ ਪ੍ਰਾਪਤ ਇਕ ਥਾਇਂ॥ ੧ ॥ ਚੌਪਈ॥ ਪੰਚਾਂ ਮ੍ਰਿਤ ਬਹੁਤੇ ਕਰਿਵਾਏ। ਇਕਠੇ ਸਿਖ ਦਰਸ਼ਨ ਕੋ ਆਏ। ਕੇਤਿਕ ਹੇਰਨਿ ਚੰਦੂ ਹੇਤੁ। ਮਾਨਵ ਆਏ ਤਜੇ ਨਿਕੇਤ॥ ੨ ॥ ਸਤਿਗੁਰ ਬੈਠੇ ਸਭਾ ਮਝਾਰੇ। ਮਾਨੁਖ ਦਰਸ਼ਨ ਕਰਤਿ ਹਜ਼ਾਰੋਂ। ਆਇ ਤਿਹਾਵਲ ਹੁਇ ਅਰਦਾਸ। ਬਰਤਾਵੈਂ ਬੈਠੇ ਨਰ ਪਾਸ॥੩॥ ਮੁੱਖ੍ਯ ਸਿੱਖ ਗੁਰ ਕੇ ਸੰਗ ਭਾਖੈਂ। 'ਆਜ ਭਈ ਪੂਰਨ ਅਭਿਲਾਖੈ। ਨਾਂਹਿ ਤ ਜਬਿ ਕੀ ਤਜੀ ਸਗਾਈ। ਕਰਤਿ ਰਹ੍ਯੋ ਬਡ ਦੁਸ਼ਟ ਖੁਟਾਈ॥੪॥ ਹੇਰਿ ਹੇਰਿ ਹਿਰਦੇ ਪਛੁਤਾਵੈਂ।-ਹਮ ਤੇ ਭਈ ਉਪਾਧਿ-ਲਖਾਵੈਂ। ਇਸ ਨੇ ਕਹੇ ਕੁਵਾਕ ਪ੍ਰਕਾਸ਼। ਹਮ ਸੁਧਿ ਪਠੀ ਸਕਲ ਗੁਰ ਪਾਸ॥ ੫ ॥ ਲਿਖ੍ਯੋ ਹਮਾਰੋ ਗੁਰ ਨੇ ਮਾਨਾ। ਤਜ੍ਯੋ ਸਾਕ ਕੀਨਸਿ ਅਪਮਾਨਾ। ਤਬਿ ਤੇ ਕੁਟਿਲ ਦੁਸ਼ਟ ਨਿਜ ਬਲ ਤੇ। ਕਰਤੋ ਰਹ੍ਯੋ ਅਵੱਗ੍ਯਾ ਛਲ ਤੇ॥੬॥ ਕਰੇ ਕੁਕਰਮ ਮਹਾਂ ਅਪਰਾਧਾ। ਤਿਨ ਕੋ ਫਲ ਸੰਕਟ ਅਬਿ ਲਾਧਾ। ਆਜ ਨਿਚਿੰਤ ਭਏ ਹਮ ਸਾਰੇ। ਗਹੇ ਗੁਰੂ ਦ੍ਰੋਹੀ ਹੱਤਯਾਰੇ²'॥੭॥ ਸ੍ਰੀ ਹਰਿਗੋਬਿੰਦ ਜੀ ਤਬਿ ਕਹ੍ਯੋ। 'ਸ੍ਰੀ ਗੁਰੂ ਕਰੈਂ

---

¹ਚੰਦ੍ਰਮਾ (ਸੋਮੇ ਉੱਜਲ ਜੱਸ ਵਾਲੇ) ਪੁੱਤ੍ਰ ਨੇ। ²ਹੱਤਯਾਰੇ ਗੁਰਦ੍ਰੋਹੀ ਦੇ ਫੜੇ ਜਾਣ ਨਾਲ।

ਜਥਾ ਚਿਤ ਚਹਨੋ। ਇਸ ਪਾਪੀ ਕੇ ਸੀਸ ਕਲੰਕ। ਦੀਨਸਿ, ਸੋ ਫਲ ਕਸ਼ਟ ਅਤੰਕ[1] ॥ ੮ ॥ ਪਾਂਚ ਪਾਂਚ ਪਨਹੀ ਗਿਨਿ ਮਾਰੋ। ਦੇਖਿ ਦੁਸ਼ਟ ਪੁਨ ਸਦਨ ਸਿਧਾਰੋ'। ਸੁਨਿ ਗੁਰ ਹੁਕਮ ਗਏ ਸਿਖ ਸਾਰੇ। ਚੰਦੂ ਬੰਧਨ ਸਹਤ ਨਿਹਾਰੇ ॥੯॥ ਪਨਹੀ ਹਨਹਿੰ ਸੁ ਬਾਰੋ ਬਾਰੀ। ਪੁਰਿ ਕੇ ਨਰ ਤਹਿੰ ਮਿਲੇ ਹਜ਼ਾਰੀ। ਮਾਰਤਿ ਬਹੁਰ ਗਿਰਨੋ ਧਰ ਮਾਂਹੀ। ਲਾਤ ਪ੍ਰਹਾਰਹਿੰ ਤਨ ਸੁਧਿ ਨਾਂਹੀ ॥੧੦॥ ਸੁਨਿ ਸਤਿਗੁਰ ਨੇ ਸਿੱਖ ਹਟਾਏ। 'ਹਤਹੁ ਨ, ਅਬਿ ਇਹ ਨਹਿੰ ਮਰਿ ਜਾਏ'। ਜਾਮ ਦਿਵਸ ਲੌ ਸੰਗਤਿ ਆਈ। ਕਰਿ ਕਰਿ ਦਰਸ਼ਨ ਸਦਨ ਸਿਧਾਈ ॥੧੧॥ ਖਾਨ ਪਾਨ ਕਰਿ ਕੈ ਗੁਰ ਪਾਛੇ। ਬੈਠੇ ਬਹੁਰ ਸੁਹਾਵਤਿ ਆਛੇ। ਜਹਾਂਗੀਰ ਹੁਇ ਅਨੰਦ ਬਿਲੰਦ। ਆਯਹੁ ਗੁਰ ਢਿਗ ਜੁਤਿ ਨਰ ਬ੍ਰਿੰਦ ॥੧੨॥ ਗਨ ਉਮਰਾਵ ਸੰਗ ਜਿਸ ਕੇਰੇ। ਬਸਤ੍ਰ ਬਿਭੂ-ਖਨ ਮੋਲ ਬਡੇਰੇ। ਜਬਰ ਜਵਾਹਰ ਕੰਚਨ ਜਰੇ। ਸਭਿਨਿ ਸਰੀਰ ਬਿਖੇ ਸ਼ੁਭ ਧਰੇ॥੧੩॥ ਨੰਦਨ, ਬਨਿਤਾ[2] ਚੰਦੂ ਜੋਇ। ਆਨੇ ਸੰਗ ਪਕਰਿ ਕਰਿ ਸੋਇ। ਬੈਠਨੋ ਸ਼ਾਹ ਬੰਦਨਾ ਕਰਿਕੈ। ਬੋਲਨੋ ਮੁਖ ਤੇ ਸ਼ਰਧਾ ਧਰਿਕੈ ॥ ੧੪ ॥ 'ਕਰੀ ਅਵੱਗਯਾ ਦੁਸ਼ਟ ਮਹਾਨੀ। ਤਿਸ ਕੀ ਇਹ ਬਨਿਤਾ ਗਹਿ ਆਨੀ। ਪੁੱਤ੍ਰ ਹੁਤੋ ਇਕ, ਸੋ ਇਹ ਆਵਾ। ਦਿਹੁ ਸਜ਼ਾਇ ਜੈਸੇ ਮਨ ਭਾਵਾ ॥ ੧੫॥ ਮਮ ਸਿਰ ਦੋਸ਼ ਰਹੈ ਨਹਿੰ ਕੋਈ। ਕਸ਼ਟ ਸਹਹਿ ਅਪਰਾਧੀ ਜੋਈ'। ਸ੍ਰੀ ਹਰਿ ਗੋਬਿੰਦ ਕਰੁਨਾ ਠਾਨੀ। ਬਿਗਸਿ ਬਦਨ ਤੇ ਗਿਰਾ ਬਖਾਨੀ॥ ੧੬॥ 'ਦਸ਼ਾ ਚੰਦੁ ਕੀ ਇਨਹਿ ਦਿਖਾਵਹੁ। ਬਿਨ ਦੋਸ਼ੇ ਲਖਿ ਬਹੁਰ ਛੁਟਾਵਹੁ। ਕਰਹਿ ਕੁਕਰਮ ਭਰਹਿ ਦੁਖ ਸੋਇ। ਤਯਾਗ ਦੀਜੀਏ ਤ੍ਰਿਯ ਸੁਤ ਦੋਇ'॥ ੧੭॥ ਸੁਨਿ ਗੁਰ ਤੇ ਤਿਨ ਚੰਦੁ ਦਿਖਾਯੋ। ਪਰਯੋ ਬਿਹਾਲ ਨਹੀਂ ਉਕਸਾਯੋ। ਕੂਕਰ ਅਰੁ ਚੰਡਾਲਨਿ ਮਾਂਹੀ। ਧੋਤੀ ਬਿਨਾ[3]ਅਪਰ ਪਟ ਨਾਂਹੀ ॥ ੧੮ ॥ ਲਿਪਟਯੋ ਧੂਲ ਸੰਗ ਤਨ ਸਾਰੋ। ਤ੍ਰਿਯ-ਸੁਤ ਦੇਖਿ ਨੈਨ ਜਲ ਡਾਰੇ। ਪੁਨ ਦੇ ਤ੍ਰਾਸ ਨਿਕਾਸਨਿ ਕਰੇ*। ਛੂਟਤਿ ਭਾਜ ਤੂਰਨ ਡਰੇ॥ ੧੯ ॥ ਕ੍ਰਿਪਾਸਿੰਧੁ ਨੇ ਕਹਿ ਛੁਟਵਾਏ। ਪੁਨ ਬਾਵਨ ਮਹਿਪਾਲ ਬੁਲਾਏ। ਇਕ ਇਕ ਢਿਗ ਕਰਿ ਬੂਝਨ ਕੀਨਾ। 'ਕੌਨ ਦੋਸ਼ ਕੋ,ਕਹੁ ਕਿਮ ਛੀਨਾ?'॥੨੦॥ ਸੋ ਨਰੇਸ਼ ਸੁਨਿ ਦੋਸ਼ ਬਤਾਵੈ। ਕਰੀ ਅਵੱਗਯਾ ਕੋ ਬਖਸ਼ਾਵੇ। ਸਿਰੋ ਪਾਉ ਅਰੁ ਚਪਲ

[1]ਉਸ ਦਾ ਫਲ ਕਸ਼ਟ ਤੇ ਭੈ (ਸੁਤੇ ਹੀ ਇਸ ਤੇ ਪੈਣਾ ਸੀ)। [2]ਇਸਤ੍ਰੀ। [3]ਸਿਵਾਏ (ਇਕ) ਧੋਤੀ ਦੇ।
*ਪਾ:-ਪੁਨ ਤ੍ਰਿਯ ਤੇ ਸੁਤ ਮੋਚਨ ਕਰੇ।

ਤੁਰੰਗ । ਸ਼੍ਰੀ ਹਰਿ ਗੋਬਿੰਦ ਦੇ ਕਰਿ ਸੰਗ ॥ ੨੧ ॥ ਰਾਜ ਤਿਲਕ ਕੌ ਕਰਿ ਨ੍ਰਿਪ ਮਾਥੇ। ਬਾਹੁ ਗਹਾਇ ਸ਼ਾਹੁ ਕੇ ਹਾਥੇ । ਪੁਨ ਸਿੱਖਨਾ ਕੌ ਭਲੇ ਸਿਖਾਵੈਂ:-।'ਕਰਹਿ ਅਵੱਗਨਾ ਸੋ ਦੁਖ ਪਾਵੈ॥ ੨੨ ॥ ਰਹਹੁ ਸ਼ਾਹ ਕੈ ਨਿਤ ਅਨੁਸਾਰੀ। ਬਖਸ਼ ਦਿਯੋ ਤੁਮ ਕੋ ਇਕ ਵਾਰੀ'।ਰੁਖ ਲਖਿ ਜਹਾਂਗੀਰ ਗੁਰ ਕੇਰਾ। ਦਿਏ ਰਾਜ ਤਿਨ ਕੇ ਤਿਸ ਬੇਰਾ ॥ ੨੩ ॥ ਸੰਗ ਦਿਯੋ ਉਮਰਾਵ ਵਿਸ਼ੇਸ਼।'ਕਰੋ ਸਥਾਪਨਿ ਜੋ ਜਿਸ ਦੇਸ਼।ਅਬਿ ਕੇ ਸ਼੍ਰੀ ਸਤਿਗੁਰ ਕੀ ਕਰੁਨਾ। ਛੂਟੇ, ਨ[1] ਤੁਰਤ ਕੈਦ ਮਹਿਂ ਮਰਨਾ'॥ ੨੪ ॥ ਗੁਰੂ ਸ਼ਾਹੁ ਦੁਨਹੁਨਿ ਕਰਿ ਨਮੋ। ਮਹਿਪਾਲਕ ਗਮਨੇ ਤਿਹ ਸਮੋ। ਜਹਿਂ ਜਹਿਂ ਜਾਹਿਂ ਸੁਜਸੁ ਗੁਰ ਕਰੈਂ । ਸ਼ਰਧਾ ਅਧਿਕ ਰਿਦੇ ਮਹਿਂ ਧਰੈਂ ॥੨੫॥ ਸ਼੍ਰੀ ਸਤਿਗੁਰ ਹਰਿਗੋਵਿੰਦ ਚੰਦੁ । ਪਸਰੀ ਕੀਰਤਿ ਜੌਨ੍ਹ ਮਨਿੰਦ । 'ਧੰਨ ਧੰਨ' ਭਾਖਤਿ ਗੇ ਦੇਸ਼। ਭੇ ਨਰੇਸ਼ ਲੇ ਰਾਜ ਅਸ਼ੇਸ਼ ॥੨੬॥ ਰਿਦੇ ਧਾਰਿ ਰਾਖਯੋ ਉਪਦੇਸ਼।-ਸੱਤਿ-ਨਾਮ ਕੋ ਜਪਨਿ ਹਮੇਸ਼। ਦੁਤੀਏ ਰਹਹੁ ਸ਼ਾਹੁ ਅਨੁਸਾਰੀ-। ਕਰਤਿ ਭਏ ਤਿਮ ਹੀ ਦੈ ਕਾਰੀ ॥ ੨੭ ॥ ਜਹਾਂਗੀਰ ਗੁਰ ਕੇ ਢਿਗ ਬੈਸੇ। ਬੋਲਨਿ ਮਿਲਨਿ ਕਰਯੋ ਸ਼ੁਭ ਐਸੇ। ਕਰਿ ਪ੍ਰਸੰਨ ਗੁਰ ਕੋ ਸਭਿ ਭਾਂਤੀ। ਭਯੋ ਸ਼ਾਹੁ ਤਬਿ ਸੀਤਲ ਛਾਤੀ ॥ ੨੮ ॥ ਸ਼੍ਰੀ ਮੁਖ ਤੇ ਜਿਮ ਜਿਮ ਫੁਰਮਾਯੋ। ਤਿਮ ਤਿਮ ਕਰਯੋ ਰਿਦੇ ਹਰਖਾਯੋ। ਹਾਥ ਜੋਰਿ ਕਰਿ ਬਾਕ ਬਖਾਨਾ। 'ਉਪਕਾਰੀ ਤੁਮ ਕ੍ਰਿਪਾ ਨਿਧਾਨਾ ! ॥ ੨੯ ॥ ਨਿਰਨੈ ਕਰਿ ਮਹਿਮਾ ਅਬਿ ਜਾਨੀ। ਪੀਰ ਮਹਾਂ ਬ੍ਰਿਧ ਬਹੁਰ ਬਖਾਨੀ[2]।ਬਡੋ ਤ੍ਰਾਸ ਤੇ ਮੋਹਿ ਬਚਾਯੋ। ਜਬਿ ਸਿਮਰੌਂ ਹਾਜ਼ਰ ਦਰਸਾਯੋ ॥ ੩੦ ॥ ਨਿਤ ਰਾਖੇ[3] ਅਪਨੇ ਮੈਂ ਮਾਨੇ। ਤ੍ਰਾਸ ਕਸ਼ਟ ਮੇਰੇ ਸਭਿ ਹਾਨੇ। ਕਹੋ ਆਪ ਕੇ ਹਉਂ ਅਨੁਸਾਰਾ। ਸ਼੍ਰੀ ਗੁਰ ਰਹੋ ਮੋਰਿ ਰਖਵਾਰਾ' ॥ ੩੧॥ ਸ਼੍ਰੀ ਹਰਿ ਗੋਬਿੰਦ ਕਹਿ 'ਸੁਨਿ ਸ਼ਾਹੂ !। ਸ਼ਰਧਾ ਧਰਹਿਂ ਜਿ ਗੁਰ ਘਰ ਮਾਂਹੂ।ਤਿਨ ਕੇ ਸਦਾ ਸਹਾਇਕ ਅਹੈਂ।ਲਾਜ ਆਪਨੀ ਕੋ ਨਿਰਬਹੈਂ॥ ੩੨॥ ਜਾਨਹਿਂ,-ਪਰਯੋ ਆਸਰੇ ਆਇ[4]-। ਜੁਗ ਲੋਕਨਿ ਮਹਿਂ ਬਨਹਿਂ ਸਹਾਇ। ਸ਼੍ਰੀ ਨਾਨਕ ਅਰੁ ਬਾਬਰ ਸ਼ਾਹੂ। ਪ੍ਰਥਮ ਮੇਲਿ ਭਾ ਆਪਸ ਮਾਹੂ ॥ ੩੩ ॥ਤਬਿ ਤੇ ਸਿਦਕ ਧਰਤਿ ਤੁਮ ਰਹੇ। ਕਰੇ ਪ੍ਰਸੰਨ ਭਲੇ ਬਰ ਲਹੇ। ਹਮਰੀ ਤੁਮਰੀ ਸੰਧਿ ਸਦੀਵਾ। ਗੁਰੂ ਸਹਾਇਕ ਸਿੱਖਨਿ

[1]ਨਹੀਂ ਤਾਂ। [2]ਫੇਰ ਬਹੁਤ ਬ੍ਰਿਧ ਪੀਰ (ਮੀਆਂ ਮੀਰ ਨੇ ਭੀ ਆਪ ਜੀ ਦੀ ਮਹਿਮਾ) ਕਹੀ ਸੀ। [3]ਰੱਖਯਕ। [4]ਜਾਣਦੇ ਹਾਂ (ਇਹ ਸਾਡੇ) ਆਸਰੇ ਆ ਪਿਆ ਹੈ।

ਥੀਵਾ[੭] ॥ ੩੪ ॥ ਇਮ ਕਹਿ ਸੁਨਿ ਕੈ ਸੀਸ ਨਿਵਾਯੋ। ਉਠਯੋ ਸ਼ਾਹੁ ਨਿਜ ਸਦਨ ਸਿਧਾਯੋ। ਸਤਿਗੁਰ ਥਿਰੇ ਆਪਨੇ ਡੇਰੇ। ਸੁੱਖਾ*ਪਾਨ ਕੀਨਿ ਤਿਸ ਬੇਰੇ†॥੩੫॥ ਚਢਿ ਤੁਰੰਗ ਪਰ ਗਮਨੇ ਸੈਲ। ਤਟ ਤਟ ਜਮਨਾ ਕੇ ਚਲਿ ਗੈਲ। ਸਨੈ ਸਨੈ ਹੇਰਤਿ ਜਲ ਜਾਤੇ। ਤੀਰ ਹਰਿਤਤਾ[1] ਸੁੰਦਰ ਭਾਂਤੇ ॥ ੩੬ ॥ ਦੂਰ ਜਾਇ ਕਰਿ ਉਤਰਿ ਤੁਰੰਗ। ਥਿਰੇ ਤਹਾਂ ਕੇਤਿਕ ਨਰ ਸੰਗ। ਨੈਦਾ[2] ਸੰਘੇੜਾ[3] ਤਿਸ ਠੌਰ। ਜੇਠਾ[2] ਅਮੋਂਆ[2] ਹੇਹਰਿ ਔਰ॥੩੭॥ ਨਿੰਝਰ[2] ਹੁਤੇ ਰੰਧਾਵਾ[3] ਸੋਇ।ਅਰੁ ਕ੍ਰਿਪਾਲ[2] ਜੱਲੁਕੋ ਜੋਇ।ਸਿਖ ਲੰਗਾਹ[2],ਪਿਰਾਣਾ[2] ਧੀਰ। ਸੌਚ ਸ਼ਨਾਨੇ ਸਰਬ ਸਰੀਰ ॥ ੩੮ ॥ ਥਿਰੇ ਤੀਰ ਪਰ ਪਿਖਹਿਂ ਪ੍ਰਵਾਹੂ। ਸ਼੍ਯਾਮਲ ਰੰਗ ਤਰੰਗਨਿ ਤਾਹੂ[4]। ਗੁਰ ਸੋਂ ਬੂਝਨਿ ਕੀਨਿ ਪਿਰਾਣੇ। 'ਮਜਨੂ ਕੌਨ ਭਯੋ ਸਭਿ ਜਾਣੈਂ? ॥ ੩੯ ॥ ਜਹਾਂ ਹਮਾਰੋ ਡੇਰਾ ਅਹੈ। ਤਿਸ ਕੇ ਨਾਮ ਥਾਨ ਸੋ ਕਹੈਂ'।ਸੁਨਿ ਕਰਿ ਸ੍ਰੀ ਸਤਿਗੁਰੂ ਬਤਾਵਾ। 'ਭਯੋ ਪ੍ਰਥਮ ਚਿਰਕਾਲ ਬਿਤਾਵਾ ॥ ੪੦ ॥ ਲੈਲਾ ਹੁਤੀ ਸ਼ਾਹੁ ਕੀ ਤਨੀਆ। ਰੂਪਵਤੀ ਅਤਿਸ਼ੈ ਤਿਨ ਸੁਨੀਯਾ। ਹੇਰਤਿ ਚਿਤ ਕੋ ਪ੍ਰੇਮ ਲਗਾਵਾ। ਅਪਰ ਨ ਸੁਧਿ ਮਨ ਤਹਾਂ ਟਿਕਾਵਾ ॥ ੪੧ ॥-ਲੈਲਾ-ਲਵਪੁਰਿ ਵਿਖੇ ਚਿਤਾਰਤਿ[5]। ਰਾਤਿ ਦਿਵਸ ਇਕਰਸ ਬ੍ਰਿਤਿ ਧਾਰਤਿ। ਇਕ ਦਿਨ ਚਢਯੋ ਸੈਂਢਨੀ ਮਿਲਯੋ[6]। ਹੁਇ ਤਯਾਰ ਦਿੱਲੀ ਪੁਰਿ ਚਲਯੋ ॥ ੪੨ ॥ ਤਿਸ ਕੋ ਲਾਗਯੋ ਦੇਨਿ ਸੰਦੇਸਾ। ਕਹਤਿ ਕਹਤਿ ਇਹੁ ਪੰਥ ਅਸੇਸਾ। ਸੰਗ ਸੈਂਢਨੀ ਕੇ ਚਲਿ ਆਯੋ। ਸੁਧਿ ਬਿਨੁ ਧਰੇ ਬੇਗ ਅਸ ਧਾਯੋ[7] ॥੪੩॥ ਦਿੱਲੀ ਬਿਖੇ ਆਨਿ ਕਰਿ ਹੇਰੀ। ਲੈਲਾ ਮਿਲੀ ਜਬਹਿ ਇਕ ਬੇਰੀ। ਕੀਨਸਿ ਮਜਨੂੰ ਸਾਥ ਬਖਾਨ।-ਅਬਿ ਤੂੰ ਖਰੋ ਰਹੋ ਇਸ ਥਾਨ ॥ ੪੪ ॥ ਮਿਲੌਂ ਆਇ ਕਰਿ ਮੈਂ ਪੁਨ ਤੋਹੀ। ਰਹੋ ਉਡੀਕਤਿ ਇਸ ਥਲ ਮੋਹੀ-। ਇਮ ਕਹਿ ਗਈ ਖਰੋ ਇਹ ਰਹਯੋ।ਲੈਲਾ ਕੋ ਸਿਮਰਤਿ ਚਿਤ ਚਹਯੋ ॥੪੫॥ ਠਾਂਢੇ ਕੇਤਿਕ ਸੰਮਤ ਬੀਤੇ।ਨਹੀਂ ਦੇਹਿ ਕੀ ਸੁਧਿ ਕਥਿ ਲੀਤੇ। ਕਾਸ਼ਟ ਸਮ ਸ਼ੁਸ਼ਕਯੋ ਤਨ ਸਾਰੋ। ਨਹਿਂ ਲੈਲਾ ਕਥਿਰਿਦੇ ਚਿਤਾਰੋ॥੪੬॥ਪ੍ਰੇਮਸ਼ਕਤਿ ਤੇ ਪ੍ਰਾਨ ਨ ਗਏ।ਅਧਿਕ ਇਕਾਗ੍ਰ-

---

[1]ਕੰਢੇ ਦੀ ਹਰਿਆਵਲ। [2]ਨਾਮ। [3]ਜਾਤ। [4]ਤਿਸ ਨਦੀ ਦੀਆਂ ਲਹਿਰਾਂ ਦਾ। [5](ਮਜਨੂੰ) ਲੈਲਾਂ ਨੂੰ ਲਾਹੌਰ ਵਿਚ ਚਿਤਾਰਦਾ ਸੀ। [6](ਕੋਈ)ਸਾਂਢਨੀ ਤੇ ਚੜ੍ਹਿਆ ਜਾਂਦਾ ਮਿਲਿਆ ਜੋ। [7]ਸੈਂਧੀ ਧਾਏ ਤੋਂ ਬਿਨਾਂ ਛੇਤੀ ਛੇਤੀ ਐਡਾ ਦੌੜਿਆ। *ਪਾ:-ਭੰਗ।

†ਦੇਖੋ ਰਾਸਿ ੪, ਅੰਸੂ ੪੪, ਅੰਕ ੧੧, ਦੀ ਹੇਠਲੀ ਟੂਕ।

ਰਤਾ ਮਨ ਲਏ। ਸੁਸ਼ਕ ਖੁੰਡ[1] ਸੋਂ ਲਗਿ ਕਰਿ ਠਾਂਢੇ। ਲੈਲਾ ਪ੍ਰੇਮ ਭਯੋ ਦ੍ਰਿਗ ਗਾਢੇ ॥੪੭॥ ਇਕ ਬਾਢੀ ਤਿਸ ਥਲ ਚਲਿ ਆਯੋ। ਜਾਨਤੇ ਕਾਠ ਕੁਠਾਰ ਚਲਾਯੋ[2]। ਲਗਤੇ ਦੇਹਿ ਮਹਿਂ ਤਬਿ ਸੁਧਿ ਪਾਈ।–ਕਹੁ ਲੈਲਾ! ਤੂੰ ਹੈਂ ਅਬਿ ਆਈ ?–॥੪੮॥ ਪ੍ਰਥਮ ਤ੍ਰਾਸ ਕਰਿ ਪੁਨ ਤਿਸ ਜਾਨਾ।ਹੈ ਮਜਨੂੰ ਠਾਂਢੋ ਇਸ ਥਾਨਾ। ਦਈ ਸ਼ਾਹੁ ਕੋ ਸੁਧਿ, ਸੁਨਿ ਡਰਿਓ। ਲੈਲਾ ਕੋ ਭੇਜਨਿ ਤਬਿ ਕਰਿਓ॥੪੯॥ਜਾਇ ਦਰਸ ਜਬਿ ਅਪਨੋ ਦੀਨੋ। ਪ੍ਰੇਮ ਰੰਗ ਮਹਿਂ ਸਗਰੋ ਭੀਨੋ। ਸਭਿ ਦਿਸ਼ਿ ਤੇ ਬ੍ਰਿਤਿ ਇਕਠੀ ਕਰਿਕੈ। ਲਗਤੇ ਪ੍ਰਮੇਸ਼ੁਰ ਸੰਗ ਬਿਚਰਿਕੈ ॥੫੦॥ ਲੈਲਾ ਦਿਸ਼ਿ ਤੇ ਪ੍ਰੇਮ ਉਖਾਰਾ। ਪ੍ਰਭੁ ਸੋਂ ਲਗੀ ਬ੍ਰਿੱਤਿ ਇਕ ਸਾਰਾ। ਭਯੋ ਸੰਤ ਪੂਰਨ ਇਸ ਥਾਨ*। ਇਮ ਸਤਿਗੁਰ ਨੇ ਕੀਨਿ ਬਖਾਨ ॥ ੫੧॥ ਸੁਨਿ ਕਰਿ ਸਿੱਖਨਿ ਲਖਤੋ ਪ੍ਰਸੰਗ। ਪੁਨ ਤਿਸ ਥਲ ਤੇ ਚੜ੍ਹੇ ਤੁਰੰਗ। ਆਨਿ ਬਿਰਾਜੇ ਅਪਨੇ ਡੇਰੇ। ਖਾਨ ਪਾਨ ਨਿਸ ਕਰਤੇ ਬਸੇਰੇ ॥ ੫੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਮਜਨੂੰ' ਪ੍ਰਸੰਗ ਬਰਨਨੰ ਨਾਮ ਪੰਚਮੋ ਅੰਸੂ ॥ ੫ ॥

## ੬. [ਬੇਗਮਾਤ]।

ਦੋਹਰਾ ॥ ਭਯੋ ਦਿਵਸ ਪੁਨ ਸਤਿਗੁਰੂ ਸ਼ਾਹੁ ਬੁਲਾਏ ਪਾਸ। ਚਢਿ ਤੁਰੰਗ ਪਹੁੰਚੇ ਤਬਹਿ ਬੈਠੇ ਰੁਚਿਰ ਅਵਾਸ ॥ ੧ ॥ ਚਪਈ ॥ ਚੰਦਨ ਚੌਂਕੀ ਚਾਰੁ ਚਕੋਨੀ। ਸੁਜਨੀ ਸੇਤ ਛਾਦ ਕਰਿ ਲੋਨੀ[3]। ਤਿਸ ਊਪਰ ਸਨਮਾਨ ਬਿਠਾਏ। ਬੰਦਹਿਂ ਸ਼ਾਹੁ ਸਹਤ ਸਮੁਦਾਇ ॥ ੨॥ ਸੰਤਨ ਪੀਰਨਿ ਅਨਿਕ ਪ੍ਰਸੰਗ। ਕਹੇ ਸੁਨੇ ਹਜ਼ਰਤ ਗੁਰ ਸੰਗਿ। ਬਚਨ ਬਿਲਾਸ ਹੁਲਾਸਤਿ ਕਰੇ।

[1]ਬ੍ਰਿੱਛ ਦਾ ਮੁੱਢ। [2]ਲੱਕੜੀ ਜਾਣ ਕੇ ਕੁਹਾੜਾ ਚਲਾਇਆ। [3]ਸੁਹਣੀ।

*ਇਹ ਏਥੇ ਇਕ ਲੋਕੋਕਤੀ ਲਿੱਖੀ ਗਈ ਹੈ। ਅਸਲੀ ਮਜਨੂੰ ਅਰਬ ਦੇਸ਼ ਦਾ ਸੀ, ਹਿੰਦੁਸਤਾਨੀ ਨਹੀਂ ਸੀ, ਉਸ ਦਾ ਨਾਮ ਕੈਸ ਸੀ, ਉਸਦੀ ਪ੍ਰੀਤਮਾ ਦਾ ਨਾਮ ਲੈਲਾ ਸੀ। ਮਜਨੂੰ ਦਾ ਅਰਥ ਹੈ, ਸ਼ੁਦਾਈ, ਜੋ ਇਸ਼ਕ ਵਿਚ ਸ਼ੁਦਾਈ ਹੋ ਜਾਏ, ਇਸ ਕਰਕੇ ਹੁਣ ਗਾਢੇ ਪ੍ਰੇਮੀ ਨੂੰ ਮਜਨੂੰ ਕਹਿੰਦੇ ਹਨ। ਮਜਨੂੰ ਇਸ਼ਕ ਵਿਚ ਸੁੱਕ ਗਿਆ ਸੀ, ਇਸ ਕਰਕੇ ਮਜਨੂੰ ਸੁੱਕੇ ਪਤਲੇ ਨੂੰ ਬੀ ਆਖਦੇ ਹਨ।

ਦਿੱਲੀ ਮਜਨੂੰ ਦੇ ਟਿੱਲੇ ਗੁਰੂ ਨਾਨਕ ਦੇਵ ਜੀ ਜਾਕੇ ਠਹਿਰੇ ਸਨ, ਇੱਥੇ ਇਕ ਤਪੀਆ ਫਕੀਰ ਸੀ ਤਪਾਂ ਵਿਚ ਸੁਕ ਜਾਣ ਕਰਕੇ ਇਸਦਾ ਨਾਮ ਬੀ ਮਜਨੂੰ ਪੈ ਗਿਆ ਸੀ। ਅੰਤ ਨੂੰ ਇਹ ਸਤਿਗੁਰ ਨਾਨਕ ਦੇਵ ਜੀ ਨੂੰ ਮਿਲਕੇ ਉਨ੍ਹਾਂ ਦਾ ਸੇਵਕ ਹੋਇਆ ਤੇ ਸ਼ਾਂਤੀ ਪਾਈ। ਉਸੇ ਨਾਮ ਕਰਕੇ ਇਹ ਥਾਂ .ਮਜਨੂੰ ਦਾ ਟਿੱਲਾ ਸੱਦੀਦਾ ਹੈ। ਪਹਿਲੇ ਸਤਿਗੁਰ, ਛੇਵੇਂ ਸਤਿਗੁਰ ਤੇ ਸ੍ਰੀ ਰਾਮ ਰਾਇ ਜੀ ਏਥੇ ਹੀ ਟਿਕੇ ਸਨ। [ ਦੇਖੋ ਦਿੱਲੀ ਗੁਰਦੁਆਰਿਆਂ ਦਾ ਸੰਖੇਪ ਬ੍ਰਿਤਾਂਤ ਕ੍ਰਿਤ ਭਾਈ ਮੋਹਣ ਸਿੰਘ ]।

ਦੁਹਿ ਦਿਸਿ ਰਸ ਬਿਸਾਲ ਮਹਿ ਢਰੇ ॥ ੩ ॥ ਪੁਨ ਸ੍ਰੀ ਹਰਿ ਗੋਬਿੰਦ ਉਚਾਰਯੋ। 'ਗਮਨ ਸੁਧਾਸਰ ਹਮ ਚਿਤ ਧਾਰਯੋ।ਕਿਤਿਕ ਮਾਸ ਬੀਤੇ ਇਤ ਆਏ। ਪੀਛੇ ਸਿਖ ਸੰਗਤਿ ਅਕੁਲਾਏ' ॥ ੪ ॥ ਸੁਨਤਿ ਸ਼ਾਹੁ ਕਹਿ 'ਮਮ ਅਭਿਲਾਖਾ।ਪੁਰਿ ਕਸ਼ਮੀਰ ਚਲੋਂ ਚਿਤ ਰਾਖਾ। ਚਲੈਂ ਸੰਗ ਹੀ ਮਾਝੇ ਦੇਸ਼। ਦਰਸ ਆਪ ਕੋ ਹੋਇ ਹਮੇਸ਼ ॥ ੫ ॥ ਆਜ ਮਹੂਰਤ ਕੋ ਦਿਖਰਾਵੈਂ। ਨਹੀਂ ਬਿਲਮ ਤਿਤ ਤੁਰਤ ਸਿਧਾਵੈਂ'। ਸਤਿਗੁਰ ਬੈਠੇ ਤਬਹਿ ਬੁਲਾਯੋ। ਸੋਧਿ ਮਹੂਰਤ ਤਾਂਹਿ ਬਤਾਯੋ॥੬॥'ਤ੍ਰੌਦਸ ਵੀਰਵਾਰ ਹੈ ਪਰਸੋਂ। ਕਰਹੁ ਪਯਾਨਾ ਤਬਿ ਦਿਨ ਬਰ ਸੋਂ'। ਸੁਨਯੋ ਸਭਿਨਿ ਕੀਨਸਿ ਨਿਜ ਤਯਾਰੀ। ਜਬਿ ਹਜ਼ਰਤ ਨਿਸ਼ਚੈ ਮਤਿ ਧਾਰੀ ॥ ੭ ॥ ਸ੍ਰੀ ਸਤਿਗੁਰ ਡੇਰੇ ਚਲਿ ਆਏ। ਬ੍ਰਿਧ ਆਦਿਕ ਕੋ ਕਹਿ ਸਮੁਝਾਏ। ਸੁਨਯੋ ਸੁਧਾਸਰ ਕੋ ਜਬਿ ਪਯਾਨਾ। ਸਤਿਗੁਰ ਕੇ ਨਰ ਅਨੰਦ ਮਹਾਨਾ॥੮॥ਤਬਿ ਹਰਿਦਾਸ ਪਾਸ ਚਲਿਆਯੋ। ਪਦ ਅਰਬਿੰਦਨ ਪਰ ਲਪਟਾਯੋ। ਤਬਿ ਸਤਿਗੁਰੁ ਬਹੁ ਕਰੁਨਾ ਕਰੀ। ਰਿਦੇ ਅਬਿੱਦਯਾ ਤਿਸ ਕੀ ਹਰੀ ॥੯॥ 'ਸੱਤਿਨਾਮੁ ਸਿਮਰਹੁ ਲਿਵਲਾਈ। ਮਮ ਮੂਰਤਿ ਧਰਿ ਧਯਾਨ ਬਨਾਈ। ਰਹੋ ਗੁਆਲਿਯਰ ਮਹਿਂ ਅਭਿਜਾਇ। ਦੁਹ ਲੋਕਨਿ ਮਹਿਂ ਬਹੁ ਸੁਖ ਪਾਇਂ ॥ ੧੦ ॥ ਸੰਕਟ ਪਰੇ ਸਿਮਰਿ ਉਰ ਸਾਦਰ। ਤਤਛਿਨਿ ਹਮ ਹੋਵੈਂ ਤੁਵ ਹਾਦਰ। ਅਪਰ ਨਰਨਿ ਕੋ ਸਿੱਖੀ ਦੀਜੈ। ਕਰਿ ਸੰਗਤਿ[1] ਮਿਲਿ ਗੁਰੂ ਜਪੀਜੈ ॥ ੧੧ ॥ ਜਥਾ ਨਿਕਟ ਅਬਿ ਦਰਸ਼ਨ ਕਰੈਂ। ਤਥਾ ਮਹਾਂ ਫਲ ਸੰਮਤ ਧਰੈਂ[2]'। ਸੁਨਿ ਉਰ ਪ੍ਰੇਮ ਬਿਲੋ-ਚਨ ਭਰੇ। ਗੁਰ ਬਿਛਰਨਿ ਤੇ ਦੁਖ ਬਹੁ ਕਰੇ ॥੧੨॥ਦੇ ਗੁਰ ਧੀਰ ਬਿਦਾ ਕਰਿ ਦੀਨੋ। ਧਰਿ ਉਰ ਮੂਰਤਿ ਧਯਾਨਾ ਕੀਨੋ। ਜੀਵਤ ਰਹਯੋ ਸਿਮਰ ਤਬਿ ਗੁਰ ਕੋ। ਅੰਤ ਸਮੈ ਪ੍ਰਾਪਤਿ ਸੁਰਪੁਰਿ ਕੋ ॥ ੧੩ ॥ ਬੋਲਯੋ ਜੇਠਾ 'ਚੰਦੂ ਮੰਦ। ਬਨਿਤਾ ਇਸ ਆਈ ਅਤੁ ਨੰਦ। ਸੋ ਰਾਵਰ ਨੇ ਕਹਿ ਛੁਟਵਾਏ। ਚਹਿਯਹਿ ਦੁਸ਼ਟ ਮੂਲ ਬਿਨਸਾਏ ॥ ੧੪ ॥ ਜਗ ਮਹਿਂ ਨਹਿਂ ਇਸ ਕੀ ਜਰ ਰਹੈ। ਮਰਹਿ ਸਜਾਇ ਨਰਕ ਕੀ ਲਹੈ। ਸੰਕਟ ਭਰਹਿ ਜੁਗਨਿ ਲਗਿ ਪਰਯੋ[3]। ਅਤਿ ਕੁਕਰਮ ਪਾਪੀ ਨੇ ਕਰਯੋ' ॥ ੧੫ ॥ ਤਬਿ ਸ੍ਰੀ ਹਰਿ ਗੋਬਿੰਦ ਉਚਾਰਾ। 'ਭਲੇ ਪੁਰਖ ਕੀ ਨਹਿਂ ਇਹ ਕਾਰਾ।

[1]ਸਤਿਸੰਗ ਬਣਾਓ। [2]ਜਿਵੇਂ ਸਾਲ ( ਪਿੱਛੋਂ ) ਦਰਸ਼ਨ ਦਾ ਮਹਾਂਨ ਫਲ ਲਵੇਂਗਾ। (ਅ) ਤਿਵੇਂ ਆਗਯਾ ਵਿਚ ਦੂਰ ਕੇ ਫਲ ਲਵੇਂਗਾ। [ ਸਿਮਰਣ ਆਦਿ ਦਾ ਆਗਿਆ ਅਨੁਸਾਰ ਹੋਣਾ ]।
[3]ਜੁਗਾਂ ਤੱਕ ਪਿਆ ਹੋਇਆ।

-ਕਨਾ ਦਾਰਾ ਪਰ ਕਰਨਿ ਪ੍ਰਹਾਰਿ-।ਛੋਰ ਦੇਤਿ ਹੈਂ, ਰਿਦੇ ਬਿਚਾਰਿ॥੧੬॥
ਇਸ ਕੇ ਸੁਤ ਕੋ ਪੁਨ ਹਮ ਮਾਰੈਂ।ਰਚਹਿਂ ਜੁੱਧ ਜਬਿ ਸ਼ਸਤ੍ਰ ਪ੍ਰਹਾਰੈਂ।ਅਬਿ
ਤਨਾਗਨਿ ਹੀ ਬਨਹਿ ਬਿਚਾਰੋ।ਬਹੁਰ ਤੁਰਕ ਬ੍ਰਿੰਦਨ ਜੁਤਿ ਮਾਰੌਂ*'॥੧੭
॥ਸ਼੍ਰੀ ਗੁਰਿ ਕੋ ਸੁਨਿ ਕਰਿ ਪ੍ਰਸਥਾਨ[1]।ਪੁਰਿ ਸੰਗਤਿ ਦਰਸਹਿਂ ਗਨ ਆਨਿ।
ਅਨਿਕ ਉਪਾਇਨ ਧਰਿ ਧਰਿ ਬੰਦਹਿਂ।ਪਾਇ ਮਨੋਰਥ ਹੋਤਿ ਅਨੰਦਹਿਂ॥
੧੯॥ ਸਭਿਹਿਨਿ ਕੋ ਦੀਨੋ ਉਪਦੇਸ਼। 'ਸੱਤਿਨਾਮ ਕੋ ਭਜਹੁ ਹਮੇਸ਼।ਗੁਰ
ਕੋ ਸੇਵਹੁ ਜਨਮ ਸੁਧਾਰੋ।ਗੁਰਮੁਖ ਬਨਹੁ ਅੰਤ ਨਹਿਂ ਹਾਰੋ॥੧੯॥ ਦਿਵਸ
ਦੁਆਦਸ਼ੀ ਤਿਥੀ ਬਿਤਾਈ। ਤ੍ਰੌਦਸ਼ਮੀ ਮਹਿਂ ਕੀਨਿ ਚਢਾਈ। ਅਧਿਕ
ਧੁਨੀ ਧੌਂਸਾ ਧੁੰਕਾਰਾ।ਤਤਛਿਨ ਦਲਿ ਤਿਆਰ ਹ੍ਵੈ ਸਾਰਾ॥੨੦॥ ਜਹਾਂਗੀਰ
ਉਤ ਚੜ੍ਹਿ ਕਰਿ ਚਾਲਾ। ਮਾਨਵ ਚਲੇ ਹਜ਼ਾਰਹੁਂ ਨਾਲਾ। ਤਬਿ ਜੇਠਾ ਮਨ
ਮਾਂਹਿ ਬਿਚਾਰੇ।-ਚੰਦੂ ਕੋ ਗੁਰ ਨਹੀਂ ਨਿਹਾਰੈਂ॥੨੧॥ਮਹਾਂ ਕ੍ਰਿਪਾਲੁ ਸੁਭਾਉ
ਜਿ ਦੇਖੈਂ। ਨਹੀਂ ਛੁਟਾਇ ਦੇਇ ਅਵਰੇਖੈਂ[2]-। ਚੰਡਾਲਨਿ ਕੋ ਸੀਖ
ਸਿਖਾਈ। 'ਚੰਦੂ ਸ੍ਵਾਨਨ ਸਾਥ ਮਿਲਾਈ॥ ੨੨॥ ਗੁਰੁ ਕੀ ਦ੍ਰਿਸ਼ਟਿ
ਬਚਾਵਤਿ ਆਵਹੁ। ਡੇਰਾ ਦੂਰ ਕਰਹੁ ਇਸ ਥਾਵਹੁਂ'। ਇਮ ਕਹਿ ਕਰਿ
ਸੰਗਰੀ ਗਰ ਡਾਰੀ। ਨਰ ਛੋਰੇ ਗਨ ਖਲ[3]ਰਖਵਾਰੀ॥੨੩॥ ਆਪ ਮਿਲਨੈ
ਗੁਰੁ ਕੇ ਸੰਗ ਜਾਈ। ਬਜਤਿ ਨਿਸ਼ਾਨ ਚਲਤਿ ਅਗਵਾਈ। ਦਿਨ ਪ੍ਰਤਿ
ਕੂਚ ਮੁਕਾਮ ਕਰੰਤੇ। ਕਬਿ ਕਬਿ ਗੁਰੁ ਅਰੁ ਸ਼ਾਹੁ ਮਿਲੰਤੇ॥੨੪॥ਅਨਿਕ
ਖੁਸ਼ੀ ਕੀ ਬਾਤਨਿ ਕਰਤੇ। ਕਹਿ ਸੁਨਿ ਮਿਲਿ ਕਰਿ ਆਨੰਦ ਧਰਤੇ।
ਜਿਤਿਕ ਗੁਰੂ ਚਾਹਤਿ ਮਗ ਚਾਲੇ।ਤਿਤੋ ਸ਼ਾਹੁ ਚਹਿ ਚਲਹਿ ਸੁਖਾਲੇ॥੨੫॥
ਇਕ ਦਿਨ ਸ਼ਾਹੁ ਸੰਗ ਗੁਰੁ ਮਿਲੇ।ਬਚਨ ਬਿਲਾਸ ਬਖਾਨੇ ਭਲੇ। ਬੇਗਮ
ਕੇ ਸਮੀਪ ਸੁਭ ਡੇਰੇ। ਚਿਖਨ[4] ਝਰੋਖੇ ਲਗੇ ਘਨੇਰੇ॥੨੬॥ਮਖ਼ਮਲ ਜ਼ਰੀ
ਝਾਲਰਨਿ ਲਰਕੀ। ਚੋਬ ਸੁ ਚਾਂਦੀ ਚਾਮੀਕਰ ਕੀ। ਹੀਰੇ ਮੁਕਰ ਸੁ
ਮੁਕਤਾ ਲਾਗੇ। ਜਗਮਗ ਚਮਤਕਾਰ ਦੁਤਿ ਜਾਗੇ॥ ੨੭॥ ਤਿਨ ਮਹਿਂ
ਫਿਰਹਿਂ ਬੇਗਮਾ ਹੇਰਤਿ। ਹਜ਼ਰਤਿ ਕੀ ਦਿਸ਼ਿ ਦ੍ਰਿਸ਼ਟੀ ਪ੍ਰੇਰਤਿ। ਇਕ
ਦੁਇ ਨਫਰ[5] ਨਿਕਟ ਤਹਿਂ ਪੇਖੇ। ਪੁਨ ਸ਼੍ਰੀ ਹਰਿ ਗੋਬਿੰਦ ਜੀ ਦੇਖੇ॥੨੯॥
ਮੁਖ ਮੰਡਲ ਦੀਰਘਾ।ਜਸ ਕੇਰਾ। ਸ਼ਮਸ਼[6] ਮਨਹੁ ਤਮ ਚਹਿ ਸਸਿ ਘੇਰਾ।

---

[1]ਜਾਣਾ। [2]ਕ੍ਰਿਪਾਲੂ ਸੁਭਾਵ ਨਾਲ ਜੇ ਕਦੇ ਤੱਕ ਬੈਠਣ, ਤਦ ਵੇਖਕੇ ਛੁਡਾ ਨਾ ਦੇਣ। [3]ਮੂਰਖ ਦੀ
[4]ਚਿਤ੍ਰਾਂ ਦੇ। [5]ਨੌਕਰ। [6]ਦਾੜ੍ਹਾ। *ਦੂਸਰੇ ਜੁੱਧ ਵਿਚ ਇਹ ਗੱਲ ਸੱਚੀ ਹੋਈ ਸੀ।

ਮੰਦ ਮੰਦ ਮੁਸਕਾਵਤਿ ਬੋਲਤਿ । ਜਨੁ ਬਿੱਦ੍ਰਮ ਕੋ ਸੰਪਟ[1] ਖੋਲਤਿ॥੨੯॥
ਹੀਰਨ ਪਾਂਤਿ[2] ਦੰਤ ਬਿਚ ਦੀਖੇ। ਬਚਨ ਸੁਗੰਧਤਿ ਸੁਧਾ ਸਰੀਖੇ। ਬਹੁ
ਬਿਸਤਰਤਿ ਬਿਲੋਚਨਿ ਬੰਕੇ[3] । ਕਮਲ ਪਾਂਖੁਰੀ ਕੀ ਕਰਿ ਸੰਕੇ[4] ॥ ੩੦ ॥
ਜ਼ੇਵਰ ਜਬਰ ਜਵਾਹਰ ਜਰੇ।ਪਹਿਰ ਸਰੀਰਬਿਭੂਖਤਿ ਕਰੇ।ਗੁਰੁ ਸੁੰਦਰਤਾ
ਕਹਿੰ ਲਗਿ ਕਹੌਂ। ਮਹਿ ਮਹਿੰ ਕਿਹਨਾਂ ਅਪਰ ਨ ਲਹੌਂ ॥ ੩੧ ॥ ਰੂਪ
ਬਿਲੋਕਿ ਬੇਗਮਾ ਸਾਰੀ।ਰੀਝ ਰਹੀ ਜਨੁ ਮ੍ਰਿਗੀ ਬਿਚਾਰੀ।ਇਕ ਟਕ ਦੇਖਿ
ਰਹੀਸਭਿ ਦਾਰਾ।ਮਨੋਜੂਪ ਮੈਂ[5] ਮਨਕੋ ਹਾਰਾ॥੩੨॥ਨਿਕਟਝਰੋਖੇ ਰਹਿਗੀ
ਠਾਂਢੀ। ਪ੍ਰੀਤ ਬਿਲੋਕਨਿ ਕੀ ਉਰ ਬਾਢੀ। ਹਟਿ ਨਹਿੰ ਸਕਹਿੰ ਚਿੱਤ੍ਰ ਸੀ
ਖਰੀ। ਅੰਗ ਅੰਗ ਮਹਿੰ ਜਿਨ ਦੁਤਿ ਧਰੀ ॥੩੩॥ ਜਬਿ ਲਗਿ ਗੁਰੂ ਸ਼ਾਹੁ
ਢਿਗ ਖਰੇ। ਇਤ ਉਤ ਨਹੀਂ ਬਿਲੋਚਨ ਕਰੇ।ਪੁਨ ਉਠਿ ਗੁਰੂ ਵਹਿਰ ਕੋ
ਚਾਲੇ।ਅਵਲੋਕਤਿ ਅਕੁਲਾਵਤਿ ਨਾਲੇ[6]॥੩੪॥ਚਿਤ ਮਹਿੰ ਲਗੀ ਚਟਪਟੀ
ਐਸੇ।–ਇਨਸੋਂ ਮਿਲਿਬੋ ਲਹਿੰ ਹਮ ਕੈਸੇ। ਨਿਕਟਿ ਹੋਇ ਜਬਿ ਦੇਖਨਿ
ਕਰੈਂ। ਅਤਿ ਪ੍ਰਮੋਦ ਕੋ ਹਿਰਦੇ ਧਰੈਂ–॥ ੩੫ ॥ ਚਿਤਵਤਿ ਜਤਨ ਅਨੇਕ
ਪ੍ਰਕਾਰਾ। ਗਨ ਦਾਸੀ ਮਹਿ ਬਾਕ ਉਚਾਰਾ। 'ਹਜ਼ਰਤ ਨਿਕਟ ਕੌਨ ਇਹ
ਆਯੋ?।ਮਿਲਿ ਬੋਲਤਿ ਚਿਰਕਾਲਬਿਤਾਯੋ?'॥੩੬॥ਦਾਸੀਏਕ ਬ੍ਰਿਧਾਸਭਿ
ਜਾਨੇ। ਸਭਿ ਬੇਗਮ ਸੋਂ ਭੇਵ ਬਖਾਨੇ। 'ਸ਼੍ਰੀ ਹਰਿ ਗੋਬਿੰਦ ਇਹ ਗੁਰੁ ਪੀਰ।
ਭਏ ਸਹਾਇਕ ਸ਼ਾਹੁ ਸਰੀਰ ॥ ੩੭॥ ਦੁਰਗ ਗੁਆਲਿਯਰ ਬੈਠੇ ਜਾਇ।
ਕਰੇ ਜਾਪ ਲਿਯ ਸ਼ਾਹੁ ਬਚਾਇ। ਕੇਤਿਕ ਮਾਸ ਬਿਤੇ ਚਲਿ ਆਏ। ਹਜ਼-
ਰਤ ਮਾਨਹਿ ਸੀਸ ਨਿਵਾਏ ॥ ੩੮ ॥ ਅਨਿਕ ਉਪਾਇਨ ਅਰਪਨ ਕਰੈ।
ਸਹਤ ਪ੍ਰੀਤਿ ਕੇ ਸ਼ਰਧਾ ਧਰੈ'।ਸੁਨਿ ਬੇਗਮ ਤਬਿ ਰਚਯੋ ਉਪਾਇ। 'ਕਹੈਂ
ਸ਼ਾਹੁ ਸੋਂ–ਪੀਰ ਦਿਖਾਇ ॥੩੯॥ ਹਮ ਭੀ ਬੰਦਹਿੰਗੀ ਤਿਨ ਚਰਨ। ਜਿਨ
ਦਰਸ਼ਨ ਤੇ ਦੁਖ ਗਨ ਹਰਨਿ–'। ਗਯੋ ਸ਼ਾਹੁ ਅਪਨੇ ਰਨਵਾਸ। ਖਾਨ
ਪਾਨ ਕੇ ਕਰਨਿ ਬਿਲਾਸ ॥੪੦॥ ਤਬਿ ਬੇਗਮ ਨੇ ਬਾਤ ਚਲਾਈ। 'ਪੀਰ
ਭਏ ਤੁਮਰੇ ਜੁ ਸਹਾਈ। ਦਰਸ਼ਨ ਤੇ ਅਘ ਓਘਨਿ ਹਰਤਾ। ਸੰਕਟ ਮੈਂ
ਸਹਾਇ ਕੋ ਕਰਤਾ ॥੪੧॥ਹੈ ਕਿ ਨਹੀਂ ਇਨ ਕੇ ਸੰਗ ਦਾਰਾ ?'। ਸੁਨਿ
ਹਜ਼ਰਤ ਨੇ ਬਾਕ ਉਚਾਰਾ। 'ਪੂਰਬ ਹੀ ਸੰਸੈ ਮੁਝ ਐਸੇ। ਤਰੁਨ ਅਵਸਥਾ

[1]ਗਲੀਆਂ ਦਾ ਡੱਬਾ । [2]ਹੀਰਿਆਂ ਦੀ ਲੜੀ। [3]ਬਾਂਕੇ । [4]ਕਵਲਾਂ ਦੀ ਪੰਖੜੀ ਕੀਹ (ਸਦ੍ਰਿਸ਼ਤਾ) ਕਰ ਸਕਦੀ ਹੈ। [5]ਜੂਏ ਵਿਚ । [6]ਵਿਆਕੁਲਤਾ ਨਾਲ।

ਇਨ ਕੀ ਜੈਸੇ ॥ ੪੨ ॥ ਬਿਨ ਇਸਤ੍ਰੀ ਕਿਮ ਨਿਸਾ ਬਿਤਾਵੈਂ। ਜਿਨਹੁ ਦੇਖਿ ਤ੍ਰਿਯ ਧੀਰ ਨ ਪਾਵੈਂ। ਰੂਪ ਅਨੁਪਮ ਮ੍ਰਿਦੁਲ ਸੁਭਾਏ। ਬੋਲਤਿ ਬਦਨ ਕਮਲ ਬਿਕਸਾਏ ॥ ੪੩ ॥ ਕਰਹੁ ਪੀਰ ਕੋ ਪਰਖਨਿ ਅਬੈ। ਕਾਮ ਬਸੀ ਹੁਇ, ਕੈ ਨਹਿਂ ਕਬੈ। ਅਪਨੋ ਤਨ ਕੋ ਸਭਿ ਸ਼ਿੰਗਾਰੋ। ਜਾਹੁ ਸਮੀਪੀ ਦਰਸ ਨਿਹਾਰੋ ॥੪੪॥ ਕਰਹੁ ਬਿਲੋਕਨ ਲੋਚਨ ਗਤਿ ਕੋ[1]। ਹੁਇ ਕੈ ਨਹਿਂ ਬਿਕਾਰ ਤਬਿ ਚਿਤ ਕੋ। ਹਮ ਤੇ ਤ੍ਰਿਯ ਬਿਨ ਰਹਨੋ ਨ ਜਾਈ। ਤਿਨ ਕੈ ਤਨ ਊਪਰ ਤਰੁਨਾਈ[2]" ॥ ੪੫ ॥ ਸੁਨਿ ਬੇਗਮ ਮਨ ਭਾਵਤਿ ਹੋਈ। ਹਰਖ ਬਿਸਾਲ ਬਿਖੈ ਸਭਿ ਕੋਈ। 'ਭਈ ਭੋਰ ਜਹਿਂ ਹੋਵਹਿ ਡੇਰਾ। ਹਮ ਕਰਿਹੈਂ ਦਰਸ਼ਨ ਗੁਰ ਕੇਰਾ' ॥ ੪੬ ॥ ਮਸਲਤਿ ਕਰਿ ਇਮ ਨਿਸਾ ਬਿਤਾਈ। ਚਿਤ ਬੇਗਮ ਕੇ ਅਤਿ ਖਟਕਾਈ। ਭਈ ਪ੍ਰਭਾਤਿ ਕੂਚ ਕਰਿ ਡੇਰਾ। ਜਾਇ ਬਿਪਾਸਾ ਕੋ ਜਲ ਹੇਰਾ ॥੪੭॥ ਪਾਰ ਉਰਾਰ ਸਿਵਰ ਕੋ ਘਾਲਾ। ਜਹਿ ਕਹਿਂ ਤੰਬੂ ਲਗੇ ਬਿਸਾਲਾ। ਗਜ ਬਾਜੀ ਅਰੁ ਨਰ ਸਮੁਦਾਏ। ਟਿਕਿ ਸਭਿ-ਹਿਨਿ ਬਿਸਰਾਮ ਸੁ ਪਾਏ ॥ ੪੮ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਬੇਗਮਾਤ' ਪ੍ਰਸੰਗ ਬਰਨਨ ਨਾਮ ਖਸ਼ਟਮੋ ਅੰਸੂ ॥ ੬ ॥

## ੭. [ਬੇਗਮਾਤ]।

ਦੋਹਰਾ ॥ ਪੀਰ[3] ਪ੍ਰੀਖਯਾ ਪਰਖਿਬੋ ਜਹਾਂਗੀਰ ਕਹਿ ਦੀਨਿ। ਸਭਿ ਬੇਗਮ ਮਨ ਭਾਵਤੀ ਜਾਨਿ ਹਰਖ ਬਡ ਕੀਨਿ ॥੧॥ ਚੌਪਈ ॥ ਕੋ ਖੋੜਸ ਬਰਖਨਿ, ਕੋ ਬੀਸ। ਕਿਸ ਬੇਗਮ ਕੀ ਬੈਸ ਪਚੀਸ। ਕਰਿ ਸ਼ਨਾਨ ਕੋ ਪ੍ਰਥਮ ਸਰੀਰ। ਪਹਿਰੇ ਰੰਗਦਾਰ ਬਰ ਚੀਰ ॥੨॥ ਜ਼ੇਵਰ ਜਬਰ ਜਵਾਹਰ ਜਰੇ। ਮੁਕਤਾ ਗੋਲ, ਆਬ ਬਡ ਖਰੇ[4]। ਹੀਰਨਿ ਕੋ ਚਾਮੀਕਰ ਚਾਰੁ। ਚਮਕਤਿ ਚੌਸਰਹਾਰ[5] ਉਦਾਰੁ ॥ ੩ ॥ *ਜੋ ਰਜਪੂਤ ਨਰੇਸ਼ ਕੁਮਾਰੀ[6]। ਅਧਿਕ ਸਰੂਪਵਤੀ ਦੁਤਿ ਸਾਰੀ। ਆਂਖ ਪਾਂਖਰੀ ਮਨਹੁ ਸਰੋਜਾ[7]। ਕਟ ਜਿਨ ਛੀਨੀ ਪੀਨ ਉਰੋਜਾ ॥੪॥ ਬੀਚ ਪਜਾ-ਮਨਿ ਉਰੁ ਜਿ ਮੇਲੇ। ਗੋਲ ਸੁ ਛੀਲਕ ਜਨੁ ਜੁਗ ਕੇਲੇ। ਚਲਹਿ ਮਰਾਲ ਚਾਲ ਬਰ ਬਾਲਾ। ਸਗਰੇ ਸੁੰਦਰ ਅੰਗ ਬਿਸਾਲਾ ॥੫॥ ਅੰਜਨ ਜੁਤਿ ਖੰਜਨ[8] ਜਨੁ ਨੈਨ। ਕੰਜਨ ਮਦ ਭੰਜਨ ਸਰ ਮੈਨ[9]। ਸਭਿ ਜਗ ਬੀਨ ਬੀਨ ਜੋ ਆਨੀ। ਕਹਾ ਸੁੰਦਰਤਾ ਕਰੌਂ ਬਖਾਨੀ ॥੬॥ ਪ੍ਰੇਰੀ ਚਲੀ ਸ਼ਾਹੁ ਕੀ ਸੋਇ।

---

[1]ਨੇਤ੍ਰ (ਦੀ ਚੰਚਲ) ਦਸ਼ਾ ਕਰਕੇ। [2]ਜਵਾਨੀ। [3]ਗੁਰੂ ਜੀ ਦੀ। [4]ਖਰੇ ਪਾਣੀ (ਚਮਕ) ਦੇ। [5]ਚਉਲੜੇ ਹਾਰ। [6]ਰਾਜ ਪੁੱਤ੍ਰੀਆਂ। [7]ਕਵਲ ਦੀ। [8]ਅਮੋਲਾ। [9]ਕਵਲ ਦੇ ਹੰਕਾਰ ਨੂੰ ਤੋੜਨ ਵਾਲੇ ਕਾਮਦੇਵ ਦੇ ਬਾਣ ਹਨ। *ਕਵਿ ਜੀ ਦੀ ਸ਼ਿੰਗਾਰ ਰਸੀ ਧਾਰਦਾ ਪੂਰੇ ਜ਼ੋਰ ਵਿਚ ਆਈ ਹੈ

ਆਸ ਉਪਮਾ ਕਵਿ ਕੇ ਮਨ ਹੋਇ। ਉਰਬਸਿ[1] ਆਦਿ ਮਨਹੁਂ ਸਮੁਦਾਈ। ਸ਼ਿਵ ਕੋ ਪਰਖਨਿ ਹੇਤੁ ਪਠਾਈ ॥ ੭ ॥ ਕੈ ਨਾਰਦ ਢਿਗ ਰੰਭਾ[2] ਆਦਿ। ਛਲੀ ਕਰਨ ਕੋ ਬਹੁ ਤਪ ਬਾਦਿ[3]। ਪ੍ਰਥਮ ਪਠੀ ਦਾਸੀ ਨੇ ਕਹ੍ਯੋ। 'ਬੇਗਮਾਤ[4] ਤੁਮ ਦਰਸ਼ਨ ਚਹ੍ਯੋ॥੮॥ ਅੰਤਰ ਹੁਇ ਇਕੰਤ੍ਰ ਗੁਰੁ ਬੈਸੇਂ। ਪਰਦੇ ਮਹਿਂ ਦਰਸਾਹਿਂ ਤ੍ਰਿਯ ਜੈਸੇ। ਤਿਨ ਕੇ ਸਿਦਕ ਪੁਰੀਅਹਿ ਧੀਰ !। ਦਿਹੁ ਦਰਸ਼ਨ ਆਵੈਂ ਜਿਮ ਤੀਰ'॥੯॥ ਬਿਨੈ ਸੁਨੀ ਤਿਨ ਕੀ ਬਹੁ ਜਬੈ। ਹੁਇ ਇਕੰਤ ਬੈਠੇ ਗੁਰੁ ਤਬੈ। ਸਭਿ ਘਟ ਕੀ ਲਖਿ ਅੰਤਰਜਾਮੀ। ਸੁਮਤਿ ਦੇਨਿ ਇਛ ਪੂਰਨ ਸ੍ਵਾਮੀ ॥ ੧੦ ॥ ਡੋਰੇ ਆਦਿਕ ਜੇ ਅਸਵਾਰੀ। ਪਰਦੇ ਮਹਿਂ ਹਜ਼ਰਤ ਕੀ ਨਾਰੀ। ਉਤਰੀ ਆਨਿ ਗੁਰੂ ਕੇ ਦ੍ਵਾਰੇ।ਗਮਨੀ ਨਿਕਟਿ ਅਨੰਦ ਕੋ ਧਾਰੇ ॥ ੧੧॥ ਬਹੁ ਦੀਨਾਰ ਜਵਾਹਰ ਲਯਾਈ। ਪ੍ਰਥਮ ਉਪਾਇਨ ਧਰਿ ਅਗਵਾਈ। ਕਰਿ ਕਰਿਬੰਦਨ ਬੈਠੀ ਤੀਰ। ਨਾਰ ਛਬੀਲੀ ਗੌਰ ਸਰੀਰ ॥ ੧੨ ॥ ਬਦਨ ਉਘਾਰਿ ਅੰਚਰਾ ਟਾਰੈਂ[5]। ਇਕ ਟਕ ਗੁਰੂ ਕੋ ਰੂਪ ਨਿਹਾਰੈਂ। ਭਈ ਬਿਬਸਿ ਮੋਹਤ ਹ੍ਵੈ ਰਹੀ। ਦੇਖਿ ਦਸ਼ਾ ਸਤਿਗੁਰੁ ਤਬਿ ਕਹੀ ॥੧੩॥ 'ਪ੍ਰਥਮ ਪੁੰਨ ਕੋ ਫਲ ਇਹ ਪਾਯੋ। ਸੁੰਦਰ ਰੂਪ ਅਨੂਪ ਸੁਹਾਯੋ। ਸਰਬ ਪਦਾਰਥ ਭੋਗਹੁ ਭਲੇ। ਜਸ ਇੱਛਹੁ ਤਸ ਭੂਰਨ ਮਿਲੇ॥ ੧੪ ॥ ਪੀਰ ਫਕੀਰਨਿ ਸੇਵਾ ਕਰੀਅਹਿ। ਮਨ ਕੋ ਪ੍ਰੇਮ ਸ਼ਾਹੁ ਮਹਿ ਧਰੀਅਹਿ। ਤ੍ਰੀਅਨਿ ਕੋ ਅਮਾਨ ਇਹ ਅਹੇ। ਪਤਿ ਬਿਨ ਅਪਰ ਪੁਰਖ ਨਹਿ ਚਹੇ' ॥੧੫॥ ਸੁਨਿ ਕਰਿ ਸਤਿਗੁਰੁ ਕੇ ਬਚ ਨੀਕੋ। ਚਹੈਂ ਉਪਾਵਨ ਮਨਮਥ[6] ਜੀ ਕੋ। 'ਕਹੋ ਪੀਰ ਜੀ ! ਸਾਥ ਨ ਦਾਰਾ। ਤਰੁਨ ਬੈਸ ਕਿਮ ਹੋਤਿ ਗੁਜ਼ਾਰਾ? ॥ ੧੬ ॥ ਰੂਪ ਅਨੂਪਮ ਸੁੰਦਰ ਅਹੈ।ਦੇਖਤਿ ਕੌਨ ਹਰਖ ਨਹਿ ਲਹੈ। ਕਯੋਂ ਨ ਬਿਲਾਸ ਕਰੋ ਮਨ ਭਾਏ। ਬਹੁਰ ਤਰੁਨਤਾ ਬੈਸ ਨ ਪਾਏ॥ ੧੭॥ ਅਪਰ ਅਨੰਦ ਮਨਿੰਦ ਨ ਇਸ ਕੇ।ਦੰਪਤਿ ਰੂਪ ਤਰੁਨਤਾ ਜਿਸਕੇ[7]। ਨਿਫਲ ਨ ਕੀਜਹਿ ਪ੍ਰਿਯਾ ਬਿਹੀਨ। ਜੋਗ ਸਰਬ ਸੁਖ ਕੇ ਤਨ ਚੀਨ'॥ ੧੮ ॥ ਸ੍ਰੀ ਹਰਿਗੋਵਿੰਦ ਸੁਨਿ ਕਰਿ ਕਹ੍ਯੋ। 'ਨਾਰ ਭੋਗ ਸਭਿ ਜਨਮਨਿ*

[1]ਨਾਮ ਹੈ ਅਪੱਸਰਾਂ ਦਾ। [2]ਅਪੱਸਰਾਂ ਦਾ ਨਾਮ ਹੈ, ਇੰਦ੍ਰ ਦੀ ਸਭਾ ਵਿਚ ਇਸ ਦਾ ਨਾਚ ਦੇਖਕੇ ਨਾਰਦ ਜੀ ਮੋਹਿਤ ਹੋ ਗਏ ਤਾਂ ਬ੍ਰਹਮਾਂ ਨੇ ਸ੍ਰਾਪ ਦਿਤਾ ਕਿ ਤੂੰ ਮਨੁਖ ਹੋ ਜਾਹ। [3]ਉਸ ਦੇ ਵਡੇ ਤਪ ਨੂੰ ਵਿਅਰਥ ਕਰਨ ਲਈ ਚੱਲੀਆਂ ਹਨ। [4]ਬੇਗਮ ਦਾ ਬਹੁ ਵਚਨ ਹੈ—ਬੇਗਮਾਤ। [ਫ਼ਾ: ਬੇਗਮਾਤ]। [5]ਪੱਲਾ ਲਾਹ ਕੇ। [6]ਕਾਮ। [7]ਜਿਸ ਜੋੜੀ (ਭਰਤਾ ਤੇ ਨਾਰ) ਉਤੇ ਜੁਆਨੀ ਤੇ ਰੂਪ (ਦਾ ਚੜ੍ਹਾਉ) ਹੋਵੇ।

*ਪਾ:—ਜੂਠਨਿ।

ਲਹਨੇ। ਏਕ ਸਮਾਨ ਸਭਿਨਿ ਮਹਿਂ ਅਹੈ। ਸੂਕਰ ਕੂਕਰ ਸਭਿ ਸੁਖ ਲਹੈਂ॥ ੧੯ ॥ਇਹੁ ਮਾਨੁਖ ਤਨ ਪਾਇ ਵਿਸ਼ੇਸ਼॥ਸਿਮਰਨਿ ਕਰਹਿ ਖ਼ੁਦਾਇ ਹਮੇਸ਼। ਜਨਮ ਅਨੇਕਨਿ ਕੋ ਦੁਖ ਖੋਵੈ। ਜਿਸ ਤੇ ਮਰਨ ਕਸ਼ਟ ਨਹਿਂ ਜੋਵੈ ॥੨੦॥ ਤਰੁਨਾਪਨ ਕੋ ਸੁਖ ਦਿਨ ਚਾਰ। ਇਸ ਮਹਿਂ ਪ੍ਰੇਮ ਨ ਕਰਹਿ ਬਿਚਾਰ। ਸੁਖ ਜੋ ਅਟਲ ਲੇਨਿ ਹਿਤ ਚਾਹੈ। ਸਤਿਗੁਰੁ ਸੇਵਹਿ ਸਿਮਰਿ ਅਲਾਹੈ[1] ॥੨੧॥ ਥੋਰੇ ਸੁਖ ਹਿਤ ਬਹੁਤ ਨ ਖੋਵੈ। ਸੋ ਬੁਧਿਵੰਤ ਚਤੁਰ ਨਰ ਹੋਵੈ। ਤੁਮ ਭੀ ਕਰਿ ਨਿਤ ਪਤਿ ਮਹਿਂ ਪ੍ਰੇਮ। ਸਿਮਰਿ ਖ਼ੁਦਾਇ ਲਹੋ ਸੁਭਿ ਛੇਮ' ॥੨੨॥ ਬੇਗਮ ਸੁਨਹਿਂ ਬਸਤ੍ਰ ਕੋ ਟਾਰਹਿਂ। ਸੁੰਦਰ ਅਪਨੇ ਅੰਗ ਦਿਖਾਰਹਿਂ। ਹਾਵ ਭਾਵ ਕਰਿ ਅਨਿਕ ਪ੍ਰਕਾਰੀ। ਦੇਖਹਿਂ ਰੂਪ ਹੋਤਿ ਬਲਿਹਾਰੀ ॥ ੨੩ ॥ ਨਾਰਿ ਸੁਭਾਵ ਜਿ ਮਦਨ ਉਪਾਵਨਿ। ਸਭਿ ਕਰਿ ਰਹੀ ਤਹਾਂ ਰੀਝਾਵਨ। ਗੁਰ ਕੀ ਦ੍ਰਿਸ਼ਟਿ ਬਿਕਾਰ ਨ ਭਯੋ। ਸਹਿਜ ਸੁਭਾਵ ਪ੍ਰਥਮ ਜਿਮ ਲਹਯੋ ॥ ੨੪ ॥ ਪਿਖਤਿ ਕਟਾਛਨਿ ਬੰਕੇ ਕਰਿਕੈ। ਉਰਜ ਦਿਖਾਵਤਿ ਭੁਜਾ ਉਸਰਿਕੈ। ਅਪਨੀ ਦੁਤਿ ਦਿਖਾਇ ਕਰਿ ਹਾਰੀ। ਨਹਿਂ ਸਤਿਗੁਰ ਕਿਮ ਭਏ ਬਿਕਾਰੀ ॥੨੫॥ ਕਿਤਿਕ ਕਾਲ ਬੈਠੀ ਢਿਗ ਰਹੀ। ਸੁਨੀ ਬਾਤਿ ਮਨ ਭਾਵਤਿ ਕਹੀ। ਜੋਰ ਨ ਚਲਯੋ ਜਾਨਿ ਸਭਿ ਲੀਨੀ। ਉਠਨਿ ਹੇਤੁ ਪੁਨ ਮਨਸ਼ਾ ਕੀਨੀ॥ ੨੬ ॥ ਜੋਰਿ ਹਾਥ ਪੁਨ ਬੰਦਨ ਠਾਨੀ।-ਸਾਚੇ ਪੀਰ-ਬੇਗਮਨਿ ਜਾਨੀ। ਜਸੁ ਕੋ ਕਰਤਿ ਚਢੀ ਅਸੁਵਾਰੀ। ਅੰਤਰ ਪਰਦੇ ਜਾਇ ਉਤਾਰੀ ॥ ੨੭ ॥ ਜਹਾਂਗੀਰ ਅੰਤਹਪੁਰ ਆਵਾ। ਥਿਰ ਹੁਇ ਗੁਰੁ ਪ੍ਰਸੰਗ ਚਲਾਵਾ। 'ਗਮਨੀ ਆਜ ਪੀਰ ਕੇ ਤੀਰ। ਕਿਮ ਦੇਖਯੋ ਗੰਭੀਰ ਸਧੀਰ ? ॥੨੮ ॥ [3]ਇੰਗਤਿ ਬੋਲ ਬਿਲੋਕਨਿ ਕੇਰੀ। ਤੁਮ ਸਮੀਪ ਤੇ ਕਹੁ ਕਿਮ ਹੇਰੀ[3]? । ਮਨ ਬਿਕਾਰ ਜੁਤਿ ਭਯੋ ਕਿ ਨਾਂਹੀ?। ਬਿਨ ਤ੍ਰਿਯ ਨਹਿਂ ਲਖੀਅਤਿ ਚਿਤ ਮਾਂਹੀ' ॥੨੯॥ਸੁਨਿ ਬੇਗਮ ਕਰ ਜੋਰਤਿ ਕਹਯੋ। 'ਇਨ ਸਮ ਅਪਰ ਨਹੀਂ ਹਮ ਲਹਯੋ। ਹਾਵ ਭਾਵ ਅੰਗਨਿ ਦਿਖਰਾਵਨ। ਹਮ ਸਭਿ ਕੀਨ ਮਦਨ ਉਪਾਵਨ॥੩੦॥ਹਮਰੋ ਕਰਤਬ ਬਾਯੁ ਮਨਿੰਦ। ਰਹਯੋ ਪੀਰ ਮਨ ਮੇਰੁ ਗਿਰਿੰਦ। ਸਹਜ ਸੁਭਾਇਕ ਪ੍ਰਥਮ ਸਮਾ-ਨਾ। ਮਧੁਰ ਗਿਰਾ ਉਪਦੇਸ਼ ਬਖਾਨਾ ॥ ੩੧ ॥-ਪਤਿ ਮਹਿਂ ਪ੍ਰੇਮ ਕਿ ਨਾਮ ਖ਼ੁਦਾਇ। ਸੁਨਤਿ ਹਮਾਰੋ ਮਨ ਬਿਰਮਾਇ[4]। ਬੂਰੇ ਬਿਸ਼ਯ ਲਖਿ ਹੋਤਿ

[1]ਅੱਲਾ ਨੂੰ, ਰੱਬ ਨੂੰ। [2]ਸਬਨ। [3]ਗੁਰੂ ਜੀ ਦੇ ਬੋਲਣ ਤੇ ਤੱਕਣੀ ਦੇ ਲੱਛਣਾਂ ਨੂੰ ਤੁਹਾਡੇ ਕੋਲ ਹੋਣ ਕਰਕੇ (ਤੁਸਾਂ) ਕਿਵੇਂ ਦਾ ਡਿੱਠਾ, (ਦੱਸੋ)। [ਸੰ:, ਇੰਗ=ਲੱਛਣ, ਇਸ਼ਾਰਾ]। [4]ਪਰਚਦਾ ਹੈ ਰੀਝਦਾ ਹੈ।

ਵਿਰਾਗ। ਧਜ਼ਦਾਂ[1] ਸਿਮਰਨਿ ਮਹਿਂ ਅਨੁਰਾਗ–॥੩੨॥ਇਹੁ ਸੁੰਦਰਤਾ ਇਹ
ਤਰੁਨਾਈ। ਇਹ ਕਦ ਇਹ ਬਲ ਇਹ ਚਤੁਰਾਈ। ਸਭਿ ਕੋ ਪਾਇ ਕਿਧੋ
ਮਨ ਬਸਿ ਮੈਂ। ਨਹਿਂ ਦੌਰਤਿ ਕਬਿਹੂੰ ਕਿਸ ਰਸ ਮੈਂ॥੩੩॥ ਬੰਦਨੀਯ ਸਭਿ
ਜਗ ਕੇ ਪੀਰ। ਨਿਸ਼ਚੈ ਰੱਖਜਕ ਤੁਮਹਿਂ ਸਰੀਰ। ਸਦਾ ਅਦਾਬ ਕਰਹੁ
ਇਨ ਕੇਰਾ। ਭਲਾ ਹੋਹਿ ਜੁਗ ਲੋਕ ਘਨੇਰਾ ॥ ੩੪ ॥ ਚਿਤ ਕੀ ਜਾਨਤਿ
ਅੰਤਰਜਾਮੀ। ਮਹਾਂ ਪੁਰਖ ਪੂਰਨ ਬਡ ਸੁਾਮੀ। ਨਹੀਂ ਅਵੱਗਯਾ ਆਪ
ਕਰੀਜੈ। ਸਰਬ ਪ੍ਰਕਾਰ ਪ੍ਰਸੰਨ ਰਖੀਜੈ' ॥੩੫॥ ਸੁਨਿ ਕੈ ਸ਼ਾਹੁ ਕਹਜੋ 'ਮੈਂ
ਜਾਨੌਂ। ਗਾਦੀ ਸ਼੍ਰੀ ਨਾਨਕ ਕੀ ਮਾਨੌਂ। ਨਿਸ ਮਹਿਂ ਸਿਮਰੇ ਕਰੀ ਸਹਾਇ।
ਜੁਗ ਸ਼ੇਰਨਿ ਕੋ ਹੇਰਿ ਹਟਾਇ ॥ ੩੬ ॥ ਇਕ ਹਕੀਮ ਨੇ ਮੁਹਿ ਸਮੁਝਾਯੋ।
ਦੁਰਗ ਗ੍ਵਾਲਿਯਰ ਤੇ ਬੁਲਿਵਾਯੋ। ਕੈਦੀ ਮਰਣ ਪ੍ਰਯੰਤ ਨ੍ਰਿਪਾਲੇ। ਸੰਗ
ਆਪਨੇ ਦੁਰਗ ਨਿਕਾਲੇ ॥੩੭॥ ਛੋਰਨ ਉਚਿਤ ਸੁ ਨਹਿਂ ਰਿਪੁ ਘੋਰੇ।ਇਨ
ਕੇ ਕਹੇ ਤੁਰਤ ਸੋ ਛੋਰੇ। ਚੰਦੁ ਦਿਵਾਨ ਇਨਹੁਂ ਕੋ ਬੈਰੀ। ਕਰੀ ਅਵੱਗਯਾ
ਬਡ ਗੁਰ ਕੇਰੀ ॥ ੩੮ ॥ ਕਰਨਿ ਪ੍ਰਸੰਨ ਰਿਦੇ ਹਿਤ ਸਾਥ। ਸੋ ਮੈਂ ਪਕਰ
ਦੀਨਿ ਇਨ ਹਾਥ। ਕਰਿਬੇ ਲਾਇਕ ਹੁਤੀ ਨ ਜੋਇ। ਇਨ ਆਦਰ ਹਿਤ
ਕੀਨੀ ਸੋਇ ॥੩੯॥ ਅਬਿ ਜਿਮ ਮਮ ਮਨ ਸੰਸੈ ਭਯੋ। ਸੋ ਭੀ ਨਿਰਨੈ ਕਰਿ
ਪਿਖਿ ਲਯੋ। ਪਰਖ ਨਮਿੱਤ[2] ਕਰਿ ਤੁਮਹਿ ਪਠਾਯੋ*। ਇਸ ਤੇ ਕੋਪ ਜਿ
ਕੁਛ ਉਪਜਾਯੋ॥੪੦॥ਮਿਲੌਂ ਪ੍ਰਾਤਿ ਨਿਜ ਬਿਨੈ ਸੁਨਾਵੌਂ। ਭੂਲ ਭਈ ਸਗਰੀ
ਬਖ਼ਸ਼ਾਵੌਂ। ਇੱਤਯਾਦਿਕ ਸੁਨਿ ਕਹਿ ਗੁਰੁ ਜਸ ਕੋ। ਕਰਯੋ ਅਹਾਰ ਅਨੇ-
ਕਨਿ ਰਸਕੋ ॥ ੪੧ ॥ ਪਰੇ ਜਥਾ ਸੁਖ ਨਿਸ ਮਹਿਂ ਸੋਏ। ਭਈ ਪ੍ਰਾਤ ਸਭਿ
ਜਾਗ੍ਰਿਤਿ ਹੋਏ। ਰਵਿ ਜਿਸ ਕਾਲ ਉਦੈ ਨਹਿਂ ਭਯੋ। ਸ਼ਾਹੁ ਤਯਾਰਿ ਹ੍ਵੈ ਗੁਰੁ
ਢਿਗ ਗਯੋ ॥ ੪੨ ॥ ਆਗੈ ਕਿਰਤਨ ਹੋਤਿ ਸਪ੍ਰੇਮ। ਸੁਨਹਿ ਏਕ ਚਿਤ
ਪ੍ਰਾਪਤਿ ਛੇਮ। ਸਿੱਖਨਿ ਕੋ ਲਾਗਯੋ ਦੀਵਾਨ। ਬੀਚ ਬਿਰਾਜਹਿਂ ਗੁਰ ਭਗ-
ਵਾਨ॥ ੪੩ ॥ ਬੈਠਯੋ ਬੰਦਨ ਕਰਿ ਕੈ ਸ਼ਾਹੂ। ਸੁਨਯੋ ਸ਼ਬਦ ਸੁਖ ਲਹਿ ਮਨ
ਮਾਂਹੂ। ਆਸਾਵਾਰ ਭੋਗ ਤਬਿ ਪਰਯੋ। ਸੁਨਿ ਸ਼੍ਰੀ ਨਾਨਕ ਕੋ ਜਸ ਰਰਯੋ॥

[1] ਰੱਬ [ਫਾ:, ਯਜ਼ਦਾਂ]। [2] ਪਰਖਣ ਵਾਸਤੇ (ਅ) ਪਰਖਨ+ਮਿਤ=ਪਰਖਣ ਦੀ ਸਲਾਹ।

*ਮਾਲੂਮ ਹੁੰਦਾ ਹੈ ਕਿ ਕਵਿ ਜੀ ਨੂੰ ਕੋਈ ਸਾਖੀ ਮਿਲੀ ਹੈ, ਜਿਸ ਵਿਚ ਪਾਤਸ਼ਾਹ ਨੇ ਗੁਰੂ ਜੀ ਦੀ ਕੋਈ ਪਰਖਣਾਂ ਕੀਤੀ ਹੈ ਤੇ ਉਨ੍ਹਾਂ ਨੂੰ ਸਾਬਤ ਪਾਇਆ ਹੈ। ਉਸ ਸਾਖੀ ਦਾ ਆਪ ਨੇ ਕਵਿਤਾ ਦੇ ਅਲੰਕਾਰਾਂ ਤੇ ਸ਼ਿੰਗਾਰ ਰਸੀ ਰੂਪ ਰੰਗਾਂ ਵਿਚ ਇਕ ਚਿੱਤ੍ਰ ਚਿੱਤ੍ਰਿਤ ਕੀਤਾ ਹੈ ਤੇ ਗੁਰੂ ਜੀ ਦੇ ਜਤ ਸਤ ਦਾ ਰੂਪਕ ਬੀ ਸੁਹਣਾ ਦੱਸਿਆ ਹੈ। ਇਹ ਸਾਖੀ ਮਹਿਮਾ ਪ੍ਰਕਾਸ਼ ਵਿਚ ਨਹੀਂ ਹੈ

੪੪॥ਸ੍ਰੀ ਹਰਿ ਗੋਬਿੰਦ ਆਦਰ ਕੀਨਿ।ਕਹਯੋ ਬਾਕ'ਇਹ ਗੁਰ ਪੁਰਿਚੀਨਿ। ਦਰਸ਼ਨ ਕਰਨਿ ਥਾਨ ਸਭਿ ਕੇਰਾ। ਹੋਤਿ ਪਾਕ ਮਨ, ਪੁੰਨ ਘਨੇਰਾ॥ ੪੫॥ ਸ੍ਰੀ ਗੁਰ ਅਮਰਦਾਸ ਘਰ ਇਹਾਂ। ਗੋਇੰਦਵਾਲ ਬਸਾਯੋ ਮਹਾਂ। ਪਿਤਾ ਤੋਰਿ ਜਿਨਕੋ ਢਿਗ ਆਯੋ।ਗ੍ਰਾਮ ਪਰਗਨਾ ਤਿਨ ਅਰਪਾਯੋ'॥੪੬॥ ਸੁਨਤਿ ਸ਼ਾਹੁ ਕਹਿ 'ਮੋਹਿ ਦਿਖਾਵੋ। ਸਭਿ ਅਵਗੁਣ ਹਮਰੇ ਬਖ਼ਸ਼ਾਵੋ। ਇਸੀ ਹੇਤੁ ਮੈਂ ਰਾਵਰਿ ਪਾਸ। ਹਿਤ ਬਖ਼ਸ਼ਾਵਨਿ ਕੇ ਕਰਿ ਆਸ'॥੪੭॥ ਸੁਨਿ ਸਤਿਗੁਰ ਨੇ ਬਹੁ ਸਨਮਾਨਾ।'ਸ੍ਰੀ ਨਾਨਕ ਕੀ ਕ੍ਰਿਪਾ ਮਹਾਨਾ।ਸਨ-ਮੁਖ ਗੁਰ ਗ੍ਰਿਹ ਸੋਂ ਤੁਮ ਰਹੇ। ਯਾਂਤੇ ਹਮ ਅਪਨੇ ਮਨ ਲਹੇ[1]॥੪੮॥ਇਸ ਥਲ ਤੇ ਮਾਰਗ ਹੁਇ ਨਯਾਰੋ। ਤੁਮ ਲਵਪੁਰਿ ਕੋ ਇਤੇ ਸਿਧਾਰੋ। ਚਹੈਂ ਸੁਧਾਸਰ ਹਮ ਅਬਿ ਜਾਯੋ।ਬਿਨ ਦੇਖੇ ਬਹੁ ਕਾਲ ਬਿਤਾਯੋ'॥ ੪੯॥ ਸੁਨਿ ਕਰਿ ਸ਼ਾਹੁ ਕਹੈ 'ਮੈਂ ਚਾਲੌਂ। ਕਰਿ ਦਰਸ਼ਨ ਪੁਨ ਪੰਥ ਸਮਾਲੌਂ। ਦੇਖਿ ਸੁਧਾਸਰ ਲੇ ਤੁਮ ਸੰਗ। ਪੁਨ ਗਮਨਹਿ ਲਵਪੁਰੀ ਉਮੰਗਿ'॥੫੦॥ਸ਼ਰਧਾ ਜਾਨਿ ਸ਼ਾਹੁ ਕੀ ਮਹਾਂ। ਹਰਿ ਗੋਬਿੰਦ 'ਤਥਾਸਤੁ' ਕਹਾ। ਗੋਇੰਦਵਾਲ ਦਰਸ ਕੋ ਕਰਿਬੇ। ਭਏ ਤਯਾਰ ਉਰ ਆਨੰਦ ਸਰਬੇ॥ ੫੧॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਬੇਗਮਨਿ ਕੌ' ਪ੍ਰਸੰਗ ਬਰਨਨੰ ਨਾਮ ਸਪਤਮੋਂ ਅੰਸੂ॥ ੭॥

## ੮. [ਸ੍ਰੀ ਅੰਮ੍ਰਿਤਸਰ ਆਏ]।

ਦੋਹਰਾ॥ ਸ੍ਰੀ ਹਰਿ ਗੋਬਿੰਦ ਸ਼ਾਹੁ ਲੇ ਗਮਨੇ ਗੋਇੰਦਵਾਲ। ਪਾਰ ਬਿਪਾਸਾ ਤੇ ਉਤਰਿ ਸੰਗ ਲਿਏ ਨਰ ਜਾਲ॥ ੧॥ ਚੌਪਈ॥ ਪ੍ਰਥਮ ਬਾਵਲੀ ਜਾਇ ਸ਼ਨਾਨੇ।ਕੀਰਤਿ ਸ੍ਰੀ ਗੁਰੁ ਅਮਰ ਬਖਾਨੇ।ਸਭਿ ਮਿਲਿ ਭੱਲੇ ਸਾਹਿਬਜ਼ਾਦੇ। ਆਏ ਗੁਰੁ ਹੇਰਨਿ ਅਹਿਲਾਦੇ॥੨॥ਸ਼ਾਹੁ ਸਹਤ ਸ੍ਰੀ ਹਰਿ ਗੋਬਿੰਦ। ਅਰ-ਪਨ ਕੀਨੋ ਦਰਬ ਬਿਲੰਦ। ਮ੍ਰਿਦੁਲ ਬਖਾਨਿ ਅਧਿਕ ਸਨਮਾਨੇ। ਬਹੁਰ ਚੁਬਾਰੇ ਦੇਖਨਿ ਪਯਾਨੇ॥ ੩॥ ਤਹਿਂ ਪੂਜਾ ਕਰਿ ਕੇ ਹਟਿ ਆਏ। ਚਢਯੋ ਸ਼ਾਹੁ ਤਬਿ ਬੰਬ[2] ਬਜਾਏ। ਸ੍ਰੀ ਹਰਿ ਗੋਬਿੰਦ ਮਿਲਿ ਸਭਿ ਸਾਥ। ਬੂਝੇ, ਕਹੀ ਚੰਦੂ ਕੀ ਗਾਥ॥੪॥ਜਥਾ ਜੋਗ ਕਹਿ ਸਭਿ ਹਰਖਾਏ।ਸ੍ਰੀ ਗੁਰੁ ਅਮਰ ਅੰਸ ਸਮੁਦਾਏ। ਸਭਿ ਤੇ ਲੇ ਆਇਸੁ ਗੁਰੁ ਚਲੇ। ਪੰਥ ਤਰਨ ਤਾਰਨ ਕੇ ਭਲੇ॥ ੫॥ ਡੇਰਾ ਆਇ ਕਰਯੋ ਨਿਜ ਥਾਨ। ਉਤਰਯੋ ਜਹਾਂਗੀਰ ਸੁਖ ਮਾਨ। ਕਰਿ ਇਸ਼ਨਾਨ ਗੁਰੂ ਤਬਿ ਤਹਾਂ। ਪਿਤ ਸਥਾਨ ਕਰਿ ਬੰਦਨ

---

[1](ਤੁਹਾਨੂੰ) ਮਨ ਵਿਚ ਅਸਾਂ ਆਪਣਾ ਹੀ ਜਾਣਿਆਂ ਹੈ। [2]ਨਗਾਰਾ।

ਮਹਾਂ ॥ ੬ ॥ ਸ਼ਾਹੁ ਆਨਿ ਧਨ ਭੇਟ ਚਢਾਇ। ਬਸੇ ਨਿਸਾ ਬਿਸਰਾਮ ਸੁ
ਪਾਇ। ਭਈ ਪ੍ਰਾਤ ਕਰਿ ਕੈ ਇਸ਼ਨਾਨ। ਕਰੀ ਪ੍ਰਣਾਮ ਗੁਰੂ ਪਿਤ ਥਾਨ॥
੭॥ ਡੇਰਾ ਕੂਚ ਸ਼ਾਹੁ ਜੁਤਿ ਭਯੋ। ਨਗਰ ਸੁਧਾਸਰ ਕੇ ਢਿਗ ਗਯੋ। ਸ਼ਾਹੁ
ਬਿਚਾਰਤਿ ਬਚਨ ਉਚਾਰਾ। 'ਗੁਰੂ ਨਗਰ ਅਬਿ ਨਿਕਟਿ ਨਿਹਾਰਾ॥੮॥
ਸੈਨਾ ਬ੍ਰਿੰਦ ਮਤੰਗ ਤੁਰੰਗ। ਨਰ ਅਨਗਨ ਹੈਂ* ਮੇਰੇ ਸੰਗ॥ ਪੁਰੀ ਸਮੀਪ
ਨ ਡੇਰਾ ਆਛੋ। ਖੇਦ ਨ ਹੋਇ ਇਹੀ ਚਿਤ ਬਾਛੋਂ॥੯॥ਜਾਹੁ ਵਜ਼ੀਰਖਾਨ
ਗੁਰੁ ਪਾਸ। ਡੇਰਾ ਪੁਰਿ ਤੇ ਦੂਰਹਿ ਬਾਸ। ਹੋਇ, ਉਲੰਘ ਕਰਿ ਆਗੈ ਹੇਰਿ[੧]।
ਤਿਤ ਹੀ ਗਮਨੈਂ ਕਰਤਿ ਅਖੇਰਿ॥੧੦॥-ਡੇਰਾ ਹਮਰੋ ਤਹਿੰ ਕਰਿਵਾਇੰ।
ਅਪਨੀ ਸੈਨਾ ਨਿਕਟਿ ਟਿਕਾਇ। ਬਹੁਰ ਸਦਨ ਕੋ ਆਪ ਸਿਧਾਰੋ[੨]।
ਭੋਰ ਬਨਹਿਂ ਆਗਮਨ ਹਮਾਰੋ-'॥ ੧੧ ॥ ਸੁਨਤਿ ਸ਼ਾਹੁ ਤੇ ਤੂਰਨ
ਪਯਾਨਾ। ਸ਼੍ਰੀ ਗੁਰੁ ਸੋਂ ਸਭਿ ਜਾਇ ਬਖਾਨਾ। 'ਹਜ਼ਰਤ ਕੀ ਮਰਜ਼ੀ ਇਮ
ਅਹੈ। ਤੁਮਰੀ ਰਿਦੇ ਪ੍ਰਸੰਨਤਾ ਚਹੈ'॥ ੧੨ ॥ ਸੁਨਿ ਸ਼੍ਰੀ ਹਰਿ ਗੋਵਿੰਦ
ਬਖਾਨੀ। 'ਆਛੀ ਬਾਤ ਕਰੀ ਹਮ ਮਾਨੀ। ਦੋਇ ਕੋਸ ਗੁਮਟਾਲੇ† ਦਿਸ਼ਿ
ਕੋ। ਕਰਹੁ ਨਿਵਾਸ ਹਰਖ ਜਿਸ ਕਿਸ ਕੋ[੩]'॥੧੩ ॥ ਸੁਨਿ ਕਰਿ ਗਮਨ੍ਯੋ
ਜਾਇ ਬਤਾਈ:-'ਤੁਮਰੀ ਕਹੀ ਗੁਰੂ ਮਨ ਭਾਈ'। ਚਲੀ ਜਾਤਿ ਹਜ਼ਰਤ
ਅਸੁਵਾਰੀ। ਕਰ੍ਯੋ ਸਿਵਰ ਬਰ ਧਰਾ ਨਿਹਾਰੀ ॥ ੧੪॥ ਆਨਿ ਲਗੇ ਤੰਬੂ
ਸਮੁਦਾਏ। ਗਜ ਬਾਜੀ ਸਭਿ ਉਤਰਿ[੪] ਟਿਕਾਏ। ਕਹ੍ਯੋ ਵਜ਼ੀਰਖਾਨ ਕੋ
ਸ਼ਾਹੂ। 'ਗਮਨੋ ਅਬੈ ਪੀਰ ਕੇ ਪਾਹੂ ॥ ੧੫ ॥ ਕਛੁਕ ਦਾਸ ਲੇ ਕਰਿ ਸੰਗ
ਜਾਵੈਂ। ਸਦਨ ਆਪਨੇ ਸਭਿ ਸੁਖ ਪਾਵੈਂ। ਭਈ ਪ੍ਰਾਤ ਮੈਂ ਦਰਸ਼ਨ ਕਰੋਂ।
ਇਸ ਪ੍ਰਕਾਰ ਅਪਨੋ ਮਤਿ ਧਰੋਂ॥੧੬॥ ਤੂੰ ਭੀ ਕਰਹੁ ਸੰਗ ਗੁਰੁ ਪਯਾਨਾ।
ਦਰਸ਼ਨ ਦੇਖਹੁ ਸਗਰੇ ਥਾਨਾ। ਹਟਿ ਕਰਿ ਆਇ ਪ੍ਰਾਤ ਕੋ ਜਬੈ। ਹਮ
ਗਮਨੈਂ ਲੇ ਤੁਵ ਸੰਗ ਤਬੈ'॥ ੧੭ ॥ ਹਜ਼ਰਤ ਤੇ ਸੁਨਿਕੈ ਤਤਕਾਲ।
ਪਹੁੰਚ੍ਯੋ ਜਹਿਂ ਸਤਿਗੁਰੂ ਕ੍ਰਿਪਾਲ। ਕਹੀ ਸ਼ਾਹੁ ਕੀ ਸਗਲ ਸੁਨਾਈ।
'ਅਪਨੇ ਸਦਨ ਬਿਰਾਜੋ ਜਾਈ॥੧੮॥ਪੰਚ ਸਿੱਖ ਭਾਈ ਬ੍ਰਿਧ ਸੰਗ। ਗੁਰੂ
ਅਰੂਢੇ ਚਪਲ ਤੁਰੰਗ॥ ਪੰਥ ਸੁਧਾਸਰ ਕੇ ਤਬਿ ਚਾਲੇ। ਖਾਂ ਵਜ਼ੀਰ ਆਯਸਿ
ਛਾ ਨਾਲੇ ॥ ੧੯ ॥ ਜੇਠਾ ਭੇਜ੍ਯੋ ਹੁਤੋ ਅਗਾਰੀ। 'ਪੰਚਾਂਮ੍ਰਿਤ ਕੀਜਹਿ ਬਹੁ

[੧]ਲੰਘ ਕਰਕੇ (ਜਾਹ) ਤੇ ਅਗੇ (ਜਾ ਕੇ) ਦੇਖ (ਗੁਰੂ ਜੀ ਨੂੰ)। [੨]ਜਾਓ (ਹੇ ਗੁਰੂ ਜੀ)। [੩]ਭਾਵ ਸਭਨੂੰ। [੪]ਉਤਾਰ ਕੇ। *ਪਾ:- ਨਰ ਗਨ ਹੈਂ ਅਸ। †ਇਹ ਗਿਰਾਂ ਦੂਣ ਕਚਹਿਰੀ ਦੇ ਪਾਸਵਾਰ ਹੈ।

ਤਜਾਰੀ[1] । ਉਤਸਵ ਅਧਿਕ ਗੁਰੂ ਪੁਰਿ ਮਾਂਹੀ। ਹਰਖਤਿ ਮਾਤ ਪਾਸ ਚਲਿ
ਜਾਂਹੀ ॥ ੨੦ ॥ ਬਸਤ੍ਰ ਬਿਭੂਖਨ ਪਹਿਰ ਨਵੀਨ। ਨਿਜ ਢਿਗ ਤੇ ਪੰਚਾ-
ਮ੍ਰਿਤ ਕੀਨਿ। ਗੂੰਦੀ ਕਿਨ ਫੂਲਨਿ ਕੀ ਮਾਲਾ। ਧੂਪ ਧੁਖਾਇ ਸੁਗੰਧਿ
ਬਿਸਾਲਾ ॥ ੨੧ ॥ ਨਗਰੀ ਗਰੀ ਮਾਰਜਨ[1] ਕਰੀ। ਕਰਿ ਛਿਰਕਾਵ ਧੂਰ
ਪਰਹਰੀ। ਨੌਬਤ ਬਜਹਿ ਗੁਰੂ ਕੇ ਪੌਰ। ਪੁਰਿ ਪ੍ਰਵਿਸ਼ਹਿਂ ਸੇਵੀ ਸਿਰ ਮੌਰ
॥੨੨॥ਕਹੈਂ ਚਾਵ ਧਰਿ ਕਰਹਿਂ ਪ੍ਰਤੀਖਨਿ ।–ਪਿਖਹਿਂ ਸ਼ੀਘ੍ਰ ਹੀ ਸੁਖ ਲਹਿਂ
ਈਖਨ[2]–। ਸ੍ਰੀ ਗੁਰੁ ਚਢਿ ਤੁਰੰਗ ਪਰ ਆਏ। ਪੁਰਿ ਕੇ ਚਿੰਨ੍ਹ ਦ੍ਰਿਸ਼ਟਿ
ਜਬਿ ਪਾਏ ॥੨੩॥ ਹਯ ਤੇ ਉਤਰਿ ਚਰਨ ਸੌਂ ਚਾਲੇ। ਬਝਿਨਿ ਗੁਰੂ ਹਿਤ
ਅਦਬ ਬਿਸਾਲੇ। ਖਾਂ ਵਜ਼ੀਰ ਜਬਿ ਗੁਰ ਦਿਸ਼ਿ ਹੇਰਾ। ਉਤਰ ਚਲ੍ਯੋ ਪਗ
ਸੌਂ ਬਿਨ ਦੇਰਾ ॥੨੪॥ ਅਪਰ ਸਰਬ ਹੀ ਗਮਨੇ ਪਾਂਇ। ਘੋਰੇ ਸੰਗਿ ਲੀਨਿ
ਡੁਰਿਆਇ[3]। ਪ੍ਰਥਮ ਅਕਾਲ ਤਖਤ ਗੁਰੁ ਆਏ। ਪੰਚਾਂਮ੍ਰਿਤ ਬਹੁ ਕਰਿਕੈ
ਲਜਾਏ ॥ ੨੫ ॥ ਖਰੇ ਕਰਾਵਨਿ ਕੋ ਅਰਦਾਸ। ਹਰਖਤਿ ਹੁਇ ਕੀਨੀ
ਗੁਰਦਾਸ।ਪੰਚ ਗੁਰੁਨਿ ਕੋ ਲੇ ਕਰਿ ਨਾਮੂ। ਤਬਿ ਅਰਦਾਸ ਕਰੀ ਅਭਿ-
ਰਾਮੂ ॥੨੬॥ ਹਾਥ ਜੋਰਿ ਕਰਿ ਭੇਟ ਚਢਾਈ। ਧਯਾਨ ਧਾਰਿ ਕਰਿ ਗ੍ਰੀਵ
ਨਿਵਾਈ। ਪੁਨ ਗੁਰਦਾਸ ਬੰਦਨਾ ਕਰਿਕੈ। ਮਿਲ੍ਯੋ ਸਰਬ ਸੌਂ ਉਰ ਮੁਦ
ਧਰਿ ਕੈ ॥ ੨੭ ॥ ਕੁਸ਼ਲ ਪ੍ਰਸ਼ਨ ਸਤਿਗੁਰ ਨੇ ਕਰ੍ਯੋ। ਸਰਬ ਹੇਰਿ ਸੁਖ
ਤਾਂਹਿ ਉਚਰ੍ਯੋ। ਬਹੁਰ ਦਰਸ਼ਨੀ ਪੌਰ ਸਿਧਾਰੇ। ਸਨਮੁਖ ਹੋਇ ਬੰਦਨਾ
ਧਾਰੇ ॥ ੨੮ ॥ ਹਰਿਮੰਦਿਰ ਮਹਿਂ ਗਏ ਗੁਸਾਈਂ। ਅਧਿਕ ਭਾਉ ਧਰਿ
ਗ੍ਰੀਵ ਨਿਵਾਈ। ਤਹਿਂ ਬੁੱਢੇ ਅਰਦਾਸ ਉਚਾਰੀ। ਪੰਚ ਗੁਰੁਨਿ ਲੇ ਨਾਮ
ਅਗਾਰੀ ॥ ੨੯ ॥ ਬਹੁਰ ਕਰਾਹੁ ਸਭਿਨਿ ਵਰਤਾਯੋ। ਅਧਿਕ ਪ੍ਰਮੋਦਿਤਿ
ਲੇ ਕਰਿ ਖਾਯੋ। ਉਠਿ ਕਰਿ ਪੁਨਹਿਂ ਪ੍ਰਕ੍ਰਮਾ ਦੀਨਿ। ਥਿਰੇ ਅੱਗ੍ਰ ਅਭਿ-
ਬੰਦਨ ਕੀਨਿ ॥੩੦॥ਪੁਨ ਸਤਿਗੁਰੁ ਪੁਰਿ ਮਹਿਂ ਚਲਿ ਆਏ। ਨਰ ਨਾਰੀ
ਉਰ ਅਨੰਦ ਵਧਾਏ। ਧਾਇ ਧਾਇ ਦੇਖਨਿ ਕੋ ਆਵਹਿਂ। ਕੋ ਸਿਰ ਕੋਠਨਿ
ਪਰ ਦਰਸਾਵਹਿਂ[4] ॥ ੩੧ ॥ ਕੋ ਨਰ ਫੂਲ ਮਾਲ ਲੇ ਮਿਲਈਂ। ਅਰਪਿ
ਉਪਾਇਨ ਕੋ ਸੰਗ ਚਲਈਂ। ਕੋ ਧਰਿ ਭਾਉ ਚਰਨ ਗਹਿ ਆਈ। ਨੰਮ੍ਰਿ
ਹੋਇ ਕੋ ਸੀਸ ਲਗਾਈ ॥੩੨॥ਜਥਾ ਜੋਗ ਗੁਰੁ ਸਭਿ ਸੋਂ ਕਹਿਹੀਂ। ਬੂਝਿ

---

[1]ਸਫਾਈ। [2]ਅੱਖੀਆਂ ਸੁਖ ਪਾ ਲੈਣ। [ਸਿੰਸ: ਈਕ੍ਸ਼ਣ=ਅੱਖਾਂ। ਨਜ਼ਰ]। [3]ਡੋਰਾਂ, ਲਗਾਮਾਂ ਫੜਕੇ ਆਏ। [4]ਕਈ ਕੋਠਿਆਂ ਦੇ ਸ਼ਿਖਰਾਂ ਤੋਂ ਦਰਸ਼ਨ ਕਰਦੀਆਂ ਹਨ।

ਬੂਝਿ ਪੁਰਿ ਨਰ ਸੁਧਿ ਲਹਿਹੀਂ। ਮਾਤਾ ਕੇ ਮੰਦਰ ਕੋ ਚਾਲੇ। ਜਿਸਕੇ ਪੁੱਤ੍ਰ ਸਨੇਹ ਬਿਸਾਲੇ ॥੩੩॥ ਸੁਨਿ ਆਗਵਨ ਤਨੁਜ ਕੋ ਗੰਗਾ। ਮੇਵਹਿ ਨਹੀਂ ਆਪਨੇ ਅੰਗਾ। ਸ੍ਰੀ ਨਾਨਕ ਕੋ ਸਿਮਰਨ ਕਰਿ ਕਰਿ। ਨਮੋ ਕਰਤਿ ਸਿਰ ਧਰਨੀ ਧਰਿ ਧਰਿ ॥ ੩੪ ॥ ਤ੍ਰਿਯ ਗਨ ਆਨਿ ਵਧਾਈ ਦੇਵਤਿ। ਭਰ੍ਯੋ ਹਰਖ ਉਰ ਸਭਿ ਕੀ ਲੇਵਤਿ। ਪ੍ਰਿਯ ਪੁੱਤ੍ਰਾ ਇਮ ਧਰਤਿ ਹੁਲਾਸੂ। ਜਿਮ ਸੁਰਤਰੁ ਲਹਿ ਰੰਕ ਅਵਾਸੂ ॥ ੩੫ ॥ ਦਾਸੀ ਦਾਸ ਅਨੰਦ ਬਿਲੰਦੇ। ਅਤਿ ਉਤਸਵ ਕੋ ਧਾਰਤਿ ਬ੍ਰਿੰਦੇ। ਸ੍ਰੀ ਹਰਿ ਗੋਵਿੰਦ ਪੂਰਨ ਚੰਦ। ਪੁਰਿ ਸਗਰੋ ਸਾਗਰ ਮਾਨਿੰਦ ॥੩੬॥ ਧਾਇ ਧਾਇ ਨਰ ਦੇਖਨਿ ਆਵੈਂ। ਮਨਹੁਂ ਤਰੰਗ[1] ਉਤੰਗ ਉਠਾਵੈਂ। ਆਇ ਪ੍ਰਵੇਸ਼ੇ ਜਬਿ ਘਰ ਬੀਚੀ। ਗੰਗਾ ਸਮ ਗੰਗਾ ਉਠ ਬੀਚੀ[2] ॥੩੭॥ ਜਥਾ ਤੁਰਤ ਕੀ ਧੇਨੁ ਪ੍ਰਸੂਤਾ। ਪਿਖ੍ਯੋ ਸਪੂਤ ਮਹਾਂ ਮਨ ਪੂਤਾ। ਜਾਇ ਜਨਨਿ ਕੋ ਬੰਦਨ ਕੀਨਿ। ਮਾਤ ਉਠਾਇ ਅੰਕ ਭਰਿ ਲੀਨਿ॥੩੮॥ਸੂੰਘਤਿ ਮਸਤਕ ਧਨ ਬਹੁ ਵਾਰਤਿ। ਦੇਖਿ ਨ ਤ੍ਰਿਪਤੈ ਬਦਨ ਨਿਹਾਰਤਿ। ਲਖਹਿ ਆਪ ਕੋ ਚਿਤ–ਬਡਭਾਗਨ–। ਲਾਇਕ ਪੁੱਤ੍ਰ ਜਾਨਿ ਅਨੁਰਾਗਨ ॥ ੩੯ ॥ 'ਕਹੁ ਸੁਤ! ਤਨੁ ਕੁਸ਼ਲੀ ਜੁਤਿ ਰਹ੍ਯੋ। ਸ਼ਾਹੁ ਮਿਲਨਿ ਕੁਛ ਆਛੋ ਲਹ੍ਯੋ। ਤੁਮ ਕੌ ਚਿਤਵਤਿ ਨਿਸਦਿਨ ਰਹੀ। ਬਾਰ ਬਾਰ ਨਾਨਾ ਸੁਧਿ ਲਹੀ' ॥ ੪੦ ॥ ਸ੍ਰੀ ਹਰਿ ਗੋਬਿੰਦ ਸਕਲ ਬਤਾਈ। 'ਕਾਰਜ ਭਏ ਸਿੱਧ ਸਮੁਦਾਈ। ਗੁਰੁਦ੍ਰੋਹੀ ਗਹਿਵਾਇ ਚੰਡਾ-ਲਨਿ। ਦਈ ਸਜ਼ਾਇ ਸਮੂਹ ਬਿਸਾਲਨਿ ॥੪੧॥ ਮਾਰ ਖਾਇ ਅਰੁ ਧਰਮ ਨ ਲਹੈ[3]।ਮਰਹਿ ਨਰਕ ਮਹਿ ਸੰਕਟ ਸਹੈ।ਸ੍ਰੀ ਨਾਨਕ ਜੀ ਭਏ ਸਹਾਇ। ਰਾਖ੍ਯੋ ਬਿਰਦ ਆਪਨੋ ਆਇ' ॥ ੪੨ ॥ ਇੱਤ੍ਯਾਦਿਕ ਸਭਿ ਗਾਥ ਸੁਨਾਇ। ਉਠੇ ਗੁਰੂ ਪੁਨ ਬਾਹਿਰ ਆਇ। ਖਾਂ ਵਜ਼ੀਰ ਕੋ ਕਹਿ ਸਮੁਝਾਯਹੁ। 'ਸ਼ਾਹੁ ਸਮੀਪ ਅਬਹਿ ਤੁਮ ਆਯਹੁ ॥ ੪੩ ॥ ਭੋਰ ਹੋਤਿ ਇਤ ਕੋ ਚਲਿ ਆਵਹਿ। ਸੁੰਦਰ ਹਰਿ ਮੰਦਿਰ ਦਰਸਾਵਹਿ'। ਸੁਨਿ ਗਮਨ੍ਯੋ ਲੇ ਆਇਸੁ ਗੁਰ ਕੀ। ਜਿਸ ਕੈ ਗਾਢੀ ਸ਼ਰਧਾ ਉਰ ਕੀ ॥ ੪੪ ॥ ਮਿਲ੍ਯੋ ਸ਼ਾਹੁ ਸੋਂ ਸਕਲ ਸੁਨਾਯੋ। 'ਗੁਰ ਘਰ ਥਿਰ ਹ੍ਵੈ ਮੋਹਿ ਪਠਾਯੋ। ਪ੍ਰਾਤਿ ਹੋਤਿ ਰਾਵਰ ਭੀ ਦਰਸਹੁ। ਗੁਰੁ ਸਥਾਨ ਪਾਵਨ ਕੋ ਪਰਸਹੁ ॥ ੪੫ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸੁਧਾਸਰ ਆਗਵਨ' ਪ੍ਰਸੰਗ ਬਰਨਨੰ ਨਾਮ ਅਸ਼ਟਮੋ ਅੰਸੂ ॥ ੮ ॥

[1]ਲਹਿਰਾਂ। [2]ਮਾਤਾ ਗੰਗਾ ਗੰਗਾ ਦੀ ਲਹਿਰ ਵਾਂਙੂ ਉਠੀ [ਸੰਸ:, ਵੀਚਿ=ਲਹਿਰ]। [3]ਭਾਵ ਧਰਮ ਹੀਨ ਹੋਕੇ।

## ੯. [ਸ੍ਰੀ ਅੰਮ੍ਰਿਤਸਰ ਵਿਰਾਜਮਾਨ]।

ਦੋਹਰਾ॥ ਸ੍ਰੀ ਗੁਰੁ ਹਰਿ ਗੋਬਿੰਦ ਜੀ ਕਰਿ ਕੈ ਖਾਨ ਰੁ ਪਾਨ। ਸਭਿ ਪੁਰਿ ਕੋ ਆਨੰਦ ਦੈ ਬਾਨੀ ਮ੍ਰਿਦੁਲ ਬਖਾਨਿ॥ ੧ ॥ ਚੌਪਈ॥ ਜਥਾ ਜੋਗ ਬੋਲੇ ਸਭਿ ਸਾਥ। ਕੁਸ਼ਲ ਪ੍ਰਸ਼ਨ ਕਰਿ ਕੈ ਗੁਰ ਨਾਥ। ਮਹਿਲ ਆਪਨੇ ਜਾਇ ਸੁਹਾਏ। ਤਬਿ ਦਮੋਦਰੀ ਮੋਦ ਬਢਾਏ॥੨॥ ਬੰਦਨ ਕਰੀ ਬੰਦਿ ਕਰ ਤਬੈ। ਦੇਖਨੋ ਕੰਤ ਮਹਾਂ ਦੁਤਿ ਫਬੈ। ਦਾਸੀ ਗਨ ਸੇਵਾ ਸਭਿ ਠਾਨੀ। ਸੁਪਤੇ ਸਤਿਗੁਰੁ ਸੇਜ ਮਹਾਨੀ॥੩॥ ਜਾਮ ਨਿਸਾ ਤੇ ਜਾਗ੍ਰਿਤਿ ਹੋਇ। ਸੌਚਾਚਾਰ ਕਰੀ ਸਭਿ ਜੋਇ। ਕਰਿ ਸ਼ਨਾਨ ਕੋ ਲਾਇ ਧਿਆਨ। ਥਿਰ ਕਰਿ ਬ੍ਰਿਤੀ ਲਿਯੋ ਰਸ ਗਯਾਨ॥੪॥ ਸੰਗਤਿ ਸਕਲ ਸੁ ਮੱਜਤਿ ਹ੍ਵੈ ਕੈ। ਸੁਨਹਿ ਕਰੈਂ ਕਿਰਤਨ ਸੁਖ ਪੈ ਕੈ। ਜਹਿ ਕਹਿ ਪੁਰਿ ਮਹਿ ਅਰੁ ਹਰਿਮੰਦਿਰ। ਭਜਨ ਹੋਤਿ ਇਕ ਰਸ ਪ੍ਰਭੁ ਸੁੰਦਰ॥੫॥ਸੂਰਜ ਉਦੈ ਭੋਗ ਤਬਿ ਪਰਜੋ। ਸਭਿਨਿ ਗੁਰੂ ਕੋ ਦਰਸ਼ਨ ਕਰਜੋ। ਜਹਾਂਗੀਰ ਕੇ ਨਰ ਪੁਨ ਆਏ। ਕਹਿ ਪੰਚਾ-ਮ੍ਰਿਤ ਬਹੁ ਕਰਿਵਾਏ॥੬॥ ਇਤਨੇ ਬਿਖੈ ਆਪ ਚਲਿ ਆਯੋ। ਕਹਿ ਸਤਿ-ਗੁਰੁ ਕੋ ਸੰਗ ਮਿਲਾਯੋ। ਪ੍ਰਥਮ ਅਕਾਲ ਤਖਤ ਕੋ ਆਏ। ਦਰਸ਼ਨ ਦੇਖਤਿ ਸੀਸ ਨਿਵਾਏ॥੭॥ ਤਹਿ ਨਿਜ ਕਰ ਤੇ ਧਨ ਅਰਪਾਯੋ। ਕਰਿ ਅਰਦਾਸ ਕਰਾਹੁ ਬ੍ਰਤਾਯੋ। ਗੁਰੂ ਸਹਤ ਹਜ਼ਰਤ ਮੁਦ ਧਾਰਿ। ਪੁਨ ਗਮਨੇ ਹੋਰਨਿ ਦਰਬਾਰ॥ ੮ ॥ ਪੌਰ ਦਰਸ਼ਨੀ ਬੰਦਨ ਕਰੇ। ਗਮਨੇ ਸਨਮੁਖ ਅੰਤਰ ਬਰੇ। ਪੁਲ ਪਰ ਗੇ ਦਰਬਾਰ ਅਗਾਰੀ। ਕਰਿ ਪ੍ਰਨਾਮ ਕੋ ਬਰੇ ਮਝਾਰੀ॥੯॥ ਗਾਇਂ ਰਬਾਬੀ ਸ਼ਬਦ ਅਖੰਡ। ਇਕ ਸੱਤਾ ਦੂਸਰ ਬਲਵੰਡ। ਨਿਕਟ ਗ੍ਰੰਥ ਸਾਹਿਬ ਬ੍ਰਿਧ ਭਾਈ। ਬੈਠੇ ਸਿੱਖ ਸੰਤ ਸਮੁਦਾਈ॥ ੧੦ ॥ ਜਬਰ ਜਵਾਹਰ ਅਰੁ ਦੀਨਾਰ। ਅਰਪਨ ਕਰਿ ਅਰਦਾਸ ਉਦਾਰ।ਪੰਚਾ-ਮ੍ਰਿਤ ਸਭਿ ਮਹਿਂ ਬਰਤਾਯੋ। ਦਰਸ਼ਨ ਕਰਿ ਹਜ਼ਰਤ ਹਰਖਾਯੋ॥੧੧॥ ਬੈਠਿ ਸ਼ਬਦ ਕੋ ਸੁਨਿਬੇ ਲਾਗ। ਜਿਨਹੁ ਬਿਖੈ ਪ੍ਰਭੁ ਕੋ ਅਨੁਰਾਗ। ਰੀਝਜੋ ਰਾਗ ਪਰਖ ਕਰਿ ਤਹਾਂ। ਦਿਯੋ ਰਬਾਬੀ ਕੋ ਧਨ ਮਹਾਂ॥ ੧੨ ॥ ਪੁਨ ਉਠਿ ਗੁਰੁ ਜੁਤਿ ਬਾਹਿਰ ਆਏ। ਥਿਰੇ ਅਕਾਲ ਤਖਤ ਹਰਖਾਏ। ਬਹੁ ਮੋਲੇ ਸਿਰੁਪਾਉ ਮੰਗਾਏ। ਮਿਸਰੀ ਆਨਤਿ ਭੇ ਸਮੁਦਾਏ॥ ੧੩ ॥ ਸ੍ਰੀ ਹਰਿ ਗੋਵਿੰਦ ਗਹਿ ਨਿਜ ਹਾਥ। ਦਿਯੋ ਸ਼ਾਹੁ ਕੋ ਕਰੁਨਾ ਸਾਥ। ਲੇ ਸਿਰੁਪਾਉ ਗੁਰੂ ਘਰ ਕੇਰੋ। ਧਰਜੋ ਸੀਸ ਪਰ ਭਾਉ ਘਨੇਰੋ॥ ੧੪ ॥ ਅਪਰ ਸੰਗਿ

ਜੇਤੇ ਉਮਰਾਉ। ਸਭਿ ਕੋ ਸੁੰਦਰ ਦੇ ਸਿਰੁਪਾਉ। ਦੀਨਿ ਸਿਤੋਪਲ[1] ਗੁਰੂ ਪ੍ਰਸਾਦਿ। ਸਭਿਨਿ ਲੀਨਿ ਕਰਿ ਕਰਿ ਅਹਿਲਾਦ ॥੧੫॥ ਸ਼ਾਹੁ ਨਫਰ ਜੇਤਿਕ ਤਿਸ ਥਾਨ। ਜਥਾ ਜੋਗ ਧਨ ਦੀਨਿ ਮਹਾਨ। ਲੈ ਲੈ ਸਕਲ ਕਰਹਿੰ ਅਭਿਬੰਦਨ। ਸੁਜਸੁ ਕਰਹਿੰ ਗੁਰੁ ਦੇਖ ਨਿਕੰਦਨ ॥੧੬॥ਭਨਯੋ ਸ਼ਾਹੁ ਨੇ 'ਸਰਬ ਮਕਾਨ। ਕਰਿਵਾਵਹੁ ਨੀਕੀ ਬਿਧਿ ਠਾਨਿ। ਸ਼ਾਹੁ ਸਦਨ ਤੇ ਲਾਗੈ ਦਰਬ। ਪੂਜਨ ਥਾਨ ਬਨਾਵਹੁ ਸਰਬ॥੧੭॥ ਮੁਖ ਤੇ ਆਇਸੁ ਕਰਤੇ ਰਹੋ। ਬਨਹਿ ਤਥਾ ਜੈਸੇ ਚਿਤ ਚਹੋ'। ਗੁਰੂ ਕਹਯੋ 'ਇਹੁ ਸਭਿ ਬਨ ਜੈ ਹੈ। ਜਬਿ ਹੀ ਸਮਾਂ ਬਨਨਿ ਕੋ ਐ ਹੈ॥ ੧੮॥ ਸਤਿਗੁਰੁ ਕੇ ਸਿਖ ਪ੍ਰੇਮੀ ਜੋਇ। ਧਨ ਤਨ ਮਨ ਤੇ ਸੇਵਹਿੰ ਸੋਇ। ਸਨੈ ਸਨੈ ਸੁਵਰਨ ਕੇ ਮੰਦਰ। ਅਨਿਕ ਪ੍ਰਕਾਰਨਿ ਬਨਿ ਹੈਂ ਸੁੰਦਰ'॥੧੯॥ਗੁਰੂ ਮਰਜ਼ੀ ਹਜ਼ਰਤ ਨੇ ਜਾਨੀ। ਮੁਖ ਤੇ 'ਆਛੀ ਬਾਤ' ਬਖਾਨੀ। ਆਇਸੁ ਲੇ ਕਰਿ ਠਾਨਿ ਪ੍ਰਨਾਮ। ਚਲਯੋ ਸਰਾਹਤਿ ਗੁਰੁ ਕੇ ਧਾਮ॥੨੦॥ ਨਿਜ ਡੇਰੇ ਮਹਿੰ ਪਹੁੰਚਯੋ ਜਾਈ। ਬੇਗਮ ਮਿਲੀ ਜਬਹਿ ਸਮੁਦਾਈ। ਬੂਝਨਿ ਕੀਨਿ 'ਸ਼ਾਹ ਕਿਤ ਗਏ?'। 'ਗੁਰੁ ਕੋ ਦਰਸ' ਬਤਾਵਤਿ ਭਏ ॥ ੨੧ ॥ ਕਹਤਿ ਭਈ 'ਗੁਰੁ ਕੀ ਜੋ ਦਾਰਾ। ਹਮ ਭੀ ਦਰਸ ਲਹੈਂ ਸੁਖ ਸਾਰਾ'। ਸੁਨਤਿ ਸ਼ਾਹੁ ਤਬਿ ਆਇਸੁ ਦਈ। ਬੇਗਮ ਬ੍ਰਿੰਦ ਤਯਾਰ ਤਬਿ ਭਈ॥ ੨੨॥ ਚਢਿ ਗਮਨੀ ਪਰਦੇ ਅਸੁਵਾਰੀ। ਆਇ ਗੁਰੂ ਕੀ ਪੁਰੀ ਨਿਹਾਰੀ। ਪੂਰਬ ਸ੍ਰੀ ਹਰਿਮੰਦਿਰ ਗਈ। ਦਰਸ ਬਿਲੋਕਤਿ ਹਰਖਤਿ ਭਈ॥ ੨੩ ॥ ਦਰਬ ਅਕੋਰ ਧਰੀ ਕਰਿ ਨਮੋ। ਗੁਰੁ ਘਰ ਕੋ ਚਾਲੀ ਤਿਹ ਸਮੋ। ਮਾਤ ਗੰਗ ਬਡ ਫਰਸ਼ ਕਰਾਏ। ਬੈਠੀ ਬਿਚ ਤ੍ਰੀਯਨ ਸਮੁਦਾਏ॥ ੨੪ ॥ ਨਿਕਟ ਆਪਨੇ ਨੁਖਾ ਬਿਠਾਈ। ਬਸਤ੍ਰ ਬਿਭੂਖਨ ਸੋਂ ਛਬਿ ਛਾਈ।ਪ੍ਰਵਿਸ਼ੀ ਬੇਗਮ ਸਦਨ ਮਝਾਰੀ। ਗਮਨੀ ਆਗੈ ਤਜਿ ਅਸੁਵਾਰੀ॥ ੨੫॥ ਜੇਵਰ ਜਰੇ ਜਵਾਹਰ ਬ੍ਰਿੰਦ। ਕੰਚਨ ਕੇ ਗੁਨ ਚਾਰੁ ਖਿਲੰਦ। ਬਸਤ੍ਰ ਜਿ ਇਸਤ੍ਰਿਨਿ ਪਹਿਰਨਿ ਗਾਤ। ਰੇਸ਼ਮ, ਪਸ਼ਮ, ਬਰਨ ਬਹੁ ਭਾਂਤਿ॥੨੬॥ ਧਰਿ ਕਰਿ ਸਭਿ ਸ਼ੁਭ ਰੰਗ ਅਗਾਰੀ। ਗਨ ਬੇਗਮ ਤਬਿ ਬੰਦਨ ਧਾਰੀ। ਗੁਰੁ ਜਨਨੀ ਨੇ ਬਹੁ ਸਨਮਾਨੀ। ਹਰਖਾਵਤਿ ਕਹਿ ਮਾਧੁਰ ਬਾਨੀ॥ ੨੭॥ ਨਿਕਟਿ ਆਪਨੇ ਸਕਲ ਬਿਠਾਈ। 'ਪਤਿਬ੍ਰਤਿ ਧਰਮ ਧਰਹੁ' ਸਿਖ ਗਾਈ[2]। 'ਪੁਤ੍ਰ

[1]ਪਤਾਸੇ [ਸੰਸ:, ਸਿਤ+ਉਪਲ]। [2]ਸਿੱਖਯਾ ਦਿੱਤੀ। (ਅ) ਅਸ਼ੀਰਵਾਦ ਦਿੱਤੀ।

ਪੌਤ੍ਰ ਗਨ ਤੇ ਸੁਖ ਪਾਵਹੁ। ਪਤਿ ਕੀ ਪ੍ਰੀਤਿ ਰਹੈ ਹਰਖਾਵਹੁ' ॥੨੮॥ਹਾਥ ਜੋਰਿ ਪੁਨ ਬੂਝਨਿ ਲਾਗੀ। 'ਗੁਰੁ ਭਾਰਜਾ ਕੌ ਬਡਭਾਗੀ?। ਹੇ ਮਾਤਾ! ਸੋ ਹਮਹਿ ਬਤਾਵੇ। ਤਿਸ ਕੇ ਸਮ ਕੋ ਨਹੀਂ ਲਖਾਵੋਂ' ॥ ੨੯ ॥ ਸੁਨਿ ਗੰਗਾ ਕਰ ਸੈਂਗ ਬਤਾਈ। 'ਇਹੁ ਮਮ ਨੁਖਾ ਗੁਰਨਿ ਘਰ ਆਈ'। ਦੀਰਘ ਨਯਨਾ[1] ਕੋ ਤਬਿ ਹੇਰਾ। ਕਹੈਂ ਕਿ 'ਧੰਨ ਭਾਗ ਹੈ ਤੇਰਾ ॥ ੩੦ ॥ ਸੁੰਦਰ ਮਹਾਂ ਸਰੂਪ ਛਬੀਲਾ। ਅਸਿ ਪਤਿ ਪ੍ਰਾਪਤਿ ਭਯੋ ਸੁਸ਼ੀਲਾ'। ਇਸਤ੍ਰਿਨਿ ਕੇ ਸੁਭਾਵ ਜਿਮ ਹੋਇਂ। ਕਹਿ ਅਸ ਬਾਕ ਬੂਝ ਸਭ ਸੋਇ ॥੩੧॥ ਕਿਤਿਕ ਦੇਰ ਦਰਸ਼ਨ ਕੋ ਕੀਨਿ। ਬਹੁਰ ਚਲਨ ਕੋ ਆਇਸੁ ਲੀਨ। ਤਬਿ ਗੰਗਾ ਨੇ ਪ੍ਰੇਰੀ[2] ਦਾਸੀ। ਜਰੀ ਬਸਤ੍ਰ ਗਨ ਆਨੇ ਪਾਸੀ ॥ ੩੨ ॥ ਸਭਿ ਬੇਗਮ ਕੋ ਸਾਦਰ ਦੀਨੇ। ਗੁਰੁ ਪ੍ਰਸਾਦਿ ਲਖਿ ਕਰਿ ਤਿਨ ਲੀਨੇ।ਬੰਦਨ ਕਰਤਿ ਬਹੁਰ ਹਰਖਾਇ। ਉਠਿ ਕਰਿ ਬੇਗਮ ਤਬਿ ਸਮੁਦਾਇ ॥ ੩੩ ॥ ਘਰ ਤੇ ਨਿਕਸਿ ਚਢੀ ਅਸੁਵਾਰੀ। ਪਹੁੰਚੀ ਅਪਨੇ ਸਿਵਰ ਮਝਾਰੀ। ਨਿਸ ਮਹਿ ਸ਼ਾਹੁ ਮਿਲਯੋ ਜਬਿ ਆਇ। ਗੁਰੁ ਕੋ ਸਦਨ ਸਰਾਹੁ ਸੁਨਾਇ[3] ॥੩੪॥ ਸ੍ਰੀ ਅਰਜਨ ਸੁਤ ਸਦਨ ਸੁਹਾਏ। ਸੁਪਤਿ ਜਥਾ ਸੁਖ ਨਿਸਾ ਬਿਤਾਏ। ਭਈ ਪ੍ਰਭਾਤ ਸ਼ਾਹੁ ਨੇ ਚਾਹਾ।–ਕਰਹਿਂ ਅਖੇਰ ਬ੍ਰਿਤ ਬਨ ਮਾਂਹਾ–॥੩੫॥ ਪਠਿ ਵਜ਼ੀਰ ਖਾਂ ਗੁਰੁ ਬੁਲਾਏ[4]। ਗਮਨਯੋ[5] ਬਾਹਰ ਸੰਗ ਮਿਲਾਏ। ਭਾਂਤਿਭਾਂਤਿ ਬਨ ਖੇਲ ਅਖੇਰਾ। ਹਨੇ[6] ਜੀਵ ਦੇ ਖੇਦ ਘਨੇਰਾ ॥ ੩੬ ॥ ਕਰੇ ਬਿਲਾਸ ਅਨੇਕ ਪ੍ਰਕਾਰਾ। ਗੁਰੁ ਜੁਤਿ ਹਜ਼ਰਤ ਖੇਲ ਸ਼ਿਕਾਰਾ। ਸੰਧ੍ਯਾ ਭਈ ਸੁ ਹਟਿ ਕਰਿ ਆਏ। ਸ਼ਾਹੁ ਆਪਨੇ ਸਿਵਰ ਸਿਧਾਏ ॥ ੩੭ ॥ ਸਤਿਗੁਰੂ ਅਪਨੇ ਸਦਨ ਸਿਧਾਰੇ। ਖਾਨ ਪਾਨ ਕਰਿ ਨਿਸਾ ਗੁਜ਼ਾਰੇ।ਭਈ ਪ੍ਰਾਤ ਜਬਿ ਸ਼ਾਹੁ ਸੁਜਾਨਾ। ਕਰਯੋ ਕੂਚ ਲਵਪੁਰੀ ਪਯਾਨਾ ॥੩੮॥ ਕਿਹ ਬੇਗ ਅਰੁ ਖਾਨ ਵਜ਼ੀਰ। ਜਹਾਂਗੀਰ ਬੁਲਵਾਏ ਤੀਰ। ਸਕਲ ਬਾਰਤਾ ਕਹਿ ਸਮੁਝਾਈ। 'ਪੀਰ ਸਮੀਪੀ ਬਿਹ ਹੁਇ ਥਾਈਂ ॥ ੩੯ ॥ ਇਕ ਦੁਇ ਦਿਨ ਕਰਿ ਬਾਸ ਅਵਾਸ।ਪੁਨ ਚਢਾਇ ਆਨਹੁ ਮਮ ਪਾਸ।ਗੁਰੁ ਜੋਧਾ ਬਹੁ ਪਰਉਪਕਾਰੀ। ਨਜ਼ਾਰੇ ਰਹਹਿ ਜਿ ਪਰਹਿ ਬਿਗਾਰੀ ॥ ੪੦ ॥ ਚਮੂੰ ਸਮੀਪ ਅਹੈ ਤਰੁਨਾਈ। ਹਮ ਢਿਗ ਰਹਿਨੌ ਅਹੈ ਭਲਾਈ। ਮੈਂ ਭੀ ਕਹਯੋ,ਆਪ

[1]ਵੱਡੇ ਨੇਤ੍ਰਾਂ ਵਾਲੀ (ਮਾਤਾ ਦਮੋਦਰੀ ਜੀ)। [2]ਬੁਲਾਈ। [3]ਸਲਾਹੁਤ ਕੀਤੀ। [4]ਘੱਲਕੇ ਵਜ਼ੀਰ ਖਾਂ ਨੂੰ ਗੁਰੂ ਜੀ ਨੂੰ ਸੱਦਿਆ (ਸ਼ਾਹ ਨੇ)। [5]ਗਿਆ (ਪਾਤਸ਼ਾਹ)। [6](ਪਾਤਸ਼ਾਹ ਨੇ) ਮਾਰੇ।

ਚਢਿ ਆਇ[1]। ਨਤੁ ਤੁਮ ਦੋਨਹੁ ਬਿਨੈ ਸੁਨਾਇ ॥੪੧॥ ਜਨੌਂ ਕਨੌਂ ਕਰਿ ਲਵਪੁਰਿ ਲੇ ਆਵਹੁ। ਰਹਹੁ ਨਿਕਟ ਗੁਰੁ ਅਬਹਿ ਸਿਧਾਵਹੁ। ਸੈਨਾ ਸੰਗ ਆਪਨੇ ਰਾਖਹੁ। ਬਿਨਾ ਬਿਲਮ ਆਵਨਿ ਅਭਿਲਾਖਹੁ*[2] ॥ ੪੨ ॥ ਸੁਨਿ ਦੋਨਹੁ ਝੁਕ ਕਰੀ ਸਲਾਮੂੰ। ਚਲਯੋ ਸ਼ਾਹੁ ਸੰਗ ਚਮੂ ਤਮਾਮੂੰ। ਗਜਬਾਜਨਿ ਕੇ ਸ਼ਬਦ ਉਠੰਤੇ। ਲਵਪੁਰਿ ਕੇ ਸਨਮੁਖ ਗਮਨੰਤੇ ॥ ੪੩ ॥ ਮਗ ਮਹਿਂ ਨਿਸ ਬਸਿ ਪਹੁੰਚਯੋ ਜਾਈ। ਉਤਰਯੋ ਜਾਇ ਰਿਦੇ ਹਰਖਾਈ। ਕਿਰ ਬੇਗ ਅਰੁ ਖਾਨ ਵਜ਼ੀਰ। ਕੁਛ ਸੈਨਾ ਕੀ ਲੈ ਸੰਗ ਭੀਰ॥੪੪॥ਚੰਦੂ ਸਹਤ ਗੁਰੂ ਸੈਨਾ ਭਾਰੀ। ਤਬਿ ਚਢਾਇ ਨਿਜ ਸੰਗਿ ਹਕਾਰੀ[3]। ਸਕਲ ਸੁਧਾ-ਸਰ ਕੋ ਚਲਿ ਆਏ। ਪੁਰਿ ਤੇ ਵਹਿਰ ਸਿਵਰ ਉਤਰਾਏ ॥ ੪੫ ॥ ਨਿਕਟ ਸੁਧਾਸਰ ਉਤਰੇ ਸਾਰੇ। ਮੱਜਨਿ ਕਰਹਿਂ ਦਰਸ ਕੋ ਧਾਰੇ। ਖਾਨ ਪਾਨ ਕੀ ਜੇ ਸੁਧਿ ਸਾਰੀ। ਗੁਰੁ ਗ੍ਰਿਹ ਤੇ ਪਹੁੰਚਯੋ ਹਿਤ ਧਾਰੀ ॥ ੪੬ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸੁਧਾਸਰ' ਪ੍ਰਸੰਗ ਬਰਨਨੰ ਨਾਮ ਨਵਮਿ ਅੰਸੂ ॥ ੯ ॥

## ੧੦. [ਸ੍ਰੀ ਗੁਰੂ ਜੀ ਲਾਹੌਰ ਆਏ]।

ਦੋਹਰਾ ॥ ਸ੍ਰੀ ਗੁਰੂ ਹਰਿ ਗੋਬਿੰਦ ਜੀ ਬੈਠੇ ਲਾਇ ਦਿਵਾਨ। ਸਕਲ ਚਮੂ ਕੇ ਭਟ ਮਿਲੇ ਆਯੁਧ ਧਰੇ ਮਹਾਨ ॥ ੧ ॥ ਚੌਪਈ ॥ ਸਿਖ ਸੰਗਤਿ ਬਹੁ ਬ੍ਰਿੰਦ ਮਸੰਦ। ਸਭਿ ਮਿਲਿ ਆਏ ਅਲਪ ਬਿਲੰਦ। ਦਰਸਹਿਂ ਸਤਿਗੁਰੂ ਕੋ ਸੁਖ ਧਰੈਂ। ਮਨੋ ਕਾਮਨਾ ਪੂਰਨ ਕਰੈਂ॥੨॥ਖਾਂ ਵਜ਼ੀਰ ਤਬਿ ਚਲਿ ਕਰਿਆਯੋ। ਸੰਗ ਸੁ ਕਿੰਚਬੇਗ ਕੋ ਲਯਾਯੋ।ਸ਼ਰਧਾ ਪ੍ਰੇਮ ਰਿਦੇ ਅਧਿਕਾਇ। ਨਮੋ ਕਰੀ ਬਹੁ ਸੀਸ ਨਿਵਾਇ ॥ ੩ ॥ ਸਾਦਰ ਸਤਿਗੁਰੁ ਨਿਕਟ ਬਿਠਾਯੋ। ਕਹਯੋ ਸ਼ਾਹੁ ਕੋ ਸਕਲ ਸੁਨਾਯੋ। ਸੁਨਿ ਹਜ਼ੂਰ[3] ਨੇ ਧੀਰਜ ਦੀਨਾ। ਲਵਪੁਰਿ ਚਲੈਂ ਬਿਲੰਬ ਬਿਹੀਨਾ॥੪॥ਇਮ ਕਹਿ ਸੁਨਿ ਕਰਿ ਉਰ ਹਰਖਾਏ।ਅਪਰ ਅਨੇਕ ਪ੍ਰਸੰਗ ਚਲਾਏ। ਬੈਠੇ ਰਹੇ ਗੁਰੂ ਚਿਰਕਾਲ। ਦਰਸ਼ਨ ਦੇ ਸਿਖ ਕਰੇ ਨਿਹਾਲ ॥੫॥ ਬਹੁਰ ਪ੍ਰਵੇਸ਼ ਮਹਿਲ ਮਹਿਂ ਭਏ।ਨਿਜ ਨਿਜ ਡੇਰੇ ਕੋ ਸਭਿ ਗਏ। ਬਿਧੀਆ ਜੇਠਾ ਹਰਖ ਬਿਸਾਲੇ। ਗਰ ਚੰਦੂ ਕੇ ਸੰਗਰੀ[4] ਡਾਲੇ॥੬॥ਹਾਥ ਚੰਡਾਲਾਨ ਕੇ ਗਹਿਵਾਈ।ਆਨਯੋ ਗੁਰੁ ਬਜ਼ਾਰ ਕੋਬਾਈਂ। ਦੂਰਬਲ ਭਯੋ ਸਜ਼ਾਇਨ ਦੀਨਿ[5]। ਜਰਾ ਆਰਬਲ ਬਡਿ ਬਲ ਹੀਨ ॥

[1]ਆਪੇ ਹੀ ਚੜ੍ਹ ਆਉਣਗੇ। [2]ਤਦੋਂ ਸੱਦਕੇ ਆਪਣੇ ਸਾਥ ਚੜ੍ਹਾਈ। [3]ਭਾਵ ਸ੍ਰੀ ਗੁਰੂ ਜੀ ਨੇ। [4]ਸੰਗਲੀ। [5]ਸਜ਼ਾਵਾਂ ਦੇ ਦਿੱਤਿਆਂ। *ਪਾਤਸ਼ਾਹ ਦੇ ਇਸ ਸੁਨੇਹੇ ਤੋਂ ਸਾਫ਼ ਹੈ ਕਿ ਉਹ ਰਾਜਨੈਤਕ ਚਾਲ ਚੱਲ ਰਿਹਾ ਹੈ।

੭॥ ਸਿਰ ਮੁਖ ਪਰ ਸੁਪੇਦ ਭੇ ਬਾਰੇ[1]। ਸਭਿ ਮੂੰਡਵਾਇ ਮੂਤ੍ਰ ਕੋ ਡਾਰੇ। ਇਕ ਵਿਰਾਟਕਾ ਹਾਟਿ ਮੰਗਾਵੈਂ। ਪਨਹੀ ਪੰਚ ਬਿਠਾਇ ਲਗਾਵੈਂ॥੮॥ ਪੁਨ ਦੁਕਾਨ ਦੂਜੀ ਲੇ ਜਾਵੈਂ। ਤਿਸੀ ਪ੍ਰਕਾਰ ਤਹਾਂ ਬੈਠਾਵੈਂ। ਪੁਰਿ ਕੇ ਬਾਰਿਕ ਹੁਇ ਸਮੁਦਾਇ। ਹਰਖ ਧਾਰਿ ਸੁਨਿ ਆਵਤਿ ਧਾਇ॥ ੯॥ ਚੰਦੂ ਮਹੰਤ ਬਨ੍ਯੋ ਜਨੁ ਨੀਕਾ। ਮਸਤਕ ਚੋਟ ਲਗੀ ਜਨੁ ਟੀਕਾ। ਗਰ ਜੂਤਨ ਕੀ ਮਾਲ ਬਿਸਾਲਾ। ਤ੍ਰਿਣ ਕੋ ਚੌਰ ਕਰਹਿਂ ਤਿਸ ਕਾਲਾ॥੧੦॥ ਬ੍ਰਿੰਦ ਬਾਲਕੇ ਸੰਗ ਜੁ ਚੇਲੇ। ਧੂਰ ਮੁਸ਼ਟ ਜਨੁ ਅਲਤਾ ਮੇਲੇ। ਮਿਲਹਿਂ ਬਿਲੋਕਤਿ ਪਨਹੀ ਮਾਰਹਿਂ। ਮਨੋ ਭੇਟ ਦੇ ਜਨਮ ਸੁਧਾਰਹਿ॥ ੧੧॥ ਅਨਿਕ ਪ੍ਰਕਾਰਨਿ ਗਾਰਿ ਨਿਕਾਰਤਿ। ਸਿਸੁ ਚੇਲੇ ਜਨੁ ਸੁਜਸੁ ਉਚਾਰਤਿ। ਸਗਰੇ ਪੁਰਿ ਬਜ਼ਾਰ ਮਹਿਂ ਫੇਰਾ[2]। ਜਨੁ ਪੂਜਾ ਹਿਤ ਪਾਵਤਿ ਫੇਰਾ[3]॥੧੨॥ ਦੇਖਿ ਦੇਖਿ ਬੋਲਹਿਂ ਸਿਖ ਸਨਾਨੇ। 'ਇਹ ਗੁਰੁ ਦ੍ਰੋਹੀ ਮੂਢ ਮਹਾਨੇ। ਸ੍ਰੀ ਹਰਿ ਗੋਬਿੰਦ ਰਿਸ ਕਰਿ ਭਾਰੀ॥ਗਹਨਿ ਪ੍ਰਤੱਗ੍ਯਾ ਕਠਨ ਉਚਾਰੀ॥੧੩॥ ਕਰੀ ਸਪਥ-ਬਡ ਪਾਤਕ ਹੋਇ[4]-। ਸੁਨਿ ਕਰਿ ਨਿਸ਼ਚਾ ਕਰਹਿ ਨ ਕੋਇ।- ਬਾਲਬੈਸ ਤੇ ਭਾਖਹਿਂ ਆਨਿ[5]॥ਕਿਮ ਇਸਗਹਹਿਂ ਜੁ ਸ਼ਾਹੁ ਦਿਵਾਨ॥੧੪॥ ਜੋ ਸਗਰੀ ਅਵਿਨੀ ਕੋ ਮਾਲਿਕ।ਤਿਸ ਕੀ ਕਾਰ ਇਸੀ ਕੇ ਤਾਲਿਕ[6]।ਛਲ ਬਲ ਤੇ ਪੂਰਨ ਖਲ ਖੋਟਾ। ਜਿਸਕੇ ਹੁਕਮ ਨ ਕਿਨਹੂੰ ਹੋਟਾ॥੧੫॥ਗਹ੍ਯੋ ਜਾਇ ਕਿਮ ਔਖਿਧ ਬਾਤ। ਤਊ ਮਹਾਂ ਗੁਰੁ ਦ੍ਰੋਹੀ ਗਾਤਿ[7]। ਤਿਸ਼ਟ ਸਕਹਿ ਨਹਿਂ[8] ਮੂਰਖ ਮਾਨੀ। ਪਾਪ ਬਿਸਾਲ ਕਰਹਿ ਇਸ ਹਾਨੀ-॥੧੬॥ ਹੁਤੀ ਪ੍ਰਤੀਤਿ ਨ ਗਹਿਬੇ ਯਾਹੂ[9]। ਸ੍ਰੀ ਸਤਿਗੁਰੁ ਜੋਧਾ ਬਡਿ ਬਾਹੂ। ਕਰੀ ਪ੍ਰਤੱਗ੍ਯਾ ਪੂਰਨ ਸਾਰੀ। ਗਹਿ ਮਾਰਨੋ ਪਿਤ ਸ਼ੱਤ੍ਰ ਕੁਚਾਰੀ॥੧੭॥ ਦਾਵਾ ਕਰਹਿਂ ਧੰਨ ਗੁਰ ਕੇਰਾ॥ਇਹ ਗਜ ਮਾਰਨੋ ਮਸਤੋ ਬਡੇਰਾ[1]। ਇਤ੍ਯਾਦਿਕ ਨਰ ਬਾਤ ਬਨਾਵੈਂ। ਸ੍ਰੀ ਹਰਿ ਗੋਬਿੰਦ ਕੋ ਜਸ ਗਾਵੈਂ॥੧੮॥ ਕੋਠਨਿ ਪਰ ਅਰੁ ਪੌਰਨਿ ਬੀਚ। ਤ੍ਰਿਯ ਗਨ ਪਿਖਿ ਫਿਟਕਹਿਂ ਲਖਿ ਨੀਚ।'ਗੁਰੁ ਦ੍ਰੋਹੀ

[1]ਵਾਲ। [2]ਫੇਰਿਆ। [3]ਮਾਨੋਂ (ਮਹੰਤ ਨੇ) ਪੂਜਾ ਲੈਣ ਵਾਸਤੇ ਫੇਰਾ ਪਾਇਆ ਹੈ। [4](ਮੈਨੂੰ) ਪਾਪ ਲੱਗੇ (ਜੇ ਸਹੁੰ ਪੂਰੀ ਨਾ ਹੋਵੇ ਤਾਂ ਦੇਖੋ ਰਾਸ ੪ ਅੰਸੂ ੪੦ ਅੰਕ ੩੦ ਤੋਂ ੩੪)। [5]ਉਮਰਾ ਤਦੋਂ ਬਾਲਕ ਸੀ (ਜਦੋਂ) ਪ੍ਰਤੱਗ੍ਯਾ ਆਖੀ ਸੀ। (ਅ) ਬਚਪਨ ਤੋਂ ਹੀ (ਗੁਰੂ ਜੀ) ਅਨੋਖੀਆਂ ਗੱਲਾਂ ਕਰਦੇ ਹਨ। [6]ਸਪੁਰਦ। [7]ਇਸਦਾ ਸਰੀਰ ਮਹਾਂ ਗੁਰਦ੍ਰੋਹੀ ਹੈ। (ਅ) ਗੁਰੂ ਸਰੀਰ ਨਾਲ ਮਹਾਨ ਧ੍ਰੋਹ ਕਰਨ ਵਾਲਾ ਹੈ (ਇਸ ਕਰਕੇ)। [8]ਟਿਕ ਨਹੀਂ ਸਕੇਗਾ। [9]ਜਿਸ ਦੇ ਫੜੇ ਜਾਣ ਦੀ (ਲੋਕਾਂ ਨੂੰ) ਪ੍ਰਤੀਤ ਨਹੀਂ ਸੀ।

ਕੋ ਹੁਇ ਅਸ ਹਾਲ । ਮਰਿ ਕਰਿ ਪਰਿਹੈ ਨਰਕ ਬਿਸਾਲ' ॥ ੧੯ ॥ ਬਹੁ ਸਜ਼ਾਇ ਦੇ ਜਾਇ ਬਿਠਾਵਾ। ਸਮ ਚੰਡਾਲਨਿ ਮੇਲਿ ਮਿਲਾਵਾ। ਖਾਨ ਪਾਨ ਤਿਨ ਹੀ ਸੋਂ ਕਰੈ । ਜੂਤਨਿ ਸੀਸ ਕਸ਼ਟ ਕੋ ਭਰੈ॥੨੦॥ਇਕ ਦੁਇ ਦਿਨ ਗੁਰੁ ਸਦਨ ਬਿਤਾਏ। ਖਾਂ ਵਜ਼ੀਰ ਬਹੁ ਬਿਨੈ ਅਲਾਏ। ਭਏ ਤਯਾਰ ਲਵ-ਪੁਰਿ ਕੋ ਜਾਨੇ । ਦਰਸ ਕਰਯੋ ਸਭਿ ਗੁਰੂ ਸਥਾਨੇ ॥ ੨੧॥ ਜਾਇ ਮਾਤ ਕੋ ਸੀਸ ਨਿਵਾਵਾ । ਗਰੇ ਲਗਾਇ ਕੰਠ ਭਰਿ ਆਵਾ । ਪ੍ਰਿਯ ਪੁੱਤ੍ਰ ਮੁਖ ਦੇਖਿ ਬਿਸਾਲਾ । ਬਿਛੁਰਨ ਤੇ ਦੁਖ ਲਹਿ ਤਿਸ ਕਾਲਾ ॥੨੨॥ ਸ੍ਰੀ ਹਰਿਗੋਬਿੰਦ ਧੀਰਜ ਦੀਨਿ । 'ਲਵਪੁਰਿ ਨਿਕਟ ਆਪ ਕੋ ਚੀਨ । ਨਿਤ ਸੁਧਿ ਪ੍ਰਾਪਤਿ ਕੁਸ਼ਲ ਸਰੀਰ । ਯਾਂ ਤੇ ਜਾਨਿ ਲੇਹੁ ਨਿਜ* ਤੀਰ' ॥੨੩ ॥ ਨਮੋ ਕਰਤਿ ਨਿਕਸੇ ਪੁਨ ਬਾਹਰ । ਸਭਿ ਨਰ ਕਰਤਿ ਚਢਨ ਕੋ ਆਹਰ । ਕਿਤਿਕ ਚਮੂੰ ਨਿਜ ਨਗਰ ਟਿਕਾਈ।ਕੇਤਿਕ ਅਪਨੇ ਸੰਗ ਚਢਾਈ ॥੨੪॥ ਸਕਲ ਮਸੰਦਨ ਨਿਕਟ ਨਿਹਾਰਿ । ਸੌਂਪੀ ਜਥਾ ਜੋਗ ਘਰ ਕਾਰਿ। ਚਪਲ ਤੁਰੰਗ ਬਲੀ ਪਰ ਚਢੇ । ਧੌਂਸਾ ਬਜਯੋ ਅਨੰਦ ਉਰ ਬਢੇ ॥ ੨੫ ॥ ਸੰਗ ਵਜ਼ੀਰ ਖਾਨ ਕੋ ਲੀਨਿ। ਲਵਪੁਰਿ ਪੰਥ ਪਯਾਨੋ ਕੀਨਿ । ਜੇਠਾ ਕਰਿ ਚੇਦੂ ਤਕ-ਰਾਈ । ਕਰੇ ਸੰਗਿ ਕਹਿ ਨਰ ਸਮੁਦਾਈ ॥੨੬॥ਗਹਯੋ ਚੰਡਾਲਨਿ ਮਾਰਗ ਚਾਲਾ । ਰਿਦੇ ਬਿਸੂਰਤਿ ਬਹੁਤ ਬਿਹਾਲਾ ।–ਕਯਾ ਮੁਝ ਸਾਥ ਸ਼ਾਹੁ ਨੇ ਕਰਯੋ।ਏਕ ਬਾਰ ਹੀ ਕਹਿ ਪਰਹਰਯੋ[1] ?–॥ ੨੭ ॥ ਨਿਸਾ ਪਰੀ ਡੇਰਾ ਗੁਰ ਕੀਨਿ । ਖਾਨ ਪਾਨ ਸੁਪਤੇ ਸੁਖ ਲੀਨਿ । ਦਿਵਸ ਆਗਲੇ ਜਾਇ ਪਹੂੰਚੇ। ਪਿਖੇ ਨਗਰ ਕੇ ਮੰਦਿਰ ਊਚੇ ॥੨੮॥ ਰਿਦੇ ਬਿਚਾਰ ਸਿਵਰ ਕੋ ਘਾਲਾ। ਥਾਨ ਮੁਜੰਗੀ† ਲਖਯੋ ਨਿਰਾਲਾ। ਉਤਰ ਪਰੇ ਗੁਰ ਕੋ ਸਭਿ ਹੇਰ।ਨਿਜ ਨਿਜ ਮਿਸਲ ਕੀਨਿ ਤਹਿਂ ਡੇਰਾ ॥੨੯॥ਇਕ ਸਮ ਬਲੀ ਤੁਰੰਗ ਲਗਾਏ। ਉਤਰੇ ਸੁਭਟ ਤਹਾਂ ਸੁਖ ਪਾਏ । ਜਾਇ ਵਜ਼ੀਰ ਖਾਨ ਤਤਕਾਲਾ । ਸੁਧਿ ਦੀਨੀ ਕਹਿ ਸ਼ਾਹੁ ਬਿਸਾਲਾ ॥੩੦॥ 'ਉਤਰੇ ਗੁਰੂ ਮੁਜੰਗੀ ਆਇ । ਪਹੁੰਚੇ ਅਬਹਿ ਹੇਰਿ ਤੁਮ ਭਾਇ' । ਸੁਨਿ ਹਜ਼ਰਤ ਆਇਸੁ ਤਬਿ ਦੀਨਿ। 'ਸਭਿ

[1]ਕਿਉਂ ਦੂਰ ਕੀਤਾ (ਅ) ਹੁਕਮ ਦੇਕੇ ਦੂਰ ਕਰ ਦਿੱਤਾ । *ਪਾ:–ਨਿਤ । †ਇਹ ਤਦੋਂ ਪਿੰਡ ਹੁੰਦਾ ਸੀ, ਹੁਣ ਠੰਢੀ ਸੜਕ ਦੇ ਗਿਰਦ ਜੋ ਵੱਸੋਂ ਨਵੀਂ ਹੋਈ ਹੈ, ਉਸ ਵਿਚ ਮਿਲਕੇ ਸਿਵਲ ਲਾਈਨ ਵਿਚ ਸ਼ਹਿਰ ਦਾ ਹਿੱਸਾ ਹੋ ਗਿਆ ਹੈ, ਯਾਦਗਾਰੀ ਗੁਰਦੁਆਰਾ ਏਸ ਟਿਕਾਣੇ ਮੌਜੂਦ ਹੈ, ਗੁਰਦੁਆਰੇ ਦੇ ਅਗੋਂ ਲੰਘਦੀ ਸੜਕ ਦਾ ਨਾਉਂ ਹੁਣ 'ਟੈਂਪਲ ਰੋਡ' ਪੈ ਗਿਆ ਹੈ

ਸੁਧਿ ਲੀਜਹਿ ਗੁਰੂ ਪ੍ਰਬੀਨਿ ॥੩੧॥ ਸੇਵਾ ਕਰਹੁ ਸਰਬ ਹੀ ਰੀਤਿ। ਬੂਝਹੁ ਜਾਇ ਪਾਸਿ ਸੁਧਿ ਨੀਤਿ'[1]। ਸੁਨਿ ਵਜ਼ੀਰਖਾਂ ਹਰਖਤਿ ਹੋਇ। ਕਰੀ ਤਥਾ ਹਜ਼ਰਤ ਕਹਿ ਜੋਇ ॥ ੩੨ ॥ ਏਕ ਨਿਸਾ ਕਰਿਕੈ ਗੁਰੁ ਬਾਸਾ। ਭਈ ਪ੍ਰਭਾਤਿ ਬਿਸਾਲ ਪ੍ਰਕਾਸ਼ਾ। ਪਠਨੋ ਸਿੱਖ ਬਹੁ ਕਰਨੇ ਕਰਾਹੂ। ਗੁਰੁ ਥਲ ਹੇਰਨਿ ਰਿਦੇ ਉਮਾਹੂ ॥੩੩॥ ਜੇਠਾ ਆਦਿਕ ਲੇਕਰਿ ਸਾਥ। ਨਗਰ ਪ੍ਰਵੇਸੇ ਸ੍ਰੀ ਗੁਰੁ ਨਾਥ। ਸਤਿਗੁਰ ਰਾਮਦਾਸ ਜਹਿ ਜਨਮੇਂ। ਗਮਨੇ ਪ੍ਰਥਮ ਭਾਉ ਧਰਿ ਮਨ ਮੇਂ ॥ ੩੪ ॥ ਕਰਿ ਦਰਸ਼ਨ ਕੋ ਸੀਸ ਨਿਵਾਯੋ। ਕਹਿ ਪੰਚਾਮ੍ਰਿਤ ਬਹੁ ਬਰਤਾਯੋ। ਸੋਢੀ ਕੁਲ ਭੂਖਨ ਕੇ ਥਾਨ। ਕਿਤਿਕ ਸਮੇਂ ਬੈਠੇ ਸੁਖ ਮਾਨਿ ॥ ੩੫ ॥ ਸ੍ਰੀ ਗੁਰੁ ਰਾਮਦਾਸ ਧ੍ਰਮਸਾਲਾ। ਕੀਨਿ ਚਿਨਾਵਨਿ ਪੁੰਨ ਬਿਸਾਲਾ। ਪੁਨ ਉਠਿ ਤਿਸ ਕੋ ਦਰਸ਼ਨ ਕਰਨੋ। ਥਾਨ ਥਡਨਿ ਕੋ ਪਿਖਿ ਸੁਖ ਭਰਨੋ ॥ ੩੬ ॥ ਬਹੁਰ ਬਾਵਲੀ ਜਹਾਂ ਬਨਾਈ। ਮੱਜਨ ਕੀਨਿ ਤਹਾਂ ਗੁਰੁ ਜਾਈ। ਬਹੁਤ ਪ੍ਰਸਾਦਿ ਬ੍ਰਤਾਇ ਅਨੰਦੇ। ਸੰਗਤਿ ਸਿੱਖ ਮਿਲੇ ਬਹੁ ਬ੍ਰਿੰਦੇ ॥੩੭॥ ਪੁਨ ਸ੍ਰੀ ਹਰਿਗੋਬਿੰਦ ਬਖਾਨਾ। 'ਜਹਾਂ ਹਮਾਰੇ ਪਿਤ ਕੋ ਥਾਨਾ। ਤਨ ਕੋ ਤਯਾਗ ਬਿਕੁੰਠ ਸਿਧਾਰੇ। ਤਹਿ ਲੇ ਚਲਹੁ ਸੁ ਪੁੰਨ* ਨਿਹਾਰੇ" ॥ ੩੮ ॥ ਤਬਿ ਜੇਠਾ ਲੰਗਾਹ ਅਗਾਰੀ। ਲੇ ਤਹਿ ਚਲੇ ਲੋਕ ਸੰਗ ਭਾਰੀ[2]। ਜਾਇ ਸਥਾਨ ਸੁ ਗੁਰੂ ਦਿਖਾਵਾ। ਭਯੋ ਪ੍ਰਸੰਗ ਸੁ ਸਕਲ ਸੁਨਾਵਾ ॥ ੩੯ ॥ 'ਚੰਦੂ ਦੁਸ਼ਟ ਕੇ ਘਰ ਤੇ ਆਏ। ਇਹ ਤਟ ਐਰਾਵਤੀ ਨਹਾਏ। ਜਪੁਜੀ ਪਾਠ ਕੀਨਿ ਇਕ ਮਨ ਤੇ। ਪੌਢ ਪਧਾਰੇ ਨਿਕਸੇ ਤਨਤੇ[3] ॥੪੦॥ ਸੁਨਿ ਸੁਨਿ ਲਵਪੁਰਿ ਕੀ ਬਡ ਸੰਗਤਿ। ਆਨਿ ਕਰਨੋ ਉਤਸਵ ਕਰਿ ਪੰਗਤਿ। ਸ਼ਬਦ ਕੀਰਤਨ ਫੂਲ ਬਿਸਾਲੇ। ਕਰਿ ਸਸਕਾਰ† ਭਲੀ ਬਿਧਿ ਨਾਲੇ' ॥ ੪੧ ॥ ਸ੍ਰੀ ਹਰਿ ਗੋਬਿੰਦ ਸੁਨ ਤਿਹ ਸਮੇ। ਸੀਸ ਨਿਵਾਇ ਜੋਰਿ ਕਰ ਨਮੋ। ਕਰੀ ਪ੍ਰਕਰਮਾ ਪੁਸ਼ਪ ਚਢਾਏ। ਪੰਚਾਂਮ੍ਰਿਤ ਤਹਿੰ ਬ੍ਰਿੰਦ ਬ੍ਰਤਾਇ ॥ ੪੨ ॥ ਨਿਜ ਕਰ ਸੋਂ ਕਰਿ ਮੰਜੀ ਥਾਨ। ਬਚ ਲੰਗਾਹ ਸੰਗ ਕੀਨਿ ਬਖਾਨ। 'ਤੂੰ ਪਿਤ ਕੋ ਪ੍ਰਿਯ ਰਹੁ ਇਸ ਥਾਨ। ਦੀਪਕ ਆਦਿ ਸੇਵ ਕਹੁ ਠਾਨਿ ॥ ੪੩ ॥ ਜੇਸ਼ਠ ਸੁਦੀ ਚੌਥ ਦਿਨ ਮਾਂਹੀ। ਦਰਸ਼ਨ ਕਰੇ ਕਾਮਨਾ ਪਾਹੀ। ਸਮੈ ਪਾਇ ਕਰਿ ਸੁੰਦਰ ਬਨੈ। ਦਰਸ਼ਨ ਤੇ ਪਾਪਨਿ ਗਨ ਹਨੈ' ॥ ੪੪ ॥ ਸੁਨਿ

[1]ਸੋ ਪਵਿੱਤ੍ਰ ਥਾਂ ਦੇਖੀਏ। [2]ਬਹੁਤੇ। [3]ਸਰੀਰ ਤੋਂ ਨਿਕਲਕੇ (ਨਿਜਧਾਮ) ਨੂੰ ਗਏ।

*ਪਾ:-ਥਾਨ। †ਵੇਖੋ ਰਾਸ ੪ ਅੰਸੂ ੩੮ ਅੰਕ ੨੬ ਦੀ ਹੇਠਲੀ ਟੂਕ।

ਲੰਗਾਹ ਹਰਖ ਕੋ ਧਾਰੀ। ਬੈਠਯੋ ਬਨਿ ਕਰਿ ਤਹਾਂ ਪੁਜਾਰੀ। ਕਰਤਿ ਰਹਯੋ ਤਿਸ ਥਲ ਕੀ ਸੇਵਾ। ਪਹੁੰਚਯੋ ਅੰਤ ਨਿਕਟ ਗੁਰਦੇਵਾ ॥ ੪੫ ॥ ਇਮ ਦਰਸ਼ਨ ਪਰਸਨ ਕਰਿ ਸਾਰੇ। ਸੰਗ ਬ੍ਰਿੰਦ ਨਰ ਗੁਰੂ ਸਿਧਾਰੇ। ਡੇਰੇ ਬਿਖੈ ਬਿਰਾਜੇ ਜਾਇ। ਬੈਠੇ ਬਡੋ ਦਿਵਾਨ ਲਗਾਇ ॥ ੪੬ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਲਵਪੁਰਿ ਗੁਰ ਆਗਵਨ' ਪ੍ਰਸੰਗ ਬਰਨਨੰ ਨਾਮ ਦਸਮੋ ਅੰਸੂ ॥ ੧੦ ॥

## ੧੧. [ਚੰਦੂ ਦੀ ਮੌਤ]।

ਦੋਹਰਾ ॥ ਲਵਪੁਰਿ ਕੀ ਸੰਗਤ ਸਕਲ ਸਯਾਨੇ ਸਿੱਖ ਮਹਾਨ। ਭਏ ਇਕੱਤ੍ਰ ਪਵਿੱਤ੍ਰ ਹੈ ਲੀਨਿ ਉਪਾਇਨ ਪਾਨ ॥ ੧ ॥ ਚੌਪਈ ॥ ਕਿਨਹੂੰ ਪੰਚਾਂਮ੍ਰਿਤ ਕਰਿਵਾਯੋ। ਬਸਤ੍ਰ ਬਿਭੂਖਨ ਕੋ ਸਿਖ ਲ੍ਯਾਯੋ। ਮਿਲਿ ਸਗਰੇ ਸਤਿਗੁਰੂ ਢਿਗ ਆਏ। ਧਰਹਿਂ ਅਕੋਰਨਿ ਸੀਸ ਨਿਵਾਏ ॥ ੨ ॥ ਬੈਠਿ ਗਏ ਦਰਸ਼ਨ ਕੋ ਕਰਿਹੀਂ। ਸੁੰਦਰ ਰੂਪ ਹੇਰਿ ਮੁਦ ਧਰਿਹੀਂ। ਤਿਨ ਮਹੁਂ ਜੇਤਿਕ ਥੇ ਸਿਖ ਸਯਾਨੇ। ਕਰ ਕੋ ਜੋਰਤਿ ਬਾਕ ਬਖਾਨੇ ॥੩॥ 'ਰਾਵਰਿ ਨੇ ਗੁਰੁ ਦ੍ਰੋਹੀ ਗਹਯੋ। ਸੰਗਤਿ ਸੁਨਿ ਅਨੰਦ ਬਹੁ ਲਹਯੋ। ਨਹਿਂ ਜੀਵਤਿ ਕੋ ਛੋਰਨਿ ਕੀਜੈ। ਦੀਰਘ ਅਪਰਾਧੀ ਲਖਿ ਲੀਜੈ ॥ ੪ ॥ ਜਥਾ ਸ਼ਕਤਿ ਹਮ ਜਤਨ ਕਰੇ ਤਬਿ। ਏਕ ਨ ਚਲਨਿ ਦੀਨਿ, ਬਿਰਥੇ ਸਭਿ। ਦ੍ਵਾਰ ਕਿਵਾਰ ਅਸੰਜਤਿ ਕਰੇ। ਗੁਰੁ ਨਹਿਂ ਪਿਖਨਿ ਦੀਏ ਪਰਹਰੇ ॥੫॥ ਜੁਗ ਲੋਕਨਿ ਇਸ ਨਰਕ ਭੁਗਾਵੋ। ਦੇ ਸਜ਼ਾਇ ਇਸ ਪ੍ਰਾਨ ਬਿਤਾਵੋ'। ਸੁਨਿ ਸ੍ਰੀ ਮੁਖ ਤੇ ਤਬਿ ਫੁਰ-ਮਾਯੋ। 'ਜਿਮ ਇਨ ਕੀਨਿ ਤਥਾ ਫਲ ਪਾਯੋ ॥ ੬ ॥ ਬਡ ਕਸ਼ਟਨਿ ਕੋ ਇਹ ਅਧਿਕਾਰੀ। ਅਪਦਾ ਭੁਗਤਹਿ ਕ੍ਯੋਂ ਨ ਉਬਾਰੀ[1]। ਅਬਿ ਜੀਵਤਿ ਛੁਟਿਬੋ ਕਿਮ ਹੋਇ।ਹਲਤ ਪਲਤ ਸੰਕਟ ਸਹਿ ਸੋਇ' ॥੭॥ ਸੁਨਿ ਸੰਗਤਿ ਸਗਰੀ ਹਰਖਾਈ। ਉਠੀ ਬਹੁਰ ਗੁਰੁ ਆਗ੍ਯਾ ਪਾਈ। ਜਹਿਂ ਚੰਦੂ ਚੰਡਾਲਨਿ ਬੀਚ। ਲਗੇ ਬਿਲੋਕਨਿ ਬੈਠਯੋ ਨੀਚ ॥ ੮ ॥ ਦੇਤਿ ਸਜ਼ਾਇ ਘਾਵ[2] ਤਨ ਪਰੇ। ਕਿਰਮ ਸਮੂਹਨਿ ਤੇ ਸੋ ਭਰੇ। ਆਂਖਨ ਤੇ ਅੰਧਾ ਹੁਇ ਗਯੋ। ਨੀਚ ਗ੍ਰੀਵ ਸਿਰ ਊਚ ਨ ਕਿਯੋ ॥੯॥ ਕਬਿ ਕਬਿ ਤਨ ਤੇ ਕਿਰਮ ਨਿਕਾਸੈ। ਦੁਰਗੰਧ* ਅਧਿਕ, ਬਹੈਂ ਕਿਮ ਪਾਸੈ। ਪਨਹੀ ਕੁਛਕ ਮਾਰਿ ਕਰਿ ਮੁਰੇ।ਨਹਿਂ ਬਹੁ ਹਨੀ,ਜਾਇ ਨਹਿਂ ਮਰੇ ॥੧੦॥ ਸੰਗਤਿ ਅਪਨੇ ਸਦਨ ਸਿਧਾਰੀ। ਕੀਰਤਿ ਗੁਰੁ ਕੀ ਬਦਨ ਉਚਾਰੀ। 'ਸ੍ਰੀ ਹਰਿ ਗੋਬਿੰਦ ਧੰਨ

[1]ਕੋਈ ਨਹੀਂ ਬਚਾ ਸਕੇਗਾ। [2]ਜ਼ਖਮ। *ਪਾ:-ਦੁਰਬਲ।

ਮਹਾਂਨੇ। ਪਿਤ ਬਦਲਾ ਲੀਨੋ ਰਿਪੁ ਹਾਨੇ' ॥੧੧॥ ਇਸ ਬਿਧਿ ਪੰਦ੍ਰਹਿ ਦਿਵਸ ਬਿਤਾਏ। ਕਬਿ ਕਬਿ ਸ਼ਾਹੁ ਮਿਲਹਿ ਢਿਗ ਆਏ। ਕਬਿ ਸਤਿਗੁਰੂ ਕੋ ਨਿਕਟ ਬੁਲਾਵੈ। ਦਰਸ਼ਨ ਕਰਹਿ ਬੋਲਿ ਹਰਖਾਵੈ ॥੧੨॥ ਪੁਰਿ ਕੇ ਸਿਖ ਸੇਵਕ ਦਰਸੰਤੇ। ਪਾਇ ਕਾਮਨਾ ਕੋ ਹਰਖੰਤੇ। ਦੇਸ਼ ਬਿਦੇਸ਼ਨਿ ਸੰਗਤਿ ਆਵੈ। ਬੰਦਹਿ ਸਤਿਗੁਰੁ ਭੇਟ ਚਢਾਵੈ॥ ੧੩ ॥ ਨਿਤ ਪ੍ਰਤਿ ਨਏ ਹੋਤਿ ਉਤਸਾਹੂ। ਰਹੈ ਭੀਰ ਬਹੁ ਗੁਰ ਕੇ ਪਾਹੂ। ਚੰਦੂ ਪੁਰਿ ਮਹਿਂ ਫੇਰਨਿ ਹੇਤੁ। ਰਹਿ ਜੇਠਾ ਇਸ ਚਾਹ ਸਮੇਤ ॥ ੧੪ ॥–ਇਸ ਪਾਪੀ ਕੀ ਦਸ਼ਾ ਕੁਢਾਲੀ। ਪਿਖਹਿਂ ਨਾਰਿ ਨਰ ਭਾ ਬੁਰ ਹਾਲੀ। ਸਤਿਗੁਰੁ ਕੋ ਬਦਲੋ ਉਰ ਜਾਨਹਿਂ। ਸ਼ਰਧਾ ਵਧਹਿ ਅਨੰਦ ਕੋ ਠਾਨਹਿਂ–॥ ੧੫॥ ਸ੍ਰੀ ਹਰਿ ਗੋਵਿੰਦ ਤੇ ਚਿਤ ਸੰਕਹਿਂ।–ਕ੍ਰਿਪਾ ਨ ਕਰਹਿਂ ਜਾਨਿ ਸਮ ਰੰਕਹਿ–। ਇਕ ਦਿਨ ਬੈਠਿ ਚਲਾਇ ਪ੍ਰਸੰਗ। 'ਇਹਾਂ ਦੁਸ਼ਟ ਨੇ ਕਰਯੋ ਕੁਢੰਗ ॥ ੧੬ ॥ ਗੁਰੂ ਅਵਗਨਾ ਪਿਖਿ ਨਰ ਨਾਰੀ। ਸਭਿਹਿਨਿ ਹਾਹਾਕਾਰ ਉਚਾਰੀ। ਪ੍ਰੇਮੀ ਮਹਾਂ ਬ੍ਰਿਲਾਪ ਕਰੰਤੇ। ਸੰਕਟ ਸ਼ੋਕ ਬਿਸਾਲ ਧਰੰਤੇ ॥੧੭॥ ਦੁਰਿ ਦੁਰਿ ਮਿਲਿਮਿਲਿ ਗਾਰ ਨਿਕਾਰਤਿ।–ਸ੍ਰੀ ਗੁਰ ਪ੍ਰਭੁ ਇਸ ਕਯੋਂ ਨਹਿ ਮਾਰਤਿ–। ਜਥਾ ਦੁਖਿਤਿ ਹੋਏ ਤਿਸ ਕਾਲ। ਧਰਿ ਸਨੇਹ ਸਤਿਗੁਰੂ ਕ੍ਰਿਪਾਲ ॥੧੮॥ ਤਿਸ ਦੁਖ ਤੇ ਅਬਿ ਦੁਗਨ ਅਨੰਦ। ਧਾਰਹਿਂ ਪੁਰਿ ਕੇ ਨਰ ਤ੍ਰਿਯ ਬ੍ਰਿੰਦ। ਜਬਿ ਦੇਖਹਿਂ ਇਸ ਕੋ ਅਸ ਹਾਲ। ਸਭਿਹਿਨਿ ਕੈ ਅਭਿਲਾਖ ਬਿਸਾਲ॥ ੧੯ ॥ ਬਿਨਾ ਆਪ ਕੀ ਆਇਸੁ ਕਰੇ। ਨਹੀਂ ਦੁਸ਼ਟ ਕੋ ਲੈ ਪੁਰਿ ਬਰੇ। ਪੁਰਿ ਜਨ ਕੀ ਇੱਛਾ ਲਖਿ ਪੂਰੇ। ਫੇਰਨਿ ਬਨਹਿ ਬਜ਼ਾਰ ਜ਼ਰੂਰੋ' ॥੨੦॥ ਮੁਸਕਾਵਤਿ ਸ੍ਰੀ ਮੁਖ ਤੇ ਕਹਯੋ। 'ਨਰਕ ਬਿਖੈ ਪਾਵਨਿ ਅਬਿ ਚਹਯੋ। ਕਰਹੁ ਦਿਖਾਵਨਿ ਸਿਖ ਸੁਖ ਪਾਵੈਂ। ਨਹਿਂ ਮਾਰਨਿ ਦਿਹੁ ਤਨ ਬਿਨਸਾਵੈ॥ ੨੧ ॥ ਗੁਰਦ੍ਰੋਹੀ ਦੁਖ ਪ੍ਰਾਪਤਿ ਭਾਰੇ। ਹਲਤ ਪਲਤ ਮਹਿਂ ਨਿਤ ਮੁਖ ਕਾਰੇ'। ਲੇ ਆਇਸੁ ਗੁਰ ਕੀ ਤਬਿ ਗਯੋ। ਚੰਦੂ ਕੋ ਮੰਗਵਾਵਤਿ ਭਯੋ ॥ ੨੨ ॥ ਗਰ ਸੰਗਰੀ ਚੰਡਾਲਨਿ ਹਾਥ। ਲੇ ਕਰਿ ਚਲੇ ਬ੍ਰਿੰਦ ਨਰ ਸਾਥ। ਪੁਰਿ ਕੇ ਪੌਰ ਕਰਯੋ ਮੁਖ ਕਾਰਾ। ਅੰਤਰ ਪ੍ਰਵਿਸ਼ੇ ਬੀਚ ਬਜ਼ਾਰਾ॥ ੨੩ ॥ ਹੇਰਿ ਹੇਰਿ ਬਾਲਿਕ ਗਨ ਆਏ। ਖਲ ਸਿਰ ਮੁਸ਼ਟ ਧੂਲਿ ਕੋ ਪਾਏ। 'ਇਹੁ ਗੁਰੁਦ੍ਰੋਹੀ ਕੂਰ ਕੁਪੱਤ੍ਰਾ'। ਇਮ ਕਹਿ ਨਰ ਗਨ ਮਾਰਤਿ ਜੁੱਤ੍ਰਾ॥ ੨੪ ॥ ਕੌਡੀ ਹਾਟਨਿ ਤੇ ਮੰਗਵਾਵਤਿ। ਮਾਰਤਿ, ਜੇਠਾ ਤਿਨਹਿ ਹਟਾਵਤਿ।

[1]'ਇਸ ਕੋ ਮਾਰਨਿ ਪੁੰਨ ਬਿਸਾਲਾ। ਹਤਨਿ ਦੇਹੁ ਹਮ ਕੋ ਇਸ ਕਾਲਾ'॥ ੨੫ ॥ [2]'ਨਹਿਂ ਮਾਰਹੁ ਅਬਿ, ਇਹੁ ਮਰਿ ਜਾਈ।ਜੀਵਤਿ ਪਾਵਹਿ ਅਨਿਕ ਸਜ਼ਾਈ'। ਇਮ ਜੇਠਾ ਬਰਜਤਿ ਬਹੁ ਨਰ ਕੋ। ਤਊ ਛੁਹਾਵਤਿ ਪਨਹੀ ਸਿਰ ਕੋ ॥੨੬॥ ਸਨੈ ਸਨੈ ਮਾਰਤਿ ਚਲਿ ਜਾਤਿ। ਗੁਰੁ ਦ੍ਰੋਹੀ ਕੂਕਰ ਕੀ ਭਾਂਤਿ। ਕੋ ਕੋਠਨਿ,ਕੋ ਦ੍ਵਾਰਨ ਖਰੀ। ਕਿਤਿਕ ਅਟਾਰਨਿ ਊਪਰ ਚਰੀ॥ ੨੭॥ ਪਰਦੇ ਬੀਚ ਝਰੋਖਨਿ ਹੇਰਹਿਂ। ਰੌਰ ਪਰਤਿ ਜਿਤ ਜਿਤ ਪੁਰਿ ਫੇਰ-ਹਿਂ। ਨਿਜ ਨਿਜ ਕਾਰ ਤਜਾਗ ਸਭਿ ਧਾਵੈਂ। ਦੇਖਿ ਧਿਕਾਰਹਿਂ ਗਾਰਿ ਸੁਨਾਵੈਂ ॥੨੮॥ ਗਰੀ ਗਰੀ ਮਹਿਂ ਫੇਰਨਿ ਕੀਨਾ। ਬੀਚ ਬਜ਼ਾਰਨਿ ਸਭਿ ਦਿਖਿ ਲੀਨਾ। ਕਰਮ ਕਾਲ ਤੇ ਤਹਿਂ ਚਲਿ-ਆਯੋ। ਗੁਰੁ ਹਿਤ ਜਹਿਂ ਤੇ ਰੇਤ ਮੰਗਾਯੋ ॥ ੨੯ ॥ ਅਗਨ ਤਪਾਵਤਿ ਊਪਰ ਡਾਰਯੋ। ਤਿਸ ਭਠਿਆਰੇ ਦੁਸ਼ਟ[3] ਨਿਹਾਰਯੋ। ਮਹਾਂ ਕ੍ਰੋਧ ਜਿਸ ਕੇ ਉਰ ਛਾਯੋ। ਦੇਖਿ ਨ ਸਕਹਿ ਆਇ ਅਗਵਾਯੋ ॥ ੩੦ ॥ ਕੜਛਾ ਤਪਤ ਹੁਤੋ ਤਿਸ ਹਾਥ। ਇਤ ਉਤ ਰੇਤ ਕਰਹਿ ਤਿਹ ਸਾਥਿ। ਨਿਕਟ ਹੋਇ ਜਬਿ ਉਲੰਘਨਿ ਲਾਗਾ। ਬ੍ਰਿੰਦ ਬਾਲਕੇ ਪਾਛੇ ਆਗਾ ॥੩੧॥ ਰੌਰ ਪਰਤਿ ਜਿਸਕੇ ਸੰਗ ਆਵਤਿ। 'ਕੁਰੂਆ ਬਡੋ' ਸਮੂਹ ਅਲਾਵਤਿ। ਰਿਸ ਤੇ ਕਰਛਾ ਤਪਤਿ ਉਠਾਯੋ। ਗੁਰੂ ਦ੍ਰੋਹੀ ਕੀ ਦਿਸ਼ਾ ਚਲਾਯੋ ॥੩੨॥ 'ਮਹਾਂ ਪਾਤਕੀ ਆਵਤਿ ਨੇਰੇ। ਦੇ ਪਰ-ਛਾਵੇਂ[4] ਜਾਹੁ ਪਰੇਰੇ'। ਕਰਛਾ ਲੋਹ ਗਰਵ ਅਤਿ ਤਾਤੋ[5]। ਲਗਯੋ ਦੁਸ਼ਟ ਕੇ ਉਦਰ ਬਿਘਾਤੋ[6] ॥ ੩੩ ॥ ਤੀਛਨ ਕੋਰ[7] ਚਰਮ ਕੋ ਚੀਰਾ। ਮਨਹੁੰ ਚਹਤਿ ਮਿਸਿ ਅਸਤਿ ਸਰੀਰਾ[8]*। ਆਂਤ੍ਰੈਂ ਨਿਕਸਿ ਗਿਰੀ ਧਰ ਮਾਂਹੀ। ਪਰਯੋ ਧਰਾ ਮੁਖ 'ਹਾਇ' ਸੁ ਪ੍ਰਾਹੀ ॥ ੩੪ ॥ ਗਿਰਤਯੋ ਸੰਕਟ ਪਾਇ ਉਚਾਰਯੋ। 'ਹਰਿ ਗੁਬਿੰਦ ਮੁਹਿ ਅਵਗਤਿ ਮਾਰਯੋ। ਸੁਤਾ ਨ ਜਨਮੀ ਬਦਲਾ ਕੋਈ[9]। ਜਿਸ ਉਪਜੇ ਮਮ ਅਸ ਗਤਿ ਹੋਈ' ॥੩੫॥ ਪੀਰਾ ਪਰਮ ਪਾਇ ਕਹਿ 'ਹਾਇ'। ਸਫਰੀ ਜਿਮ[10] ਤਰਫਯੋ ਬਿਲਲਾਇ†। ਲੋਟਤਿ

[1]ਲੋਕੀ ਆਖਣ। [2]ਜੇਠਾ ਆਖੇ। [3]ਦੁਸ਼ਟ (ਚੰਦੂ) ਨੂੰ। [4]ਪਰਛਾਵਾਂ ਦੇਣ ਤੋਂ। [5]ਬੜਾ ਤੱਤਾ। [6]ਜ਼ਖਮ ਕੀਤਾ। [7]ਤ੍ਰਿੱਖੀ ਨੋਕ ਨੇ। [8]ਮਾਨੋਂ ਸਰੀਰ ਅਸਤ ਹੋਣ ਦਾ ( ਭਾਵ ਸਮਾਪਤੀ ਦਾ ) ਬਹਾਨਾ ਹੀ ਚਾਂਹਵਦਾ ਸੀ। [9]ਧੀ ਨਹੀਂ ਸੀ ਜੰਮੀ ਕੋਈ ਬਦਲਾ (ਦੇਣਾ ਸੀ) ਭਾਵ ਮੇਰੇ ਪਾਪਾਂ ਦਾ ਬਦਲਾ ਧੀ ਦੀ ਮੂਰਤ ਵਿਚ ਮੇਰੇ ਘਰ ਜੰਮਿਆਂ ਹੈਸੀ। [10]ਮੱਛੀ ਵਾਂਗ।

*ਪਾ:-ਸਤੀਰਾ। †ਇਤਿਹਾਸ ਗੁਰੂ ਖਾਲਸਾ (ਹਿੰਦੀ) ਨੇ ਦਿੱਲੀ ਦੀ ਮਾਰ ਨਹੀਂ ਲਿਖੀ ਏ ਲਾਹੌਰ ਵਿਚ ਹੀ ਭੜਭੂੰਜੇ ਹੱਥੋਂ ਮ੍ਰਿਤੂ ਹੋਈ ਦੱਸੀ ਹੈ।

ਅਵਨੀ ਹੋਤਿ ਬਿਹਾਲਾ। ਲੋਕ ਬਿਲੋਕਤਿ ਗਨ ਤਿਸ ਕਾਲਾ ॥੨੬॥
ਗਾਰੀ ਦੇਤਿ ਕਹੈਂ 'ਮਰਿ ਪਾਪੀ। ਤਸ ਭੁਕਤਹੁ ਜਸ ਕੀਨਸਿ ਆਪੀ'।
ਕਿਸ ਕੇ ਦਯਾ ਨ ਮਨ ਮੈਂ ਆਵੈ। ਲਖਹਿਂ ਪਾਤਕੀ ਕੋਪ ਉਪਾਵੈਂ ॥ ੨੭॥
ਇਮ ਨਰ ਗਨ ਹੇਰਹਿਂ ਤਿਸ ਥਾਨ। ਅਤਿ ਸੰਕਟ ਤੇ ਛੂਟਹਿ ਪ੍ਰਾਨ। ਚਹੁੰ
ਦਿਸ਼ਿ ਮਾਖੀ ਕੋ ਸਮੁਦਾਇ। ਦੇਖਤਿ ਮਨ ਗਿਲਾਨ ਉਪਜਾਇ ॥ ੨੮ ॥
ਹੁਕਮ ਜਗਤਿ ਪਰ ਸਭਿ ਅਨੁਸਾਰੀ। ਧਨ ਕੀ ਕਮੀ ਨ ਸਦਨ ਮਝਾਰੀ।
ਸ਼ਾਹੁ ਸਮੀਪ ਹਿਤੂ ਸਭਿ ਕੋਈ। ਗੁਰੂ ਕੋਪ ਤੇ ਅਸ ਗਤਿ ਹੋਈ ॥ ੨੯ ॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਚੰਦੂ ਮ੍ਰਿਤਕ' ਪ੍ਰਸੰਗ ਬਰਨਨੰ ਨਾਮ ਏਕਾਦਸ਼ਮੋਂ ਅੰਸੂ ॥ ੧੧ ॥

## ੧੨. [ਸ਼ਾਹ ਕਸ਼ਮੀਰ ਨੂੰ। ਚੰਦੂ ਸੁਤ ਤੇ ਮਿਹਰਵਾਨ ਮੇਲ]।

ਦੋਹਰਾ ॥ਘਟਿਕਾ ਇਕ ਤਰਫਤਿ ਰਹਯੋ ਗੁਰੁ ਦ੍ਰੋਹੀ ਮ੍ਰਿਤੁ ਪਾਇ। ਜੇਠੇ ਕਹਯੋ ਚੰਡਾਲ ਸੋਂ 'ਲੇਹੁ ਐਂਚ ਗਹਿ ਪਾਇ ॥੧॥ ਚੌਪਈ ॥ ਬਿਸ਼ਟਾ ਮਹਿਂ ਐਂਚਤਿ ਲੇ ਚਲੋ। ਵਹਿਰ ਸ਼ਹਿਰ ਤੇ ਅਬਿ ਤੁਮ ਨਿਕਲੋ। ਰਾਵੀ ਕੇ ਪ੍ਰਵਾਹ ਮਹਿਂ ਜਾਇ। ਤਟ ਥਿਤ ਹ੍ਵੈ ਕਰਿ ਦੇਹੁ ਬਗਾਇ' ॥ ੨ ॥ ਗਹੇ ਚੰਡਾਲ ਖੈਂਚ ਕਰਿ ਚਲੇ। ਰਾਵੀ ਤੀਰ ਹੋਇ ਕਰਿ ਖਲੇ। ਪਾਪੀ ਕੋ ਬਗਾਇ ਤਨ ਡਾਰਾ। ਇਸ ਪ੍ਰਕਾਰ ਗੁਰੁਦ੍ਰੋਹੀ ਮਾਰਾ ॥੩॥ ਸਿੱਖਨ ਮਨ ਕੋ ਕੋਪ ਘਨੇਰੇ। ਜਬਹਿ ਅਵੱਗਯਾ ਗੁਰ ਕੀ ਹੇਰੇ। ਗੁਰਦ੍ਰੋਹੀ ਕੋ ਪਿਖਿ ਅਸ ਹਾਲ। ਭਯੋ ਸ਼ਾਂਤਿ ਸਭਿ ਕੋ ਤਿਸ ਕਾਲ ॥ ੪ ॥ 'ਸ੍ਰੀ ਹਰਿ ਗੋਵਿੰਦ ਜੋਧਾ ਬਲੀ। ਜਥਾ ਜੋਗ ਕੀਨੀ ਇਹ ਭਲੀ। ਕਿਸ ਕੇ ਮਨ ਮਹਿਂ ਹੁਤੀ ਨ ਕੈਸੇ। ਸ਼ਾਹੁ ਦਿਵਾਨ ਮਾਰੀਅਹਿ ਐਸੇ ॥ ੫ ॥ ਅਸ ਅਨਬਨ ਕੋ ਗੁਰੂ ਬਨਾਵੈਂ। ਬਨੀ ਬਾਤ ਤਤਛਿਨ ਬਿਗਰਾਵੈਂ'। ਇਮ ਬਹੁ ਜਸੁ ਕੋ ਕਹਿਂ ਨਰ ਬ੍ਰਿੰਦ। ਧੰਨ ਧੰਨ ਸ੍ਰੀ ਹਰਿ ਗੋਬਿੰਦ' ॥ ੬ ॥ ਸਿੱਖ ਬਿਲੋਕਤਿ ਗਮਨੇ ਡੇਰੇ। ਪਹੁੰਚਯੋ ਜੇਠਾ ਗੁਰੂ ਅਗੇਰੇ। ਸੁਧਿ ਦੀਨਸਿ 'ਗੁਰ ਦ੍ਰੋਹੀ ਮਰਯੋ। ਐਂਚਿ ਨਦੀ ਮਹਿਂ ਗੇਰਨਿ ਕਰਯੋ' ॥੭॥ ਸੁਨਿ ਕਰਿ ਸਤਿਗੁਰੁ ਸਭਿ ਮਹਿਂ ਕਹਯੋ। 'ਜਸ ਕੀਨਸਿ ਅਘ, ਤਸ ਫਲ ਲਹਯੋ। ਕੋ ਗੁਰੁਦ੍ਰੋਹੀ ਸਕਹਿ ਬਚਾਇ ਨ। ਜਹਿਂ ਕਹਿਂ ਪਾਵਹਿ ਅਨਿਕ ਸਜ਼ਾਇਨਿ ॥ ੮ ॥ ਕਰੀ ਪ੍ਰਤੱਗਯਾ ਪੂਰੀ ਭਈ। ਆਜ ਪਿਤਾ ਕੋ ਰਿਣ ਉਤਰਈ। ਜਬਿ ਲੌ ਪਲਟਾਲੇਊਂ ਨ ਹੇਰੇ। ਤਬਿ ਲੌ ਕਰਜ਼ ਹੁਤੋ ਸਿਰ ਮੇਰੇ ॥੯॥ ਖਾਨ ਪਾਨ ਅਰੁ ਸੁਖ ਸੋਂ ਸੋਵਨਿ। ਆਜ ਕਰੀ ਚਿੰਤਾ ਹਮ ਖੋਵਨਿ। ਮਾਰ ਅਚਾਨਕ ਪ੍ਰਾਨ ਨਿਕਾਰੇ। ਹੁਤੋ ਮਰਨ ਇਸ

ਕਰ ਭਠਿਆਰੇ[1] ॥੧੦॥ ਲਿਖੀ ਬਧਾਤੇ ਨੇ ਜਸ ਰੀਤਿ। ਤਸ ਜੀਵਨ ਪਰ ਹੋਤਿ ਬਿਤੀਤ। ਦਿਵਸ ਆਗਲੇ ਹਜ਼ਰਤ ਆਯੋ। ਮਿਲਿ ਸਤਿਗੁਰ ਕੋ ਸੀਸ ਨਿਵਾਯੋ ॥ ੧੧ ॥ ਬੈਠਯੋ ਚਲੇ ਪ੍ਰਸੰਗ ਅਨੇਕ। ਪੁਨ ਸ਼੍ਰੀ ਅਰਜਨ ਗੁਨਨਿ ਬਿਬੇਕ। 'ਚਿਰੰਕਾਲ ਕੋ ਹੈ ਇਕ ਪੀਰ। ਸੁਨੋ ਗੁਰੂ ਜੀ ਬ੍ਰਿੱਧ ਸਰੀਰ ॥੧੨॥ ਤਿਸਨੇ ਸਕਲ ਬਾਤ ਸਮੁਝਾਈ।ਸ਼੍ਰੀ ਅਰਜਨ ਕੀ ਜਿਤਿਕ ਬਡਾਈ। ਧੰਨ ਧੰਨ ਉਰ ਮਹਾਂ ਗੰਭੀਰ। ਅਜ਼ਮਤ ਇਤੀ, ਇਤੀ ਬਡ ਧੀਰ ॥ ੧੩ ॥ ਕਰਿ ਚਾਰੀ ਮਤਿ ਮੋਰ ਬਿਗਾਰੀ। ਢਿਗ ਹਕਾਰਿ ਨਹਿਂ ਸੁਧਿ ਸੰਭਾਰੀ। ਤਿਨ ਕੋ[2] ਰੂਪ ਆਪ ਕੋ ਜਾਨ।।ਅਖਲ ਦੋਸ਼ ਬਖ਼ਸ਼ਾਵਨਿ ਠਾਨਾ ॥ ੧੪ ॥ ਦੁਰਬੁੱਧੀ[3] ਮੈਂ ਦਯੋ ਗਹਾਇ। ਤੁਮ ਕੋ ਸਭਿ ਬਿਧਿ ਤੇ ਹਰਖਾਇ। ਰਾਵਰ ਕੀ ਪ੍ਰਸੰਨਤਾ ਠਾਨੀ। ਮੈਂ ਨਿਰਦੋਸ਼ ਭਯੋ ਤਬਿ ਜਾਨੀ' ॥ ੧੫ ॥ ਸਤਿਗੁਰੁ ਕਹਯੋ 'ਕਰਤਿ ਜਸ ਜੋਇ। ਤਸ ਤਿਸ ਕੋ ਫਲ ਪ੍ਰਾਪਤਿ ਹੋਇ। ਤੁਮ ਨੇ ਕੁਛ ਗੁਰੁਦ੍ਰੋਹ ਨ ਧਰਯੋ। ਕਹੇ ਦੁਸ਼ਟ ਕੇ ਜੋ ਕੁਛੁ ਕਰਯੋ ॥੧੬॥ ਪਸਚਾਤਾਪ ਕਹਯੋ ਪਸ਼ਚਾਤ। ਯਾਂਤੇ ਗੁਰ ਬਖ਼ਸ਼ਯੋ ਸਭਿ ਭਾਂਤਿ। ਪ੍ਰਾਨ ਹਾਨ ਤਨ ਭਾ ਖਲ ਕਾਲੀ[4]। ਸਿੱਖਨਿ ਦੀਨਿ ਸਜ਼ਾਇ ਬਿਸਾਲੀ' ॥੧੭॥ ਸੁਨਤਿ ਸ਼ਾਹੁ ਕਹਿ 'ਆਛੋ ਭਯੋ। ਗੁਰੁ ਪਲਟਾ ਦੇ ਕਰਿ ਮਰਿ ਗਯੋ[5]' । ਇੱਤਯਾਦਿਕ ਕਹਿ ਗੁਰੁ ਪ੍ਰਸੰਗ। ਸੁਨਿ ਕਰਿ ਹਜ਼ਰਤ ਹਰਖਤਿ ਅੰਗ ॥੧੮॥ ਕਿਤਿਕ ਸਮੇਂ ਬੈਠਯੋ ਪੁਨ ਗਯੋ। ਅਧਿਕ ਭਾਉ ਗੁਰੁ ਕੋ ਉਰ ਭਯੋ। ਸ਼੍ਰੀ ਹਰਿ ਗੋਬਿੰਦ ਰਹੇ ਲਹੌਰ। ਕਿਤਿਕ ਕਾਲ ਬੀਤਯੋ ਪੁਨ ਔਰ ॥੧੯॥ ਇਹ ਬ੍ਰਿਤੰਤ ਸਭਿ ਮਹਿਂ ਬਿਦਤਾਯੋ। ਚੰਦੂ ਗਹਾਇ ਸ਼ਾਹੁ ਮਰਿਵਾਯੋ। ਸ਼੍ਰੀ ਹਰਿ ਗੋਵਿੰਦ ਕੇ ਅਨੁਸਾਰੀ। ਜਹਾਂਗੀਰ ਬਹੁ ਸ਼ਰਧਾ ਧਾਰੀ ॥੨੦॥ ਜਿਨ ਕੋ ਕਹਯੋ ਮਾਨਿ ਇਮ ਲੀਨਿ।ਬਾਵਨ ਰਾਵ ਛੋਰਿ ਕਰਿ ਦੀਨਿ। ਮਿਹਰਵਾਨ ਪ੍ਰਿਥੀਏ ਕੋ ਨੰਦ। ਗੁਰੁ ਬਡਿਆਈ ਸੁਨਹਿ ਬਿਲੰਦ ॥ ੨੧ ॥ ਦੁਖੀ ਹੋਇ ਪਛੁਤਾਵਤਿ ਮਹਾਂ।–ਪ੍ਰਥਮ ਕਹਾਂ ਹੋਈ ਅਬਿ ਕਹਾਂ। ਝਗਰਤਿ ਰਹਯੋ ਨ ਪਿਤ ਕੁਛ ਪਾਯੋ। ਕਿਤਿਕ ਕਾਲ ਮੈਂ ਬੈਠਿ ਬਿਤਾਯੋ ॥ ੨੨ ॥ ਹੁਤੇ ਸਹਾ- ਇਕ ਤਬਿ ਸਮੁਦਾਇ।ਗਏ ਪਿਤਾ ਕੇ ਸੰਗ ਬਿਲਾਇ[5]। ਕੁਛ ਬਦਲਾ ਚੰਦੂ ਨੇ ਲਯੋ। ਕੀਨਿ ਅਨੁਚਿਤਿ ਗਹਾਇ ਸੁ ਦਯੋ ॥੨੩ ॥ ਕਰਿ ਕੁਛ ਸਿਹਰ[6]

[1]ਭਠਿਆਰੇ ਦੇ ਹੱਥੋਂ ਇਸ ਦੀ ਮੌਤ ਬਿਦੀ ਸੀ। [2]ਭਾਵ ਸ਼੍ਰੀ ਗੁਰੂ ਅਰਜਨ ਦੇਵ ਜੀ ਦਾ। [3]ਭਾਵ ਚੰਦੂ। [4]ਭਾਵ ਪਾਪੀ ਚੰਦੂ ਦੀ ਕੱਲ ਮੌਤ ਹੋ ਗਈ ਹੈ। [5]ਭਾਵ ਮਰ ਗਏ। [6]ਜਾਦੂ।

ਸ਼ਾਹੁ ਬਸਿ ਕੀਨਾ। ਡੇਰੇ ਜਾਇ ਭ੍ਰਾਉ ਮਹਿਂ ਭੀਨਾ। ਨਗਰ ਸੁਧਾਸਰ ਰਾਖ੍ਯੋ ਹਮ ਤੇ[1]।ਮਾਲਿਕ ਹੁਤੇ ਨ ਕੀਨੇ ਸਮ ਤੇ[2]॥੨੪॥ਅਬਿ ਉਪਾਇ ਕ੍ਯਾ ਕਰਹਿਂ ਬਨਾਈ। ਜਹਾਂਗੀਰ ਕੀ ਮਤਿ ਬਿਰਮਾਈ॥ ਸ਼ਾਹਜਹਾਂ ਸੋਂ ਮੇਲ ਜਿ ਕਰੀਅਹਿ। ਤੌ ਸਹਾਇਤਾ ਤਿਸ ਕੀ ਧਰੀਅਹਿ—॥ ੨੫ ॥ ਚਿਤਵਤਿ —ਕੌਨ ਮਿਲਾਵਹਿ ਜਾਇ। ਕਰਹਿ ਸੁਨਾਵਨਿ ਬਹੁ ਬਡਿਆਇ। ਹਰਿ-ਗੁਵਿੰਦ ਸੰਗ ਜਿਸਕੌ ਦ੍ਵੈਸ਼। ਹਮਰੋ ਕਰਹਿ ਸੁ ਕਾਜ ਵਿਸ਼ੇਸ਼—॥੨੬॥ਚੰਦੂ ਸੁਤ ਕੀ ਸੁਧਿ ਮੰਗਵਾਈ।—ਸ਼ਾਹਜਹਾਂ ਤਕ ਪਹੁੰਚੇ ਜਾਈ[3]—।ਸੁਨਿ ਹਰਿ-ਖ੍ਯੋ—ਹੁਇ ਮਿੱਤ੍ਰ ਹਮਾਰਾ। ਜਿਸਕੋ ਪਿਤਾ ਚੰਦੂ ਇਮ ਮਾਰਾ—॥੨੭॥ਇਕ ਦ੍ਵਿ ਵਾਰੀ ਦਾਸ ਪਠਾਯੋ। ਆਪ ਮਿਲਨਿ ਕੋ ਬਨੌਤ ਬਨਾਯੋ। ਪਾਗ ਦੁਸ਼ਾਲਾ ਧਨ ਕੁਛ ਲੀਨਿ। ਚੰਦੂ ਨੰਦੂ ਕੋ ਮਿਲਿ ਕਰਿ ਦੀਨਿ॥ ੨੮ ॥ ਦੋਨਹੁ ਗੁਰ ਕੀ ਨਿੰਦ ਬਖਾਨੇ। ਮਹਿਮਾ ਲਖਿ ਨ ਸਕਹਿਂ ਅਨਜਾਨੇ। 'ਸ਼ਾਹੁ ਜਹਾਂ ਸੋਂ ਮੋਹਿ ਮਿਲਾਵੈ। ਜਤਨ ਰਚਹੁ ਜੈਸੇ ਰਿਪੁ ਘਾਵੈਂ' ॥੨੯॥ ਹੁਤੀ ਜਥਾ ਮਤਿ ਦੁਸ਼ਟ ਬਡਿਨਿ ਕੀ। ਗੁਰ ਸੰਗਿ ਦ੍ਰੋਹੀ ਤਥਾ ਦੁਹਿਨ ਕੀ[4]। ਚੰਦੂ ਪ੍ਰਿਥੀਆ ਬੈਰ ਬਿਸਾਲਾ। ਸ੍ਰੀ ਅਰਜਨ ਸੰਗ ਕਿਯ ਸਭਿ ਕਾਲਾ ॥ ੩੦ ॥ ਚੰਦੂ ਨੰਦ ਅਰੁ ਪ੍ਰਿਥੀਆ ਨੰਦ। ਭੇ ਰਿਪੁ ਤਿਮ ਸ੍ਰੀ ਹਰਿ ਗੋਬਿੰਦ। ਕੇਤਿਕ ਦਿਨ ਮਹਿ ਬਨੌਤ ਬਨਾਯੋ। ਸ਼ਾਹੁਜਹਾਂ ਸੰਗ ਜਾਇ ਮਿਲਾਯੋ ॥੩੧॥ 'ਸੁਨਹੁ ਸ਼ਾਹੁ ਸੁਤ! ਕਥਾ ਹਮ ਕਹੈਂ। ਚਿਰੰਕਾਲ ਕੇ ਨ੍ਯਾਵ ਨ ਲਹੈਂ। ਹਮਰੋ ਉਨ ਕੋ ਏਕ ਪਿਤਾਮਾ। ਮਮ ਪਿਤ ਬਡੋ ਚਹਿਤਿ ਸਭਿ ਸਾਮਾ[5] ॥ ੩੨ ॥ ਤਿਸ ਕੋ ਪਿਤ ਲਘੁ ਸਭਿ ਕਿਛੁ ਲੀਨਿ। ਪੁਰੀ ਨਿਕਾਸੇ ਛਲ ਬਲ ਕੀਨਿ। ਹਮਰੋ ਕਹਿਨਹਾਰ ਨਹਿਂ ਕੋਈ। ਮੈਂ ਚੰਦੂ ਨੰਦ ਨ ਪਹੁੰਚਹਿਂ ਦੋਈ[6] ॥ ੩੩ ॥ ਕਹਿ ਕੈ ਕੌਨ ਸ਼ਾਹੁ ਸਮੁਝਾਵੈ। ਨੀਕੇ ਲਖਹਿ ਤ ਹਮਹਿ ਦਿਵਾਵੈ। ਸਤਿਗੁਰ ਤੁਮਰੇ ਬਨਹਿਂ ਸਹਾਇ। ਗਹ੍ਯੋ ਅਲੰਬ ਆਪ ਕੋ ਆਇ' ॥ ੩੪ ॥ ਕਰ੍ਯੋ ਤਨਕ ਰੁਖ ਕਹਿ ਸੁਤ ਸ਼ਾਹੂ। 'ਅਵਸਰ ਪਾਇ ਕਹੈਂ ਪਿਤ ਪਾਹੂ'। ਅਪਰ ਸੁਭਾਇ ਬਿਖੈ ਪੁਨ ਪਰ੍ਯੋ।

---

[1]ਸਾਥੋਂ ਅੰਮ੍ਰਿਤਸਰ ਨੱਗਰ (ਖੋਹ) ਰੱਖਿਆ। [2](ਹੈਸੇ ਤਾਂ) ਸੀ (ਅਸੀਂ) ਮਾਲਿਕ (ਪਰ) ਬਰੱਬਰ ਦੇ (ਵੀ) ਨਾ ਕੀਤੇ। [3]ਜਿਸ ਦੀ ਭਾਵ ਚੰਦੂ ਸੁਤ ਦੀ ਸ਼ਾਹਜਹਾਂ ਤਕ ਪਹੁੰਚ ਹੈ। [4]ਦੋਹਾਂ (ਦੇ ਪੁੱਤ੍ਰਾਂ) ਦੀ। [5]ਸਮਿੱਗ੍ਰੀ [ਫਾ:, ਸਾਮਾਨ]। [6]ਮੈਂ ਭਾਵ ਮਿਹਰਬਾਨ ਤੇ ਚੰਦੂ ਦਾ ਪੁੱਤ੍ਰ ਦੋਵੇਂ ਨਹੀਂ ਪਹੁੰਚ ਸਕਦੇ (ਜਹਾਂਗੀਰ ਦੀ ਕਚਹਿਰੀ ਵਿਚ)।

ਮਿਹਰਵਾਨ ਪੁਨ ਆਵਨਿ ਕਰਯੋ ॥੩੫॥ ਚਿਤਵਤਿ ਰਿਦੇ, ਮਿਲਹਿ ਬਹੁ
ਬਾਰੀ ।–ਹੋਇ ਸ਼ਾਹੁ ਸੁਤ ਸਾਥ ਚਿਨਾਰੀ–। ਰੁਤਿ ਬਸੰਤ ਆਈ ਹੁਲ-
ਸੰਤਿ[1] । ਬਰਨ ਬਰਨ ਸੁਮਨਸੁ ਬਿਗਸੰਤਿ ॥੩੬॥ ਗਈ ਸੀਤਤਾ ਉਸ਼ਨ
ਉਪਾਈ । ਬਨ ਉਪਬਨ[2] ਖੁਸ਼ਬੋਇ ਬਧਾਈ । ਜਹਾਂਗੀਰ ਸਿਮਰੀ
ਕਸ਼ਮੀਰ । ਜਹਿਂ ਘਾਮ ਨ, ਅਤਿ ਸੀਤਲ ਨੀਰ ॥ ੩੭ ॥ ਜਹਿਂ ਸੁੰਦਰ
ਬਾਗਨਿ ਲਗਿ ਮੇਵੇ । ਭਾਗਵਾਨ ਇਸ ਰਿਤੁ ਮਹਿਂ ਸੇਵੇ । ਕਰਯੋ ਮਨੋਰਥ
–ਅਬਿ ਚਲ ਜਾਵੇਂ । ਬਾਰਸ਼* ਭਏ ਦੇਸ਼ ਇਸ ਆਵੇਂ–॥ ੩੮ ॥ ਇਮ
ਨਿਸ਼ਚੈ ਕਰਿ ਇਕ ਦਿਨ ਮਾਂਹੂ।ਆਯੋ ਸ੍ਰੀ ਹਰਿਗੋਬਿੰਦ ਪਾਹੂ । ਸ਼ਾਹੁਜਹਾਂ
ਨੰਦਨ ਲੇ ਸਾਥ । ਟੇਕਯੋ ਆਨਿ ਦੁਹੂ ਪਗ ਮਾਥ ॥ ੩੯ ॥ ਸਾਦਰ ਸਤਿ-
ਗੁਰ ਬੋਲਿ ਬਿਠਾਏ । ਪ੍ਰਭੁ ਦਿਸ਼ਿ ਕੇ ਸੁ ਪ੍ਰਸੰਗਿ ਚਲਾਏ । ਪੁਨ ਹਜ਼ਰਤ
ਕਹਿ 'ਸੁਨਿ ਗੁਰ ਪੀਰ ! ਮੈਂ ਅਬਿ ਚਲਯੋ ਚਹਤਿ ਕਸ਼ਮੀਰ ॥੪੦॥ ਜਿਮ
ਅਬਿ ਮਿਹਰਵਾਨਗੀ ਧਰਿਹੋ । ਮਮ ਪਾਛੇ ਇਮ ਹੀ ਹਿਤ ਕਰਿਹੋ । ਸ਼ਾਹੁ-
ਜਹਾਂ ਸੇਵਾ ਤੁਮ ਠਾਨੈ । ਰਹੈ ਇਹਾਂ ਸਭਿ ਬਿਧਿ ਕੋ ਜਾਨੈ ॥ ੪੧॥ ਮੋ ਪਰ
ਕ੍ਰਿਪਾ ਕਰਤਿ ਜਿਸ ਰੀਤਿ। ਇਸ ਪਰ ਭੀ ਤੁਮ ਠਾਨਹੁ ਨੀਤਿ'। ਸ੍ਰੀ ਹਰਿ
ਗੋਬਿੰਦ ਬਾਕ ਬਖਾਨਾ । 'ਸ੍ਰੀ ਗੁਰੁ ਘਰ ਹੈ ਮੁਕਰ[3] ਸਮਾਨਾ ॥੪੨॥ ਜਥਾ
ਆਪਨੋ ਬੇਸ ਬਨਾਵੈ । ਤਿਸ ਪ੍ਰਕਾਰ ਹੀ ਤਿਸੈ ਦਿਖਾਵੈ । ਜਿਮ ਤੁਮ ਹਮ
ਸੋਂ, ਰਹਿਂ ਹਮ ਤੁਮ ਸੋਂ। ਤਿਮ ਹਮ ਰਹਿਂ, ਜਿਮ ਇਹ ਰਹਿ ਹਮ ਸੋਂ॥੪੩॥
ਅਬਿ ਕਸ਼ਮੀਰ ਜਾਹੁ ਸੁਖ ਹੇਤੁ । ਜਹਿਂ, ਸੀਤਲਤਾ ਬਰਫ ਸਮੇਤ। ਕਰਹੁ
ਸੈਲ ਜਹਿਂ ਘਾਮ ਨ ਕੋਈ । ਬਨ ਉਪਬਨ ਸੁਮਨਨਿ ਜੁਤਿ ਹੋਈ ॥ ੪੪॥
ਹਮ ਲਵਪੁਰਿ ਮਹਿਂ ਠਾਨਹਿਂ ਬਾਸਾ । ਨਹੀਂ ਆਪਨੇ ਜਾਹਿਂ ਅਵਾਸਾ ।
ਇਹਾਂ ਪ੍ਰਮੇਸ਼ੁਰ ਸਿਮਰਹਿਂ ਬੈਸੇ।ਤਿਮ ਹਮ ਰਹਿ ਹੈਂ ਤੁਮ ਢਿਗ ਜੈਸੇ'॥੪੫॥
ਇੱਤਜਾਦਿਕ ਬਚ ਅਪਰ ਬਖਾਨੇ।ਗਯੋ ਸ਼ਾਹੁ ਪੁਨ ਅਪਨ ਸਥਾਨੇ। ਸ਼ਾਹ-
ਜਹਾਂ ਸਮੁਝਾਵਨਿ ਕੀਨਿ । 'ਇਹ ਪੀਰਨਿ ਕੇ ਪੀਰ ਪ੍ਰਬੀਨ ॥ ੪੬ ॥
ਕਰਹੁ ਮਾਨ ਰਹੀਅਹੁ ਅਨੁਸਾਰੇ । ਮਾਨੋ ਤਿਮ ਜਿਮ ਗਿਰਾ ਉਚਾਰੇਂ। ਮਮ
ਆਵਤਿ ਲੌ ਸੁਧਿ ਸਭਿ ਲੀਜੈ । ਮੂਲ ਨ ਕਬਹੁਂ ਅਵਗਯਾ ਕੀਜੈ' ॥ ੪੭॥
ਇੱਤਜਾਦਿਕ ਸਭਿ ਕਹਿ ਤਕਰਾਈ । ਅਪਰ ਸਮਾਜ ਸੌਂਪਿ ਸਭਿ ਥਾਈਂ।
ਜਹਾਂਗੀਰ ਕਸ਼ਮੀਰ ਪਯਾਨਾ । ਲਸ਼ਕਰ ਕੂਛਕ ਸੰਗ ਪ੍ਰਸਥਾਨਾ ॥ ੪੮॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਲਵਪੁਰਿ' ਪ੍ਰਸੰਗ ਬਰਨਨ ਨਾਮ ਦ੍ਵਾਦਸਮੋ ਅੰਸੂ ॥੧੨॥

[1]ਅਨੰਦ ਵਾਲੀ । [2]ਬਾਗਾਂ ਵਿਚ । [3]ਸ਼ੀਸ਼ੇ । *ਪਾ:–ਬਰਸ ।

## ੧੩. [ਮਿਹਰਵਾਨ ਨੂੰ ਮੇਲ ਹਿਤ ਸਮਝਾਉਣਾ]।

ਦੋਹਰਾ ॥ ਜਹਾਂਗੀਰ ਕਸ਼ਮੀਰ ਗਾ ਸਤਿਗੁਰ ਬਸੇ ਲਹੌਰ । ਇਕ ਆਵਤਿ ਇਕ ਜਾਤਿ ਹੈਂ ਸੰਗਤਿ ਠੌਰਨਿ ਠੌਰ ॥ ੧ ॥ ਚੌਪਈ ॥ ਸ਼੍ਰੀ ਗੁਰ ਹਰਿ-ਗੁਬਿੰਦ ਸੁਨਿ ਪਾਯੋ । 'ਮਿਹਰਵਾਨ ਲਵਪੁਰਿ ਮਹਿਂ ਆਯੋ । ਕੇਤਿਕ ਦਿਨ ਬੀਤੇ ਇਸ ਥਾਨੇ । ਪਿਤਾ ਸਮਾਨ ਬੈਰ ਕੋ ਠਾਨੇ' ॥ ੨ ॥ ਗੁਰੁ ਬਿਚਾਰਿ ਉਰ-ਤੁਰਕਨ ਪਾਸ । ਝਗਰਤਿ ਕਰਤਿ ਪੁਕਾਰ ਪ੍ਰਕਾਸ਼ । ਜਿਸਤੇ ਮਾਥੋ ਰਹੈ ਟਿਕਾਵਨਿ । ਤਿਹ ਸਮੀਪ ਕਰਾ ਨਯਾਵ ਚੁਕਾਵਨਿ ॥ ੩ ॥ ਸੁਰਪਤਿ ਆਦਿ ਨਿਮਹਿਂ ਗੁਰ ਗਾਦੀ[1] । ਨੀਕੋ ਨਾਂਹਿ ਨ ਹੋਵਨਿ ਬਾਦੀ[2] । ਯਾ ਤੇ ਮੇਲ ਕਰਹਿਂ, ਸੁਖ ਪਾਇ । ਨਿਜ ਨਿਜ ਥਾਨ ਰਹੈਂ ਹਰਖਾਇ-॥ ੪ ॥ ਇਮ ਬਿਚਾਰ ਕਰਿ ਭੇਜੇ ਦੋਇ। ਪੈੜਾ ਅਪਰ ਪਿਰਾਣਾ ਜੋਇ । 'ਬੂਝਹੁ ਜਾਇ ਮੇਲ ਕੀ ਬਾਤਿ । ਨਾਹਕ ਬਾਦ ਕਰਹੁ ਬੱਖਯਾਤਿ'॥੫॥ ਸੁਨਿ ਦੋਨਹੁ ਤਬਿ ਚਲਿ ਕਰਿ ਗਏ। ਖੋਜਯੋ ਡੇਰਾ ਪਹੁੰਚਤਿ ਭਏ। ਬੈਠੇ ਨਿਕਟ ਪ੍ਰਸੰਗ ਚਲਾਯੋ । 'ਸ਼੍ਰੀ ਹਰਿ ਗੋਬਿੰਦ ਹਮੇ ਪਠਾਯੋ ॥ ੬ ॥ ਬੈਰ ਭਾਵ ਕੋ ਚਹਤਿ ਬਿਸਾਰੇ । ਕਰਤਿ ਜੁ ਬਡੇ[3] ਪ੍ਰਲੋਕ ਸਿਧਾਰੇ। ਹਾਸਲ ਕਛੁ ਨ ਬਾਦਿ ਮਹਿਂ ਹੋਵਾ । ਰਹੇ ਪੁਕਾਰੁ ਜਸੁ ਕੋ ਖੋਵਾ ॥ ੭॥ ਹਮ ਤੁਮ ਮਿਲਿ ਕੈ ਅਬਿ ਇਕ ਹੋਇਂ । ਨੀਕੇ ਜਾਨਹਿਂਗੇ ਸਭਿ ਕੋਇ'। ਮਿਹਰਵਾਨ ਸੁਨਿਕੈ ਰਿਸ ਧਾਰੀ। ਦ੍ਵੈਖਕ ਗਿਰਾ ਕਠੋਰ ਉਚਾਰੀ ॥੮॥ 'ਪਿਤਾ ਕਰਤਿ ਜਿਮ ਛਲ ਕੋ ਆਗੇ। ਤਿਸੀ ਰੀਤਿ ਮਹਿਂ ਅਬਿ ਸੁਤ ਲਾਗੇ। ਕਹਿ ਕਹਿ ਮਧੁਰ ਕਰਹਿਂ ਬਿਰ-ਮਾਵਨ । ਲੀਨਿ ਛੀਨਿ ਸਭ ਕੁਛ ਰਚਿ* ਦਾਵਨ[4] ॥ ੯ ॥ ਸ਼ਾਹੁ ਗ੍ਰਾਮ ਦੀਨੋ ਤਹਿਂ ਬੈਸੇ। ਦਿਵਸ ਗੁਜ਼ਾਰਹਿਂ ਜੈਸੇ ਕੈਸੇ । ਜਿਸ ਦਿਨ ਹੋਵੈ ਨਯਾਂਵ ਹਮਾਰਾ । ਲੇਉਂ ਅਦਿ ਤੇ ਗਿਨ ਧਨ ਸਾਰਾ ॥ ੧੦ ॥ ਆਯੁਧ ਧਾਰੀ ਭਾ ਅਬਿ ਜੋਧਾ । ਕਯੋਂ ਜਾਨਹਿ ਸੋ ਹਮਰੋ ਕ੍ਰੋਧਾ । ਹਮ ਭੀ ਗਹਿ ਜਬਿ ਅਪਨੇ ਹਾਥ। ਕਰੈਂ ਮੇਲ ਤਬਿ ਸ਼ਸਤ੍ਰਨਿ ਸਾਥ ॥ ੧੧ ॥ ਅੰਤ ਸਮੇ ਪਿਤ ਮੁਝ ਉਪਦੇਸ਼ਾ ।-ਲਿਹੁ ਪਲਟਾ ਰਚਿ ਦ੍ਵੈਸ਼ ਵਿਸ਼ੇਸ਼ਾ-। ਤਿਨ ਲਘੁ ਕਹਯੋ[5] ਬਿਸਾਲ ਧਰੌਂ ਮੈਂ । ਕਿਮ ਬਾਤਨਿ ਸੋਂ ਮੇਲ ਕਰੋਂ ਮੈਂ' ॥੧੨॥ ਸੁਨਿ ਪੈੜੇ ਪੁਨ ਬੈਨ ਬਖਾਨਾ।'ਨਹਿਂ ਮਨ ਠਾਨਹੁ ਕ੍ਰੋਧ ਮਹਾਨ॥ ਬਿਸ਼ਨੁ,ਰਾਮ,ਨਰ ਸਿੰਘ,

---

[1]ਨੀਉਂਦੇ ਹਨ ਗੁਰਾਂ ਦੀ ਗੱਦੀ (ਅੱਗੇ)। [2]ਝਗੜਾ ਕਰਨ ਵਾਲਾ। [3](ਤੁਹਾਡੇ) ਵੱਡੇ। [4]ਦਾਵਾਂ ਨੂੰ ਰਚਕੇ। [5]ਤਿਨ੍ਹਾਂ ਦਾ ਥੋੜਾ ਆਖਿਆ। *ਪਾ:-ਰੁਚਿ।

ਗੁਬਿੰਦ। ਸੋ ਸਰੂਪ ਸ੍ਰੀ ਹਰਿ ਗੋਬਿੰਦ ॥ ੧੩ ॥ ਜੋ ਲੈ ਕਰਿ ਸਭਿ ਜਗਤ ਵਿਸ਼ੇਖ। ਸੁਪਤਿ ਜੋਗ ਨਿੰਦ੍ਰਾ ਪਰ ਸ਼ੇਖ[1]। ਮਧੁ ਕੈਟਭ ਮਰਦਨ ਜੋ ਰੂਪ। ਸੋ ਸ੍ਰੀ ਹਰਿਗੋਵਿੰਦ ਅਨੂਪ ॥ ੧੪ ॥ ਸਤਿ ਚੇਤਨ ਆਨੰਦ ਪ੍ਰਕਾਸ਼। ਸਭਿ ਮਹਿਂ ਬਯਾਪਯੋ ਜਥਾ ਅਕਾਸ਼। ਸੋ ਨਿਰਕਾਰ[2] ਧਰਯੋ ਆਕਾਰ। ਸ੍ਰੀ ਹਰਿ ਗੋਬਿੰਦ ਰੂਪ ਉਦਾਰ ॥ ੧੫ ॥ ਜਿਸ ਕੋ ਜੋਗੀਸ਼ੁਰ ਧਰਿ ਧਯਾਨ। ਭੁਗਤਹਿਂ[3] ਸਕਲ ਜਿਸੀ ਕੋ ਦਾਨ। ਸ਼ੇਸ਼, ਗਨੇਸ਼, ਦਿਨੇਸ਼, ਮਹੇਸ਼[4]। ਜਿਸ ਕੋ ਸਿਮਰਹਿਂ ਨਾਮ* ਹਮੇਸ਼ ॥੧੬॥ ਸੋ ਸਰੂਪ ਗੁਰੁਦੇਵ ਬਿਚਾਰੋ। ਤਜਹੁ ਦ੍ਵੈਸ਼ ਅਬਿ ਨਿਕਟ ਸਿਧਾਰੋ'। ਏਵ ਪ੍ਰਸ਼ੰਸਾ ਕੋ ਸੁਨਿ ਕਰਿ ਕੈ। ਜਰੀ ਨ ਮਿਹਰਵਾਨ ਜਰਿ ਬਰਿਕੈ ॥ ੧੭ ॥ ਛਿੱਦ੍ਰਨ[5] ਖੋਜਿ ਖੋਜਿ ਕਰਿ ਕਹਯੋ। 'ਸਭਿ ਜਗ ਮਹਿਂ ਤੁਮਰੋ ਗੁਰ ਲਹਯੋ। ਪ੍ਰਥਮ ਧਰਯੋ ਸੁਲਹੀ ਕੋ ਤ੍ਰਾਸਾ। ਛੋਰਿ ਸੁਧਾਸਰ ਗ੍ਰਾਮ ਸੁ ਬਾਸਾ ॥੧੮॥ ਤਹਿਂ ਜਨਮਯੋ ਅਬਿ ਜੋ ਬਡ ਜੋਧਾ। ਕਯੋਂ ਨ ਕਰਤਿ ਪਿਤ ਕੀ ਗਤਿ ਸੋਧਾ[6]। ਛਲ ਕਰਿ ਮਮ ਪਿਤ ਸੋਂ ਮਿਲਿ ਗਯੋ। ਆਨਿ ਸੁਧਾਸਰ ਪੁਨ ਘਰ ਕਯੋ ॥ ੧੯ ॥ ਬਸਤਿ ਬਸਤਿ ਅਪਨੋ ਬਲ ਪਾਇ। ਦੇ ਦੇ ਰਿਸ਼ਵਤ ਸਿਖ ਅਪਨਾਇ। ਹੁਤੋ ਸੁਭਾਵ ਪਿਤਾ ਕੋ ਭੋਰਾ। ਲਖਯੋ ਨ ਕਪਟ ਕੂਰ ਕੋ ਜੋਰਾ ॥ ੨੦ ॥ ਅਪਰ ਕਹਾਂ ਲਗਿ ਕਹੌਂ ਖੁਟਾਈ। ਅੰਤ ਸਮੇਂ ਕਹੁ ਕਨਾ ਗਤਿ ਪਾਈ। ਚੰਦੂ ਬਿਲੰਦ ਸਜ਼ਾਇਨਿ ਦੀਨਿ। ਪਾਇ ਕਸ਼ਟ ਤਨ ਤਜਿਬੋ ਕੀਨਿ ॥ ੨੧ ॥ ਕੈਦਿ ਗੁਆਲਿਯਰ ਗਾਮਨਯੋ ਏਹੁ। ਕਯੋਹੂੰ ਨਿਕਸਯੋ ਆਯੋ ਗ੍ਰੇਹੁ। ਕਹੂੰ ਨ ਅਜ਼ਮਤ ਕਿਸ ਦਿਖਰਾਈ।–ਪਰਾਲਬਧ ਤੇ ਸਭਿ ਬਨਿਆਈ– ॥ ੨੨ ॥ ਜਿਨ ਢਿਗ ਸ਼ਕਤਿ ਸੁ ਕੈਸੇ ਕਹੈਂ। ਕਿਮ ਕਮਤਾ ਅਪਨੀ ਜਗ ਚਹੈਂ। ਬਕਤਿ[7] ਜਿਨਹੁ ਕੋ ਹਰਿ ਅਵਤਾਰ। ਕਰਹਿਂ ਬਡਾਈ ਖਾਹਿਂ ਅਹਾਰ[8] ॥ ੨੩ ॥ ਸ੍ਰੀ ਨਾਨਕ ਕੀ ਚਾਹਤਿ ਰੀਸ। ਭੇ ਅਵਤਾਰ ਜੁ ਪੂਰਨ ਈਸ਼'। ਸੁਨਤਿ ਪਿਰਾਣੇ ਬੈਨ ਬਖਾਨੇ। 'ਇਕ ਜੋਤਿ ਖਟ ਤਨ ਗੁਰੁ ਠਾਨੇ ॥ ੨੪ ॥ ਅਹੈ ਗੁਰਨਿ ਕੀ ਇਕ ਬਡਿਆਈ। ਅਜ਼ਮਤਿ ਦੇਹਿਂ ਨ ਜੋ ਸਿਰ ਜਾਈ। ਸ੍ਰੀ ਅੰਗਦ ਗੁਰੁ ਨਾਨਕ ਰੂਪ। ਤੁਮ ਮਾਨਤਿ ਕੈ ਨਹੀਂ ਅਨੂਪ ॥ ੨੫ ॥ ਸੋ ਜਾਟਨਿ ਮਿਲਿ ਗ੍ਰਾਮ ਨਿਕਾਰੇ। ਨਿਕਸਿ ਗਏ ਨਹਿ ਸ਼ਕਤਿ ਦਿਖਾਰੇ। ਇਮ ਸ੍ਰੀ ਅਮਰ

[1]ਸ਼ੇਸ਼ ਨਾਗ ਤੇ। [2]ਉਸ ਨਿਰ ਆਕਾਰ ਨੇ। [3]ਭੋਗਦੇ ਹਨ। [4]ਸ਼ਿਵ। [5]ਅਵਗੁਣ। [6]ਪਿਉ ਵਾਲੀ ਗਲ ਦਾ ਕਿਉਂ ਨਾ ਵਿਚਾਰ ਕਰੇਗਾ। ਅਰਥਾਤ ਉਹੋ ਜੇਹੀ ਚਾਲ ਚਲੇਗਾ। ਭਾਵ ਤੁਸੀਂ ਜੋ ਮਿਲੌਨੀ ਕਰਨ ਆਏ ਹੋ ਇਹ ਕੋਈ ਉਸੇ ਤਰ੍ਹਾਂ ਦੀ ਚਾਲ ਹੈ। [7](ਤੂੰ) ਕਹਿੰਦਾ ਹੈਂ। [8](ਉਨ੍ਹਾਂ ਦੀ) ਰੋਟੀ ਖਾ ਕਰਕੇ ਵਡਿਆਈ ਕਰਦੇ ਹੋ।

*ਪਾ:–ਦਾਨੂ=ਦੈਂਤ।

ਸਹੀ ਉਰ[1] ਲਾਤਿ। ਕਸ਼ਟ ਲਹਯੋ ਬਧ ਬਡ ਬ੍ਰਿਧ ਗਾਤ ॥੨੬॥ ਗੋਇੰਦ-
ਵਾਲ ਛੋਰਿ ਕਰਿ ਗਏ। ਪੁਨ ਭਾਈ ਬ੍ਰਿਧ ਲਜਾਵਤਿ ਭਏ। ਜੋ ਤੁਮ ਦੂਖਨ
ਬਰਨ ਬਖਾਨਾ। ਸਤਿਗੁਰ ਮਤ ਇਹੁ ਭੂਖਨ ਜਾਨਾ ॥ ੨੭ ॥ ਗੁਰੁ ਸਲਿ-
ਲਾਪਤਿ ਸਮ ਗੰਭੀਰ। ਕੋ ਤਿਨ ਥਾਹੁ ਲਹੈ ਅਸ ਧੀਰ। ਅਚਲ ਮੇਰੁ ਸਮ
ਕੌਨ ਚਲਾਵੈ। ਜਿਨ ਕੀ ਗਤਿ ਕੁਛ ਲਖੀ ਨ ਜਾਵੈ ॥੨੮॥ ਬੂੰਦਕ ਅਲ਼-
ਮਤਿ ਹੈ ਜਿਸ ਪਾਸ। ਕਰਹਿ ਬਿਦਤ ਜਗ ਕੀ ਧਰਿ ਆਸ[2]। ਓਛੇ ਨਰ
ਤਿਨ ਕੋ ਬਡਿਆਵੈਂ। ਬਡ ਸਮੁੰਦ੍ਰ ਕੀ ਸਾਰ ਨ ਪਾਵੈਂ ॥ ੨੯ ॥ ਅਬਿ ਲੌ
ਗੁਰੁ ਰਾਖਹਿੰ ਬਡਿਆਈ। ਬਡੇ ਬੈਸ ਕਰਿ ਤੁਮਹਿ ਲਖਾਈ। ਮਾਨਹੁ
ਕਹਯੋ ਮੇਲ ਕੋ ਕੀਜੈ। ਬੈਰ ਖੋਇ ਸੁਖ ਅਰੁ ਜਸੁ ਲੀਜੈ ॥੩੦॥ ਜਾਨਹਿ
—ਹਮਰੀ ਹੋਇ ਛੁਟਾਈ। ਕਰਹਿੰ ਪੁਕਾਰ ਤੁਰਕ ਅਗੁਵਾਈ। ਨਾਮ
ਬਡਨਿ ਕੋ ਸਭਿ ਮਹਿਂ ਅਹੈ। ਸ੍ਰੀ ਗੁਰੁ ਰਾਮਦਾਸ ਕੇ ਕਹੈਂ—॥੩੧॥ ਇਮ
ਲਖਿ,ਲਾਜ ਧਰਹਿੰ ਲਖਿ ਮਨ ਹੀ[3]। ਤੁਮਰੇ ਸੰਗ ਮਿਲਿਨਿ ਚਹਿੰ ਮਨ ਹੀ’।
ਮਿਹਰਵਾਨ ਬੋਲਯੋ ਰਿਸ ਪਾਗੇ। ‘ਉਠਹੁ ਕਨੌਂ ਨ ਮਮ ਨੇਤ੍ਰਨਿ ਆਗੇ ॥
੩੨ ॥ ਅਪਨੀ ਕੁਸ਼ਲ ਚਹਹੁ ਚਲਿ ਜਾਵਹੁ। ਨਾਹਕ ਬੀਚ ਮਾਰ ਕਿਮ
ਖਾਵਹੁ’। ਸੁਨਤਿ ਉਠੇ ਪੈੜਾ ਰੁ ਪਿਰਾਣਾ। ਰਿਸੇ ਨ[4], ਗੁਰ ਕੋ ਤ੍ਰਾਸ ਪਛਾ-
ਣਾ ॥੩੩॥ ਚਲਿ ਸ੍ਰੀ ਹਰਿ ਗੋਬਿੰਦ ਢਿਗ ਆਏ। ਮਿਹਰਵਾਨ ਕੋ ਕਹਯੋ
ਸੁਨਾਏ। ਤਬਿ ਗੁਰੁ ਕਹਯੋ ‘ਆਪ ਹਮ ਚਲੈਂ। ਲੇਹਿੰ ਨਿਹੋਰ ਪ੍ਰਥਮ, ਜੋ
ਮਿਲੈਂ[5]’॥੩੪॥ ਜੇਠੇ ਕਹਯੋ ‘ਨ ਆਪ ਪਧਾਨੋ। ਮਿਹਰਵਾਨ ਪ੍ਰਿਥੀਏ ਸਮ
ਜਾਨੋ। ਬਡੇ ਗੁਰਨਿ ਬਹੁ ਕਰੇ ਉਪਾਇ। ਬਿਨਤੀ ਕਹਿ ਕਹਿ ਰਹੇ ਪਠਾ-
ਇ ॥੩੫॥ ਰਹਯੋ ਬਿਪਰਜੈ ਸਮੁਝਤਿ ਸੋਈ। ਮੁਝ ਤੇ ਡਰਤਿ ਦੀਨ ਮਨ
ਹੋਈ। ਸੁਲਹੀ ਸਹਤ ਮ੍ਰਿਤਕ ਹੁਇ ਗਯੋ। ਮਨ ਕੋ ਹਠ ਨਹਿੰ ਛੋਰਤਿ
ਭਯੋ’ ॥੩੬ ॥ ਕਹਯੋ ਗੁਰੂ ‘ਜੇਠਾ ! ਸਚ ਕਹੈਂ। ਤਊ ਬਾਰਿ ਇਕ, ਹਮ ਭੀ
ਲਹੈਂ। ਜੋ ਨਹਿੰ ਮਾਨਹਿ ਹੁਇ ਸਮ ਧੁਰਤਿ[6]। ਰਹੈ ਬੈਸ ਲਗਿ ਬਹੁਤ ਬਿਸੂ-
ਰਤਿ ॥੩੭॥ ਹਮ ਕੋ ਉਚਿਤ ਨਿਹੋਰਨਿ[7] ਅਹੈ। ਸੋ ਬਡ ਦੁਖੀ ਪੁਕਾਰੂ ਰਹੈ।

---

[1]ਛਾਤੀ ਉਤੇ। [2]ਜਗਤ (ਤੋਂ ਪੁਜਾਵਣ ਦੀ) ਆਸਾ ਧਾਰਕੇ। [3]ਇਸ ਤਰ੍ਹਾਂ ਤੂੰ ਜਾਣ, (ਸ੍ਰੀ ਗੁਰੂ ਹਰਿ ਗੋਬਿੰਦ ਜੀ) ਮਨ ਵਿਚ ( ਉਪਰ ਕਹੀ ਵਾਰਤਾ ) ਜਾਣਕੇ ਲੱਜਾ ਕਰਦੇ ਹਨ। [4]( ਸਿਖ ), ਗੁੱਸੇ ਨਾ ਹੋਏ। [5]ਪਹਿਲੇ ਬੇਨਤੀ ਕਰ ਵੇਖੀਏ ਭਲਾ ਜੇ ਮਿਲ ਪਵੇ। [6]ਮੂਰਖ। [7]ਮਨਾਉਣ।

ਪੁਰੀ ਪਿਤਾਮੇ ਕੀ ਤਜਿ ਗਏ। ਨਿੰਦਾ ਕਰਤਿ ਰਹਤਿ ਹਿਤ ਹਏ[1]॥੩੮॥
ਇਮ ਕਹਿ ਕਿਤਿਕ ਸਿੱਖ ਸੰਗਿ ਲੀਨਿ। ਗਏ ਧੀਰ ਗੁਰੁ ਪਰਮ ਪ੍ਰਬੀਨ।
ਆਗੈ ਮਿਹਰਵਾਨ ਅਭਿਮਾਨੀ। ਗੁਰ ਗਾਦੀ ਪਰ ਨਿਜ ਕੋ ਜਾਨੀ॥ ੩੯॥
ਕਿਤਿਕਿ ਰੰਕ ਸਿਖ ਨਿਕਟ ਬਿਠਾਏ। ਬਿਰਜੋ ਪ੍ਰਯੰਕ ਆਪ ਉਚ ਥਾਏਂ।
ਪਿਖੇ ਦੂਰ ਤੇ ਹਰਿ ਗੋਬਿੰਦ। ਆਵਤਿ ਹੈਂ ਗਜ ਮਸਤ ਮਨਿੰਦ॥ ੪੦॥
ਸੁੰਦਰ ਡੀਲ ਬਿਲੰਦ ਅਨੰਦਤਿ। ਭੁਜਾ ਪ੍ਰਲੰਬ ਕਰੀ ਕਰ ਨਿੰਦਤਿ[2]।
ਖੜਗ ਸਿਪਰ ਕਟ ਨਿਕਟਿ ਬਿਰਾਜਤਿ। ਸ਼ਮਸ਼ ਬਦਨ ਤਮ ਸਸਿ ਕੋ
ਲਾਜਤਿ॥ ੪੧॥ ਰਾਜ ਚਿੰਨ੍ਹ ਸਭਿ ਅੰਗਨਿ ਬਿਖੈ। ਜੋ ਲਗਿ ਦੂਰ ਰਹੇ,
ਤਨ ਪਿਖੈ। ਆਏ ਨਿਕਟ,ਗਯੋ ਰੁਖ਼ ਫੇਰਿ। ਉਠੀ ਕਰਕ ਸੁੰਦਰ ਦੁਤਿ
ਹੇਰਿ॥੪੨॥ਸਿਖ ਰੰਕਨ ਕੋ ਪ੍ਰਥਮ ਸਿਖਾਯੋ।–ਉਠਹੁ ਨ ਬੰਦਹੁ ਪਿਖਿ ਇਹ
ਆਯੋ–।ਆਦਰ ਹੇਤੁ ਨ ਬੋਲਜੋ ਕੋਈ। ਰਹੇ ਦਬਕ ਜੜ੍ਹ ਸਿਰ ਤਰ ਹੋਈ॥
੪੩॥ ਮਿਹਰਵਾਨ ਕੋ ਕਰਿ ਕੈ ਬੰਦਨ। ਬੈਠਿ ਗਏ ਗੁਰ ਦੋਖ ਨਿਕੰਦਨ।
ਸਿਖ ਤੇ ਅੱਗ੍ਰ ਪ੍ਰਸ਼ਾਦਿ ਧਰਾਯੋ। ਰਹਜੋ ਮੋਨ ਜਨੁ ਬੋਲ ਨ ਆਯੋ॥ ੪੪॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਮਿਹਰਵਾਨ ਪ੍ਰਸੰਗ' ਬਰਨਨੰ ਨਾਮ ਤ੍ਰੋਦਸਮੋ ਅੰਸੂ॥ ੧੩॥

੧੪. [ਗੁਰੂ ਜੀ ਦਾ ਮਿਹਰਵਾਨ ਨੂੰ ਮਨਾਉਣਾ]।

ਦੋਹਰਾ॥ ਮਿਹਰਵਾਨ ਪਰਯੰਕ ਪਰ ਲਦਜੋ ਅਧਿਕ ਹੰਕਾਰ। ਸ਼੍ਰੀ ਹਰਿ
ਗੋਬਿੰਦ ਛਿਮਾ ਨਿਧ ਬੈਠੇ ਤਰੇ ਨਿਹਾਰ॥ ੧॥ ਚੌਪਈ॥ ਸਹਿ ਨ ਸਕਜੋ
ਬਿਧੀਏ ਤਬਿ ਕਹਜੋ। 'ਉਚਿਤਾਨੁਚਿਤ ਨਹੀਂ ਇਨ ਲਹਜੋ।ਊਪਰ ਬੈਠਹੁ,
ਕਜੋਂ ਥਿਰ ਤਰੇ। ਆਪ ਸ਼ਿਰੋਮਣਿ ਸਭਿ ਜਗ ਕਰੇ॥ ੨॥ ਪੀਰਨ ਪੀਰ
ਮੀਰ ਸਿਰ ਮੀਰ। ਰਾਵਰ ਤੇ ਕੋ ਊਚ ਨ ਧੀਰ'। ਸੁਨਿ ਸਤਿਗੁਰ ਨੇ ਬਾਕ
ਬਖਾਨੇ। 'ਹਮ ਪਿਤ ਤੇ ਇਸ ਪਿਤਾ ਮਹਾਨੇ॥ ੩॥ ਅਰੁ ਇਹ ਬਧ ਮਹਿ
ਅਹੈਂ ਬਡੇਰੇ। ਹਮ ਜਨਮੇ ਪੀਛੈ, ਸੁ ਛੁਟੇਰੇ। ਊਚੇ ਉਚਿਤ ਬਡੋ ਇਹ
ਭਾਈ। ਹਮ ਨੀਚੇ ਬੈਠਨਿ ਬਨਿਆਈ'॥੪॥ ਸੁਨਿ ਗੁਰ ਬਚ ਤੂਸ਼ਨ ਹੁਇ
ਰਹੇ। ਦੁਖਤਿ ਬਿਅਦਬੀ ਨਹਿ ਸਿਖ ਸਹੇ। ਕਿਤਿਕ ਬੇਰ ਬੋਲਜੋ ਨਹਿ
ਜਬੈ। ਮ੍ਰਿਦੁਲ ਗਿਰਾ ਸ਼੍ਰੀ ਗੁਰ ਕਹਿ ਤਬੈ॥ ੫॥ 'ਕਰਹੁ ਬਦਨ ਸਨਮੁਖ
ਰਿਸ ਛੋਰਿ।ਸੁਖ ਕੇ ਬਾਕ ਕਹੋ ਮਮ ਓਰ। ਕਜੋਂ ਪ੍ਰਕਾਰ ਕਰਤੇ ਤੁਮ ਵਿਰੋ?।
ਬਸੋ ਸੁਧਾਸਰ ਪੁਰਿ ਮਹਿ ਥਿਰੋ॥੬॥ ਘਰ ਧਨ ਭੂਮ ਪਦਾਰਥ ਜੋਇ। ਕਹੋ
ਆਪ ਹਮ ਦੇਵੈਂ ਸੋਇ। ਦੀਨ ਬਨਹੁ ਕਜੋਂ ਤੁਰਕ ਅਗਾਰੀ ?।ਏਕੋ ਲਾਜ

[1]ਪਿਆਰ ਤੋੜਕੇ। [2]ਹਾਥੀ ਦੇ ਸੁੰਡ ਨੂੰ ਮਾਤ ਕਰਦੇ ਹਨ।

ਹਮਾਰਿ ਤੁਮਾਰੀ ॥ ੭ ॥ ਗੁਰੁ ਪਦਾਰਥ ਸਗਰੇ ਦੀਨੇ। ਕਸੈਂ ਨ ਮਿਲਹੁ ਭੁਗਤਹੁ ਸੁਖ ਪੀਨੇ ?। ਇਕ ਤੋ ਜਗ ਮਹਿਂ ਅਪਜਸ ਪਾਵਹੁ। ਦੂਜੇ ਹਮ ਸੋਂ ਬੈਰ ਬਢਾਵਹੁ ॥ ੮ ॥ ਤਊ ਨ ਅਯੋ ਕੁਛ ਹਾਥ ਤੁਹਾਰੇ। ਪਿਤਾ ਆਦਿ ਤੇ ਲੇਹੁ ਬਿਚਾਰੇ। ਬੀਤ ਗਯੋ ਇਮ ਹੀ ਚਿਰ ਕਾਲੂ। ਰਹੇ ਬਧਾਵਤਿ ਬੈਰ ਬਿਸਾਲੂ ॥੯॥ ਔਗੁਨ ਤਿਸ ਮਹਿਂ ਭਏ ਅਨੇਕ। ਕਰਿ ਦੇਖਹੁ ਨਿਜ ਰਿਦੇ ਬਿਬੇਕ"। ਸੁਨਿ ਕਰਿ ਮਿਹਰਵਾਨ ਬਚ ਪੇਲਾ[2]। 'ਹਮਰੋ ਤੁਮਰੋ ਕਸੇਹੂੰ ਨ ਮੇਲਾ ॥੧੦॥ ਤੁਮ ਭੀ ਸਾਚ ਕਹਤਿ ਹੋ ਤਾਵਤਿ।ਕੋਇ ਨ ਆਂਚ ਲਗੀ ਉਰ ਜਾਵਤਿ। ਸੁਖ ਮਹਿਂ ਸੁਪਤਹੁ ਚਿੰਤ ਨ ਕਾਈ। ਨਹੀਂ ਪਿਤਾ ਤੇ ਕੁਛ ਬਨਿਆਈ ॥ ੧੧ ॥ ਕਹਿ ਭੇਜਯੋ ਮੁਝ ਪ੍ਰਤਿ ਜਬਿ ਅੰਤ।—ਹੇ ਸੁਤ! ਜਾਨਹੁ ਸਕਲ ਬ੍ਰਿਤੰਤ। ਜਸੈਂ ਕਸੈਂ ਕਰਿ ਪਲਟਾ ਲਿਹੁ ਮੇਰੋ। ਸਭਿ ਜਗ ਗੁਰਤਾ ਅਪਨੀ ਹੇਰੋ ॥ ੧੨ ॥ ਸੁਤ ਪਿਤ ਕੋ ਕਹਿ ਕੈਦ ਕਰਾਵੈਂ। ਕੈ ਉਪਾਇ ਤੇ ਪ੍ਰਾਨ ਗਵਾਵੈਂ। ਵਸਤੁ ਪਿਤਾਮੇ ਕੀ ਲਿਹੁ ਸਾਰੀ। ਤੌ ਸਪੁੱਤ੍ਰ ਹੋਵੈਂ ਸੁਖਕਾਰੀ— ॥ ੧੩ ॥ ਪ੍ਰਾਨ ਜਾਨਿ ਲੌ ਮਿਲਹੁਂ ਨ ਕਬੈ। ਇਹ ਉਪਦੇਸ਼ ਧਰਹੁਂ ਬਧ ਸਬੈ। ਅਬਿ ਮੈਂ ਲਾਗਯੋ ਰਚਨਿ ਉਪਾਇ। ਤੁਮਹੈ ਸੁਧਾਸਰ ਤੇ ਨਿਕਸਾਇ ॥੧੪॥ ਪਰਹੁ ਕੈਦ ਕੈ ਜਾਹੁ ਪਲਾਈ। ਤਬਿ ਸੁਪੁੱਤ੍ਰਤਾ ਮੁਝ ਬਨਿਆਈ। ਮਹਾਂ ਪੁਰਖ ਪੂਰਨ ਪਿਤ ਮੇਰੋ। ਕਹੇ ਬਾਕ ਹੁਇ ਸਾਚ ਬਡੇਰੋ ॥ ੧੫ ॥ ਅੰਤ ਸਮੇ ਮਹਿਂ ਜਥਾ ਉਚਾਰਾ। ਸੋ ਸ਼ੁਭ ਮੈਂ ਲਖਿ ਅੰਗੀਕਾਰਾ। ਪਿਤਾ ਪੁੱਤ੍ਰ ਤੁਮ ਲਾਜ ਨ ਧਰਿਹੋ। ਮੇਲ ਕਰਨਿ ਬਹੁ ਬਾਰਿ ਉਚਰਿਹੋ ॥ ੧੬ ॥ ਪੁਰੀ ਪਿਤਾਮੇ ਕੀ ਸਭਿ ਛੀਨਿ। ਲਗੇ ਕਹਾਵਨਿ ਗੁਰੂ ਪ੍ਰਬੀਨਿ। ਪਿਤਾ ਕ੍ਰਿਪਾਲ ਨ ਮਨ ਮਹਿਂ ਲਯਾਇ। ਨਤੁ ਸੁਲਹੀ ਢਿਗ ਦੇਤਿ ਗਹਾਇ ॥ ੧੭ ॥ ਅਬਿ ਮੈਂ ਕਰੌਂ ਸੰਘਾਰਨਿ ਤੋਹਿ। ਨੀਕੋ ਮੇਲ ਤਿਸੀ ਦਿਨ ਹੋਹਿ। ਉਰ ਕਪਟੀ ਬਾਹਰ ਮਧੁਰਾਈ। ਇਮ ਤੁਮ ਪਿਤਾ ਸੀਖ ਸੋ ਪਾਈ' ॥੧੮॥ ਸੁਨਿ ਸਿੱਖਨਿ ਭਾ ਕ੍ਰੋਧ ਬਿਸਾਲਾ। ਕਹਿਰ ਗੁਰਨਿ ਬਡਿ ਨਿੰਦ ਕੁਚਾਲਾ। ਜੇਠਾ ਸਿੱਖ ਪਿਰਾਣਾ ਆਦਿ। ਉਦਤਿ ਭਏ ਕਰਿਬੇ ਹਿਤ ਬਾਦ ॥੧੯॥—ਜੇ ਲਰਿ ਪਰਹਿ ਤ ਇਸ ਗਹਿ ਲੈਹੈਂ। ਨੀਕੀ ਸੀਖ ਬਨਾਇ ਸੁ ਦੇਹੈਂ—। ਕੁਛ ਬੋਲਨਿ ਕੋ ਜਬਿਹੂੰ ਲਾਗੇ। ਨਿਸ਼ਠੁਰ ਬਾਕ ਕੋਪ ਮਹਿ ਪਾਗੇ ॥੨੦॥ ਸ੍ਰੀ ਗੁਰੂ ਹਰਿ ਗੋਬਿੰਦ ਹਟਾਏ।'ਹਮ ਚਲਿ

[1]ਸੋਚ ਦੇਖੋ। [2]ਭਾਵ ਗੱਲ ਉਲਟਾਈ।

ਕਰਿ ਡੇਰੇ ਇਸ ਆਇ। ਹਰਖਾਵਨਿ ਕੋ ਕੋਪ ਉਪਾਵਨਿ ? ।ਨਹਿਂ ਤੁਮ ਕੀਜਹਿ ਕਛੂ ਅਲਾਵਨ' ॥ ੨੧ ॥ ਇਮ ਦਾਸਨਿ ਕੋ ਬਰਜਿ ਬਡੇਰੇ। ਪਕਰੇ ਆਪ ਚਰਨ ਤਿਸ ਕੇਰੇ। 'ਭ੍ਰਾਤਾ ! ਬਯ ਮਹਿਂ ਜੇਸ਼ਟ ਅਹੈਂ। ਉੱਤਰ ਤੋਹਿ ਸਮੁਖ ਨਹਿਂ ਕਹੈਂ॥੨੨॥ਤਊ ਬਿਚਾਰਹੁ ਤਜਾਗਹੁ ਕ੍ਰੋਧੂ।ਹੋਤਿ ਕ੍ਰੋਧ ਤੇ ਨਰ ਬਿਨ ਬੋਧੂ। ਕਲਮਲ ਅਰੁ ਕਲਹਾ ਕੋ ਮੂਲਾ। ਕ੍ਰੋਧ ਧਰਮ ਤੇ ਕਰਿ ਪ੍ਰਤਿਕੂਲਾ ॥ ੨੩ ॥ ਕ੍ਰੋਧੀ ਪਰਹਿ ਨਰਕ ਮਹਿ ਜਾਇ। ਕਰਹਿ ਅਨੁਚਿਤੀ ਕ੍ਰੋਧੀ ਧਾਇ। ਪੁਰਿ ਮਹਿਂ ਸਦਨ ਆਪਨੇ ਲੀਜੈ। ਅਪਰ ਵਸਤੂ ਹੈ ਸੋ ਕਹਿ ਦੀਜੈ॥੨੪॥ਕਾਰਨਿ ਰਿਸ ਕੋ ਦੇਹੁ ਬਤਾਈ। ਤਿਸ ਤੇ ਹਟਹਿਂ ਤੁਮਹਿਂ ਹਰਖਾਈ[1]। ਪਾਛਲ ਬਾਤ ਨ ਰਿਦੇ ਬਿਚਾਰੋ। ਜਿਮ ਹੁਇ ਸ਼ਾਂਤਿ ਤਥਾ ਨਿਰਧਾਰੋ' ॥ ੨੫ ॥ ਸੁਨਿ ਸਿੱਖਨਿ ਦਿਸ਼ਿ ਨੈਨ ਤਰੇਰੇ[2]। ਮਿਹਰਵਾਨ ਕਰਿ ਕ੍ਰੋਧ ਘਨੇਰੇ। 'ਕਸੌਂ ਨ ਜਾਤਿ ਉਠਿ ਕਛੁ ਹੁਇ ਪਰੈ[3]। ਇਹ ਗਵਾਰ ਕਰਿ ਦ੍ਰਿਗ ਤੇ ਪਰੈ ॥ ੨੬ ॥ ਨਤੁ ਮਿਲਿਬੋ ਅਬਿ ਅਸ ਹੁਇ ਜਾਇ। ਰੁੰਡ ਮੁੰਡ ਧਰ ਪਰੇ ਦਿਖਾਇ। ਆਗੈ* ਧੁਖਤਿ ਰਹਤਿ ਨਿਤ ਛਾਤੀ। ਅਬਿ ਬਰ ਪਰੈ[4] ਹੋਹਿ ਬੱਖਜਾਤੀ'॥੨੭॥ਇੱਤਜਾਦਿਕ ਕਹਿ ਅਪਰ ਕਠੋਰਾ। ਮੁਖ ਦ੍ਰਿਗ ਅਰੁਣ ਲਰਨਿ ਕੋ ਤੌਰਾ[5]। ਖੜਗ ਮੁਸ਼ਟ ਪਰ ਧਰਿ ਕਰਿ ਕਰ ਕੋ। ਗੁਰਹਿ ਦਿਖਾਇ ਬੀਰਤਾ ਬਰ ਕੋ ॥ ੨੮ ॥ ਧਰਮ ਧੁਰੰਧਰ ਧੀਰਜ ਧਾਰੀ। ਗੁਰੂ ਛਿਮਾਨਿਧਿ ਕੀਨਿ ਬਿਚਾਰੀ। ਕਹਤਿ ਭਏ 'ਹਮ ਇਮ ਚਿਤ ਚਹੈਂ। ਗੁਰ ਕੀ ਕੁਲ ਸਭਿ ਇਕ ਸਮ ਰਹੈ ॥੨੯॥ ਪਰਾਰਬਧ ਖੋਟੀ ਹੁਇ ਐਸੇ। ਤੌ ਕਿਸ ਕੋ ਬਸਿ ਚਲਹਿ ਨ ਕੈਸੇ। ਸ੍ਰਾਪ ਗੁਰੂ ਕਹੁ ਹੋਵਹਿ ਸਾਚੇ। ਪਿਤ ਜੁਤਿ ਤੁਮ ਜਿਮ ਚਿੰਤਾ ਰਾਚੇ ॥ ੩੦ ॥ ਤਥਾ ਬੰਸ ਨਿਤ ਚਿੰਤਾ ਲਹੈ। ਪਰ ਪ੍ਰਭਾਵ ਪਿਖਿ ਕਰਿ[6] ਉਰ ਦਹੈ। ਜਿਨ ਕੋ ਅਬਿ ਬਚ ਕਹੈਂ ਗਵਾਰ। ਤੁਮ ਕੁਲ ਹੁਇ ਸਿੱਖਨਿ ਅਨੁਸਾਰਿ ॥ ੩੧ ॥ ਇਨ ਕੀ ਪਾਹੁਲ ਲੇ ਸੁਖ ਪਾਵੈਂ। ਚਾਕਰ ਹੁਇ ਜੀਵਾ ਸੁ ਚਲਾਵੈਂ। ਬਨਿ ਬਨਿ ਦੀਨ ਮਿਲਹਿ ਇਨ ਸੰਗਿ। ਪਾਇਂ ਅਨਾਦਰ ਘਰ ਘਰ ਮੰਗਿ ॥ ੩੨ ॥

---

[1]ਤਿਸ (ਕਾਰਨ) ਤੋਂ ਅਸੀਂ ਹਟ ਜਾਵਾਂਗੇ, ਤੇ ਤੁਹਾਨੂੰ ਪ੍ਰਸੰਨ ਰੱਖਾਂਗੇ। [2]ਤਾੜਿਆ (ਮਿਹਰਵਾਨ ਨੇ)। [3]ਕੁਛ (ਭਾਵ ਲੜਾਈ) ਹੋ ਪਏਗੀ। [4]ਬਲ ਪਵੇਗੀ। [5]ਮੂੰਹ ਤੇ ਨੇਤ੍ਰ ਲਾਲ ਹੋ ਗਏ, ਲੜਨੇ ਦਾ ਤੌਰ ਹੋ ਗਿਆ। [6]ਪਰਾਏ ਪ੍ਰਤਾਪ ਨੂੰ ਦੇਖਦੇ। *ਪਾ:-ਆਛੈ:-

ਹਮਹੁ ਨਿਹੋਰੋ ਕਿਯੋ ਨ ਮੇਲ[1]। ਹੋਇ ਭਵਿੱਖਤ ਮਹਿਂ ਅਸ ਖੇਲ।
ਮਿਲਯੋ ਚਹੈਂ ਗੁਰੁ ਘਰ ਸੋਂ ਤਬੈ। ਸਿੱਖ ਹਟਾਵਹਿਂ ਮਿਲਹਿਂ ਨ ਸਬੈ ॥੩੩॥
ਚਾਕਰ ਬਨਹਿਂ ਕਿ ਪਾਹੁਲ ਲੇਹਿਂ। ਤਬਿ ਇਹ ਸਿੱਖ ਦਰਬ ਕੋ ਦੇਹਿਂ'।
ਇਮ ਦੇ ਸ੍ਰਾਪ ਉਠੇ ਗੁਰ ਪੂਰੇ। ਜਿਨ ਕੇ ਅੰਗ ਸੁਹਾਵਤਿ ਰੂਰੇ ॥ ੩੪ ॥
ਬਾਧ ਘਾਟ ਸੋ ਬੋਲਤਿ ਰਹਯੋ। ਬਹੁਰ ਨ ਉੱਤਰ ਸ੍ਰੀ ਗੁਰੁ ਕਹਯੋ। ਵਡੇ
ਵਡਾਈ ਪਾਇ ਨਿਵੰਤੇ। ਜਿਮ ਤਰੁ ਝੁਕਹਿ ਜਿ ਹੁਇ ਫਲਵੰਤੇ ॥ ੩੫ ॥
ਬਧੈ ਬੇਣੁ[2] ਸਿਰ ਉਚੋ ਰਾਖੇ। ਛਿਨਕ ਬਿਖੈ ਜਰ ਬਰ ਹੁਇ ਰਾਖੈ[3]। ਜਿਮ
ਗੁਰ ਗਿਰ ਸਿਰ ਪਰਿ ਤ੍ਰਿਣ ਲੋਟੇ[4]। ਬਡੇ ਸੁ ਬਡੇ ਛੋਟ ਸੋ ਛੋਟੇ ॥ ੩੬ ॥
ਅਲਪ ਛਾਗ ਗੈ[5] ਸਿਰ ਚਢਿ ਗਯੋ। ਘਟਯੋ ਨ ਗਜ, ਅਜ ਵਧਤਿ ਨ ਭਯੋ।
ਤਿਮ ਸ੍ਰੀ ਹਰਿ ਗੋਬਿੰਦ ਕਿਯ ਬੰਦਨ। ਮਹਿਮਾ ਘਟੀ ਨ ਕੁਛ ਗੁਰੁ
ਨੰਦਨ[6] ॥੩੭॥ ਸਹਿਜ ਸੁਭਾਇਕ ਸਨੈ ਸਨੈ ਚਲਿ। ਆਨਿ ਬਿਰਾਜੇ ਨਿਜ
ਨਿਵੇਸ ਥਲ। ਚਿਤਵਤਿ ਮਿਹਰਵਾਨ ਲਘੁਤਾਈ। –ਮਿਲੇ ਪ੍ਰਥਮਹੀ ਲਖਯੋ
ਸੁਭਾਈ ॥ ੩੮ ॥ ਜਨੁ ਪਾਟੀ ਨਿਜ ਪਿਤਾ ਪਢਾਈ[7]। ਦ੍ਵੈਸ਼ ਰਚਨਿ ਕੀ
ਚਾਤੁਰਤਾਈ। ਕਹਨਿ ਕਠੋਰ, ਧਰਨਿ ਹੰਕਾਰ। ਕਪਟ ਕਰਨਿ ਮਹਿਂ
ਬੁੱਧਿ ਉਦਾਰ –॥੩੯॥ ਪੀਛੈ ਮਿਹਰਵਾਨ ਵਡ ਫੂਲਾ। ਗਰਬ ਹਿੰਡੋਰੇ[8]
ਚਢਿ ਜਨੁ ਝੂਲਾ। ਨਿਜ ਸਿੱਖਨਿ ਸੋਂ ਮਹਿਮਾ ਕਹੈ। 'ਹਮ ਤੇ ਬੰਦਨੀਯ
ਗੁਰ ਅਹੈਂ ॥੪੦॥ ਦੇ ਦੇ ਰਿਸ਼ਵਤਿ ਦਰਬ ਮਸੰਦ। ਇਹ ਬਨਿ ਬੈਠੇ ਗੁਰੂ
ਬਿਲੰਦ। ਕਰਹਿਂ ਅੱਗ੍ਰ ਪਗ ਨਮੋ ਹਮਾਰੇ। ਇਹ ਮਹਿਮਾ ਨ ਲਖਹਿਂ ਸਿਖ
ਸਾਰੇ ॥੪੧॥ ਕੋ ਕੋ ਲਖਹਿ ਸੁ ਹਮ ਢਿਗ ਆਵੈ। ਪਿਖਾ ਪਿਖੀ ਤਿਸ ਢਿਗ
ਚਲਿ ਜਾਵੈਂ। ਮੇਲਿ ਕਰਨਿ ਚਾਹਤਿ ਇਤ ਆਯੋ। – ਬਾਤ ਨ ਬਿਗਰਹਿ–
ਇਨ ਲਖਿ ਪਾਯੋ ॥ ੪੨ ॥ ਸ਼ਾਹੁਜਹਾਂ ਸੋਂ ਮੇਲਿ ਹਮਾਰਾ। ਸੁਨਯੋ ਕਿਸੀ
ਤੇ ਉਰ ਡਰ ਧਾਰਾ। ਹਮ ਐਸੇ ਕਸ ਹੈਂ ਅਨਜਾਨ। ਬਨਤਿ ਬਾਤ ਸ਼ੁਭਿ,
ਕਰਹਿਂ ਜਿ ਆਨ ॥ ੪੩ ॥ ਹਜ਼ਰਤ ਸੁਤ ਮਮ ਕਾਜ ਸੁਧਾਰਹਿ। ਤੁਰਤ
ਬਨਹਿ, ਢਿਗ ਪਿਤਾ ਉਚਾਰਹਿ। ਕਿਧੌਂ ਆਪ ਹੀ ਦੇਹਿ ਬਨਾਇ। ਹਰਿ
ਗੋਬਿੰਦ ਕੋ ਡਰ ਉਪਜਾਇ ॥੪੪॥ ਕਹੇ ਸ਼ਰੀਕ ਬਰੋਂ ਪੁਰਿ ਕੈਸੇ। ਆਛੀ

---

[1]ਸਾਡੇ ਮਨਾਇਆਂ ਮੇਲ ਨਾ ਕੀਤਾ। [2]ਬਾਂਸ। [3]ਸੜ ਬਲਕੇ ਸੁਆਹ ਹੋ ਜਾਂਦਾ ਹੈ। [4]ਜਿਵੇਂ ਵੱਡੇ ਪਹਾੜ ਦੇ ਸਿਰ ਤੇ ਕੱਖ ਲੋਟਦੇ ਹਨ। [5]ਤੁਛ ਬੱਕਰਾ ਹਾਥੀ ਦੇ। [6]ਅਨੰਦ ਦਾਤੇ ਗੁਰੂ ਜੀ ਦੀ। (ਅ) ਗੁਰੂ (ਅਰਜਨ ਜੀ) ਦੇ ਸਪੁੱਤ੍ਰ ਦੀ। [7]ਪੱਟੀ ਪੜ੍ਹਾਈ। [8]ਹਿੰਡੋਲਾ, ਪੰਘੂੜਾ।

ਬਾਤ ਹੋਤਿ ਨਹਿ ਐਸੇ। ਅਪਨੇ ਜੋਰ ਸਾਥ ਸਭਿ ਲੈਹੈਂ। ਸਦਨ ਪਿਤਾਮੇ ਲੇ ਸੁਖ ਪੈਹੈਂ" ॥ ੪੫॥ ਸੁਨਿ ਕਰਿ ਦਾਸ ਕਹੇ ਕਰ ਬੰਦਿ। 'ਤੁਮ ਸਤਿ-ਗੁਰ ਕੇ ਪੁੱਤ੍ਰ ਬਿਲੰਦ। ਸਭਿ ਵਸਤੁਨਿ ਕੇ ਹੋ ਅਧਿਕਾਰੀ। ਇਹ ਤੋ ਖਿਲ-ਕਤ ਜਾਨਹਿ ਸਾਰੀ' ॥੪੬॥ ਇੱਤਯਾਦਿਕ ਕਹਿ ਕਹਿ ਹਰਖਾਵੈ। ਲਖਹਿ ਕਿ-ਗੁਰਤਾ ਹਮ ਢਿਗ ਆਵੈ-। ਦਿਨ ਪ੍ਰਤਿ ਅਧਿਕ ਕੁਟਿਲਤਾ ਧਾਰੀ। ਭਯੋ ਨਹੀਂ ਸਤਿਗੁਰ ਅਨੁਸਾਰੀ ॥ ੪੭ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ. 'ਮਿਹਰਵਾਨ ਕੋ ਪ੍ਰਸੰਗ' ਬਰਨਨੰ ਨਾਮ ਚੌਦਸਮੋ ਅੰਸੂ ॥ ੧੪ ॥

੧੫. [ਕਾਬਲ ਦੇ ਸਿੱਖ ਤੋਂ ਸ਼ਾਹ ਨੇ ਘੋੜਾ ਖੋਹਿਆ]।

ਦੋਹਰਾ॥ਇਸ ਬਿਧਿ ਬਸਿ ਕਰਿ ਲਵਪੁਰੀ ਕੇਤਿਕ ਮਾਸ ਬਿਤਾਇ। ਸੰਗਤਿ ਆਵਹਿ ਦਰਸ ਕੋ ਪ੍ਰਥਮ ਸੁਧਾਸਰ ਨ੍ਹਾਇ ॥ ੧॥ ਚੌਪਈ ॥ ਸ੍ਰੀ ਹਰਿਮੰਦਰ ਕਰਿ ਕਰਿ ਦਰਸ਼ਨ। ਸੁਨਿ ਪੁਨ ਆਇ ਗੁਰੂ ਪਗ ਪਰਸਨ। ਬਲੀ ਤੁਰੰਗ ਸ਼ਸਤ੍ਰ ਬਹੁ ਆਨਹਿ। ਸਤਿਗੁਰ ਹੇਰਿ ਖੁਸ਼ੀ ਤਿਨ ਠਾਨਹਿ ॥ ੨॥ ਚਾਰੋਂ ਚੱਕਨ ਕੇਰ ਮਸੰਦ। ਆਨਹਿ ਗੁਰ ਕੋ ਦਰਬ ਬਿਲੰਦ। ਅਨਗਨਿ ਭੀਰ ਨਈ ਨਿਤ ਆਵੈ। ਵਸਤੁ ਅਮੋਲ ਅਕੋਰ ਚਢਾਵੈਂ ॥ ੩ ॥ ਜਹਿ ਕਹਿੰ ਤੇ ਹਯ ਆਛੇ ਟੋਰਿ। ਦੇ ਦੇ ਦਰਬ ਲ੍ਯਾਇ ਗੁਰ ਓਰ। ਸ਼ਸਤ੍ਰ ਪੁਲਾਦੀ ਤੀਛਨ ਮਹਾਂ। ਬਰਛੇ, ਬਾਨ ਆਨਿ[1] ਜਹਿ ਕਹਾਂ ॥੪॥ਧਨੁਖ ਤੁਫੰਗ ਮੋਲ ਬਡ ਦੇਤਿ। ਅਰਪਿ ਗੁਰੂ ਢਿਗ ਖੁਸ਼ੀ ਸੁ ਲੇਤਿ। ਦੇਸ਼ ਬਿਦੇਸ਼ਨਿ ਚਾਰਹੁ ਦਿਸ਼ਿ ਮੈਂ। ਛੋਟੇ ਬਡੇ ਨਗਰ ਜਿਸ ਕਿਸ ਮੈਂ ॥੫॥ ਸਤਿਗੁਰ ਕੀ ਸਿੱਖੀ ਜਗ ਮਾਂਹੀ। ਜਹਿੰ ਨਹਿੰ ਹੁਇ, ਅਸ ਥਲ ਕੋ ਨਾਂਹੀ। ਜਹਿੰ ਕਹਿੰ ਸੁਜਸੁ ਚੰਦ੍ਰੋਆ ਤਨ੍ਯੋ।ਨਹਿੰ ਕੋ ਅਸ, ਜਿਨ ਸੁਨ੍ਯੋ ਨ ਭਨ੍ਯੋ ॥੬॥ ਦੋਹਰਾ॥ਸੱਤਾ ਅਰੁ ਬਲਵੰਡ ਜੁਗ ਹੁਤੇ ਰਬਾਬੀ ਪਾਸ। ਕਰਤਿ ਕੀਰਤਨ ਰਾਗ ਧੁਨਿ ਸਭਿ ਉਰ ਦੇਤਿ ਹੁਲਾਸ॥੭॥ ਚੌਪਈ॥ਪਹੁੰਚ੍ਯੋ ਅੰਤ ਸਮਾਂ ਤਬਿ ਤਿਨ ਕੋ। ਲਵਪੁਰਿ ਤ੍ਯਾਗ ਦੀਨਿ ਨਿਜ ਤਨ ਕੋ। ਅਪਰ ਰਬਾਬੀ ਬਾਬਕ ਨਾਮ। ਜੋ ਗਾਵਤਿ ਰਾਗਨਿ ਅਭਿਰਾਮ॥੮॥ਰਾਖ੍ਯੋ ਤਬਿ ਹਜ਼ੂਰ ਨੇ ਪਾਸ। ਲਗਹਿ ਦਿਵਾਨ ਸੁ ਰਾਗ ਪ੍ਰਕਾਸ਼। ਸੁਨਿ ਪ੍ਰਸੰਨ ਹ੍ਵੈ ਦੇਂ ਬਡ ਮੌਜੈ[2]। ਹਰਖਤਿ ਦਰਬ ਸਰਬ ਦੇ ਫੌਜ ॥ ੯ ॥ ਕੇਤਿਕ ਮਾਸ ਬਿਤੇ ਸੁਧਿ ਆਈ। 'ਕ੍ਰਪਾ ਰਿਤ੍ਰ੍ਯੋ' ਸਭਿਨਿ ਮੁਖ ਗਾਈ। ਜਹਾਂਗੀਰ ਪਰਲੋਕ ਸਿਧਾਰਾ। ਸ਼ਾਹੁ ਜਹਾਂ ਸਭਿ

[1]ਲਿਆਂਵਦੇ ਹਨ। [2]ਵਿਭੂਤੀ, ਦੌਲਤ [ਅ:, ਮੌਜ=ਲਹਿਰ। ਸ਼ਿਹਾਰੀ ਨੇ 'ਮੌਜ' ਵਿਭੂਤੀ ਅਰਥ ਵਿਚ ਵਰਤਿਆ ਹੈ। ਯਥਾ:–'ਲੇ ਲਾਖਨ ਕੀ ਮੌਜ']।

ਰਾਜ ਸੰਭਾਰ* ॥ ੧੦ ॥ ਸਭਿ ਦੇਸ਼ਨਿ ਪਰ ਹੁਕਮ ਚਲਾਯੋ। ਜਹਿਂ ਕਹਿਂ ਉਮਰਾਵਨਿ ਗਨ ਆਯੋ। ਦੇਸ਼ ਪਤੀ ਅਰੁ ਦੁਰਗ ਪਤੀ ਸਬਿ। ਆਨਿ ਮਿਲੇ ਉਪਹਾਰਨਿ ਦੇ ਤਬਿ ॥੧੧॥ ਬ੍ਰਿੰਦ ਤੁਰੰਗ ਮਤੰਗ ਸੁ ਆਵੈਂ। ਜਹਿਂ ਤੇ ਚਾਹੈਂ ਤਹਿਂ ਮੰਗਵਾਵੈਂ। ਕੇਤਿਕ ਦਿਨ ਬੀਤੇ ਇਸ ਭਾਂਤਿ। ਸ਼ਾਹੁਜਹਾਂ ਜਹਿਂ ਕਹਿਂ ਬੱਖਜਾਤਿ ॥ ੧੨ ॥ ਸਗਰੋ ਬੰਦੁਬਸਤਿ ਕਰਿ ਲੀਨਿ। ਹੋਇ ਅਲਪ ਬਿਸਾਲ ਅਧੀਨਿ। ਤਿਮ ਹੀ ਗੁਰ ਕੀ ਸੰਗਤਿ ਆਵੈ। ਸ਼ਸਤ੍ਰ ਤੁਰੰਗ ਦਰਬ ਅਰਪਾਵੈਂ ॥੧੩ ॥ ਕਾਬਲ ਮਹਿਂ ਇਕ ਸਿੱਖ ਸੁਜਾਨਾ। ਧਨ ਗਨ ਤੇ ਬਿਵਹਾਰ ਮਹਾਨਾ। ਗੁਰੂ ਦਸੌਂਧ ਨਿਕਾਰਤਿ ਰਹਯੋ। ਲਾਭ ਬਿਸਾਲ ਬਾਰਿ ਇਕ ਲਹਯੋ ॥ ੧੪ ॥ ਗੁਰ ਕੋ ਦਰਬ ਭਯੋ ਸਮੁਦਾਇ। ਤਿਨ ਹਜ਼ੂਰ[1] ਕੋ ਸੁਨਯੋ ਸੁਭਾਇ।—ਚੰਚਲ ਬਲੀ ਤੁਰੰਗ ਬਿਲੋਕਹਿਂ। ਲੇ ਸਿੱਖ ਤੇ ਕਰਿ ਦੇਤਿ ਅਸ਼ੋਕਹਿਂ ॥ ੧੫ ॥ ਅਧਿਕ ਸ਼ੌਂਕ ਹੋਵਹਿਂ ਅਸੁਵਾਰ। ਕਰਹਿਂ ਅਖੇਰ ਕੇਰ ਬਿਵਹਾਰ—।—ਗੁਰ ਕੋ ਦਰਬ ਬ੍ਰਿੰਦ ਮੈਂ ਜੋਰਾ। ਤਾਂਤੇ ਲੇਉਂ ਟੋਰਿ ਕਰਿ ਘੋਰਾ—॥੧੬॥ ਦੂਰਿ ਦੂਰਿ ਲਗਿ ਖੋਜਨਿ ਕੀਨਸਿ। ਬਡੇ ਮੋਲ ਕੋ ਬਾਜ ਨ ਚੀਨਸਿ[2]। ਬਲਖ਼ ਬੁਖ਼ਾਰੇ ਮਹਿ ਨਹਿ ਪਾਯੋ। ਆਗੈ ਰੂਮ ਦੇਸ਼ ਲਗਿ ਆਯੋ ॥੧੭॥ ਤਹਿਂ ਕਿਤ ਸੁਨਯੋ ਅਰਾਕੀ ਘੋਰਾ। ਜਿਸ ਕੋ ਮੋਲ ਨਹੀਂ ਕਿਛੁ ਥੋਰਾ। ਬੂਝਿ ਬੂਝਿ ਸਭਿ ਤੇ ਸੁਧਿ ਤਾਂਕੀ। ਜਾਇ ਬਿਲੋਕਯੋ ਤੁਰੰਗ ਅਰਾਕੀ ॥੧੮॥ ਹਾਥ ਫੇਰਿ ਬਹੁ ਸੁੰਦਰ ਹੇਰਾ। ਗੁਰ ਹਿਤ ਚਾਹਯੋ ਸਿੱਖ ਘਨੇਰਾ। ਕਹਯੋ 'ਮੋਲ ਮੁਝ ਦੇਹੁ ਸੁਨਾਈ। ਹਮ ਲੇਵਹਿਂ ਧਨ ਦੇ ਹਰਖਾਈ' ॥੧੯॥ ਸੁਨਤਿ ਸੁਦਾਗਰ ਨੇ ਤਿਸ ਕਹਯੋ। 'ਲੈਬੇ ਉਚਿਤ ਨਹੀਂ ਤੂੰ ਲਹਯੋ। ਇਸ ਕੋ ਪਾਤਿਸ਼ਾਹੁ ਕੋ ਲੇਵੈ। ਅਨਗਨ ਧਨ ਮਨ ਗਿਨਹਿ ਨ ਦੇਵੈ[3]' ॥੨੦॥ ਸਿਖ ਨੇ ਕਹਯੋ 'ਬਾਕ ਫੁਰ ਤੋਰਾ[4]। ਸੱਚਾ ਪਾਤਿਸ਼ਾਹੁ ਲੇ ਘੋਰਾ। ਗਿਨਹਿ ਨ

[1]ਭਾਵ ਗੁਰੂ ਜੀ ਦਾ। [2]ਘੋੜਾ ਨਾ ਲੱਭਾ। [3]ਅਨਗਿਣਤ ਧਨ ਦੇਵੇ ਤੇ ਮਨ ਵਿਚ ਸੋਚ ਨਾ ਕਰੇ। [4]ਫੁਰੇ, ਭਾਵ ਸੱਚਾ ਹੋਵੇ।

*ਜਹਾਂਗੀਰ ਦਾ ਪੁੱਤ੍ਰ ਸ਼ਹਿਰ ਯਾਰ ਕਸ਼ਮੀਰੋਂ ਬੀਮਾਰ ਹੋਕੇ ਲਾਹੌਰ ਘੱਲਿਆ ਗਿਆ। ਥੋੜੇ ਦਿਨ ਬਾਦ ਜਹਾਂਗੀਰ ਦਮੇ ਨਾਲ ਬੀਮਾਰ ਹੋ ਗਿਆ, ਜਿੰਦ ਖ਼ਤਰੇ ਵਿਚ ਹੋਣ ਕਰਕੇ ਹਕੀਮਾਂ ਨੇ ਉਸ ਨੂੰ ਬੀ ਲਾਹੌਰ ਟੋਰਿਆ, ਪਰ ਉਹ ਅੱਧਾ ਕੁ ਰਸਤਾ ਤੈ ਕਰਨ ਤੋਂ ਪਹਿਲੋਂ ਹੀ ਰਸਤੇ ਵਿਚ ਸੰਨ ਈ: ੧੬੨੭ ਅਕਤੂਬਰ ੨੮, ਬਿਕ੍ਰਮੀ ਸੰਮਤ ੧੬੮੪ ਨੂੰ ਮਰ ਗਿਆ। ਸ਼ਾਹਜਹਾਨ ਤਦੋਂ ਦੱਖਣ ਵਿਚ ਸੀ, ਪਿਉ ਦਾ ਮਰਨਾ ਸੁਣਕੇ ਆਗਰੇ ਅੱਪੜ ਕੇ ਤਖਤ ਨਸ਼ੀਨ ਹੋਇਆ। ਜਹਾਂਗੀਰ ਦੀ ਲੋਥ ਲਾਹੌਰ ਲਿਆਕੇ ਸ਼ਾਹਦਰੇ ਦਫਨਾਦੀ ਗਈ।

ਧਨ ਮਨ ਕਰਿ ਕੈ ਜੋਇ। ਇਹ ਤੁਰੰਗ ਲੇਵਤਿ ਹੈ ਸੋਇ॥ ੨੧॥ ਕਹੋ ਮੋਲ ਹਮ ਲੇਂ ਸੁਨਿ ਕਾਨਾ'ਤਬਿ ਸੌਦਾਗਰ ਸਾਚ ਬਖਾਨਾ।'ਮੋਲ ਸਵਾਲਖ ਇਸ ਕੋ ਪਾਵੈ[1]। ਲਾਖ ਦਿਏ ਬਿਨ ਹਾਥ ਨ ਆਵੈ[2]' ॥ ੨੨॥ ਸੁਨਿ ਸਿਖ ਆਨੰਦ ਕਰਿ ਉਰ ਮਾਂਹੀ।-ਗੁਰ ਕੋ ਦਰਬ ਇਤੋ ਹੁਇ ਨਾਂਹੀ'। ਸਾਚੋ ਪਾਤਿਸ਼ਾਹੁ ਲੇ ਅਸੁ ਕੋ। ਮੈਂ ਕਹਿ ਦਿਯੋ ਬਾਕ ਅਬਿ ਇਸ ਕੋ॥੨੩॥ ਆਗੈ ਮੈਂ ਜੁ ਕਰੌਂ ਬਿਵਹਾਰ। ਤਿਸ ਮਹਿਂ ਲੇਵੋਂ ਸ਼ੇਖ ਬਿਧਾਰ[3]-। ਇਹ ਮਨ ਠਾਨਿ ਲਾਖ ਹੀ ਦੀਨਾ। ਘੋਰਾ ਖੋਲਿ ਤਹਾਂ ਤੇ ਲੀਨਾ॥ ੨੪॥ ਨਟ ਬਾਜ਼ੀ ਜਿਮ ਬਾਜ਼ੀ ਚਾਲਾ। ਫਾਂਦਤਿ ਚੰਚਲ ਬਲੀ ਬਿਸਾਲਾ। ਜਤੰਨ ਕਰਿ ਕਾਬਲ ਮਹਿਂ ਲਯਾਯੋ। ਪਟ ਪੁਰਾਨ ਸੋਂ ਰਾਖਹਿ ਛਾਯੋ[4]॥੨੫॥ ਗੁਰ ਦਰਸ਼ਨ ਕੋ ਅਧਿਕ ਉਮੰਗਤਿ। ਕਾਬਲ ਆਦਿ ਮਿਲੀ ਬਹੁ ਸੰਗਤਿ। ਮੱਦ੍ਰ ਦੇਸ਼[5] ਕੋ ਆਵਨਿ ਲਾਗੀ। ਲੇ ਧਨ ਆਦਿ ਵਸਤੁ ਅਨੁਰਾਗੀ॥ ੨੬॥ ਲੇ ਤੁਰੰਗ ਸਭਿ ਸੰਗ ਮਿਲਜੋ ਹੈ। ਅਧਿਕ ਛੁਪਾਵਤਿ ਪੀਥ ਚਲਜੋ ਹੈ।-ਨਹਿਂ ਉਮਰਾਵ ਦੇਖਿ ਕਰਿ ਲੇਯ। ਸ਼ਾਹੁ ਨਿਕਟ ਸੁਧਿ ਕੋ ਨਹਿਂ ਦੇਯ॥ ੨੭॥ ਗੁਰ ਢਿਗ ਪਹੁੰਚਹਿ ਬਿਘਨ ਬਿਹੀਨ-। ਇਸ ਹਿਤ ਜਤਨ ਅਨੇਕ ਸੁ ਕੀਨਿ। ਅਟਕ ਸਿੰਧ ਨਦ ਤਰੀ ਚਢਾਵਾ[6]। ਤਟ ਉਰਾਰਲੇ[7]ਜਬਿ ਉਲੰਘਾਵਾ॥੨੮॥ ਇਕ ਉਮਰਾਵ ਪਿਸ਼ੌਰ ਸਿਧਾਰਾ। ਸੁੰਦਰ ਬਾਜ਼ੀ ਚਪਲ ਨਿਹਾਰਾ।ਤਹਾਂ ਤੇਜ਼ ਐਸੇ ਕੁਛ ਭਯੋ।ਰੋਕਜੋ ਜਾਇ ਨ ਬਹੁ ਬਲ ਕਯੋ॥੨੯॥ ਸਨੇ ਸਨੇ ਸਾਦਰ ਕਰ ਫੇਰਿ। ਕਰਜੋ ਟਿਕਾਵਨਿ ਘੋਰਾ ਫੇਰ।ਪਿਖਿ ਉਮਰਾਵ ਰਿਦਾ ਬਿਰਮਾਯੋ[8]। ਮਨਹੁ ਕਮਲ ਪਰਿ ਭਵਰ ਲੁਭਾਯੋ॥ ੩੦॥ ਬੂਝਨਿ ਕੀਨਿ 'ਅਹੈ ਕਿਸ ਘੋਰਾ?। ਕਹਿਂ ਤੇ ਆਇ, ਜਾਇ ਕਿਸ ਓਰਾ?' [9]"ਸ੍ਰੀ ਗੁਰੁ ਹਰਿ ਗੋਬਿੰਦ ਬਿਸਾਲਾ। ਕਰਜੋ ਖਰੀਦਨਿ, ਤਿਨ ਢਿਗ ਚਾਲਾ' ॥ ੩੧॥ ਮੂਰਖ ਮਨ ਉਮਰਾਵ ਬਿਚਾਰਾ।-ਸ਼ਾਹੁ ਉਚਿਤ ਹਯ ਰੁਚਿਰ ਨਿਹਾਰਾ।ਚਢੇ ਹਰਖ ਕਰਿ ਮੋਹਿ ਸਰਾਹੈ।ਕਿਮ ਅਸੁ ਲੇਇ ਪੁਚਾਵੋਂ ਪਾਹੈ[10] ॥੩੨॥ ਸੋ[11] ਭੀ ਰਹੈ ਸ਼ਾਹੁ ਕੇ ਪਾਸਿ।ਹੋਇ ਨ ਅਸ ਰਿਸ ਕਰਹਿ ਪ੍ਰਕਾਸ਼ਿ।ਯਾਂ

[1]ਪੈਂਦਾ ਹੈ। [2]ਨਹੀਂ ਹੋਵੇਗਾ। [3]ਬਾਕੀ ਵਿਆਜ ਭਾਵ ਪੂਰੀ ਕਰ ਲਵਾਂਗਾ। [4]ਪੁਰਾਣੇ ਕੱਪੜੇ ਨਾਲ ਢੱਕ ਰੱਖਿਆ। [5]ਪੰਜਾਬ। [6]ਅਟਕ (ਦੇ ਟਿਕਾਣੇ) ਸਿੰਧ ਨਦੀ ਤੋਂ (ਪਾਰ ਹੋਣ ਲਈ) ਬੇੜੀ ਤੇ ਚਾੜ੍ਹਿਆ। [7]ਉਰਵਾਰਲੇ ਕੰਢੇ। [8]ਲਲਚਾਯਾ। [9]ਉਸ ਸਿੱਖ ਨੇ ਉੱਤਰ ਦਿਤਾ। [10](ਪਾਤਸ਼ਾਹ) ਪਾਸ। [11] ਭਾਵ ਸ੍ਰੀ ਗੁਰੂ ਹਰਿ ਗੋਬਿੰਦ ਜੀ।

ਤੇ ਲਿਖ ਭੇਜੋਂ ਸੁਧਿ ਤਾਂਹੀ। ਲੇਹਿ ਤੁਰੰਗ ਹੁਇ ਚਿਤ ਮਹਿਂ ਚਾਹੀ॥੩੩॥ ਅਦਬ ਕਰਹਿ ਤੈ ਨਾਂਹਿ ਨ ਲੇਵੈ। ਮਮ ਸਿਰ ਦੋਸ਼ ਨ ਕਿਮ ਕੋ ਦੇਵੈ–।ਇਮ ਬਿਚਾਰਿ ਖਤ ਕੋ ਲਿਖਿ ਭੇਜਾ। ਨਰ ਕੋ ਕਹਯੋ 'ਤੁਰਤ ਹੀ ਲੇ ਜਾ'॥੩੪॥ –ਹਰਖਹਿ ਸ਼ਾਹੁ ਦਰਬ ਕੋ ਦੈਹੈ। ਚਢਿ ਤੁਰੰਗ ਪਰ ਅਧਿਕ ਰਿਝੈ ਹੈ–। ਮਜਲ ਬਿਸਾਲ ਪੰਥ ਸੋ ਚਾਲਾ। ਪਹੁੰਚਯੋ ਸ਼ਾਹੁ ਪਾਸ ਤਿਸ ਕਾਲਾ॥੩੫॥ ਮਿਲਿ ਕਿਹ ਸੋਂ ਢਿਗ ਲਿਖਯੋ ਪਠਾਯੋ। ਪਠਿ ਕਰਿ ਬਹੁਤ ਪਿਖਨਿ ਉਮਗਾਯੋ[1]। ਨਰ ਕੋ ਬੂਝਯੋ ਨਿਕਟਿ ਹਕਾਰੇ। 'ਕਹਿਂ ਆਵਤਿ ਅਸ ਤੁਰੰਗ ਉਦਾਰੇ?' ॥੩੬॥ [2]"ਦ੍ਵਿ ਤ੍ਰੈ ਮਜਲ ਪਿਛਾਰੀ ਮੇਰੇ। ਆਵਤਿ ਚਲਯੋ ਗੁਰੂ ਕੇ ਡੇਰੇ। ਬਹੁ ਸੰਗਤਿ ਜਿਸ ਕੇ ਸੰਗ ਆਵਤਿ। ਮੈਂ ਸੁਧਿ ਹਿਤ ਪਹੁੰਚਯੋ ਉਤਲਾਵਤਿ' ॥ ੩੭ ॥ ਸੁਨਤਿ ਸ਼ਾਹੁ ਕੁਛ ਸੈਨ ਪਠਾਈ। ਪਠਿ ਉਮਰਾਵ ਸੁ ਲਯੋ ਮੰਗਾਈ। ਪਰਮ ਦੁਖੀ ਸਿਖ ਬਸਿ ਨਹਿਂ ਚਾਲਾ। ਦਿਯੋ ਤੁਰੰਗ ਸਸ਼ੋਕ ਬਿਸਾਲਾ॥੩੮॥ ਸਭਿ ਸੰਗਤਿ ਕੋ ਤ੍ਯਾਗਿ ਪਿਛਾਰੀ।ਸੁਧਿ ਦੈਬੇ ਹਿਤ ਧਾਇ ਅਗਾਰੀ। ਲਵਪੁਰਿ ਮਹਿਂ ਸਤਿਗੁਰ ਕੇ ਡੇਰੇ। ਪਹੁੰਚਯੋ ਦਿਲ ਦਿਲਗੀਰ ਘਨੇਰੇ ॥ ੩੯ ॥ ਹਾਥ ਜੋਰਿ ਕਰਿ ਬੰਦਨ ਠਾਨੀ। ਸਮੁਖ ਖਰੋ ਦ੍ਰਿਗ ਨਿਕਸਯੋ ਪਾਨੀ। ਕਹਯੋ ਨ ਜਾਇ ਬਾਕ ਮੁਖ ਬਾਹਰ। ਕਰਦਮ ਸ਼ੋਕ ਧਸਯੋ ਹੁਇ ਜ਼ਾਹਰ[3] ॥ ੪੦ ॥ ਪਰਖਯੋ ਸ੍ਰੀ ਹਰਿ ਗੋਬਿੰਦ ਭਾਖਾ'ਕਹੁ ਸਿੱਖਾ! ਉਰ ਕੀ ਅਭਿਲਾਖਾ। ਦੀਨ ਬਦਨ ਚਿੰਤਾਤੁਰ ਹੇਰਾ। ਕੋ ਕਾਰਜ ਬਿਗਰਯੋ ਬਡਿ ਤੇਰਾ ?' ॥ ੪੧ ॥ ਸੁਨਿ ਸਿਖ ਨੇ ਧਰਿ ਕਰਿ ਉਰ ਧੀਰ। ਨੀਠ ਨੀਠ ਬੋਲਯੋ ਗੁਰ ਤੀਰ। 'ਗੁਰ ਜੀ! ਬਿਗਰਯੋ ਕਾਜ ਬਿਸਾਲਾ। ਜਿਸ ਹਿਤ ਜਤਨ ਕੀਨਿ ਚਿਰਕਾਲਾ ॥ ੪੨ ॥ ਬਲਖ਼ ਬੁਖ਼ਾਰਾ ਆਦਿਕ ਖੋਜਾ। ਕਰਤਿ ਤਲਾਸ਼ ਬਿਤੇ ਬਹੁ ਰੋਜ਼ਾ। ਕਰਿ ਕੈ ਪ੍ਰੇਮ ਰੁਮ ਲਗਿ ਗਯੋ। ਜਿਸ ਹਿਤ ਦਰਬ ਲਾਖ ਗਿਨ ਦਯੋ ॥ ੪੩ ॥ ਚੰਚਲ ਬਲੀ ਬਿਲੰਦ ਤੁਰੰਗ। ਆਨਯੋ ਬਡ ਉਪਾਇ ਕੇ ਸੰਗ। ਜੀਰਨ ਬਸਤ੍ਰਨ ਰਹਯੋ ਦਬਾਵਤਿ[4] ॥ ਸੰਗਤਿ ਸੰਗਿ ਲਿਏ ਮੈਂ ਆਵਤਿ ॥ ੪੪ ॥ ਪਾਤਸ਼ਾਹੁ ਕੋ ਸੁਧਿ ਕਿਨ ਦੀਨਸਿ। ਪਠਿ ਕੁਛ ਸੈਨ ਛੀਨ ਸੋ ਲੀਨਸਿ। ਬਸ ਨਹਿਂ ਚਲਯੋ ਖਰੋ ਤਹਿਂ ਰਹਯੋ। ਤਿਸ ਤੇ ਚਿੰਤ ਸ਼ੋਕ ਬਹੁ ਲਹਯੋ ॥ ੪੫ ॥ ਨਹੀਂ ਭਾਵਨਾ

[1](ਪਾਤਸ਼ਾਹ) ਉਮਗਿਆ। [2]ਉਹ ਨਰ ਬੋਲਿਆ। [3]ਸ਼ੋਕ ਰੂਪੀ ਚਿੱਕੜ ਵਿੱਚ ਫਸਿਆ ਹੋਯਾ ਪ੍ਰਤੀਤ ਦੇਂਦਾ ਸੀ। [4]ਢਕਦਾ ਰਹਿਆ।

ਪੂਰਨਿ ਭਈ।ਮਨ ਕੀ ਮਨ ਹੀ ਮਹਿਂ ਰਹਿ ਗਈ।ਤਿਸ ਪਰ ਗੁਰੁ ਰਢਾਇ ਨਹਿਂ ਹੇਰੇ। ਮਹਾਂ ਕਸ਼ਟ ਚਿਤ ਉਪਜਤਿ ਮੇਰੇ ॥ ੪੬ ॥ ਕਾਬਲ ਪੁਰਿ ਕੋ ਮੈਂ ਨਿਤ ਬਾਸੀ। ਕਰੌਂ ਬਿਹਾਰਿ ਅਧਿਕ ਧਨ ਪਾਸੀ। ਦਰਬ ਦਸੌਂਧ ਕੇਰ ਬਹੁ ਹੋਵਾ। ਮੈਂ ਬਿਚਾਰਿ ਤਬਿ ਚਿਤ ਮੈਂ ਜੋਵਾ ॥੪੭॥ ਜਿਸਤੇ ਗੁਰੁ ਪ੍ਰਸੰਨ ਚਿਤ ਹੋਇ। ਐਸੀ ਵਸਤੁ ਖਰੀਦੌਂ ਕੋਇ। ਬਹੁ ਸਿੱਖਨਿ ਤੇ ਸੁਨਯੋ ਸੁਭਾਇ।—ਚੰਚਲ ਬਾਜ਼ੀ ਤੇ ਹਰਖਾਇਂ—॥ ੪੮ ॥ ਯਾਂਤੇ ਖੋਜਿ ਦੇਸ਼ ਮਹਿ ਆਨਾ। ਤਿਨ੍ਹ ਛੀਨਤਿ ਕੋ ਬੈਨ ਬਖਾਨਾ।—ਸ੍ਰੀ ਗੁਰ ਹਰਿ ਗੁਬਿੰਦ ਦੇ ਮੋਲ*।ਮੰਗ-ਵਾਯੋ ਬਹੁ ਦੇਸ਼ਨਿ ਟੋਲਿ—॥ ੪੯ ॥ ਕਿਨਹੂੰ ਨ ਮਾਨੀ, ਕਹੈ ਸੁ ਕੌਨ। ਲਿਯੋ ਸ਼ਾਹੁ ਅਸੁ[1] ਠਾਨੀ ਮੌਨਿ। ਹੁਇ ਬਿਨ ਬਸ ਮੈਂ ਸੰਕਟ ਲਹ੍ਯੋ।ਯਾਇ ਪ੍ਰਸੰਗ ਆਪ ਸੋਂ ਕਹ੍ਯੋ ॥੫੦॥ ਸਿਖ ਕੋ ਪਿਖਿ ਕਰਿ ਪ੍ਰੇਮ ਘਨੇਰਾ।ਧੀਰਜ ਬਾਕ ਭਨੇ ਤਿਸ ਬੇਰਾ। 'ਜੋ ਤੁਰੰਗ ਸਤਿਗੁਰ ਕੋ ਅਹੈ। ਅਪਰ ਮੂਢ ਢਿਗ ਕਯੋਂਹੂੰ ਨ ਰਹੈ ॥ ੫੧ ॥ ਤੋਰ ਕਾਮਨਾ ਪੂਰਨ ਹੋਈ। ਧਰਹੁ ਬਿਖਾਦ ਨ ਮਨ ਮਹਿਂ ਕੋਈ। ਕਿਤਿਕ ਬਿਤੇ ਦਿਨ ਹਮ ਢਿਗ ਆਵੈ। ਕਯੋਂਹੂੰ ਨ ਦੁਸ਼ਟ ਅਰੂਢਨਿ ਪਾਵੈ ॥ ੫੨ ॥ ਤੋ ਹਰਖਾਵਨਿ ਹਿਤ ਹਮ ਲੈਹੈਂ। ਤੁਰੰਗ ਅਰੂਢ ਫੰਦਾਇ ਪਲੈ ਹੈਂ। ਕਰਹਿਂ ਕਾਮਨਾ ਪੂਰਨ ਤੇਰੀ। ਧਰਿ ਨਿਸ਼ਚੈ ਲਿਹੁ ਲੋਚਨ ਹੇਰੀ' ॥੫੩॥ ਸੁਨਿ ਸਿਖ ਪਾਇ ਅਨੰਦ ਬਿਲੰਦ। ਬੰਦਤਿ ਬਾਰਿ ਬਾਰਿ ਕਰ ਬੰਦਿ।ਗੁਰੂ ਸਮੀਪ ਰਹਯੋ ਚਿਰ ਕਾਲਾ। ਹੇਤੁ ਬਿਲੋਕਨ ਤੁਰੰਗ ਬਿਸਾਲਾ ॥ ੫੪ ॥ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਤੁਰੰਗ ਪ੍ਰਸੰਗ' ਬਰਨਨੰ ਨਾਮ ਪੰਚਦਸਮੋਂ ਅੰਸੂ ॥ ੧੫ ॥

੧੬. [ਬੀਮਾਰ ਘੋੜਾ ਕਾਜ਼ੀ ਤੋਂ ਲਿਆ]।

ਦੋਹਰਾ ॥ ਰਿਦੇ ਬਿਚਾਰਯੋ ਸਤਿਗੁਰੂ—ਸ਼ਾਹਜਹਾਂ ਮਤਿ ਮੰਦ।ਕਰੀ ਅਵੱਗਯਾ ਅਦਬ ਬਿਨ ਲੀਨਿ ਤੁਰੰਗ ਬਿਲੰਦ ॥ ੧ ॥ ਚੌਪਈ ॥ ਆਜ ਲੀਨਿ ਅਸੁ ਕੀਨਿ ਕੁਚਾਲੀ। ਅਪਰ ਵਸਤੁ ਛੀਨਹਿ ਪਿਖਿ ਕਾਲੀ। ਸਿੱਖਨਿ ਉਰ ਸ਼ਰਧਾ ਮਿਟਿ ਜਾਵੈ। ਵਸਤੁ ਅਮੋਲਕ ਬਹੁਰ ਨ ਲਯਾਵੈਂ ॥ ੨ ॥ ਜਾਨੈਂ 'ਬਲੀ ਤੁਰਕ ਲੇ ਛੀਨਿ[2]'। ਧਰਹਿਂ ਤ੍ਰਾਸ ਬਿਨੁ ਆਸ ਪ੍ਰਬੀਨਿ।ਹਮ ਸਿੱਖੀ ਕੋ ਕਰਹਿਂ ਬਿਥਾਰਨਿ। ਮਿਟਹਿ[3], ਜਬਹਿ ਪਿਖਿ ਲੈਂ ਅਸ ਕਾਰਨਿ ॥

[1]ਘੋੜਾ। [2]ਜਾਨਣਗੇ ਕਿ ਬਲੀ ਤੁਰਕ ਖੋਹ ਲੈਂਦੇ ਹਨ। [3]ਮਿਟ ਜਾਏਗੀ (ਸਿੱਖੀ)।

*ਦਸਵੰਧ ਦੇ ਧਨ ਨੂੰ ਸਿੱਖ ਗੁਰੂ ਦਾ ਸਮਝਦੇ ਹਨ, ਇਸ ਕਰਕੇ ਗੁਰੂ ਦੇ ਧਨ ਤੋਂ ਖਰੀਦਿਆ ਕਹਿ ਰਿਹਾ ਹੈ।

੩॥ ਇਸ[1] ਕੇ ਸੰਗ ਨ ਬਨਹਿ ਹਮਾਰੀ। ਬਿਗਰ ਪਰਹਿ ਔਚਕ ਕਿਸ ਬਾਰੀ।ਅਪਨੋ ਘੋਰਾ ਲੈ ਹੈਂ ਜਬੈ।ਇਸ ਕੇ ਸੰਗ ਤਜਾਗ ਦੇਂ ਤਬੈ–॥੪॥ ਇਮ ਸਤਿਗੁਰੂ ਉਰ ਮਹਿ ਠਹਿਰਾਈ। ਸ਼ਾਹ ਜਹਾਂ ਅਸ੍ਵ ਲਿਯੋ ਮੰਗਾਈ। ਹੇਰਨਿ ਹੇਤ ਪ੍ਰਤੀਖਤਿ ਰਹ੍ਯੋ। ਆਯਹੁ ਨਿਕਟ ਹਰਖ ਬਹੁ ਲਹ੍ਯੋ ॥ ੫ ॥ ਬਸਤ੍ਰ ਉਤਾਰਿ ਆਪ ਕਰ ਫੇਰਾ। ਸਕਲ ਬਨਾਉ ਸ਼ੁਭਤਿ ਅਤਿ ਹੇਰਾ। ਚਢਨਿ ਹੇਤੁ ਜਬਿ ਉੱਦਮ ਕਰ੍ਯੋ। ਗੁਰ ਫੇਰ੍ਯੋ ਮਨ, ਤਤਛਿਨ ਮੁਰ੍ਯੋ[2] ॥ ੬ ॥ ਕਹ੍ਯੋ 'ਬਕਤਿ ਹਯ ਆਯਹੁ ਦੂਰਿ। ਦਿਹੁ ਬਿਸਰਾਮ ਜ਼ੀਨ ਬਨਿ ਰੂਰ[3]। ਦੋ ਇਕ ਤੀਨ ਦਿਵਸ ਮਹੁ ਚਰੈਂ। ਤਾਵਤਿ ਸ੍ਰਮ ਸਗਰੋ ਪਰਹਰੈ'॥ ੭ ॥ ਸੁਨਿ ਉਮਰਾਵ ਸਰਾਹਨਿ ਠਾਨੇ। 'ਰਾਵਰਿ ਹੋ ਨਿਤ ਭਾਗ ਮਹਾਨੇ। ਉਚਿਤ ਆਪ ਕੇ ਸਭਿ ਚਲਿ ਆਵੈ। ਕੋ ਕਿਮ ਕਰਹਿ ਕਿ ਕਹੂੰ ਦੁਰਾਵੈ॥ ੮ ॥ ਦੇਖਤਿ ਕਹਾਂ ਤੁਰੰਗ ਸੁਹਾਏ[4]। ਕਹਾਂ ਬਸਤ੍ਰ ਜੀਰਨ ਤਨ ਪਾਏ'। ਸ਼ਾਹੁ ਜਹਾਂ ਬਹੁ ਕਰੀ ਬਧਾਈ। ਬਖ਼ਸ਼੍ਯੋ ਦਰਬ ਨਰਨਿ ਸਮੁਦਾਈ॥ ੯ ॥ ਦਾਸਨਿ ਕੋ ਬਹੁ ਕਰੀ ਤਗੀਦ। 'ਸੇਵਹੁ ਸ਼ੁਭ,ਨਿਤ ਦੇਹੁ ਰਸੀਦ[5]। ਘ੍ਰਿਤ ਆਦਿ ਅਰੁ ਨੀਕ ਮਸਾਲਾ। ਮ੍ਰਿਦੁਲ ਮਹਾਂ ਤ੍ਰਿਣ ਖਾਇ ਸੁਖਾਲਾ'। ੧੦ ॥ ਅਪਨੀ ਦ੍ਰਿਸ਼ਟਿ ਤਰੇ ਬੰਧਵਾਯੋ। ਦੇਖਤਿ ਰਹਤਿ ਮੋਦ ਮਨ ਪਾਯੋ। ਦੁਇ ਦਿਨ ਆਛੋ ਰਹ੍ਯੋ ਤੁਰੰਗ। ਪੁਨ ਰੋਗੀ ਹੋਯੋ ਸਰਬੰਗ ॥ ੧੧ ॥ ਖਾਇ ਨ ਦਾਨਾ, ਪੀਯ ਨ ਪਾਨੀ। ਦੁਖਤਿ ਆਗਲੀ ਲਾਤ ਉਠਾਨੀ। ਦਾਸਨਿ ਦੇਖਿ ਸ਼ਾਹੁ ਸੋਂ ਕਹ੍ਯੋ। 'ਆਪ ਆਇ ਕਰਿ ਘੋਰਾ ਲਹ੍ਯੋ'॥ ੧੨ ॥ ਗਨ ਸਲੋਤਰੀ[6] ਤੁਰਤ ਹਕਾਰੇ। ਤਿਨਹੁੰ ਉਪਾਇ ਕਰੇ ਕਰਿ ਹਾਰੇ। ਦੇਖਿ ਦਸ਼ਾ ਅਸੁ ਕੀ ਸਭਿ ਕਹ੍ਯੋ। 'ਹਜ਼ਰਤਿ ਸੁਨਹੁਂ ਨ ਹਮ ਰੁਜ ਲਹ੍ਯੋ' ॥ ੧੩ ॥ ਰਾਖਨ ਉਚਿਤ ਨਹੀਂ ਇਸ ਠਉਰਾ। ਇਸ ਕੀ ਗੰਧ ਪਾਇ ਅਸੁ ਅਉਰਾ। ਕਿਸ ਉਮਰਾਵ ਦੇਹੁ ਜੋ ਲੇਹਿ। ਉਪਚਾਰਹਿ[8] ਚਿਰ ਲੌ ਧਨ ਦੇਹਿ' ॥ ੧੪ ॥ ਸੁਨਤਿ ਸ਼ਾਹੁ ਧ੍ਰਿਤ ਚਿੰਤ ਬਿਰਾਜੀ[9]। ਰੁਸਤਮਖਾਨ ਹੁਤੋ ਢਿਗ ਕਾਜ਼ੀ। ਜਿਸ ਤੇ ਸੁਨਹਿ ਕਿਤਾਬ ਹਮੇਸ਼। ਢਿਗ ਰਾਖਹਿ ਦੈ ਦਰਬ ਵਿਸ਼ੇਸ਼ ॥ ੧੫॥ ਕਹ੍ਯੋ ਸ਼ਾਹੁ'ਇਹ ਲੇਹੁ ਤੁਰੰਗ। ਕਰਿ ਉਪਚਾਰ

[1]ਸ਼ਾਹ ਜਹਾਨ। [2](ਸ਼ਾਹ ਦਾ ਮਨ) ਫਿਰ ਗਿਆ। [3]ਸੁਹਣੀ ਕਾਠੀ ਬਣੇ। [4]ਦੇਖੋ ਕਿ ਕਿਤਨਾ ਸੁਹਣਾ ਹੈ ਘੋੜਾ। [5]ਪਹੁੰਚ, ਭਾਵ ਖ਼ਬਰ ਦਿਓ। [6]ਪਸ਼ੂਆਂ ਦਾ ਦਵਾ ਦਾਰੂ ਕਰਨ ਵਾਲੇ। [7]ਪਛਾਨਿਆਂ। [8]ਇਲਾਜ ਕਰੋ। [9]ਸੁਣਕੇ ਸ਼ਾਹ ਚਿੰਤਾ ਮਹਤ ਹੋਯਾ (ਘੋੜਾ) ਬੀਮਾਰ ਦੇਖਕੇ [ਫਾ:, ਬੈ ਰਾਜ਼ੀ–ਬੀਮਾਰ]।

ਮਿਟਹਿ ਰੁਜ ਅੰਗ। ਨਾਂਹਿ ਤ ਕਰਹਿ ਖਰੀਦਨਿ ਕੋਇ। ਧਨ ਗਨ ਕੋ ਲੇ, ਦੀਜਹਿ ਸੋਇ ॥ ੧੬ ॥ ਨਹਿਂ ਅਰੂਢਬੇ ਲਾਯਕ ਰਹਯੋ। ਨਜ਼ਰ ਲਾਇ ਕਿਨ ਤਤਛਿਨ ਦਹਯੋ। ਸਭਿ ਸਲੋਤਰੀ ਕਰੇ ਉਪਾਇ। ਮਿਟਯੋ ਨ ਖੇਦ ਨ ਲਾਤ ਟਿਕਾਇ' ॥੧੭॥ ਸੁਨਿ ਕਾਜ਼ੀ ਉਰ ਭਰਯੋ ਪ੍ਰਮੋਦ। ਨਿਮਯੋ ਬਾਰਿ ਬਹੁ ਹਜ਼ਰਤ ਕੋਦ[1]। ਲੇ ਤੁਰੰਗ ਆਨਤਿ ਭਾ ਸੰਗ। ਸਨੇ ਸਨੇ ਚਲਿ ਪੀੜਤਿ ਅੰਗ ॥ ੧੮ ॥ ਜਾਹਿ ਦੁਰਗ ਤੇ[2] ਜਿਸ ਮਗ ਘਰ ਕੋ। ਬੀਚ ਹੁਤੋ ਡੇਰਾ ਸਤਿਗੁਰ ਕੋ। ਆਵਤਿ ਜਾਤਿ ਨਜ਼ਰ ਤਹਿਂ ਪਰੈ। ਹੁਇ ਊਚੇ ਸ੍ਰੀ ਗੁਰ ਨਿਤ ਥਿਰੈਂ ॥ ੧੯ ॥ ਹਯ ਕੇ ਸਹਤ ਤਹਾਂ ਚਲਿ ਆਯੋ। ਜਹਿਂ ਸਿਖ ਗਨ ਦੀਵਾਨ ਲਗਾਯੋ। ਊਚ ਬਿਰਾਜਹਿਂ ਅੰਤਰਜਾਮੀ। ਜੋ ਕਰਤਾ ਸਭਿ ਜਗ ਕੋ ਸ੍ਵਾਮੀ ॥੨੦॥ ਕਰੀ ਤੁਰੰਗ ਹਿਰੇਖ ਵਿਸ਼ੇਖਾ।ਮਨਹੁਂ ਪੁਕਾਰਤਿ ਸ੍ਰੀ ਗੁਰ ਦੇਖਾ।–ਤੁਰਕ ਤੋਮ ਤਪ ਤਾਲ ਦਿਲੰਦ[3]। ਮੈਂ ਆਰਤ ਗਜ ਦੀਨ ਮਨਿੰਦ[4] ॥ ੨੧ ॥ ਕਾਜ਼ੀ ਗ੍ਰਾਹ ਗ੍ਰਸਯੋ ਲੇ ਜਾਤਿ[5]*। ਬਿਰਦ ਦੀਨ ਬੰਧੁ ਬਖਨਾਤਿ। ਕਰਹੁ ਛੁਰਾਵਨ ਰਾਖਹੁ ਪਾਸ। ਕ੍ਰਿਪਾ ਨਿਧਾਨ! ਸੁਨਹੁ ਅਰਦਾਸਿ–॥ ੨੨ ॥ ਅਸੁ ਮਨ ਕੀ ਲਖਿ ਕੈ ਤਤਕਾਲਾ। ਕਰੇ ਬਿਲੋਚਨ ਉਚ ਬਿਸਾਲਾ। ਦਿਸ਼ਿ ਮਾਰਗ ਕੀ ਦ੍ਰਿਸ਼ਟਿ ਚਲਾਈ। ਬੋਲੇ 'ਕੌਨ ਤੁਰੰਗ ਲੇ ਜਾਈ?' ॥ ੨੩ ॥ ਸਨੇ ਸਨੇ ਗਮਨਤਿ ਦੁਖਿਆਰਾ'। ਕਿਤਿਕ ਸਿੱਖ ਉਠਿ ਤਬੈ ਨਿਹਾਰਾ।'ਕਾਜ਼ੀ ਅਹੈ,ਗ਼ਰੀਬਨਿਵਾਜ!। ਜਾਤਿ ਲਿਏ ਕੋ ਰੋਗੀ ਬਾਜ' ॥੨੪॥ ਇਮ ਸੁਨਿ ਘੇਰਾ ਲਯਾਯੋ ਜੋਇ[6]। ਉਠਤਿ ਬਿਲੋਕਯੋ ਪਰਖਯੋ ਸੋਇ। ਉਰ ਹਰਖਤਿ ਮੁਖ ਤੁਰਤ ਉਚਾਰਾ। 'ਸ੍ਰੀ ਗੁਰੁ ਜੀ! ਇਹ ਤੁਰੰਗ ਤੁਮਾਰਾ ॥੨੫॥ ਬਿਛੁਰਿ ਮੋਹਿ ਤੇ ਦੁਰਬਲ ਭਯੋ। ਨਹੀਂ ਜਤਨ ਕਰਿ ਗਾਦਰ ਲਿਯੋ। ਦੁਸ਼ਟਨਿ ਕੇ ਬਸਿ ਭਾ ਅਸ ਹਾਲ। ਲੀਜਹਿ ਸਤਿਗੁਰੁ ਆਪ ਸੰਭਾਲ' ॥ ੨੬ ॥ ਅਧਿਕ ਪ੍ਰੇਮ ਸਿਖ ਕੇ ਉਰ ਹੇਰਾ। ਕਾਜ਼ੀ ਦਿਸ਼ਿ ਬਿਲੋਕਿ ਤਿਸ ਬੇਰਾ। ਪਠਿ ਕੈ ਸਿੱਖ ਸਮੀਪ ਹਕਾਰਾ। ਸਾਦਰ ਸਭਾ ਬੀਚ ਬੈਠਾਰਾ॥੨੭॥ ਹਯ ਬ੍ਰਿਤੰਤ ਕੋ ਬੂਝਯੋ ਜਬੈ।

[1]ਪਾਤਸ਼ਾਹ ਵੱਲ ਝੁਕਿਆ, ਭਾਵ ਧੰਨਵਾਦ ਕੀਤਾ। (ਹਿੰਦੀ, ਕੋਦ=ਤਰਫ)। [2]ਜਾਂਦਾ ਸੀ ਕਿਲ੍ਹੇ ਤੋਂ। [3]ਤੁਰਕਾਂ ਦਾ ਸਮੂਹ ਤਪ (ਇਕ) ਭਾਰੀ ਸਰੋਵਰ ਹੈ, ਉਸ ਵਿੱਚ..... (ਸਿਸ: ਤੋਮ=ਸਮੂਹ)। [4]ਮੈਂ ਗਜ ਦੀ ਤਰ੍ਹਾਂ ਆਰਤ ਹਾਂ। [5]ਕਾਜ਼ੀ ਤੰਦੂਏ ਵਾਂਙੂ ਗ੍ਰਸੀ ਲਈ ਜਾਂਦਾ ਹੈ। [6]ਜੋ ਸਿੱਖ। *ਤੰਦੂਏ ਤੋਂ ਗਜ ਨੂੰ ਛੁਡਾਉਣ ਦੀ ਕਥਾ ਦਾ ਰੂਪਕ ਬੱਧਾ ਹੈ।

ਕਾਜ਼ੀ ਕਹਤਿ ਭਯੋ ਤਬਿ ਸਬੈ। 'ਕਾਬਲ ਦਿਸ਼ਿ ਤੇ ਬਾਹੁ ਮੰਗਾਵਾ। ਚਢਨੇ ਨਹੀਂ, ਚਢਿਬੇ ਲਲਚਾਵਾ ॥ ੨੮ ॥ ਦੁਇ ਦਿਨ ਆਛੇ ਰਹਨੇ ਤਬੇਲੇ। ਭਯੋ ਰੋਗ ਪੁਨ ਕਿਯੋ ਦੁਹੇਲੇ। ਅਪਨੋ ਉਚਿਤ ਨ ਹਜ਼ਰਤ ਜਾਨਾ। ਮੁਝ ਕੋ ਬਖਸ਼ ਦੀਨਿ ਹਿਤ ਠਾਨਾ ॥੨੯॥ ਕਹਯੋ-ਇਲਾਜ ਕਰੋ ਹੁਇ ਰਾਜ਼ੀ। ਨਾਂਹਿ ਤ ਬੇਚ ਦੇਹੁ ਕਿਤ ਬਾਜ਼ੀ-। ਅਬਿ ਲੇ ਕਰਿ ਮੈਂ ਸਦਨ ਸਿਧਾਰੋਂ। ਦੇ ਦੇ ਔਸ਼ਧਿ ਰੋਗ ਨਿਵਾਰੋਂ' ॥ ੩੦ ॥ ਅਸੁ ਦਿਸ਼ਿ ਦ੍ਰਿਸ਼ਟਿ ਧਾਰਿ ਗੁਰ ਕਹੀ। 'ਜੇ ਬੇਚਨਿ ਚਾਹਤਿ ਚਿਤ ਮਹੀਂ। ਕਰਿ ਕੈ ਮੋਲ ਦੇਹੁ ਹਮ ਪਾਸ। ਇਸ ਕੋ ਰੋਗ ਕਰਹਿਂ ਸਭਿ ਨਾਸ਼' ॥ ੩੧ ॥ ਸੁਨਿ ਕਾਜ਼ੀ ਕਹਿ 'ਮੋਲ ਬਿਸਾਲਾ। ਕੋ ਦੇ ਸਕਹਿ ਦੇਖਿ ਇਸ ਹਾਲਾ। ਤੀਨ ਚਰਨ,ਇਕ ਧਰਹਿ ਨ ਧਰਨੀ। ਦਿਯੋ ਲਾਖ ਕੀਮਤ ਇਹ ਬਰਨੀ ॥ ੩੨ ॥ ਸੂਰਤ ਸੁੰਦਰ ਜਨੁ ਕਿਨਿ ਘਰਯੋ[1]; ਚੇਚਲ ਬਲ ਬਿਸਾਲ ਤੇ ਭਰਯੋ'। ਸੁਨਿ ਕਾਜ਼ੀ ਤੇ ਸ੍ਰੀ ਗੁਰੁ ਕਹੈਂ। 'ਦੇਹੁ ਮੋਲ ਹਮ ਲੈਬੋ ਚਹੈਂ ॥ ੩੩ ॥ ਉਚਿਤ ਅਰੂਢਨਿ ਕੇ ਅਬਿ ਨਾਂਹੀ। ਜੇ ਸਤਿਗੁਰੁ ਇਸ ਰੋਗ ਗਵਾਹੀਂ। ਕਿਤਿਕ ਦਿਵਸ ਸੇਵਾ ਕਰਿਵਾਵਹਿ। ਦੁਰਬਲ ਭਾ ਤਬਿ ਬਲ ਭਰਿ ਆਵਹਿ ॥ ੩੪ ॥ ਤੁਮਹੁ ਨ ਆਸ ਜਿਯਨਿ ਅਸੁ ਕੇਰੀ। ਲੇਹੁ ਲਾਭ ਬੇਚਹੁ ਇਸ ਬੇਰੀ। ਦਸ ਸਹੰਸ੍ਰ ਹਮ ਦੇਵੈਂ ਧਨ ਕੋ। ਲੇ ਕਰਿ ਜਾਹੁ ਹਰਖ ਧਰਿ ਮਨ ਕੋ ॥ ੩੫ ॥ ਪਰਾ-ਲਬਧ ਇਸ ਜਿਯਨਿ ਜਿ ਅਹੈ। ਕਰੈਂ ਇਲਾਜ ਅਰੁਜ ਬਚਿ ਰਹੈ। ਨਾਂਹਿ ਤ ਦੇਯੁ ਚੁਕੇ ਹਮ ਦਰਬਾ। ਕਹਯੋ ਜਿਤਿਕ ਲੀਜੈ ਨਿਜ ਸਰਬਾ' ॥੩੬॥ ਸੁਨਿ ਕਾਜ਼ੀ ਮਨ ਕੀਨਿ ਬਿਚਾਰ।-ਪ੍ਰਾਪਤਿ ਹ੍ਵੈ ਖਟ ਚਾਰ ਹਜ਼ਾਰ[2]। ਬਚੈ ਨ ਘੋਰਾ ਰੋਗ ਦਬਾਯੋ। ਨਹੀਂ ਗੁਰੂ ਨੇ ਰੁਜ ਲਖਿ ਪਾਯੋ॥੩੭॥ਅਬਿ ਤੋ ਦਰਬ ਮਿਲਤਿ ਸਮੁਦਾਇ। ਮਰੇ ਤੁਰੰਗ ਨ ਕੁਛ ਕਰ ਪਾਇ। ਚਹੁੰ ਦਿਸ਼ਿ ਕੋ ਧਨ ਗੁਰੂ ਨਿਕੇਤਾ। ਪੁਨ ਉਦਾਰ ਉਰ ਦੇਤਿ ਜਿ ਏਤਾ ॥੩੮॥ ਇਨ ਸਮ ਅਪਰ ਨਹੀਂ ਕੋ ਦੈ ਹੈ।ਸਮਾ ਚੁਕੇ ਪੁਨ ਹਾਥ ਨ ਐਹੈ-। ਕਿਤਿਕ ਸਮੈਂ ਹੁਇ ਮੌਨਿ ਬਿਚਾਰਾ। 'ਬਾਜ਼ ਗੁਰੂ ਜੀ! ਲੇਹੁ' ਉਚਾਰਾ ॥੩੯॥ 'ਬਾਕ ਨ ਮੋਰਹਿਂ ਤੁਮ ਸਮ ਪੀਰ[3]। ਚਢਹੁ ਆਪ ਪਰਿਹਰਿ ਰੁਜਿ ਪੀਰ[4]। ਨਿਕਸਾ-ਵਹੁ ਧਨ, ਦੀਜਹਿ ਸੋਈ। ਜੇਤਿਕ ਕਹਯੋ ਆਪ ਖੁਸ਼ਿ ਹੋਈ' ॥ ੪੦ ॥ ਸ੍ਰੀ

---

[1]ਮਾਨੋਂ ਕਿਸੇ ਨੇ ਘੜ (ਕੇ ਬਨਾਇਆ) ਹੈ। [2]੬+੪=ਦਸ ਹਜ਼ਾਰ। [3]ਆਪ ਵਰਗੇ ਪੀਰ ਦਾ (ਅ) ਆਪ ਪੀਰਾਂ ਤੁੱਲ ਹੋ। [4]ਰੋਗ ਦੀ ਪੀੜਾ ਦੂਰ ਕਰਕੇ।

ਹਰਿ ਗੋਬਿੰਦ ਕਹ੍ਯੋ ਸੁਨਾਇ। 'ਜੋ ਅਬਿ ਕੈ ਸੰਗਤਿ ਧਨ ਲ੍ਯਾਇ। ਪੂਰਬ ਸਗਰੋ ਦੇ ਕਰਿ,ਤੋਰਾ। ਬਹੁਰੋ ਲਾਇਂ ਕਾਜ ਜੇ ਔਰਾ[1]॥੪੧॥ ਸਰਬ ਦਰਬ ਕੋ ਘਰ ਮਹਿਂ ਜਾਨਿ। ਇਸ ਹਿਤ ਕੋਇ ਨ ਸੰਸੈ ਠਾਨਿ। ਤੁਰਤ ਆਇ, ਬਿਤਹਿ ਨ ਚਿਰ ਕਾਲ। ਅਰਪਹਿਂ ਸਿੱਖ ਸੁ ਲੇਹੁ ਸੰਭਾਲ ॥੪੨॥ ਰਹਨਿ ਇਕੱਤ੍ਰ ਏਕ ਪੁਰਿ ਮਾਂਹੀ। ਮੇਲ ਨਿਤਾਪ੍ਰਤਿ, ਹਮ ਮਗ ਮਾਂਹੀ'। ਸੁਨਿ ਕਾਜ਼ੀ ਪੁਨ ਬਾਕ ਬਖਾਨਾ।'ਨਹਿਂ ਅਟਕੌਂ ਮੈਂ ਸਮੋ ਮਹਾਨਾ॥੪੩॥ ਉਰ ਧਰਿ ਵਿਕਰ ਦਰਬ ਜੋ ਦੈਹੋ[2]। ਪਿਖਹੁ ਭਲੇ, ਰੁਜ ਜੁਤਿ ਅਸੁ ਲੈਹੋ[3]। ਫਿਰਹਿ ਨ ਫੇਰਿ ਤੁਰੰਗ ਕੋ ਸੌਦਾ। ਕੈ ਦੇ ਸ਼ੋਕ ਕਿਧੌਂ ਦੈ ਮੋਦਾ[4]' ॥ ੪੪ ॥ ਸੁਨਿ ਗੁਰ ਭਨ੍ਯੋ'ਨ ਬਨ ਅਨਜਾਨ।ਇਹ ਨਹਿਂ ਭਲੇ ਪੁਰਖ ਕੀ ਬਾਨ। ਕਹਨਿ ਬਾਕ ਕਰਿ ਪੁਨ ਫਿਰ ਜਾਨਾ। ਕਰਹਿ ਜਿ ਨਰ, ਸੋ ਦੋਜ਼ਕ ਜਾਨਾ' ॥੪੫॥ ਸੁਨਿ ਕਾਜ਼ੀ ਕਾਗਦ ਲਿਖਵਾਯੋ। 'ਦਰਬ ਕਰਜ਼ ਏਤੋ ਠਹਿਰਾਯੋ। ਲੇਨਿਹਾਰ ਮੈਂ ਗੁਰ ਤੇ ਰਹ੍ਯੋ। ਦਸ ਹਜ਼ਾਰ ਅਸੁ ਮੋਲ ਜਿ ਕਹ੍ਯੋ' ॥੪੬॥ ਬਹੁ ਤਕਰਾਈ ਸਹਤ ਲਿਖਾਇ। ਅਪਰਨਿ ਕੇਰ ਉਗਾਹੀ ਪਾਇ।ਘੋਰਾ ਦਿਯੋ ਗੁਰੂ ਕੇ ਪਾਸ। ਲੇ ਕਾਗਦ ਕੋ ਗਯੋ ਅਵਾਸਿ ॥ ੪੭ ॥ ਸਤਿਗੁਰੁ ਲਾਇ ਤੁਰੰਗ ਤਬੇਲੇ। ਰੇਸ਼ਮ ਦਾਮ[5] ਤਿਸੀ ਕੇ ਮੇਲੇ।ਕੁਛ ਔਖਧਿ ਕਰਿ ਦੀਨਿ ਮਸਾਲਾ। ਭਯੋ ਸਭਿਨਿ ਮਹਿਂ ਹਰਖ ਬਿਸਾਲਾ ॥ ੪੮ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਕਾਜ਼ੀ ਤੇ ਘੋਰਾ ਲੀਨਿ ਕੈ' ਪ੍ਰਸੰਗ ਬਰਨਨੰ ਨਾਮ ਖੋੜਸਮੋ ਅੰਸੂ ॥ ੧੬ ॥

## ੧੭. [ਕਾਜ਼ੀ ਦਾ ਝਗੜਨਾ]।

ਦੋਹਰਾ ॥ ਅਗਲੇ ਦਿਨ ਸਤਿਗੁਰੁ ਗਏ ਸੁੰਦਰ ਅੰਗ ਤੁਰੰਗ। ਕਰ੍ਯੋ ਬਿਲੋਕਨਿ ਸਕਲ ਕੋ,ਕਰ ਫੇਰ੍ਯੋ ਹਿਤ ਸੰਗ ॥ ੧ ॥ ਚੌਪਈ ॥ ਫੁਰਕਾਵਤਿ ਘੋਰਾ ਹਰਖਾਯੋ। ਸਨੈ ਸਨੈ ਨਿਜ ਪਾਵ ਟਿਕਾਯੋ। ਦਿਨ ਤੀਨਕ ਮਹਿਂ ਰੁਜ ਪਰਹਰ੍ਯੋ। ਤ੍ਰਿਣ ਸਮੁਦਾਇ ਰੁ ਦਾਨਾ ਚਰ੍ਯੋ ॥ ੨ ॥ ਦਿਨਪ੍ਰਤਿ ਬਲੀ ਪੁਸ਼ਟ ਸਭਿ ਅੰਗ। ਭਯੋ ਪ੍ਰਿਥਮ ਸਮ ਤਬਹਿ ਤੁਰੰਗ। ਸਤਿਗੁਰ ਸੁਵਰਨ[6] ਜ਼ੀਨ ਪਵਾਯੋ। ਹੀਰਨ ਜੜਤੀ ਗਨ ਦਮਕਾਯੋ ॥ ੩ ॥ ਬਸਤ੍ਰ ਸ਼ਸਤ੍ਰ ਪਹਿਰਨਿ ਕਰਿ ਤਨ ਮੈਂ। ਭਏ ਅਰੂਢ ਗੁਰੂ ਤਿਸ ਛਿਨ ਮੈਂ। ਭਯੋ ਤ੍ਰੂੰਦ[7]

---

[1] ਪਹਿਲਾਂ ਸਾਰਾ (ਦੇਣਾਂ) ਦੇਕੇ (ਫੇਰ) ਤੇਰਾ (ਦੇਣਾਂ ਦਿਆਂਗੇ) ਫੇਰ ਹੋਰ ਜੋ ਕਾਰਜ ਹਨ, ਉਨ੍ਹਾਂ ਤੇ ਲਾਵਾਂਗੇ। ਦੇਖੋ ਅੰਸੂ ੧੭ ਦਾ ਅੰਕ ੧੮। [2] ਭਾਵ ਵਿਕਰ ਨਾਲ ਧਨ ਦੇਣਾ ਹੋਵੇਗਾ। [3] ਚੰਗੀ ਤਰ੍ਹਾਂ ਦੇਖ ਲਓ, (ਤੁਸੀਂ) ਰੋਗੀ ਘੋੜਾ ਲੈ ਰਹੇ ਹੋ। [4] ਚਾਹੇ (ਇਹ ਸੌਦਾ) ਸ਼ੋਕ ਦੇਵੇ ਚਾਹੇ ਖੁਸ਼ੀ। [5] ਰੇਸ਼ਮੀ ਡੋਰਾਂ ਪਾ ਰਸੇ। [6] ਸੋਨੇ ਦੀ। [7] ਤੇਜ਼।

ਹਰਖਤਿ ਫੁਰਕਾਵੈ। ਸਨੈ ਸਨੈ ਅਸੁ ਫਾਂਦਤਿ ਜਾਵੈ ॥੪॥ ਗਏ ਵਹਿਰ ਕੌ ਫੇਰਯੋ ਥੋਰਾ। ਮਨ ਅਨੁਸਾਰ ਚਲਤਿ ਮਗ* ਘੋਰਾ॥ਸ਼ਾਰਤ ਹਾਥ ਪਾਂਵ ਕੀ ਕਰੇ। ਨਟ ਸਮ ਗਿਨ ਗਿਨ ਪਾਇਨਿ[1] ਧਰੇ ॥ ੫ ॥ ਸਤਿਗੁਰੁ ਚਢਿ ਪ੍ਰਸੰਨ ਅਤਿ ਹੋਏ। ਸਿੱਖ ਕਾਬਲੀ ਥਿਰ ਹੁਇ ਜੋਏ॥ਹਾਥ ਜੋਰਿ ਚਰਨਨਿ ਪਰ ਪਰਯੋ। 'ਮੋਰ ਮਨੋਰਥ ਪੂਰਨ ਕਰਯੋ ॥੬॥ ਰਿਦੇ ਭਾਵਨੀ ਜਿਮ ਕਰਿ ਲ੍ਯਾਯੋ। ਨਿਜ ਨੇਤ੍ਰਨਿ ਸੋਂ ਤਿਮ ਦ੍ਰਿਸ਼ਟਾਯੋ। ਕਰਹੁ ਖੁਸ਼ੀ, ਗਮਨਹੁੰ ਨਿਜ ਪੁਰਿ ਕੌ। ਉਪਜੀ ਸ਼ਾਂਤਿ ਮਹਾਂ ਸੁਖ ਉਰ ਕੌ' ॥੭॥ ਸਿਖ ਕੀ ਸ਼ਰਧਾ ਅਰੁ ਪਿਖਿ ਪ੍ਰੇਮ। ਸ੍ਰੀ ਹਰਿ ਗੋਬਿੰਦ ਬਖਸ਼ੀ ਛੇਮ। 'ਭਯੋ ਨਿਹਾਲ' ਭਨਯੋ ਸ਼੍ਰੀ ਮੁਖ ਤੇ। 'ਛੁਟਯੋ ਜਨਮ ਮਰਨ ਕੇ ਦੁਖ ਤੇ'॥੮॥ਰਿਦੇ ਪ੍ਰਕਾਸ਼ ਭਯੋ ਸੁਖ ਪਾਯੋ। ਪਾਵਨ ਪਾਦ ਪਦਮ ਲਪਟਾਯੋ। ਰਿਦ ਅਨੰਦ ਹੁਇ ਮਾਰਗ ਚਾਲਾ। ਲਿਵਲਾਗੀ ਸਤਿਨਾਮ ਬਿਸਾਲਾ ॥ ੯ ॥ ਗਯੋ ਆਪਨੇ ਗ੍ਰਿਹ ਹਰਖਾਯੋ। ਅੰਤ ਸਮੈ ਸ਼ੁਭ ਪਦ ਕੋ ਪਾਯੋ। ਗੁਰੂ ਤਬੇਲੇ ਸ਼ੁਭਤਿ ਤੁਰੰਗ। ਖਾਇ ਖ਼ੁਰਾਕ ਪੁਸ਼ਟ ਬਲਿ ਅੰਗ॥੧੦॥ ਕਬਿ ਕਬਿ ਗੁਰੁ ਅਰੂਢ ਕਰਿ ਜਾਵੈਂ। ਕਰਹਿੰ ਅਖੇਰ ਹਰਖ ਉਪਜਾਵੈਂ। ਬੁੱਢੇ ਆਦਿਕ ਸਿੱਖ ਅਸ਼ੇਸ਼। ਰਹਹਿੰ ਸਭਾਸਦ ਨਿਕਟ ਹਮੇਸ਼॥੧੧॥ ਬਹੁ ਪੂਰਬ ਤੇ ਸੰਗਤਿ ਆਵੈ। ਵਸਤੁ ਅਮੋਲਕ ਗਨ ਅਰਪਾਵੈ। ਦਿਸਿ† ਕੇ[2] ਦੇਸ਼ ਨਗਰ ਸਮੁਦਾਈ। ਕਹਿੰ ਲਗਿ ਗਿਨੀਅਹਿ ਮਤਿ ਥਕ ਜਾਈ॥ ੧੨ ॥ ਤਥਾ ਦਿਸ਼ਾ ਦੱਖਨ ਕੇ ਆਵੈਂ। ਸੰਗ ਮਸੰਦ ਸੰਗਤਾਂ ਲ੍ਯਾਵੈਂ। ਪਸ਼ਚਮ ਪੁਰਿ ਆਦਿਕ ਕਸ਼ਮੀਰ। ਚਲੀ ਆਇ ਸੰਗਤਿ ਕੀ ਭੀਰ॥੧੩ ॥ ਪਰਬਤ ਬਾਸੀ ਬਸਤੁ ਅਜਾਇਬ।ਦਰਸ਼ਨ ਕਰਹਿੰ ਅਰਪ ਕਰਿ ਸਾਹਿਬ।ਕਾਜ਼ੀ ਕੇਤਿਕ ਦਿਵਸ ਬਿਤਾਇ। ਗੁਰ ਸਮੀਪ ਆਯਹੁ ਧਨ ਚਾਇ॥੧੪ ॥ ਬੰਦਨ ਕਰਿ ਬੈਠਯੋ ਪੁਨ ਕਹਯੋ। 'ਹਯ ਕੇਤਿਕ ਕੀਮਤ ਕੋ ਲਹਯੋ ?। ਸੁਨਯੋ ਰੋਗ ਤਿਸ ਕੋ ਮਿਟਿ ਗਯੋ।ਮੁਦ ਅਰੂਢਬੇ ਕੋ ਤੁਮ ਲਯੋ॥੧੫॥ਸਫਲ ਦੇਨਿ।ਅਬਿ ਦੀਜਹਿ ਦਰਬਾ। ਕਹਯੋ ਆਪ—ਦੇਂ ਇਕ ਥਿਰ ਸਰਬਾ—'। ਸੁਨਿ ਕਰਿ ਸ਼੍ਰੀ ਮੁਖ ਤੇ ਫੁਰਮਾਯੋ। 'ਅਬਿ ਲੌ ਇਤੋ ਨਹੀਂ ਧਨ ਆਯੋ ॥੧੬॥ ਜੋ ਆਯੋ ਦੁਇ ਤੀਨ ਹਜ਼ਾਰ। ਬਨੈ ਨ ਦੇਬੋ ਅਲਪ ਬਿਚਾਰ।ਡੇਰੇ ਬਿਖੈ ਖਰਚ ਸਮੁਦਾਏ, ਦੇਗ਼ ਸੁਧਾਸਰ ਅਧਿਕ ਚਲਾਏ ॥੧੭॥ ਗਨ ਸੈਨਾ ਕੋ ਖਰਚ ਬਿਸਾਲ।

[1]ਪੈਰਾਂ ਨੂੰ। [2]ਭਾਵ ਪੂਰਬ ਦਿਸ਼ਾ ਦੇ। *ਪਾ:—ਤ੍ਰਾ। †ਪਾ:—ਦਿਸ।

ਸਿਰੇਪਾਉ ਸਿੱਖਨਿ ਸਭਿ ਕਾਲਾ। ਇਨ ਖਰਚਨਿ ਤੇ ਉਬਰੈ ਜੋਇ। ਸੈਂਚਨਿ ਕਰੈਂ ਦੇਹਿੰ ਤੁਝ ਸੋਇ' ॥੧੮॥ ਕਾਜ਼ੀ ਕਹਯੋ 'ਫਿਕਰ ਉਰ ਰਾਖੋ। ਜੇ ਮੁਝ ਕੋ ਦੇਨੇ ਅਭਿਲਾਖੋ। ਬਿਨਾਂ ਦਿਯੇ ਰਿਣ ਉਤਰੈ ਨਾਂਹੀ। ਸੰਕਹੁ ਸਕਲ ਖਰਚ ਕੇ ਮਾਂਹੀ'॥੧੯॥ਇਮ ਕਹਿ ਗਯੋ ਕੁਛਕ ਦਿਨ ਬੀਤੇ।ਨਿਸ ਦਿਨ ਕਾਜ਼ੀ ਧਨ ਦਿਸ਼ਿ ਚੀਤੇ। ਇਕ ਦਿਨ ਬਹੁਰ ਦਿਵਾਨ ਮਝਾਰ। ਬੈਠਯੋ ਆਨਿ ਅਧਿਕ ਹੰਕਾਰ॥੨੦॥ਕਹਯੋ ਪ੍ਰਸੰਗ ਦਰਬ ਕੋ ਲੈਬੇ। 'ਬਿਤੇ ਬਹੁਤ ਦਿਨ ਕੀਜਹਿ ਦੈਬੋ। ਕਰਯੋ ਅਰੋਗ ਤੁਰੰਗ ਖੁਦਾਇ। ਦਰਬ ਪ੍ਰਿਥਮ ਤੇ ਦੇਹੁ ਸਵਾਇ॥੨੧॥ ਹਜ਼ਰਤ ਕੋ ਪਾਇ ਨ ਅਸੁਵਾਰੀ[1]।ਪ੍ਰਾਪਤਿ ਤੁਮਹਿ ਭਾਗ ਕੇ ਭਾਰੀ। ਮੁਝ ਕੋ ਇਤੋ ਦਰਬ ਦਿਲਵਾਵੈਂ। ਰਾਵਰ ਕੋ ਆਨੰਦ ਦਿਖਰਾਵੈ[2]' ॥ ੨੨ ॥ ਸ਼੍ਰੀ ਗੁਰ ਕਹਯੋ 'ਖੁਦਾਇ ਪੁਚਾਇ। ਜਿਸਕੀ ਵਸਤੁ ਤਿਸੀ ਢਿਗ ਆਇ। ਪ੍ਰਭੁ ਆਗੇ ਕਹਾ ਮਨੁਖ ਬਿਚਾਰਾ। ਕਰਹਿ ਜਿ ਓਜ ਅਨੇਕ ਪ੍ਰਕਾਰਾ॥ ੨੩ ॥ ਖੋਜਤਿ ਪਹੁੰਚਯੋ ਸਿੱਖ ਹਮਾਰਾ। ਤੁਮ ਵਿਲਾਇਤ ਬਡੀ ਮਝਾਰਾ। ਦਰਬ ਲਾਖ ਤਹਿੰ ਦੇ ਕਰਿ ਲ੍ਯਾਯੋ। ਕਿਸ ਕੇ ਕਹੇ ਸ਼ਾਹੁ ਸੁਨਿ ਪਾਯੋ॥ ੨੪ ॥ ਤੁਰੰਗ ਮੰਗਾਯੋ ਸੀਨੇ ਜ਼ੋਰੀ[3]। ਪਿਖਯੋ ਨਯਾਇ ਤੇ ਨਹਿੰ ਪ੍ਰਭੁ ਓਰੀ। ਕਿਮ ਖੁਦਾਇ ਕੋ ਭਾਵੈ ਬਾਤਿ। ਸਮਝ ਲੇਹੁ ਕਾਜ਼ੀ ! ਇਸ ਭਾਂਤਿ ॥ ੨੫ ॥ ਕਿਤਿਕ ਦਿਵਸ ਮਹਿੰ ਸੰਗਤਿ ਆਵੈ। ਤੁਮ ਕੋ ਦੇਹਿੰ ਦਰਬ ਸੋ ਲ੍ਯਾਵੈ। ਧੀਰਜ ਧਰਹੁ ਕਿਤਿਕ ਦਿਨ ਔਰ। ਦਸ ਹਜ਼ਾਰ ਲਿਹੁ ਬੈਠੇ ਠੌਰ'॥੨੬॥ ਰਿਸ ਧਰਿ ਕੁਛਕ ਬਾਕ ਤਬਿ ਕਹੇ।ਸਤਿਗੁਰ ਮਹਿਮਾ ਮੂਢ ਨ ਲਹੇ। 'ਸੁਨਹੁ ਗੁਰੂ ਜੀ ! ਬਾਤ ਨ ਆਛੇ। ਪ੍ਰਥਮ ਕਹਹੁ ਨਹਿੰ ਪੂਰੋ ਪਾਛੇ[4]॥੨੭॥ਕਬਿ ਲੌ ਮੈਂ ਧੀਰਜ ਧਰਿ ਰਹੌਂ।ਚਿਰੰਕਾਲ ਭਾ ਦਰਬ ਨ ਲਹੌਂ। ਸੌਦਾ ਨਹੀਂ ਤੁਰੰਗ ਕੋ ਵਿਰੇ। ਤਉ ਲਿਜਾਵਹਿੰ ਦਿਹੁ ਹਮ ਘਰੇ ॥ ੨੮ ॥ ਹਯ ਰਾਖਹੁ ਤੌ ਧਨ ਦੇ ਦੀਜੈ। ਜੇ ਨ ਦੇਹੁ ਤੌ ਫੇਰਨਿ ਕੀਜੈ। ਨਾਹਿੰ ਤ ਬਿਗਾਰ ਪਰੈਗੀ ਬਾਤ। ਕਰਹੁ ਟਾਲ ਮੁਝ ਸੌਂ ਬਖ੍ਯਾਤਿ' ॥੨੯॥ ਤਬਿ ਭਾਈ ਬ੍ਰਿਧ ਨੇ ਸਮੁਝਾਯੋ। 'ਰਿਸ ਤੇ ਕਹਨਿ ਨ ਸ਼ੁਭ ਬਨਿ ਆਯੋ। ਗੁਰੁ ਘਰ ਮਹਿੰ ਪਰਵਾਹ ਨ ਕੋਈ। ਪਾਵਹਿੰ[5] ਪਰਾਲਬਧ ਜਬਿ ਹੋਈ ॥੩੦॥ ਅਪਰ ਦਿਵਸ ਕੇਤਿਕ ਅਬਿ ਦੇਖਿ। ਕਹਾ ਤੇ ਕਹਾ ਹੁਇ ਜਾਹਿ ਵਿਸ਼ੇਖ। ਲਿਹੁ

---

[1]ਨਹੀਂ ਮਿਲੀ। [2]ਦਿਖਾਂਵਦਾ ਹੈ (ਘੋੜਾ)। [3]ਭਾਵ ਕੀਮਤ ਨਹੀਂ ਦਿੱਤੀ, ਧੱਕੇ ਨਾਲ ਖੋਹ ਲਿਆ। [4]ਪਿੱਛੋ ਪੂਰਾ ਨਹੀਂ ਕਰਦੇ। [5]ਤੂੰ ਪ੍ਰਾਪਤ ਕਰ ਲਵੇਂਗਾ।

ਧਨ, ਧੀਰ ਧਰੋ ਬੁਧਿਵਾਨਿ। ਫੀਕੇ ਬਾਕ ਨ ਕਰਹੁ ਬਖਾਨਿ' ॥੩੧॥ ਸੁਨਤਿ
ਛੋਭ ਕਰਿ ਉਠਿ ਤਬਿ ਚਾਲਾ। ਕਹਤਿ ਬ੍ਰਿੱਧ ਸੋਂ 'ਅਬਿ ਮੈਂ ਟਾਲਾ। ਕਰਹੁ
ਦਰਬ ਕੋ ਤਯਾਰ ਅਗਾਰੀ।ਜਾਉਂ ਨ ਛੂਛੋ ਪੁਨ ਤਿਸ ਬਾਰੀ' ॥੩੨ ਇੱਤਯਾ-
ਦਿਕ ਬੋਲਤਿ ਚਲਿ ਗਯੋ। ਮਨ ਮਹਿ ਗਿਨਤ ਅਨਿਕ ਬਿਧਿ ਭਯੋ।
-ਅਬਿ ਕੇ ਦੇਹਿ ਤ ਰਹਿ ਹੈਂ ਨੀਕੇ।ਨਾਂਹਿ ਤ ਪਰੈਂ ਸ਼ਾਹੁ ਢਿਗ ਫੀਕੇ ॥੩੩॥
ਲੇਹੈਂ ਦੇਯ ਜੋਰ ਧਨ ਸਾਰੋ। ਹਜ਼ਰਤ ਕੋ ਸਭਿ ਭੇਵ ਉਚਾਰੋਂ-। ਕਿਤਿਕ
ਦਿਵਸ ਨਹਿ ਬਹੁਰੋ ਆਵਾ।ਰਾਤ ਦਿਵਸ ਇਸ ਧਨ ਮਨ ਲਾਵਾ ॥੩੪॥
ਪਹੁੰਚਯੋ ਪੁਨ ਦਿਨ ਢਰੇ ਦੁਪਹਿਰੇ। ਸ਼੍ਰੀ ਗੁਰੂ ਹੁਤੇ ਸੇਜ ਪਰ ਠਹਿਰੇ।
ਬ੍ਰਿਧ ਬੈਠਯੋ ਜਹਿਂ ਗੁਰ ਕੋ ਪੌਰ। ਅਪਰ ਸਮੀਪ ਨ ਸਿਖ ਤਿਸ ਠੌਰ॥੩੫॥
ਬੈਠਯੋ ਕਾਜ਼ੀ ਕਹਯੋ ਸੁਨਾਇ। 'ਹਮ ਗੁਰੂ ਢਿਗ ਚਾਹਤਿ ਅਬਿ ਜਾਇ।
ਦਿਵਸ ਬਿਤਾਇ ਕਿਤੇ ਹਮ ਆਏ।ਚਾਹਤਿ ਹੈਂ ਅਪਨੋ ਧਨ ਪਾਏ'॥੩੬॥
ਸੁਨਿ ਬ੍ਰਿਧ ਕਹਯੋ 'ਨ ਮਿਲਿਬੇ ਕਾਲ। ਪੁਨ ਆਵਹੁ ਲਿਹੁ ਦਰਸ ਕ੍ਰਿਪਾਲ
।ਅਬਹਿ ਸੇਜ ਪਰ ਗੁਰ ਬਿਸਰਾਮੇ। ਕੋ ਨ ਉਠਾਇ ਸਕਹਿ ਅਸ ਕਾਮੇ'[1] ॥
੩੭॥ਕਾਜ਼ੀ ਰਿਸ ਕਰਿ ਗਿਰਾ ਉਚਾਰੀ। 'ਕਾਰਦਾਰ ਗੁਰ ਘਰ ਕੋ ਭਾਰੀ।
ਹਮ ਨੇ ਸੁਨਯੋ ਤੁਹੀ ਇਕ ਅਹੈਂ। ਖਰਚਹਿ ਦਰਬ ਸੰਭਾਰਤਿ ਰਹੈਂ ॥੩੮॥
ਗੁਰ ਸੋਂ ਮਿਲਨਿ ਹੋਇ ਕੈ ਨਾਂਹੀ। ਦਰਬ ਸਰਬ ਲੇਵਹੁੰ ਤੁਝ ਪਾਹੀ। ਸੋ
ਭੀ ਤੁਝ ਤੇ ਕਰਹਿਂ ਦਿਵਾਵਨਿ।ਦਿਹੁ ਅਬਿ ਮੋ ਕੋ ਬਾਤ ਸੁਹਾਵਨਿ'[2]॥੩੯॥
ਕਹਯੋ ਬ੍ਰਿਧ 'ਹਮ ਕੌਨ ਬਿਚਾਰੇ। ਆਪ ਸੰਭਾਰਹਿ[3] ਅਪਨੀ ਕਾਰੇ। ਜਬਿ
ਉਠਿ ਸ਼੍ਰੀ ਗੁਰੂ ਵਹਿਰ ਥਿਰੈ ਹੈਂ। ਤਬਿ ਹੀ ਤਿਨ ਕੋ ਦਰਸ਼ਨ ਪੈਹੈਂ॥੪੦॥
ਇਤਨੀ ਕਰਹਿ ਸ਼ੀਘ੍ਰਤਾ ਕਾਹੇ।ਅੰਤਰ ਬਰਯੋ ਚਹਤਿ ਗੁਰ ਪਾਹੇ।ਦਾਨਸ਼-
ਵੰਦ ਕਯੋਂ ਨ ਤੂੰ ਹੋਹਿ। ਕਰਹਿਂ ਨਿਦਾਨਨਿ ਕੀ ਗਤਿ ਸੋਇ' ॥ ੪੧ ॥
ਸੁਨਿ ਕਾਜ਼ੀ ਮੂਰਖ ਰਿਸ ਧਾਰੀ।ਸਨਮੁਖ ਬ੍ਰਿਧ ਕੇ ਨਿਠੁਰ ਉਚਾਰੀ। 'ਕਯਾ
ਤੂੰ ਬੈਠਯੋ ਬਾਤ ਬਨਾਵੈਂ?।ਸ਼ਾਹਜਹਾਂ ਤੇ ਤ੍ਰਾਸ ਨ ਪਾਵੈਂ ॥ ੪੨ ॥ਇਕ ਬਿਰ
ਕਹਿ ਕਰਿ ਹਜ਼ਰਤ ਨਾਲ। ਲੈਹੋਂ ਬਨਿ ਦਮਾਦ ਤਿਸ ਕਾਲ। ਕੌਨ
ਅਰਹਿ? ਸਭਿ ਡਰਹਿਂ ਮਹਾਨਾ।ਤਤਛਿਨ ਦੈਹੈਂ ਦਰਬ ਬਿਰਾਨਾ'॥੪੩॥
ਸੁਨਿ ਬ੍ਰਿਧ ਭਾਖਯੋ ਸਹਜ ਸੁਭਾਇ। 'ਤੁਮਰੇ ਗੁਰ ਦਮਾਦ ਬਨਿ ਜਾਇਂ।
ਤੌ ਕੈਸੇ ਧਨ ਲੈਬੋ ਧਰੈਂ। ਅਰਪਨਿ ਨਿਜ ਤਨੁਜਾ ਕੋ ਕਰੈਂ ॥੪੪॥ ਧਾਂਤੇ

[1]ਔਖੇ ਕੰਮ ਲਈ। [2]ਚੰਗੀ ਗੱਲ ਹੈ। [3]ਭਾਵ ਗੁਰੂ ਜੀ ਆਪ ਸੰਭਾਲਦੇ ਹਨ।

ਗਤਿ ਸਭਿ ਜਾਨੀ ਜਾਤਿ। ਤੋਹਿ ਨ ਬਨਹਿ ਲੇਨਿ ਬੱਖਸ਼ਾਤਿ। ਹੋਨਹਾਰਿ ਕੋ ਮੇਟੈ ਕੌਨ'। ਇਮ ਕਹਿ ਬ੍ਰਿਧ ਨੇ ਠਾਨੀ ਮੌਨ ॥੪੫॥ ਕਾਜ਼ੀ ਜਰਿ ਬਰਿ ਕੈ ਉਠਿ ਗਯੋ। ਬਚਨ ਕਠੋਰ ਉਚਾਰਤਿ ਭਯੋ। 'ਗੁਰੁ ਸੋਂ ਮਿਲਿ ਕੈ ਅਬਿ ਇਕ ਬਾਰਿ। ਜੋ ਨ ਦਰਬ ਦੇਂ, ਕਰੌਂ ਪੁਕਾਰਿ' ॥ ੪੬ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਕਾਜ਼ੀ ਕੋ' ਪ੍ਰਸੰਗ ਬਰਨਨੰ ਨਾਮ ਸਪਤਦਸ਼ਮੋ ਅੰਸੂ ॥ ੧੭ ॥

੧੮. [ਕਾਜ਼ੀ ਤੇ ਕੌਲਾਂ]।

ਦੋਹਰਾ ॥ ਕਾਜ਼ੀ ਅਰੁ ਬ੍ਰਿਧ ਬਾਦ ਕੋ ਸੁਨਨੋ ਗੁਰੂ ਨਿਜ ਸ਼੍ਰੋਨ। ਅਤਿ ਸਚਿੰਤ ਚਿਤ ਮੈਂ ਭਏ ਬੈਠੇ ਅੰਤਰ ਮੌਨ ॥ ੧ ॥ ਚੌਪਈ ॥–ਇਹ ਕਨਾ ਬ੍ਰਿਧ ਮੁਖ ਬਾਕ ਬਖਾਨਾ। ਕਾਜ਼ੀ ਕੋ ਦਮਾਦ ਮੁਝ ਠਾਨਾ। ਝਗਰਤਿ ਲਰਤਿ ਸੁ ਕ੍ਰੋਧ ਉਪਾਯੋ। ਹਮ ਬੈਠੇ ਕਹੁ ਸ੍ਰਾਪ ਅਲਾਯੋ ॥ ੨ ॥ ਅਸਮੰਜਸ ਹਮ ਕੋ ਬਡ ਭਏ। ਜੇ ਦਮਾਦ ਕਾਜ਼ੀ ਬਨਿ ਗਏ। ਜਗ ਅਪਜਸ ਪਸਰਹਿ ਜਹਿਂ ਕਹਾਂ। ਕਹਹਿਂ ਸਿੱਖ 'ਇਹ ਕੀਨਿਸਿ ਕਹਾਂ' ॥ ੩ ॥ ਮਾਤਾ ਸੁਨਤਿ ਕਹਹਿ ਕਨਾ ਬੈਨ। ਧਿਖਿ ਅਜੋਗਤਾ ਕਿਸਹੁੰ ਨ ਦੈਨ। ਕਜਾ ਹਮ ਕਰਹਿਂ ਨ ਬਨਹਿ ਉਪਾਇ। ਸਭਿ ਜਗ ਮਹਿਂ ਅਪਬਾਦ ਚਲਾਇ–॥ ੪ ॥ ਅਸ ਚਿਤਵਤਿ ਚਿਤ ਕਰਿ ਥਿਰ ਲੋਚਨ[1]। ਭਏ ਸੋਚ ਬਸਿ ਸੋਚ ਬਿਮੋਚਨ। –ਦੁਹ ਦਿਸ਼ਿ ਤੇ ਅਤਿਸ਼ੈ ਕਠਨਾਈ। ਕਿਹ ਤਜਾਗਹਿਂ, ਕਿਹ ਕਰਹਿਂ ਬਨਾਈ ॥ ੫ ॥ ਉਤੈ ਅਮੇਲਿ ਭੁਰਕਨੀ ਲਗਾਵਨਿ। ਇਤ ਬਡ ਸਿਖ ਕੋ ਬਾਕ ਹਟਾਵਨਿ। ਜਿਨ ਕੇ ਬਚਨ ਸੰਗ ਹਮ ਜਨੰਮੇ। ਜਿਸਕੋ ਕਹਨੋ ਪ੍ਰਧਾਨ ਸੁਰਨ ਮੇ[2] ॥ ੬ ॥ ਜਿਸ ਕੇ ਕਹੇ ਅਚਲ ਚਲ ਪਰੈਂ। ਅਹੈਂ ਸਦਾ-ਗਤਿ ਸੋ ਸਭਿ ਥਿਰੈਂ[3]। ਕੌਨ ਸਮਰਥ ਕਰਹਿ ਬਚ ਮੇਟਨਿ। ਖਸ਼ਟ ਗੁਰਨਿ ਸੋਂ ਹਿਤ ਕਰਿ ਭੇਟਨਿ[4] ॥ ੭ ॥ ਕਹਿ ਬਚ ਕੋ ਸਸਿ ਸੂਰਜ ਰੋਕੈਂ। ਜਿਸ ਬਰ ਸ੍ਰਾਪ ਬੀਚ ਤ੍ਰਈ ਲੋਕੈਂ। ਬਿਧਿ, ਹਰਿ, ਸ਼ਿਵ ਸੁਨਿ ਕੇ ਬਰ ਸ੍ਰਾਪ। ਮੇਟਿ ਨ ਸਕਹਿਂ ਧਾਰਿ ਲੇਂ ਆਪ[5] ॥੮॥ ਸੋ ਹਮ ਨਿਫਲ ਕਰਹਿਂ ਅਬਿ ਕੈਸੇ। ਅਹੈ ਬਡਿਨਿ ਮਿਰਜਾਦਾ ਐਸੇ। ਰਾਮਚੰਦ ਮਾਨਨੋ ਬਰਿਆਈ। ਸਦਨ ਰਾਖਸ਼ਨਿ ਸੀਅ ਪੁਚਾਈ[6] ॥ ੯ ॥ ਹੁਤੀ ਅਜੋਗ ਅਜਸੁ ਕੋ ਮੂਲ। ਤਊ ਸ੍ਰਾਪ ਕੇ ਭੇ ਅਨੁਕੂਲ। ਮਾਨਨੋ ਕ੍ਰਿਸ਼ਨ ਸ੍ਰਾਪ ਦੁਰਬਾਸ਼ਾ। ਸਰਬ ਕੁਲੀ

[1] ਨੇਤ੍ਰ। [2] ਦੇਵਤਿਆਂ ਵਿਚ ਮੁੱਖਤਾ ਰਖਦਾ ਹੈ। [3] ਚਲਨੇ ਵਾਲੇ ਸਾਰੇ ਟਿਕ ਜਾਂਦੇ ਹਨ। [4] ਜੋ ਪ੍ਰੇਮ ਨਾਲ ਛੇ ਗੁਰਾਂ ਨੂੰ ਮਿਲੇ ਹਨ। [5] ਮੁਨੀਆ ਦੇ ਵਰ ਸ੍ਰਾਪ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਮੇਟ ਨਹੀਂ ਸਕਦੇ ਰਹੇ, ਸਗੋਂ ਆਪਣੇ ਤੇ ਧਾਰਦੇ ਰਹੇ ਹਨ। [6] ਏਹ ਨਾਰਦ ਦਾ ਸ੍ਰਾਪ ਸੀ।

ਕੋ ਭਯੋ ਬਿਨਾਸਾ ॥੧੦॥ ਜਿਮ ਕਿਮ ਕਰਹਿਂ ਜਗਤ ਕੇ ਲੋਗ। ਜਾਨਹਿਂ ਸਕਲ ਅਜੋਗ ਕਿ ਜੋਗ। ਬ੍ਰਹਮ ਗਯਾਨੀ ਕੀ ਹੁਇ ਸਚ ਬਾਨੀ। ਇਹ ਮ੍ਰਿਜਾਦ ਨਹਿਂ ਕੀਨਿਸਿ ਹਾਨੀ॥੧੧॥ ਚਹੀਅਤਿ ਹਮ ਕੋ ਭੀ ਅਬਿ ਐਸੇ। ਬ੍ਰਿਧ ਕੇ ਬਾਕ ਸਫਲ ਹੁਇਂ ਜੈਸੇ। ਮਾਤਾ ਆਦਿਕ ਜੇ ਬਡਿ ਅਹੈਂ। ਸੁਨਿ ਕਰਿ ਕਰਹਿਂ ਕ੍ਰੋਧ, ਸਭਿ ਸਹੈਂ[1]॥੧੨॥ ਕਾਨ੍ਹੈ ਗਯਾਨੀ ਕੋ ਸਹਿ ਸ੍ਰਾਪ। ਹਮਰੋ ਪਿਤਾ ਲਹਯੋ ਦੁਖ ਆਪ। ਪ੍ਰਾਨ ਹਾਨ ਜਿਸ ਤੇ ਕਰਿ ਦੀਨੇ। ਜਸੁ ਅਪਜਸੁ ਕੁਛ ਨਹਿਂ ਮਨ ਚੀਨੇ–॥੧੩॥ ਇੱਤ੍ਯਾਦਿਕ ਗਨ ਸਿਮਰਿ ਪ੍ਰਸੰਗ। ਰਹੇ ਬਿਚਾਰਤਿ ਬਹੁ ਚਿਤ ਸੰਗ। ਮੁਸਕਾਵਤਿ ਮੁਖ ਨਿਕਸੇ ਬਾਹਰ। 'ਬ੍ਰਿਧ ਜੀ ਕਹੋ ਕਰਯੋ ਕਯਾ ਜ਼ਾਹਿਰ?॥੧੪॥ਉਚਿਤ ਅਨੁਚਿਤ ਨ ਰਿਦੇ ਬਿਚਾਰੀ। ਝਗਰਤਿ ਕਾਜ਼ੀ ਸੰਗ ਉਚਾਰੀ। ਕਿਮ ਕਰਨੀ ਹਮ ਕੋ ਬਨਿ ਆਵੈ।ਤੁਮਰੇ ਸਮ ਬਡ ਕਹਾਂ ਅਲਾਵੈਂ[2]?' ॥੧੫॥ ਸੁਨਿ ਕਰ ਜੋਰ ਕਹਯੋ ਬ੍ਰਿਧ ਭਾਈ। 'ਕਹੀ ਤਥਾ ਜਿਮ ਆਪ ਕਹਾਈ। ਚਿਰੰਕਾਲ ਕੀ ਤਪ ਕੋ ਤਾਪਤਿ। ਅਬਿ ਭੀ ਹੈ ਨ ਆਪ ਕੋ ਪ੍ਰਾਪਤਿ ॥੧੬॥ ਕਿਸੁ ਦੋਸ਼ ਤੇ ਤਨ ਤੁਰਕਾਨੀ। ਤਊ ਘਾਲ ਤੇ ਉਚਿਤੇ ਜਾਨੀ[3]। ਚੇਂਦ੍ਰਾਇਣ ਆਦਿਕ ਬ੍ਰਤ ਧਰੇ[4]। ਕਸ਼ਟ ਅਨਿਕ ਤਨ ਸਹਿਬੋ ਕਰੇ* ॥੧੭॥ ਸੋ ਸਭਿ ਸਫਲ ਹੋਹਿਂ ਇਸ ਬੇਰੇ। ਉਪਜਹਿ ਪ੍ਰੀਤਿ ਆਪ ਕੋ ਹੇਰੇ'। ਸੁਨਤਿ ਮੌਨ ਸ੍ਰੀ ਹਰਿ ਗੋਬਿੰਦ। ਰਿਖਿ ਬਸ਼ਿਸ਼ਟ ਤੇ ਰਾਮ ਮਨਿੰਦ ॥ ੧੮ ॥ ਕਰ ਪਗ ਬੈਠਿ ਪਖਾਰਨਿ ਕਰੇ। ਮੁਖ ਪਖਾਰ ਸੁੰਦਰ ਦੁਤਿ ਧਰੇ। ਚੀਰਾ ਛੋਰ ਦਾਰ[5]ਬਡ ਜਰੀ। ਦੁਹਿ ਦਿਸ਼ਿ ਲਗਿ ਮੁਕਤਾ ਗਨ ਲਰੀ ॥੧੯॥ ਪੇਚ ਬਧੇ ਜੁ ਅਨੂ-ਠੇ ਬਨਯੋ। ਸ਼ਮਸ ਨੀਕ, ਮੁਖ ਸਸਿ ਜਸ ਸਨਯੋ[6]†। ਬਡ ਬਿਸਤਿਰਤਿ

---

[1](ਅਸੀਂ) ਸਹਾਰਾਂਗੇ। [2]ਤੁਸਾਂ ਵਰਗੇ ਵੱਡੇ ਵੱਡੇ ਕੀ ਆਖਣਗੇ। [3]ਕਮਾਈ ਕਰਨ ਕਰਕੇ ਯੋਗ (ਹੈ ਮੇਹਰ ਦੇ ਐਸਾ) ਮੈਂ ਜਾਣਿਆਂ ਹੈ। [4]ਭਾਵ ਕਾਜ਼ੀ ਦੀ ਧੀ ਨੇ। [5]ਪੱਲਿਆਂ ਵਾਲਾ। [6]ਦਾੜ੍ਹੀ ਸੁਹਣੀ ਹੈ, ਮੁਖੜਾ ਚੰਦਰਮਾਂ ਤੇ ਜਸ (ਵਰਗਾ ਯਾ ਸਮੇਤ) ਉੱਜਲ ਹੈ।

*ਗੁਰੂ ਜੀ ਨੇ ਬੁੱਢੇ ਦੇ ਵਾਕ ਨੂੰ ਸ੍ਰਾਪ ਵਰਣਨ ਕੀਤਾ ਹੈ, ਪਰ ਜਿਸ ਨੁਕਤਾ ਖਿਆਲ ਤੇ ਕਵਿ ਜੀ ਖੜੇ ਹਨ, ਉਸ ਤੋਂ ਦੇਖਿਆਂ ਸਪਸ਼ਟ ਹੈ, ਕਿ ਕਾਜ਼ੀ ਦੀ ਧੀ ਤਪੱਸ੍ਵਨਿ ਸੀ, ਬਹੁਤ ਘਾਲਾਂ ਕਰ ਚੁੱਕੀ ਹੋਈ ਸੀ, ਬੁੱਢਾ ਜੀ ਉਸ ਦੀ ਘਾਲ ਸਫਲੀ ਕਰਕੇ ਉਸ ਦਾ ਉਧਾਰ ਚਾਹ ਰਹੇ ਸਨ।

†ਪਾঃ–ਸ਼ਮਸ ਸ਼ਨੀ। ਪੁਨঃ ਸ਼ਮਸ ਨੀਕ ਮੁਖ ਸਸਿ ਕੁਜ ਸਨਯੋ।=ਦਾੜ੍ਹਾ (ਸ਼ਨੀ ਵਰਗਾ=) ਕਾਲਾ, ਮੂੰਹ ਚੰਦ੍ਰਮਾ (ਵਰਗਾ ਚਿਟਾ ਤੇ ਚਿਹਰੇ ਦੀ ਲਾਲੀ) ਮੰਗਲ ਵਰਗੀ।

ਬਿਲੋਚਨ ਸ਼ੋਭਾ। ਅਵਿਲੋਕਤਿ ਕਿਸ ਨਹਿਂ ਮਨ ਲੋਭਾ॥੨੦॥ ਕੋਰ ਦਾਰ ਹੀਰੇ ਬਰ ਚੀਰੇ। ਜਿਗਾ ਬਧੀ ਛਬਿ ਊਪਰ ਚੀਰੇ। ਮੁਕਤਾ ਉੱਜਲ ਗੋਲ ਬਿਸਾਲਾ। ਕੁੰਡਲ ਮੁਖ ਮੰਡਲ ਪਰ ਝਾਲਾ ॥੨੧॥ ਕੰਚਨ ਕੰਕਨ ਜਰੇ ਜਵਾਹਰ। ਮੁਕਤਾ ਮਾਲ ਬਿਸਾਲੀ ਜ਼ਾਹਰ। ਸੂਖਮ ਬਸਤ੍ਰ ਸਰੀਰ ਸੁਹਾਏ। ਖੜਗ ਸਿਪਰ ਦੋਨਹੁ ਅੰਗ ਲਾਏ॥੨੨॥ ਕਨਾ ਗੁਰ ਸ਼ੋਭਾ ਕਰੌਂ ਉਚਾਰੀ। ਅਪਰ ਨ ਪੱਧਤਿ ਜਿਨ ਅਨੁਹਾਰੀ। ਜਬਰ ਜਵਾਹਰ ਜ਼ਾਹਰ ਜਰੇ। ਹਯਪਰ ਜ਼ੀਨ ਸਜਾਵਨਿ ਕਰੇ ॥੨੩॥ ਡੀਲ ਬਿਲੰਦ ਗੁਰੂ ਦੁਤਿ ਸੰਗ। ਭਏ ਅਰੋਹਨਿ ਤਿਸੀ ਤੁਰੰਗ। ਸਿਖ ਸੇਵਕ ਸਭਿ ਬਰਜਿ ਹਟਾਏ। ਏਕ ਨਵਰ[1] ਲੇ ਸੰਗ ਸਿਧਾਏ ॥੨੪॥ ਜਹਿਂ ਕਾਜ਼ੀ ਕੋ ਦੀਰਘ ਮੰਦਿਰ। ਸੁੰਦਰ ਬਿਸਦ[2] ਵਹਿਰ ਅਰੁ ਅੰਦਰ। ਕਰੇ ਝਰੋਖੇ ਰਾਖਿ ਦਰੀਚੀ[3]। ਬਨੀ ਸੁ ਬੈਠਕ ਊਚੀ ਨੀਚੀ ॥੨੫॥ ਬਹੁ ਪਰਦੇ ਜੁਤਿ ਬਸਹਿਂ ਜ਼ਨਾਨੇ। ਆਇ ਨ ਜਾਨੇ* ਬਾਹਰ ਖਾਨੇ। ਇਕ ਕਾਜ਼ੀ ਕੀ ਸੁਤਾ ਕੁਮਾਰੀ। ਮਨਹੁੰ ਮਦਨ ਨਿਜ ਹਾਥ ਸੁਧਾਰੀ[4] ॥੨੬॥ ਕਿਧੌਂ ਚੰਦ੍ਰਮਾ ਚੀਰ ਨਿਕਾਰੀ। ਜਨੁ ਰੰਭਾ ਮਹਿਤਲ[5] ਪਗ ਧਾਰੀ। ਅੰਗ ਅੰਗ ਜਿਸ ਕੇ ਤਰੁਨਾਈ[6]। ਸਹਜ ਸੁਭਾਇ ਝਰੋਖੇ ਆਈ ॥੨੭॥ ਇਤ ਕੂਦਤਿ ਲਘੁ ਛਾਲ ਤੁਰੰਗ। ਆਇ ਸੁਹਾ-ਵਤਿ ਮਨਹੁੰ ਅਨੰਗ। ਸੁਨਯੋ ਸ਼ਬਦ ਹਯ ਕੂਦਨਿ ਕੇਰੋ। ਹੇਰਨਿ ਲਗੀ ਬਦਨ ਇਤ ਫੇਰੋ ॥੨੮॥ ਦੇਖਤਿ ਰੂਪ ਅਧਿਕ ਅਕੁਲਾਈ। ਮਨਹੁ ਰੰਕ ਕੇ ਢਿਗ ਨਿਧਿ ਆਈ। ਬਹੁਤ ਛੁਧਿਤਿ ਜੈਸੇ ਨਰ ਕੋਇ। ਮਨਹੁ ਅਹਾਰ ਦੇਤਿ ਢਿਗ ਹੋਇ ॥੨੯॥ ਮਹਾਂ ਤਪਤ ਤੇ ਲਾਗਿਸਿ ਪ੍ਯਾਸਾ। ਪਿਯਨਿ ਚਹਤਿ ਜਲ ਹ੍ਵੈ ਕਰਿ ਪਾਸਾ। ਮਨਹੁੰ ਪ੍ਰਤੀਖਤ[7] ਹੁਤੀ ਚਕੋਰੀ। ਔਚਕ ਚੰਦ੍ਰ ਚਿਤਯੋ ਚਿਤ ਚੋਰੀ[8] ॥੩੦॥ ਅਵਿਲੋਕਤਿ ਰਹਿ ਗੀ ਇਕ ਟਕ ਹੀ। ਭਈ ਅਚੰਚਲ[9] ਮੁਖ ਕੋ ਤਕਹੀ। ਦ੍ਰਿਗ ਬਿਸਤਰਤਿ ਕਮਲ ਜਨੁ ਫੂਲੇ। ਲਾਜ ਸਮੇਤ ਅਪਨਪੌ ਭੂਲੇ ॥ ੩੧ ॥ ਪ੍ਰਥਮ ਕਿਵਾਰ ਓਟ ਮਹਿਂ ਦੁਰੀ। ਬਹੁਰ ਵਹਿਰ ਭੀ ਸਨਮੁਖ ਖਰੀ। ਮਨਹੁੰ ਮ੍ਰਿਗੀ ਹ੍ਵੈ ਮੋਹਿਤਿ ਰਹੀ। ਪਾਛੇ ਹਟਨਿ ਹੋਤਿ ਕਿਮ ਨਹੀਂ ॥੩੨॥ ਤਿਸ ਕੋ ਪ੍ਰੇਮ ਹੇਰਿ ਕਰਿ ਘਨੋ। ਖਰੀ

---

[1]ਨੌਕਰ। [2]ਉੱਜਲ। [3]ਬਾਰੀਆਂ। [4]ਭਾਵ ਬਹੁਤ ਸੁਹਣੀ। [5]ਪ੍ਰਿਥਵੀ ਤੇ। [6]ਜੋਬਨ। [7]ਉਡੀਕਦੀ ਸੀ। [8]ਅਚਾਨਕ ਚੰਦਰਮਾ ਦੇਖਿਆ ਤੇ ਚਿਤ ਚੁਰਾਇਆ ਗਿਆ। [9]ਭਾਵ ਵਿਸਮਾਦ ਹੋ ਗਈ।

*ਪਾ:-ਜਾਇ ਨ ਜਾਨੇ।

ਕਰੀ ਬੱਧਨਤਿ ਕਿਨ ਮਨੋ[੧]*।ਆਤੁਰ ਕੋ ਬਿਲੋਕਿ ਮਨ ਭੀਨੋ[੨]। ਬਾਜੀ ਕੋ ਟਿਕਾਇ ਤਬਿ ਲੀਨੋ॥੩੩॥ਕਿਤੀ ਬੇਰ ਬੀਤੀ ਜਬਿ ਖਰੇ।ਇਤ ਉਤ ਕੌਲਾਂ ਨੈਨ ਨ ਕਰੇ। ਤਪਤ ਘਾਮ ਤੇ ਬਹੁ ਅਕੁਲਾਵੈ। ਬਨਾਕੂਲ ਭਯੋ ਛਾਂਵ ਪੁਨ† ਪਾਵੈ ॥੩੪॥ ਤ੍ਯਾਗ ਨ ਸਕਹਿ ਰਹਹਿ ਥਿਰ ਜੈਸੇ[੩] ਗਾਢੀ‡ ਹੁਇ ਠਾਂਢੀ ਤਹਿਂ ਐਸੇ।ਰਿਦੇ ਬਿਚਾਰਤਿ-ਹੈ ਇਹ ਕੌਨ?। ਮਨਹੁਂ ਚੰਦ ਆਯੋ ਤਜਿ ਭੌਨ ॥੩੫॥ ਮਹਾਂ ਛੈਲ ਛਬਿ ਛਕ੍ਯੋ ਛਬੀਲਾ।ਕਹਾਂ ਬਸਹਿ ਠਾਨਤਿ ਨਿਜ ਲੀਲਾ ?। ਜਿਨਹੁਂ ਤ੍ਰਿਯਨਿ ਕੇ ਹੈਂ ਬਡ ਭਾਗ। ਮਿਲ੍ਯੋ ਤਿਨਹੁਂ ਇਹ ਪੁਰਖ ਸੁਹਾਗ§ ॥ ੩੬ ॥ ਜਗ ਮਹਿਂ ਹੋਨਿ ਤਿਸੀ ਕਹੁ ਧੰਨ। ਜਿਸ ਕੋ ਹਸਿ ਕਰਿ ਮਿਲਹਿ ਪ੍ਰਸੰਨ। ਮੈਂ ਕਿਮ ਇਨ ਸੋਂ ਬੋਲਨਿ ਕਰੋਂ। ਨਹਿਂ ਚਿਨਾਰਿ ਮੈਂ ਪ੍ਰੁਰਬ ਧਰੌਂ॥੩੭॥ਕੌਨ ਭੇਤ ਮੁਝ ਆਨਿ ਬਤਾਵੈ।ਮਿਲ ਬੋਲੇ ਬਿਨ ਮਨੁ ਅਕੁਲਾਵੈ। ਕੋ ਉਪਾਇ ਮੈਂ ਕਰੋਂ ਕੁਭਾਗਨਿ।ਪਿਖਿ ਸਰੂਪ ਹੋਈ ਅਨੁਰਾਗਨਿ ॥੩੮॥ ਪਰ ਬਸਿ ਮਨ ਭਾ ਨਹਿ ਬਸਿ ਰਹ੍ਯੋ। ਸੁੰਦਰ ਚੰਦ ਦੂਸਰੋ ਲਹ੍ਯੋ-। ਇਕ ਟਕ ਦੇਖਤਿ ਰਿਦੈ ਬਿਚਾਰਤਿ। ਮਿਲਨ ਹੇਤੁ ਆਤੁਰਤਾ ਧਾਰਤਿ॥੩੯॥ ਇਤਨੇ ਮਹਿਂ ਕਾਜ਼ੀ ਚਲਿ ਆਯੋ। ਪਿਖਹਿ ਪਰ-ਸਪਰ ਤਬਿ ਦ੍ਰਿਸ਼ਟਾਯੋ। ਮਹਾਂ ਕ੍ਰੋਧ ਜਾਗ੍ਯੋ ਜਰ ਗਯੋ। ਸਦਨ ਪ੍ਰਵੇਸ਼ ਸ਼ੀਘ੍ਰ ਹੀ ਭਯੋ ॥੪੦॥ ਨਿਜ ਤਨੁਜਾ ਕੋ ਪਿਖਿ ਰਿਸ ਭਰ੍ਯੋ। ਚਾਬਕ ਪਰ੍ਯੋ ਤੁਰਤ ਕਰ ਧਰ੍ਯੋ। ਮਾਰਤਿ ਭਯੋ ਤ੍ਰਾਸ ਨਹਿਂ ਠਾਨਾ। ਕਹਤਿ:'ਕ੍ਰੂਰ[੫]! ਖੋਈ ਕੁਲ ਕਾਨਾ ॥੪੧॥ ਹਿੰਦੁਨ ਕੇ ਗੁਰ ਕੋ ਤੂੰ ਹੇਰੈਂ !। ਜਨਮੀ ਕਹਾਂ ਮੰਦ ਤੂ ਮੇਰੈ! '। ਬਹੁ ਚਾਬਕ ਮਾਰੇ ਬਲ ਸੰਗਿ। ਉਤਰ੍ਯੋ ਚਰਮ ਲਗੇ ਸਭਿ ਅੰਗਿ ॥੪੨॥ ਹਾਇ ਹਾਇ ਕਰਿ ਰਹੀ ਬਿਚਾਰੀ। ਸੁਨਿ ਦੌਰੀ ਤਿਸ ਕੀ ਮਹਿਤਾਰੀ। ਝਿਰਕ੍ਯੋ ਕਾਜ਼ੀ[੬] ਚਾਬਕ ਛੀਨਾ। 'ਕ੍ਯੋਂ ਨਿਜ ਸੁਤਾ ਹਤੀ

---

[੧]ਮਾਨੋਂ ਬੰਨ੍ਹਕੇ ਕਿਸੇ ਨੇ ਖੜੀ ਕੀਤੀ ਹੋਈ ਹੈ। [੨](ਕੌਲਾਂ ਦਾ) ਮਨ (ਪ੍ਰੇਮ ਨਾਲ) ਭਿੱਜਿਆ ਤੇ ਦੁਖੀ ਦੇਖਕੇ। [੩](ਕੋਈ) ਧੁੱਪ ਦੀ ਤੱਪਸ਼ ਤੋਂ ਬਹੁਤ ਘਬਰਾਵੇ ਤੇ ਬਨਾਕੁਲ ਹੋਏ ਨੂੰ ਫਿਰ ਛਾਉਂ ਮਿਲ ਜਾਵੇ, ਜੈਸੇ (ਉਹ ਛਾਂ ਨੂੰ) ਛੋੜ ਨਹੀਂ ਸਕਦਾ, ਥਿਰ ਹੋ ਜਾਂਦਾ ਹੈ। [੪]ਤਿਵੇਂ (ਕੌਲਾਂ) ਦ੍ਰਿੜ ਹੋਕੇ ਓਥੇ ਖੜੀ ਰਹੀ। [੫]ਖੋਟੀਏ! [੬]ਕਾਜ਼ੀ ਨੂੰ। *ਇਥੇ ਕਵਿ ਜੀ ਪਿਛਲੇ ਕੀਤੇ ਤਪਾਂ ਆਦਿ ਕਰਮਾਂ ਵਲ ਸੈਨਤ ਸੁੱਟਦੇ ਹਨ, ਕਿ ਉਨ੍ਹਾਂ ਸ਼ੁਭ ਕਰਮਾਂ ਨੇ ਬੰਨ੍ਹਕੇ ਖੜੀ ਕੀਤੀ ਹੈ ਮਾਨੋਂ।

†ਪਾ:-ਭਿਨ। ‡ਪਾ:-ਗਾਡੀ। §ਕਵਿ ਜੀ ਦੀ ਕਲਮ ਸ਼ਿੰਗਾਰ ਰਸ ਦੇ ਵੇਗ ਵਿਚ ਇਹ ਰੂਪਕ ਪ੍ਰੇਮ ਦੀ ਪ੍ਰਾਗਲਭਤਾ ਦਾ ਬੰਨ੍ਹ ਗਈ ਹੈ।ਉਂਵ ਤਪੱਸ੍ਰੀ ਦਾ ਮਨ ਉੱਚੇ ਪ੍ਰੇਮ ਦੇ ਰੰਗ ਵਿਚ ਹੈ। ਕੌਲਾਂ ਦੇ ਸੁੱਚੇ ਪ੍ਰੇਮ ਦੇ ਨਿਰਣੇ ਲਈ ਦੇਖੋ ਰਾਸ ੬ ਅੰਸੂ ੨੪ ਅੰਕ ੧੧ ਦੀ ਹੇਠਲੀ ਟੂਕ।

ਦੁਖ ਦੀਨਾ? ॥ ੪੩ ॥ ਮਮ ਢਿਗ ਤੇ ਅਬਿ ਹੀ ਚਲਿ ਆਈ। ਕਹਾਂ ਭਯੋ ਠਾਂਢੀ ਇਸ ਥਾਈਂ। ਸੁਤਾ ਤਰੁਨ ਕੋ ਮਾਰਨਿ ਕਰੈਂ। ਸੁਨਹਿਂ ਅਪਰ ਸ਼ੰਕਾ ਸਭਿ ਧਰੈਂ ॥ ੪੪ ॥ ਕਲੋਂ ਅਪਨੀ ਪਤਿ ਲਾਜ ਗਵਾਵਹਿ[1]। ਹਸਹਿਂ ਲੋਕ ਕਰ ਤਾਲ ਬਜਾਵਹਿ[2]'। ਰਿਸ ਮੈਂ ਕਹਤਿ 'ਖਰੋ ਗੁਰੁ ਹਿੰਦੂ। ਨਾਮ ਜਾਂਹਿ ਸ੍ਰੀ ਹਰਿ ਗੋਬਿੰਦੂ ॥੪੫॥ ਤਰੈ ਖਰੋ ਤਿਸ ਕੀ ਦਿਸ਼ਿ ਦੇਖੈ। ਤਨੁਜਾ ਦੇਹਿ[3] ਕਲੰਕ ਵਿਸ਼ੇਖੈ। ਨਹਿਂ ਸਮੀਪ ਰਾਖਹਿਂ ਰਖਵਾਰੀ[4]। ਪਿਖੋਂ ਵੋਰ ਮੈਂ ਦੈ ਹੋਂ ਮਾਰੀ' ॥ ੪੬ ॥ ਇਮ ਕਹਿ ਕਾਜ਼ੀ ਬਹੁ ਦੁਖ ਪਾਇਸਿ। ਵਹਿਰ ਨਿਕਟਿ ਬੈਠਨੋ ਪਛੁਤਾਇਸਿ। ਸਤਿਗੁਰ ਗਏ ਆਪਨੇ ਡੇਰੇ। ਉਤਰਿ ਬਿਰਾਜੇ ਪ੍ਰਭੁ ਬਡੇਰੇ ॥ ੪੭ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਕਾਜ਼ੀ ਪ੍ਰਸੰਗ' ਬਰਨਨੰ ਨਾਮ ਅਸ਼ਟ ਦਸਮੋ ਅੰਸੂ ॥੧੮॥

## ੧੯. [ਕਉਲਾਂ ਦੀ ਪ੍ਰਾਰਥਨਾ]।

ਦੋਹਰਾ॥ ਤਿਸ ਕੀ ਮਹਿਤਾਰੀ ਤਬੈ ਦੁਹਿਤਾ ਲਈ ਉਠਾਇ।'ਹਾਇ ਹਾਇ' ਸੋ ਕਰਿ ਰਹੀ ਮ੍ਰਿਦੁਲ ਸੇਜ ਪਰ ਪਾਇ* ॥ ੧ ॥ ਚੌਪਈ ॥ ਚੋਟਨਿ ਕੋ ਕੀਨਸਿ ਉਪਚਾਰੀ। ਪਿਖਿ ਕਾਜ਼ੀ ਕੋ ਕਾਢਤਿ ਗਾਰੀ। ਦੇਤੀ ਧੀਰਜ ਸਹਤ ਦਿਲਾਸਾ। ਕਿਤਿਕ ਕਾਲ ਥਿਤ ਤਨੁਜਾ ਪਾਸਾ ॥ ੨ ॥ ਪੁਨ ਦਾਸੀ ਕੋ ਨਿਕਟ ਬਿਠਾਯੋ। ਆਪ ਅਪਰ ਕਾਰਜ ਚਿਤ ਲਾਯੋ। ਕੌਲਾਂ ਤਨ ਮਨ ਤੇ ਦੁਖ ਪਾਇ। ਹਾਇ ਹਾਇ ਕਰਤੀ ਬਿਲਲਾਇ ॥ ੩ ॥ ਦਾਸੀ ਨੇ ਤਿਸ ਚਿਤ ਕੀ ਜਾਨੀ। ਗੁਪਤ ਬਾਰਤਾ ਬੂਝਨਿ ਠਾਨੀ। 'ਕੌਨ ਹੁਤੋ ਜਿਸ ਦੇਖਤਿ ਰਹੀ ?। ਪਿਖਿ ਕਾਜ਼ੀ ਹਟਕੇ ਦ੍ਰਿਗ ਨਹੀ[5]' ॥੪॥ ਤਬਿ ਕੌਲਾਂ ਨੇ ਸਕਲ ਬਤਾਈ। 'ਤਿਸ ਨਰ ਕੀ ਸੁਧਿ ਮੋਹਿ ਨ ਕਾਈ। ਪਿਖਤੇ ਅਚਾਨਕ ਮਨ ਠਗਿ ਲਯੋ। ਰਹੀ ਨ ਸੁਧਿ ਜੜ੍ਹ ਸਮ ਤਨ ਭਯੋ ॥੫॥ ਕਾਜ਼ੀ ਨੇ ਮਾਰਤਿ ਲਿਯ ਨਾਮੂ। ਗੁਰੁ ਹਿੰਦਨ ਕੋ ਮੁਖ ਅਭਿਰਾਮੂ। ਸ੍ਰੀ ਹਰਿ ਗੋਬਿੰਦ ਮਹਾਂ ਬਿਚੱਛਨ[6]। ਮਹਾਂਰਾਜ ਕੇ ਜਿਸ ਮਹਿਂ ਲੱਛਨ ॥ ੬ ॥ ਕਸਾ ਉਪਮਾ ਕਰਿ ਤੋਹਿ ਸੁਨਾਵੋਂ। ਜਿਸ ਕੇ ਸਮ ਕੋ ਅਪਰ ਨ ਪਾਵੋਂ। ਕਾਜ਼ੀ ਨੇ ਮਾਰੀ, ਗੁਨ ਭਯੋ। ਨਾਮ ਪਤਾ ਪ੍ਰਿਯ ਕੋ ਸੁਨਿ ਲਯੋ ॥੭॥ ਹੇ ਦਾਸੀ ਤੂੰ ਕਰਿ ਉਪਕਾਰ। ਬਿਰਹਿਂ ਕਹਾਂ, ਖੋਜਹੁ ਹਿਤ ਧਾਰਿ। ਬਹੁ ਧਨ ਦੇਹੋਂ ਮਾਨਿ ਇਸਾਨ[7]। ਜੋ

---

[1]ਕਿਉਂ ਆਪਣੀ ਇਜ਼ਤ (ਤੇ ਲੜਕੀ ਦੀ) ਲੱਜਾ ਨੂੰ ਵੰਵਾਉਂਦਾ ਹੈ। [2]ਤਾਉੜੀਆਂ ਮਾਰਨਗੇ। [3]ਦੇਵੇਗੀ। [4](ਤੂੰ) ਕੋਲ ਹੁੰਦਿਆਂ ਰਾਖੀ ਨਹੀਂ ਰੱਖਨੀਏਂ। [5]ਨੇਤ੍ਰ ਨਹੀਂ ਹਟਾਏ। [6]ਪ੍ਰਬੀਨ। [7]ਅਹਿਸਾਨ। *ਪਾ:-ਮ੍ਰਿਦੁਲ ਸੇਜੋ ਪਰ ਜਾਇ।

ਬਚਾਇ ਰਾਖੈਂ ਮਮ ਜਾਨ ॥੮॥ ਪ੍ਰਾਨ ਦਾਨ ਤੇ ਭਲੋ ਨ ਔਰ। ਕਰਹੁ ਸਹੀ ਪਾਵਹਿਂ ਜਿਸ ਠੌਰ'। ਸੁਨਿ ਦਾਸੀ ਨੇ ਸਕਲ ਸੁਨਾਯੋ। 'ਕਈ ਬਾਰਿ ਮੈਂ ਦਰਸ਼ਨ ਪਾਯੋ ॥੯॥ ਡੇਰਾ ਨਿਕਟਿ ਸੁ ਜਾਨਿ ਹਮਾਰੇ। ਪੂਜਹਿਂ ਆਵਹਿਂ ਲੋਕ ਹਜ਼ਾਰੇ। ਧਰਹਿਂ ਭਰੋਸਾ ਗੁਰੁ ਪਰ ਐਸੇ। ਜਮ ਕੇ ਕਸ਼ਟ ਛੁਟਾਵਹਿਂ ਜੈਸੇ ॥ ੧੦ ॥ ਪਰਹਿਂ ਚਰਨ ਲਾਖਹੁਂ ਧਨ ਦੇਤਿ। ਹੇਤੁ ਪ੍ਰਲੋਕ ਸਫਲ ਕਰਿ ਲੇਤਿ। ਵਡੀ ਭੀਰ ਚਹੁਂ ਦਿਸ਼ਿ ਕੇ ਲੋਕ। ਅਰਪਿ ਉਪਾਇਨ ਹੋਤਿ ਅਸ਼ੋਕ' ॥੧੧॥ ਸੁਨਿ ਕੌਲਾਂ ਪਰਫੁੱਲਤ ਹੋਈ। ਪਾਇ ਕਲਪ ਤਰੁ ਜਿਮ ਨਰ ਕੋਈ। 'ਹੇ ਦਾਸੀ ਤੂ ਧੰਨ ਮਹਾਨੀ। ਕਰਿ ਮੇਰੋ ਸੰਕਟ ਅਬਿ ਹਾਨੀ॥ ੧੨ ॥ ਮੋਹਿ ਬ੍ਰਿਥਾ ਕਿਮ ਜਾਇ ਸੁਨਾਵਹੁ। ਚਹੈਂ ਕਿ ਨਹੀਂ, ਭੇਦ ਸਭਿ ਪਾਵਹੁ। ਪਠਿ ਕਿਤਾਬ ਪਰਸੰਗ ਸੁ ਹੇਰੇ।—ਪਰਮ ਪੁਰਖ ਬਸਿ ਪ੍ਰੇਮ ਘਨੇਰੇ—॥ ੧੩॥ ਰੰਕ ਰਾਉ ਕੋ ਜਾਨਹਿਂ ਨਾਂਹੀ। ਪ੍ਰੀਤਿ ਕਰਹਿ ਤਿਸ ਰਾਖਹਿਂ ਪਾਹੀ। ਮੈਂ ਤਿਨ ਕੀ ਤਨ ਮਨ ਤੇ ਦਾਸੀ। ਬਿਨਾ ਮੋਲ ਸੇਵੌਂ ਨਿਤ ਪਾਸੀ'[1] ॥੧੪॥ ਦਾਸੀ ਕਹੇ 'ਕਹੌਂ ਕਿਮ ਜਾਇ ?। ਨਹੀਂ ਰਿਨਾਰੀ ਕਬਿ ਤਿਨ ਪਾਇ। ਬ੍ਰਿੰਦ ਨਰਨਿ ਮਹਿਂ ਗਮਨਹੁ ਕੈਸੇ। ਅਪਰ ਕਰਹੁ ਬਿਧਿ ਕਹੌਂ ਸੁਜੈਸੇ ॥੧੫॥ ਲਿਖਿ ਕਾਗਦ ਪਰ ਅਪਨਿ ਬ੍ਰਿਤਾਂਤ। ਜਿਮ ਸਜ਼ਾਇ ਹੋਈ ਸਭਿ ਗਾਤ। ਮਨ ਕੋ ਪ੍ਰੇਮ ਬਿਨੈ ਬਹੁ ਬਾਰੀ। ਲਖਹਿਂ ਹਕੀਕਤ ਕੋ ਜਿਮ ਸਾਰੀ' ॥੧੬॥ ਸੁਨਿ ਦਾਸੀ ਤੇ ਉਰ ਹਰਖਾਈ। 'ਸਦਾ ਆਵਰੀਂ[2] ਨੀਕ ਬਤਾਈ'। ਸਰਬ ਪੀਰ[3] ਕੋ ਪਰਿਹਰਿ ਤਬੈ। ਕਹਯੋ 'ਆਨਿ ਕਾਗਦ ਮਸੁ ਅਬੈ' ॥ ੧੭ ॥ ਕਲਮਦਾਨ ਕਾਜ਼ੀ ਕੋ ਹੇਰਾ। ਉਠਿ ਦਾਸੀ ਲਯਾਈ ਤਿਸ ਬੇਰਾ। ਪੂਰਬ ਲਿਖੀ ਜੋਰਿ ਕਰ ਬੰਦਨ। 'ਜਸੁ ਤੁਮਰੋ ਜਗ ਦੋਸ਼ ਨਿਕੰਦਨਿ ॥੧੮॥ ਦੋਹਰਾ॥ —ਦੇਤਿ ਮਹਾਂ ਜਮ ਸ਼ਾਸਨਾ ਤੁਮ ਦੇਖੇ ਛੁਟਿ ਜਾਇ। ਇਸ ਹਿਤ ਦਰਸ਼ਨ ਆਪ ਕੋ ਕਰਹਿਂ ਆਨਿ ਸਮੁਦਾਇ— ॥੧੯ ॥ ਚੌਪਈ ॥ ਕਹੈਂ ਸੁਜਸੁ ਤੁਮਰੋ ਇਸ ਰੀਤਿ। ਸੋ ਮੁਝਕੋ ਬਰਤਯੋ ਬਿੱਪ੍ਰੀਤਿ। ਐਸੇ ਭਯੋ—ਕਹਤਿ ਇਹ ਝੂਠੇ?। ਕਿਧੌਂ ਕਰਮ ਹੈਂ ਮੋਰ ਅਪੂਠੇ? ॥ ੨੦ ॥ ਏਕ ਘਰੀ ਮੈਂ ਦਰਸ਼ਨ ਕੀਨਾ। ਪ੍ਰੇਮ ਕਾਮਨਾ ਤੇ ਮਨ ਦੀਨਾ। ਮਾਰਿ ਕਹਿਰ ਕੀ ਮੋ ਪਰ ਹੋਈ—। ਯਾਂਤੇ ਮੈਂ ਬਿਚਾਰ ਕਰਿ ਜੋਈ ॥ ੨੧ ॥—ਜੇ[4] ਤੁਮਰੋ ਨਿਤ ਦਿਰਸ਼ਨ ਕਰੈਂ। ਬਚਨ ਅਨੰਦ ਸੁਨਿ ਕੈ ਮਨ ਧਰੈਂ। ਤਿਨਹੁ ਸਜ਼ਾਇ ਨਿਰੰਤਰ ਚਹਿਯਤਿ। ਰੂਪ

[1] ਜਿਵੇਂ ਮੈਂ ਤੇਨੂੰ ਦੱਸਦੀ ਹਾਂ। [2] ਸੋ ਸ਼ਾਬਾਸ [ਫ਼ਾ:, ਸਦ ਆਫਰੀਂ]। [3] ਪੀੜਾ। [4] ਜੋ।

ਸੁਧਾ ਕੇ ਤੁ ਸਕਰ ਲਹਿਯਤਿ[1]–॥੨੨॥–ਦੀਨ ਦੁਨੀ ਮਹਿਂ ਹੁਜਹੁ[2] ਵਾਲੀ –। ਸੋ ਪ੍ਰਸੰਗ ਪਰਿਗਾ ਸਭਿ ਖਾਲੀ। ਸੁਨੇ–ਪੀਰ ਕੇ ਪੀਰ ਬਡੇਰੋ[3]–। ਅਸ ਸੰਸਾ ਉਪਜਤਿ ਉਰ ਮੇਰੋ' ॥ ੨੩ ॥ ਇੱਤ੍ਯਾਦਿਕ ਲਿਖਿ ਕਾਗਦ ਆਛੇ। ਕਹ੍ਯੋ ਜਿ 'ਮਮ ਤੂੰ ਜੀਵਨਿ ਬਾਂਛੇ। ਏਕ ਬਾਹ ਗੁਰੁ ਕਰ ਪਕਰਾਵੋ। ਪੁਨਿ ਸੁਨਾਉ ਜਿਮ ਉੱਤਰ ਪਾਵੋ ॥੨੪॥ ਦੈਹੋਂ ਦਰਬ ਬਿਭੂਖਨ ਨਾਨਾ। ਰੰਗ-ਦਾਰ ਅੰਬਰ ਦੁਤਿਵਾਨਾ। ਨਹਿ ਬਿਸਰੋਂ ਕਬਿ ਤੋਰ ਅਸਾਨਾ[4]। ਮੋਕੋ ਕਰਹਿ ਪ੍ਰਾਨ ਕੋ ਦਾਨਾ' ॥੨੫॥ ਸੰਧ੍ਯਾ ਭਈ ਤਿਮਰ ਕੁਛ ਛਾਯੋ। ਦਾਸੀ ਸਮਾ ਜਾਨਿ ਕੋ ਪਾਯੋ। ਬਿਸਦ ਬਿਸਾਲ ਬਸਤ੍ਰ ਬਰ ਲੀਨਾ। ਤਨ ਸਗਰੋ ਆਛਾਦਨ ਕੀਨਾ ॥੨੬॥ ਡੇਰੇ ਨਿਕਟ ਜਾਇ ਸਿਖ ਹੇਰਾ। 'ਦਿਹੁ ਕਾਗਦ ਗੁਰ ਕੋ ਇਸ ਬੇਰਾ'। ਲੇ ਤਿਸ ਨੇ ਅਰਪ੍ਯੋ ਤਤਕਾਲਾ। ਪਢ੍ਯੋ ਖੋਲ ਕਰਿ ਅਖਿਲ ਹਵਾਲਾ ॥ ੨੭ ॥ ਪ੍ਰੇਮਾਤੁਰ ਦੀਨਾ ਬਹੁ ਡੀਠਿ[5]। ਲਿਖ੍ਯੋ ਤਿਸੀ ਕਾਗਦ ਕੀ ਪੀਠਿ। 'ਜੋ ਜ਼ਹਾਜ਼ ਚਢਿ ਗਏ ਹਮਾਰੇ[6]। ਦੀਨ ਦੁਨੀ ਹਮ ਤਿਸ ਰਖਵਾਰੇ ॥੨੮॥ ਬਿਨਾਂ ਜਹਾਜ਼ ਚਢੇ ਨਹਿ ਵਾਲੀ। ਬਡ ਪੁਰ-ਸ਼ਨਿ ਕੀ ਹੈ ਅਸ ਚਾਲੀ'। ਤਿਹ ਸਿਖ ਕੇ ਕਰ ਬਹੁਰ ਪਠਾਯੋ। ਦਿਯੋ ਆਨਿ ਅਰੁ ਭੇਵ ਬਤਾਯੋ॥੨੯॥ਉੱਤਰ ਸਤਿਗੁਰ ਨੇ ਲਿਖਿ ਦੀਨਾ।ਸੁਨਿ ਹਰਖੀ ਕਾਗਦ ਸੋ ਲੀਨਾ। ਕੌਲਾਂ ਕੇ ਕਰ ਸੋ ਪਕਰਾਯੋ। ਦੇਨਿ ਰੁ ਲੇਨਿ ਪ੍ਰਸੰਗ ਬਤਾਯੋ ॥੩੦॥ ਸਭਿ ਤੇ ਛਪ ਕਰਿ ਦੀਪਕ ਪਾਸ। ਖੋਲਿ ਬਿਲੋਕ੍ਯੋ ਹੋਤਿ ਹੁਲਾਸ। ਉੱਤਰ ਪਠ੍ਯੋ ਪ੍ਰੇਮ ਤੇ ਗਦਗਦ। ਰਿਦੇ ਅਨੰਦਤਿ ਫਿਰਿ ਫਿਰਿ ਬਦ ਬਦ[7] ॥੩੧ ॥ ਕਲਮਦਾਨ ਲੇ ਹੋਇ ਅਕੇਲੀ। ਲਿਖ੍ਯੋ ਬਹੁਰ ਉਰ ਦੀਹ ਦੁਹੇਲੀ[8]। 'ਸੁਨੀਅਹਿ ਗੁਰੂ ਗਰੀਬ ਨਿਵਾਜੂ! ਮੈਂ ਤਨ ਮਨ ਤੇ ਚਢੀ ਜਹਾਜੂ॥੩੨॥ ਆਪ ਸੰਭਾਰੋ ਗਹੀਅਹਿ ਬਾਹੂ। ਕਰੋਂ ਸੇਵ ਦਾਸੀ ਪਗ ਪਾਹੂ। ਕੈ ਨਿਜ ਕਰ ਤੇ ਦੇਹੁ ਧਕੇਲਾ।ਮਰੋਂ ਤੁਰਤ ਪਾਸੀ ਗਰ ਮੇਲਾ[9] ॥੩੩॥ਪਿਤ ਕੇ ਘਰ ਮੈਂ ਜਿਯੋਂ ਨ ਕੈਸੇ।ਮਹਾਂ ਰੋਗ ਤੇ ਆਤੁਰ ਜੈਸੇ। ਦੁਇ ਮਹਿ ਏਕ ਬਾਤ ਹੁਇ ਮੋਹੀ।ਕੈ ਮਰਿ ਹੌਂ ਕੈ ਦੇਖੋਂ ਤੋਹੀ॥੩੪॥ਘੋਰਿ[10] ਮਹਾਂ

[1]( ਉਹ ਆਪ ਦੇ ) ਰੂਪ ਅੰਮ੍ਰਿਤ ਦੇ ਵੈਰ ਜਾਣਨੇ ਚਾਹਿਯੇ। [2]ਹੁੰਦੇ ਹੋ। [3]ਮੈਂ ਸੁਣਿਆਂ ਸੀ ਕਿ ਤੁਸੀਂ ਵਡੇਰੇ ਪੀਰ ਹੋ ( ਪਰ ਤੁਸੀਂ ਪੀਰ ਹੋ ਕਿ ) ਪੀੜਾ ਹੋ। (ਅ) ਤੁਸੀ ਪੀਰਾਂ ਤੋਂ ਵਡੇ ਪੀਰ ਸੁਣੇ ਸਾਓ। [4]ਅਹਿਸਾਨ, ਉਪਕਾਰ। [5]ਬਹੁਤ ਪ੍ਰੇਮਾਤੁਰ ਤੇ ਨਿਮਾਣਿਆਂ ਡਿੱਠਾ (ਕੌਲਾਂ ਨੂੰ)। [6]ਜੋ ਸਾਡੇ ਦੀਨ ਵਿੱਚ ਆ ਗਏ ਹਨ। [7]ਵਦ ਵਦ–ਬੋਲ ਬੋਲ ਕੇ ਭਾਵ ਪੜ੍ਹ ਪੜ੍ਹ ਕੇ। [8]ਬਹੁਤ ਦੁਖੀ ਦਿਲ ਵਾਲੀ ਨੇ। [9]ਫਾਹੀ ਗਲ ਵਿੱਚ ਪਾਕੇ। [10]ਘੋਲਕੇ।

ਬਿਖ ਭੀਖਨ ਪੀਵੌਂ। ਤੁਮ ਪਰਹਰਹੁ ਤਨਕ ਨਹਿ ਜੀਵੌਂ'। ਇਮ ਕਹਿ ਦਾਸੀ ਬਹੁਰ ਪਠਾਈ। ਗਈ ਗੁਰੂ ਕੇ ਢਿਗ ਪਹੁੰਚਾਈ॥ ੩੫॥ ਖੋਲਿ ਪਠਯੋ ਨਿਸ਼ਚਲ ਤਬਿ ਜਾਨੀ। ਦਾਸਨਿ ਕੇ ਪ੍ਰਿਯ[1] ਕੀਨਿ ਬਖਾਨੀ। 'ਧੀਰਜ ਧਰਹੁ ਕਾਮਨਾ ਤੇਰੀ। ਹਮ ਪੂਰਨਿ ਕਰਿ ਹੈਂ ਇਸ ਬੇਰੀ[2] ॥ ੩੬॥ ਚਢਹਿ ਸੁਧਾਸਰ ਕੋ ਜਿਸ ਕਾਲ। ਤੋਕਹੁ ਲੇ ਗਮਨਹਿੰ ਤਬਿ ਨਾਲ। ਘਨੇ ਦਿਵਸ ਨਹਿੰ ਲਵਪੁਰਿ ਰਹੈਂ। ਆਜ ਕਾਲ ਮੈਂ ਤਯਾਰੀ ਅਹੈ' ॥ ੩੭ ॥ਸੁਨਿ ਦਾਸੀ ਉਰ ਹਰਖਤਿ ਹੋਈ। ਆਨਿ ਬਰੀ ਨਹਿ ਹੇਰਤਿ ਕੋਈ[3]। 'ਕ੍ਰਿਪਾਨਿਧਾਨ ਕ੍ਰਿਪਾ ਬਹੁ ਕੀਨਿ। ਤੁਝ ਕੋ ਅਬਿ ਅਪਨੀ ਕਰਿ ਲੀਨਿ ॥ ੩੮ ॥ ਸਰਬ ਪ੍ਰਕਾਰ ਭਰੋਸਾ ਦੀਨਿ। ਅਪਨੇ ਬਿਖੈ ਪ੍ਰੇਮ ਤੁਵ ਚੀਨ। ਚਲਹਿੰ ਸੁਧਾਸਰ ਲੇ ਤਬਿ ਸਾਥ।ਅਬਿ ਲਵਪੁਰਿਨਹਿੰ ਬਸਿ ਹੈਂ ਨਾਥ'॥੩੯॥ਸੁਨਿ ਕੌਲਾਂ ਸਮ ਕਮਲ ਬਿਲੋਚਨ। ਕਰਿ ਚਿਤ ਕੀ ਸਭਿ ਸੋਚ ਬਿਮੋਚਨ। ਬਾਰਿ ਬਾਰਿ ਬੂਝਤਿ ਹੈ ਦਾਸੀ। 'ਸਗਰੀ ਬਾਤ ਕਰਹੁ ਮੁਝ ਪਾਸੀ ॥ ੪੦ ॥ ਮੁਝ ਪਰ ਕ੍ਰਿਪਾ ਕਰਤਿ ਕੈ ਨਾਂਹੀ। ਰੁਖ ਪਰਖਨੇ ਕੈ ਨਹਿੰ ਹੁਇ ਪਾਹੀ?। ਨਹੀਂ ਰਾਰ ਕੀਨਸਿ ਕਹੁ ਕੈਸੇ'। ਸੁਨਿ ਦਾਸੀ ਭਾਖਤਿ ਪੁਨ ਤੈਸੇ ॥ ੪੧ ॥ 'ਅਧਿਕ ਛੁਧਤਿ ਸਮ ਕਯੋਂ ਝਹਕੈ ਹੈਂ[4]। ਕਿਤਿਕ ਦਿਵਸ ਮਹਿੰ ਢਿਗ ਹੁਇ ਜੈਹੈਂ। ਪੂਰਬ ਜਨਮ ਹੁਤੀ ਬਡਭਾਗਨਿ।ਮਹਿਦ ਪੀਰ ਕੀ[5]ਭੀ ਅਨੁਰਾਗਨਿ'॥੪੨॥ ਸੁਨਿ ਅਨੰਦ ਉਰ ਲੀਨਿ ਦੁਰਾਈ। ਪਰੀ ਸੇਜ ਪਰ ਪੀਰ ਨ ਖਾਈ। ਜਨੁ ਨਾਗਨਿ ਮਣਿ ਰਿਦੇ ਛਪਾਈ। ਮਹਾਂ ਕ੍ਰਿਪਨ ਕੋ ਜਿਮ ਨਿਧਿ ਪਾਈ॥੪੩॥ ਰਖਿ ਅੰਤਰ ਵਹਿਰ ਨ ਬਿਦਤਾਵੈ। ਊਪਰ ਤੇ ਨਿਜ ਪੀਰ ਜਨਾਵੈ। ਬਾਰ ਬਾਰ ਬੋਲਤਿ ਮਹਿਤਾਰੀ। ਕਰਹਿ ਨਿਹੋਰਨਿ ਜਿਸ ਬਹੁ ਪਯਾਰੀ ॥ ੪੪ ॥ ਨਹਿ ਮਾਨਤਿ ਮੁਖ ਕੀਨਿ ਮਲੀਨਾ। ਗੁਰੂ ਪ੍ਰੇਮ ਚਢਿ ਰੰਗ ਨਵੀਨਾ। ਨਿਸ ਮਹਿ ਪਰੀ ਪਰਮ ਦੁਖਿਆਰੀ। ਹਾਇ ਹਾਇ ਕਬਿ ਕਰਤਿ ਉਚਾਰੀ॥੪੫॥ ਵਹਿਰ ਪੀਰ ਕੋ ਕਰਤਿ ਜਨਾਵਨਿ। ਗੂਢ ਪੀਰ[6]ਨਹਿ ਕਰਹਿ ਸੁਨਾਵਨਿ। ਤਨ ਛਾਦਨੋ ਲੇ ਬਸਤ੍ਰ ਬਿਸਾਲਾ। ਨਹੀਂ ਉਘਾਰਤਿ ਭੀ ਕਿਸ ਕਾਲਾ ॥ ੪੬ ॥ ਦਿਵਸ ਆਗਲੇ ਕਾਜ਼ੀ ਸੰਗਿ। ਕਾਜ਼ਨਿ ਲਰੀ ਕਰੇ ਬਦਰੰਗ[7]। 'ਪਰੀ ਮਰਤਿ ਅਬਿ ਰਹਹੁ ਸੁਖਾਰੇ। ਸਭਿ ਸ਼ਰੀਕ ਅਤਿ ਹਸਹਿ ਨਿਹਾਰੇ ॥ ੪੭ ॥

[1]ਭਾਵ ਸ੍ਰੀ ਹਰਿ ਗੋਬਿੰਦ ਜੀ ਨੇ। [2]ਇਸ ਜਨਮ ਵਿਚ। [3](ਅਪਨੇ ਘਰ) ਆ ਵੜੀ, ਵੇਖਦੀ ਹੈ ਕਿ ਕੋਈ (ਪਾਸ) ਨਹੀਂ (ਤਦ ਬੋਲੀ)। [4]ਘਾਬਰਦੀ ਹੈਂ। [5]ਵਡੇ ਗੁਰੂ ਜੀ ਦੀ। [6]ਗੁਝੀ ਪੀੜ ਭਾਵ ਪ੍ਰੇਮ। [7]ਲਾਲ ਪੀਲੀ ਹੋਕੇ।

ਕਹੈਂ–ਕਹਾਂ ਹੇਯਹੁ ਇਸ ਪਾਸ। ਐਸੀ ਮਾਰਿ ਕਰੀ ਦੇ ਤ੍ਰਾਸ–'। ਸੁਨਿ ਕਾਜ਼ੀ ਤੂਸ਼ਨ ਹੁਇ ਰਹਯੋ। ਨਹਿਂ ਦਾਰਾ ਸੋਂ ਕਿਮ ਕਛੁ ਕਹਯੋ ॥ ੪੯ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਕਾਜ਼ੀ' ਪ੍ਰਸੰਗ ਬਰਨਨੰ ਨਾਮ ਏਕ ਉਨ ਵਿੰਸਤੀ ਅੰਸੂ ॥ ੧੯ ॥

## ੨੦. [ਮੀਆਂਮੀਰ ਮਿਲਾਪ]।

ਦੋਹਰਾ ॥ ਸ੍ਰੀ ਗੁਰ ਹਰਿ ਗੋਬਿੰਦ ਜੀ ਕਏ ਪ੍ਰਾਤ ਇਸ਼ਨਾਨ। ਖਾਨ ਪਾਨ ਕਰਿਕੈ ਪ੍ਰਭੂ ਬੈਠੇ ਰੁਚਿਰ ਸਥਾਨ ॥ ੧ ॥ ਚੌਪਈ ॥ ਢਰੇ ਦੁਪਹਿਰੇ ਹੋਇ ਸੁਚੇਤਾ। ਸੁੰਦਰ ਸ਼ਸਤ੍ਰ ਸੁ ਬਸਤ੍ਰ ਸਮੇਤਾ। ਬ੍ਰਿਧ ਸੋਂ ਕਹਯੋ ਬਾਕ ਗੰਭੀਰ। 'ਮੀਆਂ ਮੀਰ ਇਹਾਂ ਬਡ ਪੀਰ॥੨॥ਤਿਨ ਕੋ ਮੇਲ ਭਯੋ ਕਬਿ ਨਾਂਹੀ। ਨਿਸ਼ਚੈ ਬ੍ਰਹਮ ਗਯਾਨ ਕੇ ਮਾਂਹੀ। ਮਹਾਂ ਸ਼ਕਤਿ ਜੁਤਿ ਰਹਹਿ ਸੁ ਕਰੈ। ਤਊ ਛਿਮਾ ਧੀਰਜ ਗੁਨ ਧਰੈ' ॥ ੩ ॥ ਬ੍ਰਿਧ ਨੇ ਭਨਯੋ 'ਜਿ ਸਿਮਰਯੋ ਮਨ ਮੈਂ। ਤੌ ਦਰਸ਼ਨ ਦੇਹੈਂ ਗੁਨ ਜਿਨ ਮੈਂ'। ਜਾਮ ਦਿਵਸ ਬਾਕੀ ਜਬਿ ਰਹਯੋ। ਮੀਆਂ ਮੀਰ ਪ੍ਰਸੰਗ ਸੁ ਲਹਯੋ[1] ॥੪॥ ਦਰਸ਼ਨ ਕੋ ਗਮਨਯੋ[2] ਤਜਿ ਥਾਨ। ਸ੍ਰੀ ਗੁਰ ਸਰਬ ਬਾਰਤਾ ਜਾਨਿ। ਕਹਤਿ ਸ਼ੀਘ੍ਰ ਹੀ ਹਯ ਮੰਗਵਾਯੋ। ਹੁਇ ਅਰੂਢ ਕਰਿ ਬੇਗ ਚਲਾਯੋ॥੫॥ਘਰ ਤੇ ਪੀਰ ਥੋਰ ਈ ਚਲੇ। ਜਾਇ ਅਗਾਊ ਸਤਿ-ਗੁਰ ਮਿਲੇ। ਲੋਕ ਬਿਲੋਕਤਿ ਇਮ ਲਖਿ ਪਾਯੋ। 'ਲੈਨਿ ਗੁਰੂ ਕੋ ਆਗੇ ਆਯੋ'॥੬॥ ਹੇਰਿ ਪਰਸਪਰ ਵਧਯੋ ਅਨੰਦ। ਮੀਆਂਮੀਰ ਮਿਲੇ ਕਰ ਬੰਦਿ। ਸ੍ਰੀ ਹਰਿ ਗੋਬਿੰਦ ਉਤਰਨਿ ਲਾਗੇ। ਗਹੀ ਰਕਾਬ ਸ਼ੀਘ੍ਰ ਹੁਇ ਆਗੇ॥੭॥ ਹਯ ਪਰ ਚਢੇ ਲਿਯੇ ਚਲਿ ਆਯੋ। ਹਾਥ ਰਕਾਬ ਸੰਗ ਇਕ ਲਾਯੋ। ਜਬਿ ਸਥਾਨ ਕੇ ਆਯੋ ਪੌਰ। ਉਤਰਨਿ ਲਗੇ ਸੋਢਿ ਕੁਲਮੌਰ॥੮॥ਗਹਿ ਰਕਾਬ ਜੁਗ ਹਾਥ ਲਗਾਏ। ਸਨੈ ਸਨੈ ਹਯ ਤੇ ਉਤਰਾਏ। ਧਰੇ ਹਾਥ ਮਹਿਂ ਹਾਥ ਅਗਾਰੇ। ਹੋਇ ਬਰੋਬਰ ਜੁਗਲ ਪਧਾਰੇ॥ ੯ ॥ ਰਹਿਨ ਭਵਨਿ ਮਹਿਂ ਗੇ ਗੁਨਭਵਨੁ[3]। ਕੁਸ਼ਲ ਪ੍ਰਸ਼ਨ ਕੀਨਸਿ ਰਿਪੁਦਵਨੁ। ਬੈਠੇ ਸਮੁਖ ਅਨੰਦ ਬਿਲੰਦ। ਸ੍ਰੀ ਗੁਰ ਹਰਿਗੁਬਿੰਦ ਕੁਲ ਚੰਦੁ ॥ ੧੦ ॥ ਪੀਰ ਬਿਲੋਚਨ ਥਿਰੇ ਚਕੋਰਾ। ਕਰਹਿਂ ਬਿਲੋਕਨ ਕੋ ਮਿਲਿ ਜੋਰਾ[4]।[5]"ਕਹੋ ਪੀਰ ਜੀ! ਬ੍ਰਿਤਿ ਕਹਿਂ ਠੀਕ ?। ਹੱਕ ਸਹੀ ਕੀਨਸਿ ਤਹਿਕੀਕ[6] ?॥ ੧੧ ॥ ਕੌਨ ਅਵਸਥਾ ਕੋ ਰਸ ਲੇਤਿ ?। ਮਨ ਪਰ ਕੈਸੇ ਰਹੋ ਸੁਚੇਤ। ਨਾਸ਼ ਵਾਸ਼ਨਾ ਕੋ ਉਰ ਹੋਵਾ।

---

[1]ਜਾਣ ਲਿਆ। [2](ਮੀਆਂ ਮੀਰ) ਤੁਰਿਆ। [3](ਮੀਆਂ ਮੀਰ ਦੇ) ਰਹਿਣ ਵਾਲੇ ਕਮਰੇ ਵਿੱਚ ਗੁਰੂ ਜੀ ਗਏ। [4]ਜੋੜਾ (ਅ) ਜ਼ੋਰ ਨਾਲ। [5]ਗੁਰੂ ਜੀ ਬੋਲੇ। [6](ਆਪ ਦੀ) ਬ੍ਰਿਤੀ ਨੇ ਨਿਰਨੇ ਕਰਕੇ ਵਾਹਿਗੁਰੂ ਨੂੰ ਕਿੱਥੋਂ ਤਕ ਨਿਸ਼ਚੇ ਕੀਤਾ ਹੈ।

ਆਤਮ ਅਨੰਦ ਕਹੋ ਕਸ ਜੋਵਾ?' ॥੧੨॥ ਮੀਆਂਮੀਰ ਜੁ ਧੀਰ ਗੰਭੀਰ। ਸੁਨਿ ਕਰਿ ਉਚਰਤਿ ਬਚ ਗੁਰ ਤੀਰ। 'ਕ੍ਰਿਪਾ ਆਪ ਕੀ ਜਿਸ ਪਰ ਹੋਤਿ। ਤਿਸ ਕੋ ਨਿਸ਼ਚੈ ਹੱਕ ਉਦੋਤਿ ॥ ੧੩ ॥ ਜਹਿਂ ਜਹਿਂ ਮਿੱਥਯਾ ਤਜਿ ਤਜਿ ਤਹਾਂ। ਰਹਾ ਏਕ ਜੋ ਜਾਇ ਨ ਕਹਾ। ਮਨ ਬਾਨੀ ਕੋ ਬਿਸ਼ੈ ਨ ਹੋਵਤਿ। ਸੁਨਹਿ ਨ ਸ੍ਰਵਨ ਆਂਖ ਨਹਿਂ ਜੋਵਤਿ॥੧੪॥ਸੋ ਸਰੂਪ ਲਖਿ ਹੌਮੈਂ ਤ੍ਯਾਗੀ। ਥਿਰੀ ਬ੍ਰਿੱਤ ਏਕੈ ਲਿਵਲਾਗੀ। ਪਰਾਰਬਧ ਬਸਿ ਤਨ ਇਹੁ ਥਿਰੈ। ਲਹੈ ਅਜਤਨ ਸੁ ਭੁਕਤਨਿ ਕਰੈ[1] ॥੧੫॥ ਪਾਇ ਪਦਾਰਥ ਹਰਖ ਨ ਭਾਨਾ[2]। ਬਿਨਸਿ ਗਏ ਕਛੁ ਸ਼ੋਕ ਨ ਮਾਨਾ। ਬਾਂਛਤਿ ਆਪ ਕਰਹਿ ਨਹਿਂ ਕੋਇ। ਸਹਿਜੇ ਹੋਤਾ ਜਾਇ ਸੁ ਹੋਇ ॥੧੬॥ ਸਗਰੋ ਜਗ ਮਿੱਥ੍ਯਾ ਜਬਿ ਜਾਨਾ। ਮੂਲ[3] ਹਾਨ ਤੇ ਵਾਸ਼ਨ ਹਾਨਾ। ਅਨੰਦ ਆਤਮਾ ਕਹਨੋ ਨ ਜਾਈ। ਗੁਰੂ ਭਨਯੋ[4]–ਗੂੰਗੇ ਮਠਿਆਈ–॥੧੭॥ ਜਿਸ ਪਰ ਕ੍ਰਿਪਾ ਆਪ ਕੀ ਹੋਵੈ। ਹੌਮੈ ਮਲ ਗੁਰਮਤਿ ਜਲ ਧੋਵੈ'। ਸੁਨਿ ਗੁਰ ਭਨਯੋ'ਧੰਨ ਤੁਮ ਕਰਨੀ। ਆਪ ਤਰੇ, ਤਾਰਹੁ ਸਮ ਤਰਨੀ' ॥੧੮॥ ਇਮ ਆਪਸ ਮਹਿਂ ਕਰਿ ਸੰਬਾਦੂ। ਦਰਸ਼ਨ ਦੇਤਿ ਲੇਤਿ ਅਹਿਲਾਦੂ। ਚਾਰ ਘਰੀ ਬੈਠੇ ਤਹਿਂ ਰਹੇ। ਪਰਮ ਪ੍ਰੇਮ ਬਚ ਸੁਨਿ ਪੁਨ ਕਹੇ ॥੧੯॥ ਉਠੇ ਬਹੁਰ ਸ੍ਰੀ ਹਰਿ ਗੋਬਿੰਦੇ। ਚਲਯੋ ਸੰਗਿ ਹੀ ਪੀਰ ਬਿਲੰਦੇ। ਆਦਰ ਹੇਤੁ ਆਇ ਕਰਿ ਸਾਥ। ਲਗੇ ਅਰੂਢਨਿ ਹਯ ਪਰ ਨਾਥ ॥੨੦॥ ਬਰਜਿ ਦਾਸ ਕੋ ਪਹੁੰਚਿ ਸ਼ਿਤਾਬ। ਜੁਗ ਹਾਥਨ ਸੋਂ ਗਹੀ ਰਕਾਬ। ਸ੍ਰੀ ਗੁਰੂ ਹਰਿ ਗੋਬਿੰਦ ਚਢਾਏ । [5]'ਬਿਰਹੁ ਪੀਰ ਜੀ ਇਸ ਹੀ ਥਾਏਂ ॥ ੨੧ ॥ ਬਹੁ ਤਕਲੀਫ ਆਪ ਕੋ ਹੋਈ। ਨੰਮ੍ਰੀ ਧੀਰ ਛਿਮਾ ਬਹੁ ਜੋਈ'। ਮਾਨਿ ਬਚਨ ਕੋ ਤਹਿਂ ਭਾ ਠਾਂਢੇ। ਪਿਖਹਿ ਸਰੂਪ ਪ੍ਰੇਮ ਕਰਿ ਗਾਢੇ ॥੨੨॥ ਨੰਮ੍ਰਿ ਪਰਸਪਰ ਹ੍ਵੈ ਕਰਿ ਚਲੇ। ਰਹੇ ਪੀਰ ਜੀ ਤਿਸ ਥਲ ਖਲੇ। ਸਤਿਗੁਰ ਜਾਇ ਬਿਰਾਜੇ ਡੇਰੇ। ਸੌਦਰ ਸੰਧਯਾ ਕਰਿ ਤਿਸ ਬੇਰੇ ॥੨੩॥ ਕੀਨਿ ਜਥਾ ਰੁਚਿ ਖਾਨ ਰੁ ਪਾਨਾ। ਸੁਪਤਿ ਜਥਾ ਸੁਖ ਸੇਜ ਮਹਾਨਾ। ਜਬਿ ਗੁਰ ਗਏ ਪੀਰ ਕੇ ਤੀਰ। ਗਨ ਤੁਰਕਨਿ ਕੀ ਤਿਸ ਥਲ ਭੀਰ ॥ ੨੪ ॥ ਦੇਖਿ ਅਚੰਭਾ ਸਭਿ ਨੇ ਮਾਨਯੋ। 'ਇਹ ਕਯਾ ਕਰਮ ਪੀਰ ਜੀ ਠਾਨਯੋ?। ਸਭਿ ਕੇ ਬੀਚ ਬਿਸਾਲ ਭਨੰਤੇ। ਸਰਬ ਆਇ ਕਰਿ

[1]ਜੋ ਜਤਨ ਰਹਿਤ ਮਿਲਦਾ ਹੈ ਸੋ ਭੋਗ ਰਿਹਾ ਹੈ। [2]ਪ੍ਰਤੀਤ ਨਹੀਂ ਹੁੰਦਾ। [3]ਭਾਵ ਅੱਗਯਾਨ। [4]ਮੁਰਸ਼ਿਦ ਨੇ ਇਹ ਕਹਿਆ ਹੈ। [5]ਗੁਰੂ ਜੀ ਬੋਲੇ।

ਨੈਮ੍ਰਿ ਹੁਵੰਤੇ ॥੨੫॥ ਇਹ ਚਲਿ ਗਯੋ ਆਪ ਉਠਿ ਕਰਿਕੈ। ਹਿੰਦੂ ਕੋ ਆਦਰ ਚਿਤ ਧਰਿਕੈ। ਬਹੁਰ ਬੰਦਨਾ ਕੀਨੀ ਜਾਇ। ਹਾਥ ਰਕਾਬ ਧਰੀ ਚਲਿ ਆਇ ॥੨੬॥ ਹਯ ਤੇ ਸਾਦਰ ਤਰੇ ਉਤਾਰਯੋ। ਅਪਨਿ ਥਾਨ ਕਰ ਧਰੇ[1] ਪਧਾਰਯੋ। ਬਡ ਪੀਰਨ ਕੇ ਪੀਰ ਕਹੰਤੇ। ਸਭਿ ਉਮਰਾਵ ਖਾਨ ਮਾਨੰਤੇ ॥੨੭॥ ਅਸ਼ਟ[2] ਦਿਵਸ ਮਹਿਂ ਆਵਤਿ ਸ਼ਾਹੁ। ਕਰਿ ਬੰਦਨ ਬੈਠਤਿ ਹੈ ਪਾਹੂ। ਅਪਰ ਪੀਰ ਇਸ ਕੇ ਢਿਗ ਆਵੈਂ। ਜਾਨਹਿਂ ਕਾਮਲ ਸੀਸ ਨਿਵਾਵੈਂ ॥੨੮॥ ਇਹ ਹਿੰਦੂ ਆਗੈ ਨਿਵ ਚਲ੍ਯੋ। ਨਿਜ ਤੇ ਬਡੋ ਜਾਨਿ ਕਰਿ ਮਿਲ੍ਯੋ[3]'। ਇਮ ਸਗਰੇ ਤੁਰਕਨਿ ਮਹਿਂ ਹੋਈ। ਕਹ੍ਯੋ ਸ਼ਾਹੁ ਢਿਗ ਗਮਨ੍ਯੋ ਕੋਈ ॥ ੨੯ ॥ ਸਰਬ ਸਭਾ ਨੇ ਬੁਰਾ ਬਖਾਨਾ। ਸ਼ਾਹਜਹਾਂ ਸੁਨਿ ਕਰਿ ਇਮ ਕਾਨਾ। ਕਹ੍ਯੋ ਸਭਿਨਿ ਮਹਿਂ 'ਅਬਿ ਕੇ ਚਲੈਂ। ਬੂਝਹਿ ਸਕਲ ਬੈਠਿ ਜਬਿ ਮਿਲੈਂ ॥ ੩੦ ॥ ਜੋ[3] ਨਿਤ ਸਾਥ ਹਮਾਰੇ ਰਹੈ। ਆਵਨਿ ਜਾਨਿ ਕਰਹਿ ਜਿਮ ਕਹੈਂ। ਸਦਾ ਰਹਹਿ ਹਮਰੇ ਅਨੁਸਾਰੀ। ਐਸੋ ਹਰਿ ਗੋਬਿੰਦ ਹਿਤ ਧਾਰੀ ॥ ੩੧ ॥ ਮਾਨਨੀਯ ਬਡ ਪੀਰ ਹਮਾਰੋ। ਜਿਸ ਕੋ ਮਾਨਹਿਂ ਤੁਰਕ ਹਜ਼ਾਰੋਂ। ਇਨਹੁ ਅਦਬ ਕਿਮ ਕੀਨਿ ਮਹਾਨਾ। ਹੈਰਾ ਭਯੋ ਸਕਲ ਤੁਰਕਾਨਾ' ॥੩੨॥ ਇਮ ਬਹੁ ਤਰਕਤਿ ਸੋ ਦਿਨ*ਆਯਹੁ। ਚਲ੍ਯੋ ਸ਼ਾਹੁ, ਲੋਕਨਿ ਸਿਮਰਾਯਹੁ[4]। ਗਨ ਉਮਰਾਵਨਿ ਕੀ ਸੰਗ ਭੀਰ। ਪਹੁੰਚ੍ਯੋ ਮਿਯਾਂ ਮੀਰ ਕੇ ਤੀਰ ॥ ੩੩॥ ਹਾਥ ਜੋਰਿ ਬੰਦਨ ਕੋ ਕਰਿਕੈ। ਬੈਠ੍ਯੋ ਸ਼ਾਹਜਹਾਂ ਮਦ[5] ਭਰਿ ਕੈ। ਬੂਝਤਿ ਭਯੋ 'ਮਿਲੇ ਗੁਰੁ ਹਿੰਦੂ। ਨਾਮ ਜਿਨਹੁਂ ਸ਼੍ਰੀ ਹਰਿ-ਗੋਬਿੰਦੂ ॥ ੩੪ ॥ ਆਪ ਅਦਾਇਬ ਏਤਿਕ ਕੀਨੋ। ਸਭਿਹਿਨਿ ਕੇ ਮਨ ਸੰਸੈ ਭੀਨੋ। ਸੋ ਹਮਰੇ ਸਦੀਵ ਅਨੁਸਾਰੀ[6]। ਤੁਮ ਗਮਨੇ ਹਿਤ ਲੈਨਿ ਅਗਾਰੀ ॥ ੩੫ ॥ ਕਰਹਿ ਬਾਦ ਸਗਰੋ ਤੁਰਕਾਨਾ। ਹਮਰੇ ਢਿਗ ਲੌ ਜਾਇ ਬਖਾਨਾ'। ਮੀਆਂਮੀਰ ਸੁਨੀ ਇਮ ਕਾਨਾ। ਉੱਤਰ ਤਤਛਿਨ ਕੀਨ ਬਖਾਨਾ ॥ ੩੬ ॥ 'ਜੇਤਿਕ ਪੀਰ ਅਹੈਂ ਹਮ ਸਾਰੇ। ਬਡੇ ਕਿ ਛੋਟੇ ਅਜ਼ਮਤਿ ਧਾਰੇ। ਜਬਿ ਸਭਿ ਦਮ ਕਰਿ ਕੈ[7]' ਇਕਿ ਬਾਰ। ਪਹੁੰਚਹਿਂ ਜਹਿਂ ਖ਼ੁਦਾਇ ਦਰਬਾਰ ॥ ੩੭ ॥ ਥਿਰਹਿਂ ਪੌਰ ਪਰ ਸਭਿ ਤਹਿਂ ਜਾਹਿਂ। ਬੈਠਹਿਂ ਮੌਲਾ

[1]ਹੱਥ ਫੜਕੇ। [2]ਅੱਠਵੇਂ। [3]ਭਾਵ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ। [4]ਯਾਦ ਕਰਾਇਆ। [5]ਹੰਕਾਰ। [6]ਅਧੀਨ। [7]ਇੰਦ੍ਰੇ ਰੋਕ ਕੇ, ਭਾਵ ਸਮਾਧੀ ਲਗਾਕੇ। (ਅ) ਮੰਤ੍ਰ ਜਪਕੇ [ਫਾ:, ਦਮ ਕਰਦਨ=ਜਪ ਕਰਨ, ਮੰਤ੍ਰ ਪੜ੍ਹਨਾ]। *ਪਾ:-ਸੋਭਤਿ।

ਕੀ ਦਰਗਾਹਿ। ਕਿਤਿਕ ਸਮੈ ਜਬਿ ਤਹਾਂ ਬਿਤਾਵੈਂ।ਅੰਤਰਿ ਤੇ ਤਬਿ ਇਹ ਚਲਿ ਆਵੈਂ ॥੩੮॥ ਊਪਰ ਪੌਰ ਦਰੀਚੀ[1] ਸੁੰਦਰ। ਤਹਾਂ ਆਇ ਬੈਠਹਿਂ ਇਹ ਅੰਦਰ। ਜੋ ਜੋ ਕਾਰਜ ਜਿਸ ਜਿਸ ਹੋਇ। ਦੇਖਤਿ ਅਰਜ਼ ਕਰਤਿ ਨਿਜ ਸੋਇ* ॥ ੩੯ ॥ ਬੰਦਹਿਂ ਹਾਥ ਬੰਦਨਾ ਕਰਿ ਹੀਂ। ਪਦ ਅਰਬਿੰਦ ਸ ਪ੍ਰੇਮ ਨਿਹਰਿਹੀਂ। ਸਭਿ ਕੋ ਹੁਇ ਐਸੈ ਤਿਸ ਠੌਰ—ਪਾਕ ਖ਼ੁਦਾਇਇਹੀ ਕੇ ਔਰ—॥੪੦॥ਇਸ ਮੂਰਤਿ ਕੋ ਦਰਸ਼ਨ ਕਰੈਂ।ਅਪਰ ਨਹੀਂ ਕੋ ਦ੍ਰਿਸ਼ਟੀ ਪਰੈ। ਯਾਂਤੇ ਜਾਨਹਾਰ ਜੇ ਤਹਾਂ। ਕੌਨ ਨ ਕਰਹਿ ਅਦਾਇਬ ਮਹਾਂ॥ ੪੧॥ ਇਹੀ ਬੈਠਿ ਕਰਤੇ ਬਖਸ਼ੀਸ਼। ਕਿਸ ਕੀ ਕਿਹ ਸੋਂ ਪੁਜਹਿ ਨ ਰੀਸ। ਜਿਸ ਪਰ ਕ੍ਰਿਪਾ ਦ੍ਰਿਸ਼ਟਿ ਇਹ ਧਰੈਂ। ਮਨ ਭਾਵਤ ਤਿਸ ਬਖਸ਼ਿਸ਼ ਕਰੈਂ ॥ ੪੨॥ ਜਨੌਂ ਧਨਾਰਥੀ[2] ਤੌਰ ਅਗਾਰੀ। ਬਨਹਿਂ ਦੀਨ ਕਹਿ ਬਚ ਅਨੁਸਾਰੀ। ਤਨੌਂ ਇਨ ਤੇ ਲੈਬੇ ਹਿਤ ਦਾਤਿ। ਖਰੇ ਅਨੇਕ ਬ੍ਰਿੰਦ ਬਿਲਲਾਤਿ ॥੪੩॥ਕਹੁ, ਜਗ ਮਹਿਂ ਅਸ ਹੈ ਅਬਿ ਕੌਨ?।ਤੁਝ ਪਿਖਿ ਆਦਰ ਕਰਹਿ ਨ ਜੌਨ । ਤਨੈਂ ਖ਼ੁਦਾਇ ਕੇ ਪ੍ਰੇਮੀ ਜੋਇ। ਇਨ ਪਗ ਖਾਕ ਧਰਹਿਂ ਸਿਰ ਸੋਇ ॥ ੪੪ ॥ ਤੁਮ ਸੰਸਾਰੀ ਜਨੈਂ ਉਰ ਭਾਵੈ। ਤਨੈਂ ਬਰਤਹੁ ਨਹਿਂ ਕੋ ਉਲਟਾਵੈ। ਉਰ ਖ਼ੁਦਾਇ ਕੀ ਖ਼ਬਰ ਨ ਕੋਇ। ਨਹਿਂ ਜਾਨਹੁ ਆਗੈ ਕਜਾ ਹੋਇ ॥ ੪੫ ॥ ਹਿੰਦੂ ਤੁਰਕ ਬਾਦ ਕੇ ਸਾਦ[3]। ਪਚਿ ਪਚਿ ਮਰਹਿਂ ਖ਼ੁਦਾਇ ਨ ਯਾਦ। ਕਰਹਿਂ ਸਾਹਿਬੀ ਚਾਰ ਦਿਵਸ ਕੀ। ਸਦਾ ਲਾਲਸਾ ਖ਼ਿਸ਼ਿਯਨਿ ਰਸ ਕੀ ॥੪੬॥ ਛਿਨ ਭਰਿ ਮੌਲਾ ਯਾਦਿ ਨ ਕੋਇ। ਤਰਕਹੁ ਮਿਲੇ ਰਹੈਂ ਨਿਤਿ ਜੋਇ[4]।ਸਜਾਨੇ ਇਸ ਕੌ ਕਹੈਂ ਨ ਨੀਕੀ।ਕਹੈਂ ਜੁ ਇਮ, ਤਿਨ ਕੀ ਮਤਿ ਫੀਕੀ ॥੪੭॥ ਨਹਿਂ ਦਰਗਾਹ ਬਿਖੈ ਤਿਸ ਢੋਈ। ਦੋਜ਼ਕ ਕੀ ਸਜ਼ਾਇ ਲਹਿਂ ਸੋਈ'। ਪੀਰ ਪ੍ਰਤਾਪਵੰਤ ਕੇ ਬੈਨ। ਸੁਨੇ ਸਭਿਨਿ ਨੀਚੇ ਕਿਯ ਨੈਨ ॥੪੮॥ ਸਨਮੁਖ ਪਿਖਿ ਨਹਿ ਉੱਤਰ ਦੀਨ। ਕਰੀ ਮੋਨ ਮਨ ਜਾਨਿ ਪ੍ਰਬੀਨ। ਮੀਆਂਮੀਰ ਧੀਰ ਪੁਨ ਕਹਜੋ।'ਨਹੀਂ ਮਹਾਤਮ[5] ਤੁਮ ਨੇ ਲਹਜੋ ॥ ੪੯ ॥ ਸ਼ਕਤਿ ਅਨੰਤ ਧਰਤਿ ਸਮਰੱਥ। ਭੰਜਨ ਘੜਨਿ

[1]ਬਾਰੀ। [2]ਧਨ ਦੇ ਲੋੜਵੰਦ। [3]ਝਗੜੇ ਦੇ ਸੁਾਦ ਵਿਚ ਹਨ। [4]ਜੋ ਨਿੱਤ ਮਿਲੇ ਰਹਿੰਦੇ ਹਨ, (ਵਾਹਿਗੁਰੂ ਨਾਲ) ਉਹਨਾਂ ਨੂੰ ਤਰਕਾਂ ਕਰਦੇ ਹੋ। [5](ਗੁਰੂ ਜੀ ਦਾ) ਮਹਾਤਮ।

*ਭਾਈ ਨੰਦਲਾਲ ਜੀ ਭੀ ਇਹ ਲਿਖਦੇ ਹਨ:—ਦੁਆਲਿਮ ਮੁਨੱਵਰ ਜ਼ਿ ਅਨਵਾਰਿ ੳ ਹਮਾਂ ਤਿਸ਼ਨਹਾਏ ਫ਼ੈਜ਼ਿ ਦੀਦਾਰਿ ੳ। [ਅਗਲਾ ਸਫ਼ਾ

ਜਿਨਹੁ ਕੇ ਹੱਥ।ਤਊ ਮਾਨਵੀ ਲੀਲਾ ਧਾਰੈਂ।ਨਹਿੰ ਕਿਹ ਕੋ ਕਬਿ ਸ਼ਕਤਿ ਦਿਖਾਰੈਂ॥੫੦॥ ਅਜਰ ਜਰਨ ਏਤੋ ਉਰ ਕਰੈਂ। ਕੌਨ ਇਨਹੁ ਕੀ ਸਮਤਾ ਧਰੈ'। ਸ਼ਾਹਜਹਾਂ ਸੁਨਿ ਸੀਸ ਨਿਵਾਯਹੁ। ਤੂਸ਼ਨਿ ਹੀ ਉਠਿ ਕਰਿ ਚਲਿ ਆਯਹੁ॥ ੫੧॥ ਵਹਿਰ ਆਇ ਕਰਿ ਕਹਾਂ ਬਤਾਵੈਂ:–[1]। 'ਮਨ ਹਮਰੇ ਨਿਸ਼ਚੈ ਨਹਿੰ ਆਵੈ। ਹਿੰਦੂ ਢਿਗ ਖ਼ੁਦਾਇ ਕੇ ਰਹੈ! । ਸੁਨਿ ਇਮ, ਕਹਾਂ ਪੀਰ ਕੋ ਕਹੈ''॥ ੫੨॥ ਤਿਨ ਅਨੁਸਾਰ ਸ਼ਾਹੁ ਭੀ ਹੋਇ। ਕਹੈ 'ਨ ਮੁਝ ਪ੍ਰਤੀਤ ਅਸ ਹੋਇ'। ਅੰਤਹਕਰਣ ਬਿਮਲ ਬਡਭਾਗੇ[2]।ਤੌ ਗੁਰ ਮਹਿਮਾ ਮਹਿੰ ਮਨ ਲਾਗੇ॥ ੫੩॥ ਮੰਦ ਮਤੀ ਪਖ ਬਾਦਿਨਿ ਰਿਦੇ। ਗੁਰ ਕੀਰਤਿ ਠਹਿਰਤਿ ਨਹਿੰ ਕਦੇ। ਧਰੇ ਸੰਦੇਹ ਗਏ ਨਿਜ ਧਾਮੂ।ਸਗਰੇ ਕਰਤਿ ਭਏ ਬਿਸਰਾਮੂ॥ ੫੪॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਮੀਆਂਮੀਰ' ਪ੍ਰਸੰਗ ਬਰਨਨੰ ਨਾਮ ਵਿੰਸਤੀ ਅੰਸੂ॥ ੨॥

## ੨੧. [ਕਉਲਾਂ ਦੁਖੀ ਹੋ ਗੁਰੂ ਜੀ ਦੀ ਸ਼ਰਨ ਆਈ]।

ਦੋਹਰਾ॥ ਬਿਨ ਗੁਰੁ ਦੇਖੇ ਦੁਖ ਲਹੈ ਕੌਲਾਂ ਬਹੁ ਬਿਲਲਾਇ। ਰਿਦੈ ਬਿਲੋਕਨਿ ਲਾਲਸਾ ਨਹਿੰ ਉਪਾਇ ਕੋ ਪਾਇ॥ ੧॥ ਚੌਪਈ॥ ਕਾਜ਼ੀ ਅਰੁ ਕਾਜ਼ਨਿ ਮਨ ਜਾਨੈਂ।–ਚਾਬਕ ਲਗੇ ਪੀਰ ਕੋ ਮਾਨੈ[3]–।ਰੁਚਿ ਸੋਂ ਖਾਨਪਾਨ ਨਹਿੰ ਕੀਨਿ। ਪਰੀ ਰਹੀ ਮੁਖ ਪਰ ਪਟ ਲੀਨਿ॥ ੨॥ ਜਬਿ ਸੰਧਯਾ ਹੋਈ ਤਮ ਛਾਯੋ। ਦਾਸੀ ਕੋ ਕਹਿ ਕਰ ਸਮੁਝਾਯੋ। 'ਜਾਹੁ ਪੀਰ ਢਿਗ ਕੀਜਹਿ ਅਰਜ਼ੀ।–ਗੁਰ ਜੀ ਦਰਸ਼ਨ ਬਰਜੀ ਡਰਜੀ[4]॥ ੩॥ ਸੁਧਿ ਬੁਧਿ ਅਪਰ ਰਹੀ ਨਹਿੰ ਕੋਈ। ਕੇਵਲ ਦਰਸ ਪਰਾਯਨ[5] ਹੋਈ। ਕ੍ਰਿਪਾ ਕਰਹੁ ਬਰ ਬਦਨ ਦਿਖਾਵਹੁ।ਮੁਝ ਮਰਤੀ ਕੇ ਪ੍ਰਾਨ ਬਚਾਵਹੁ–॥੪॥ ਦਾਸੀ! ਦਸ਼ਾ ਪਿਖਤਿ ਹੈਂ ਜੈਸੀ।ਗੁਰ ਢਿਗ ਕਰਹੁ ਨਿਵੇਦਨ[6] ਤੈਸੀ'। ਸੁਨਤਿ ਦੁਖਾਤੁਰ ਦੀਰਘ ਜਾਨੀ। ਦੁਇ ਦਿਨਿ ਮਹਿੰ ਦੁਰਬਲੀ ਮਹਾਨੀ॥ ੫॥ ਖਾਨ ਪਾਨ ਕੀ ਰੁਚਿ ਜਿਨ ਤ੍ਯਾਗੀ। ਏਕਹੁ ਬਾਰਿ ਮਹਾਂ ਅਨੁਰਾਗੀ। ਕਹਿ ਦਾਸੀ ਨੇ ਧੀਰਜ ਦੀਨਿ। 'ਕਸੋਂ ਤਰਫਤਿ ਜਸੋਂ ਜਲਬਿਨ ਮੀਨ?॥੬॥ਕਰੋਸ਼ੀਘ੍ਰਤਾ ਅਤਿਸ਼ੈ ਨਾਂਹੀ। ਬਿਰਹ ਸਿੰਧੁ ਤੇ ਪਾਰ ਪਰਾਹੀਂ[7]'। ਤਿਮਰ ਭਯੋ ਪਿਖਿ ਗਮਨੀ ਡੇਰੇ। ਹਾਥ ਜੋਰਿ ਕਰਿ ਖਰੀ ਅਗੇਰੇ॥੭॥ 'ਸੁਨਹੁ ਪੀਰ ਜੀ! ਤੁਮ

---

[1](ਪਾਤਸ਼ਾਹ ਦੇ ਸਾਥੀ) ਬਾਹਰ ਆਕੇ ਕੀਹ ਦੱਸਦੇ ਹਨ। [2]ਭਾਵ ਜੇ ਦਿਲ ਸਫਾ ਤੇ ਭਾਗ ਵੱਡੇ ਹੋਣ ਤਾਂ। [3]ਪੀਰ ਨੂੰ ਮੰਨਦੀ ਹੈ। [4]ਡਰ ਕਰਕੇ ਹੇ ਗੁਰੂ ਜੀ! ਦਰਸ਼ਨ ਤੋਂ ਵਰਜੀ ਹੋਈ ਹਾਂ। [5]ਆਸਰੇ। [6]ਭਾਵ ਦੱਸ ਦੇਹ। [7]ਪਾਰ ਹੋ ਜਾਏਂਗੀ।

ਸਭਿ ਜਾਨਹੁ।ਭਈ ਬਿਕਲ ਬਹੁ ਕਹਾਂ ਬਖਾਨਹੁਂ[1]। ਦਰਸ਼ਨ ਕੋ ਤਰਫਤਿ ਦਿਨ ਰੈਨਿ।ਮਹਾਂ ਦੀਨ ਮੁਝ ਸੋਂ ਕਹਿ ਬੈਨਿ॥੮॥-ਗੁਰੁ ਢਿਗ ਜਾਹੁ ਦੇਹੁ ਸੁਧਿ ਮੇਰੀ। ਬਿਤਹਿ ਨ ਦਿਨ* ਸੰਮਤ ਸਮ[2] ਹੇਰੀ-।ਪਰੀ ਪ੍ਰਯੰਕ ਬਹੁਤ ਬਿਲਲਾਵੈ।-ਹਾਇ ਹਾਇ-ਮੁਖ ਸਭਨਿ ਸੁਨਾਵੈ॥੯॥ ਜਾਨੈਂ ਸਕਲ-ਚੋਟ ਤਨ ਲਾਗੀ-। ਲਖਹਿਂ ਨ ਪੀਰ ਛਪੀ ਅਨੁਰਾਗੀ[3]। ਹੋਇ ਆਪ ਕੀ ਜਥਾ ਰਜ਼ਾਇ। ਤਿਸ ਪ੍ਰਕਾਰ ਮੈਂ ਜਾਇ ਸੁਨਾਇ'॥ ੧੦॥ ਸ੍ਰੀ ਹਰਿ ਗੋਬਿੰਦ ਪ੍ਰੇਮ ਮਹਾਨਾ। ਕੌਲਾਂ† ਕੇ ਮਨ ਕੋ ਮਨ ਜਾਨਾ[4]। ਕ੍ਰਿਪਾ ਧਾਰਿ ਕਰਿ ਬਾਕ ਸੁਨਾਏ। 'ਧਰਹੁ ਧੀਰ ਅਬਿ ਬਿਲਮ ਨ ਕਾਏ॥੧੧॥ਡੇਰਾ ਕੂਚ ਕਰਾਵਹਿਂ ਪ੍ਰਾਤੀ। ਤੁਝ ਲੇ ਸੰਗਿ ਚਢਹਿਂ ਹਮ ਰਾਤੀ। ਸਭਿ ਨਿਸਿ ਮਹਿਂ ਜਾਗ੍ਰਤ ਹੀ ਰਹੀਅਹਿ।ਤੁਰੰਗ ਹਮਾਰੇ ਕੋ ਰਵ[5] ਲਹੀਅਹਿ ॥੧੨॥ ਤਤਛਿਨ ਤਰੇ ਉਤਰ ਕਰਿ ਆਵਹੁ। ਕਿਸ ਤੇ ਨਹੀਂ ਤ੍ਰਾਸ ਉਪਜਾਵਹੁ। ਕੋਇ ਨ ਜਾਨਿ ਸਕਹਿ ਲੇ ਚਲੈਂ। ਆਗੈ ਜਾਇ ਸੈਨ ਸੰਗਿ ਮਿਲੈਂ' ॥ ੧੩ ॥ ਸੁਨਿ ਦਾਸੀ ਹਰਖਤਿ ਹਟਿ ਆਈ। ਸਭਿ ਕੌਲਾਂ ਕੇ ਨਿਕਟ ਸੁਨਾਈ। ਰਿਦੇ ਅਨੰਦ ਬਿਲੰਦ ਉਪਾਵਾ। ਜਨਮ ਰੰਕ ਜਿਮ ਨਵਨਿਧਿ ਪਾਵਾ॥੧੪॥ ਆਛੇ ਹੁਤੇ ਬਿਭੁਖਨ ਜੋਇ। ਦਏ ਬਖਸ਼ ਦਾਸੀ ਕੋ ਸੋਇ। 'ਏ ਰੀ[6] ਦਈ ਜਾਨ ਤੈਂ ਮੇਰੀ। ਸਦਾ ਅਸਾਨਵੰਦ ਮੈਂ ਤੇਰੀ ॥ ੧੫॥ ਜਬਿ ਲਗਿ ਰਹੈਂ ਪ੍ਰਾਨ ਤਨ ਮਾਂਹੀ।ਦੇਤਿ ਰਹੌਂ ਧਨ,ਬਿਸਰੌਂ ਨਾਂਹੀ।ਉਤਰਨਿ ਕੋ ਨਿਕੇਤ ਬਿਧਿ ਜੋਈ। ਕੀਜਹਿ ਜਤਨ ਤਯਾਰ ਹ੍ਵੈ ਸੋਈ ॥ ੧੬ ॥-ਨਹਿ ਡਰ ਕਛੁ-ਪੀਰ[7] ਬਚ ਕਹਯੋ।ਕਰਹੁ ਕਮੰਦ[8] ਜਥਾ ਬਿਧਿ ਲਹਯੋ। ਇਸ ਤਾਕੀ ਤੇ ਉਤਰੌਂ ਤਰੇ। ਬਹੁਰ ਸੰਭਾਰ ਲੇਉਂ ਮੈਂ ਪਰੇ[9] ॥੧੭॥ ਇੱਤਯਾਦਿਕ ਸਭਿ ਰਚੇ ਉਪਾਇ। ਨਿਸਿ ਮਹਿਂ ਤਯਾਰੀ ਕਰਤਿ ਬਿਤਾਇ। ਦਿਵਸਿ ਬਿਖੈ ਸੁਪਤਹਿ ਰਹਿ ਪਰੀ।ਸਭਿਨਿ ਦਿਖਾਇ ਅਧਿਕ ਦੁਖ ਭਰੀ ॥੧੮॥ ਕਰਹਿ ਨਿਹੋਰਨਿ ਬਹੁ ਮਹਿਤਾਰੀ। ਕਸ਼ਟ ਦਿਖਾਇ, ਨ ਖਾਇ ਅਹਾਰੀ। ਸਰਬ ਕੁਟੰਬ ਮ੍ਰਿਦੁਲ ਬਚ ਕਹੈ। ਦੁਖੀ ਲਖਹਿ, ਮਾਰੀ ਬਹੁ, ਲਹੈ ॥੧੯॥ ਇਤਿ ਸਤਿਗੁਰੁ ਨੈਂ

[1]ਬਹੁਤਾ ਕੀ ਕਹਾਂ। [2]ਸਾਲ ਬਰੱਬਰ। [3]ਇਹ ਨਹੀਂ ਜਾਣਦੇ ਜੋ ਪਿਆਰ ਦੀ ਲੁਕੀ ਪੀੜਾ ਲੱਗੀ ਹੈ ਸੂ। [4]ਆਪਣੇ ਮਨ ਵਿਚ ਜਾਣਿਆਂ। [5]ਖੜਾਕ, ਸ਼ਬਦ, ਅਵਾਜ਼। [6]ਹੇ ਸਖੀ। [7]ਭਾਵ, ਸ੍ਰੀ ਗੁਰੂ ਜੀ ਨੇ। [8]ਕਮੰਦ ਤਿਆਰ ਕਰੋ। [9]ਔਰੇ। *ਪਾ:-ਛਿਨ।

†ਦੇਖੋ ਰਾਸ ੬ ਅੰਸੂ ੨੪ ਅੰਕ ੧੧ ਦੀ ਹੇਠਲੀ ਟੂਕ।

ਨਿਸਾ ਬਿਤਾਈ। ਕਹ੍ਯੋ ਬਾਕ 'ਸੁਨੀਅਹਿ ਬ੍ਰਿਧ ਭਾਈ!। ਅਬਿ ਲਵਪੁਰਿ
ਕ੍ਯਾ ਕਾਜ ਹਮਾਰੋ। ਸ਼ਾਹਜਹਾਂ ਤੇ ਹੁਜਹਿ ਨ੍ਯਾਰੋ ॥੨੦॥ ਸੰਗ ਲੇਹੁ ਡੇਰਾ
ਸਭਿ ਸੈਨ। ਕਰਹ ਮਜਲ ਟਿਕੀਅਹਿ ਪਿਖਿ ਰੈਨ।ਪੰਚ ਕੋਸ ਅੰਮ੍ਰਿਤਸਰ
ਉਰੇ। ਟਿਕਹੁ ਪ੍ਰਤੀਖਨਿ ਹਮਰੀ ਧਰੇ ॥ ੨੧ ॥ ਹਮ ਨਿਸ ਮਹਿਂ ਹ੍ਵੈ ਕੈ
ਅਸਵਾਰਾ। ਉਲੰਘਹਿ ਸ਼ੀਘ੍ਰ ਪੰਥ ਜੋ ਸਾਰਾ। ਆਨਿ ਮਿਲਹਿਂ ਤੁਮਰੇ ਸੰਗ
ਹੋਵੈਂ। ਸ਼੍ਰੀ ਅੰਮ੍ਰਿਤਸਰ ਦਰਸ਼ਨ ਜੋਵੈਂ' ॥ ੨੨ ॥ ਮਾਨਿ ਬਚਨ ਹੋਏ ਸਭਿ
ਤ੍ਯਾਰੀ। ਗਮਨ੍ਯੋ ਸਭਿ ਤੇ ਬ੍ਰਿੱਧ ਅਗਾਰੀ। ਸਨੈ ਸਨੈ ਸੈਨਾ ਸਭਿ ਮਿਲੀ।
ਸ਼੍ਰੀ ਅੰਮ੍ਰਿਤਸਰ ਕੇ ਮਗ ਚਲੀ ॥੨੩॥ ਸੰਧ੍ਯਾ ਲਗਿ ਸਿਖ ਸੇਵਕ ਸਾਰੇ।
ਮਿਲਿ ਮਿਲਿ ਸਤਿਗੁਰੁ ਪੰਥ ਪਧਾਰੇ। ਤੰਬੂ ਲਗ੍ਯੋ ਰਹ੍ਯੋ ਗੁਰੁ ਕੇਰੋ।-ਡੇਰੋ
ਹੈ ਮੁਕਾਮ-ਸਭਿ ਹੇਰੋ[1] ॥੨੪॥ ਢਾਢੀ ਪਾਤਿਸ਼ਾਹ ਕੇ ਜੋਇ। ਦ੍ਵੈ ਘਟਿਕਾ
ਦਿਨ ਆਏ ਸੋਇ। ਚਹੈਂ ਸੁਨਾਵਨਿ ਅਪਨੋ ਰਾਗ। ਦਰਬ ਲੇਨਿ ਕੌ ਉਰ
ਅਨੁਰਾਗ ॥ ੨੫ ॥ ਤਿਨ ਕੋ ਪਿਖਿ ਨਿਜ ਨਿਕਟਿ ਬਿਠਾਏ। ਸ਼੍ਰੀ ਹਰਿ
ਗੋਬਿੰਦ ਬਾਕ ਸੁਨਾਏ।'ਆਜ ਨਿਸਾ ਸਗਰੀ ਤੁਮ ਗਾਵਹੁ।ਬਹੁ ਜੋਧਾ ਕਿਯ
ਜੁੱਧ ਸੁਨਾਵਹੁ' ॥ ੨੬ ॥ ਸੁਨਿ ਢਾਢੀ ਮਨ ਹਰਖ ਉਪਾਏ। ਜਾਨ੍ਯ ਧਨ
ਗੁਰ ਤੇ ਬਹੁ ਪਾਏਂ।ਲਗੇ ਸੁਨਾਵਨਿ ਜੰਗ ਅਖਾਰੇ।ਭਾਂਤਿ ਭਾਂਤਿ ਕੇ ਮਹਿਦ
ਪਵਾਰੇ[2] ॥੨੭॥ ਸਤਿਗੁਰ ਬੈਠੇ ਤਿਨਹੁੰ ਅਗਾਰੀ। ਤਾਨ ਸਮੈਂ ਗੁਰ 'ਅਹੋ'
ਉਚਾਰੀ। ਤੰਬੂ ਮਹਿਂ ਬਜਿ ਰਹ੍ਯੋ ਰਬਾਬ।ਗਾਵੈਂ ਊਚੇ ਰਾਗ ਅਜਾਬ॥੨੮॥
ਕਾਜ਼ੀ ਹਿਤ ਧਨ ਲੇਨਿ ਉਪਾਇ। ਸ਼ਾਹਜਹਾਂ ਸੋ ਸਕਲ ਸੁਨਾਇ। 'ਕਰ੍ਯੋ
ਦੇਨਿ ਜਿਸ ਦਿਨ ਤਕਰਾਰ। ਕਰਿ ਸੋਨੇ ਜੋਰੀ[3] ਦੈ ਟਾਰ ॥ ੨੯ ॥ ਆਜ
ਕਾਲ ਕਹਿ ਦੇਤਿ ਸੁ ਨਾਂਹੀ। ਤੁਮ ਜੋ ਪਠਹੁ ਮਨੁਖ ਕੋ ਤਾਂਹੀ। ਤਬਹਿ
ਦਰਬ ਪਾਲੇ ਮਮ ਪਰਿਹੀ[4]। ਨਾਂਹਿ ਤ ਟਾਰ ਇਸੀ ਬਿਧਿ ਕਰਿਹੀ' ॥੩੦
॥ ਸ਼ਾਹ ਜਹਾਂ ਕਹਿ 'ਹੋਵਹਿ ਭੋਰ। ਲੇ ਨਰ ਜਾਹੁ ਗੁਰੂ ਕੀ ਓਰ। ਕਹਿਕੈ
ਸਰਬ ਦਰਬ ਦਿਲਵਾਵਹਿ। ਸੋ ਭੀ ਨਹਿਂ ਰਾਖਹਿਂ ਚਿਤ ਆਵਹਿ'[5] ॥੩੧॥
ਸੰਧ੍ਯਾ ਸਮੈਂ ਪਿਖ੍ਯੋ[6] ਗੁਰੁ ਡੇਰਾ।-ਅਹੈ ਅਲਪ ਨਹਿਂ ਰਹ੍ਯੋ ਘਨੇਰਾ।ਚਲੇ
ਨ ਜਾਹਿਂ ਦਰਬ ਕੋ ਲੈਕੇ-। ਅਸ ਚਿੰਤਾ ਚਿਤ ਕਾਜ਼ੀ ਕੈ ਕੈ ॥੩੨॥ ਗਾਧੇ
ਅਗਾਰੀ ਤਿਸ ਹੀ ਥਾਨਾ। ਤਿਮਰ ਭਏ ਹਟਿਆ ਇਤ ਜਾਨਾ'। ਗਾਵਨਿ

[1]ਡੇਰਾ ਇਸੇ ਮੁਕਾਮ ਤੇ ਹੈ, ਸਭ ਨੇ ਵੇਖਿਆ। [2]ਲੜਾਈਆਂ। [3]ਜ਼ੋਰਾਵਰੀ ਨਾਲ। [4]ਤਦ ਹੀ
ਧਨ ਮੇਰੇ ਪੱਲੇ ਪਵੇਗਾ। [5]ਸਾਡੇ ਇਹ ਚਿੱਤ ਵਿਚ ਆਂਵਦਾ ਹੈ। [6](ਕਾਜ਼ੀ) ਨੇ ਡਿੱਠਾ। [7]ਹਨੇਰਾ
ਹੋ ਜਾਣ ਕਰਕੇ ਮੁੜ ਪਿਆ (ਤੇ ਇਹ) ਜਾਣ ਲਿਆ (ਕਿ ਗੁਰ ਜੀ) ਏਥੇ ਹੀ ਹੈਨ।

ਕੋ ਸੁਨਿ ਸ਼ਬਦ ਬਿਲੰਦ। ਲਖ੍ਯੋ–ਅਹैं ਸ਼੍ਰੀ ਹਰਿਗੋਬਿੰਦ ॥ ੩੩ ॥ ਲੇਊਂ ਭੋਰ ਕੋ ਅਪਨੋ ਦਰਬ। ਜੋਰ ਦਿਖਾਇ ਸ਼ਾਹੁ ਕੌ ਸਰਬ–। ਹੋਇ ਨਿਚਿੰਤ* ਟਿਕ੍ਯੋ ਨਿਜ ਥਾਨ। ਏਕ ਲਾਲਸਾ ਦਰਬ ਮਹਾਨ ॥ ੩੪ ॥ ਬੈਠ੍ਯੋ ਰਾਗ ਸੁਨੈਂ ਗੁਰੁ ਪੂਰਾ। ਤ੍ਰਾਨ ਸਮੈਂ ਮੁਖ ਦੇਤਿ ਹੰਗੂਰਾ। ਜ਼ੀਨ ਤੁਰੰਗ ਕਸ੍ਯੋ ਢਿਗ ਖਰਯੋ। ਤਥਾ ਆਪ ਸਵਧਾਨੀ ਕਰਯੋ ॥੩੫॥ ਬਖਸ਼੍ਯੋ ਦਰਬ ਰੀਝ ਕਈ ਵਾਰ। ਤਾਨ ਸਰਾਹੈਂ ਬਿਬਿਧਿ ਪ੍ਰਕਾਰ। ਆਧੀ ਨਿਸਾ ਬੀਤਿ ਜਬਿ ਗਈ। ਉਠਿ ਸਤਿਗੁਰ ਨਿਜ ਤਯਾਰੀ ਕਈ ॥ ੩੬ ॥ ਵਹਿਰ ਨਿਕਸਿ ਕਰਿ ਚਢੇ ਤੁਰੰਗ। ਬਿੰਦ ਸ਼ਸਤ੍ਰ ਪਹਿਰੇ ਨਿਜ ਅੰਗ। ਤੰਬੂ ਮਹਿਂ ਤਿਮ ਹੋਤਿ ਹੰਗੂਰੇ। ਜਥਾ ਦੇਤਿ ਬੈਠੇ ਗੁਰੁ ਪੂਰੇ ॥ ੩੭ ॥ ਹੁਤੇ ਜਿਤਿਕ ਤਹਿਂ ਗਾਵਨਿ ਹਾਰੇ। ਨਹਿਂ ਜਾਨੇ ਨਹਿਂ ਨਯਨ ਨਿਹਾਰੇ। ਪ੍ਰਥਮ ਸਮਾਨ ਜਾਨਿ ਗੁਰੁ ਬੈਸੇ। ਸੁਨਤਿ ਹੰਗੂਰਾ ਗਾਵਹਿਂ ਤੈਸੇ ॥ ੩੮ ॥ ਜੌ ਲਗਿ ਪ੍ਰਾਤ ਹੋਤਿ ਤਮ ਰਹ੍ਯੋ। ਤੌ ਲਗਿ ਸਭਿਨਿ ਤਹਾਂ ਗੁਰੁ ਲਹ੍ਯੋ। ਦਰਬ ਅਧਿਕ ਪ੍ਰਾਪਤਿ ਕੋ ਜਾਨਾ। ਗਾਵਹਿਂ ਰਾਗਨਿ ਬਿੱਦ੍ਯਾ ਨਾਨਾ ॥੩੯॥ ਪੂਰਬ ਹੀ ਨਹਿਂ ਦੀਪ ਜਗਾਯੋ। ਸਿਵਰ ਕੂਚ ਕਰਿ ਦੀਨਿ ਸੁਨਾਯੋ। 'ਇਸੀ ਰੀਤਿ ਗਾਵਹ ਹਮ ਬੈਸੇ'। ਗਾਵਤਿ ਰਹੇ ਰਾਗ ਮਿਲਿ ਤੈਸੇ ॥ ੪੦ ॥ ਸਤਿਗੁਰੁ ਹਯ ਕੋ ਅੱਗ੍ਰ ਚਲਾਯੋ। ਜਿਤ ਕਾਜ਼ੀ ਕੋ ਸਦਨ ਸੁਹਾਯੋ। ਪਹੁੰਚਤਿ ਭਏ ਤੁਰੰਗ ਟਿਕਾਯੋ। ਚਾਹਤਿ ਕੌਲਾਂ ਤਰੇ ਬੁਲਾਯੋ ॥ ੪੧ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਕੌਲਾਂ ਦੇ' ਪ੍ਰਸੰਗ ਬਰਨਣ ਨਾਮ ਏਕ ਬਿੰਸਤੀ ਅੰਸੂ ॥ ੨੧ ॥

## ੨੨. [ਸ਼੍ਰੀ ਅੰਮ੍ਰਿਤਸਰ ਆਏ]।

ਦੋਹਰਾ ॥ ਕੌਲਾਂ ਕਰਤਿ ਪ੍ਰਤੀਖਨਾ ਲੋਚਨ ਰਹੀ ਲਗਾਇ। ਦਾਸੀ ਸੰਗ ਸਹਾਇਤਾ ਚਾਹਤਿ ਕਾਜ ਬਨਾਇ ॥ ੧ ॥ ਚੌਪਈ ॥ ਜਬਿ ਸਤਿਗੁਰੁ ਲਖਿ ਮੰਦਰ ਕਾਜ਼ੀ। ਤਰੇ ਦਰੀਚੀ[1] ਕੇ ਕਿਯ ਥਾਜ਼ੀ। ਤਤਛਿਨ ਕੌਲਾਂ ਲਖਿ ਆਗਵਨੁ। ਤੂਰਨ ਚਹਤਿ ਤਜ੍ਯੋ ਨਿਜ ਭਵਨੁ ॥੨॥ ਸਤਿਗੁਰੁ ਅਜ਼ਮਤ ਜੁਤਿ ਰਿਪੁਦਵਨੁ। ਜਾਨਿ ਰਿਦੈ ਡਰ ਕਰਹਿ ਨ ਕਵਨੁ[2]। ਧਰਿ ਕਮੰਦ ਤਰ ਕੋ ਲਰਕਾਈ[3]। ਕਰ ਦਾਸੀ ਕੇ ਦ੍ਰਿੜ ਗਹਿਵਾਈ[4] ॥ ੩ ॥ ਤੂਰਨ ਤਰੇ ਉਤਰ ਕਰਿ ਆਈ। ਗੁਰੁ ਪਗ ਪੰਕਜ ਗਹਿ ਸਿਰ ਲਾਈ। ਰਿਦੇ

---

[1]ਬਾਰੀ। [2]ਕਿਸੇ ਦਾ ਡਰ ਨਹੀਂ ਕਰਦੀ (ਕੌਲਾਂ)। [3]ਕਮੰਦ ਹੇਠ ਲਟਕਾਈ। [4]ਫੜਾਈ (ਕਮੰਦ)।

*ਪਾ:–ਹੁਇ ਨਿਸਚਿਤ।

ਅਨੰਦ ਬਿਲੰਦ ਉਮੰਗਾ। ਭਯੋ ਰੋਮ ਹਰਖਨ ਸਭਿ ਅੰਗਾ ॥ ੪ ॥ ਗਦਗਦ ਗਿਰਾ ਨ ਕੁਛ ਕਹਿ ਜਾਈ। ਗਹੀ ਬਾਂਹੁ ਗੁਰ ਬੇਲ[1]ਚਢਾਈ। ਪ੍ਰੇਰਯੋ ਹਯ ਪੁਰਿ ਬਾਹਿਰ ਆਏ। ਬਡੇ ਬੇਗ ਬਾਯੁ ਸਮ ਜਾਏ ॥੫॥ ਕਿਤਿਕ ਦੂਰ ਜਬਿ ਗਏ ਅਗਾਰੀ। ਖਰੇ ਪੰਚ ਸਿਖ ਆਯੁਧ ਧਾਰੀ। ਜੇਠਾ ਆਦਿਕ ਬੀਰ ਬਿਸਾਲੇ। ਮਿਲੇ ਗੁਰੂ ਸਗ ਆਗੇ ਚਾਲੇ ॥੬॥ ਖਸ਼ਟ ਤੁਰੰਗ ਚਪਲ ਬਲਿ ਭਾਰੀ। ਚਲਹਿ ਚਾਲ ਸੁਖਦਾ ਅਸੁਵਾਰੀ। ਥੋਰੇ ਕਾਲ ਦੂਰ ਚਲਿ ਜਾਈ। ਨਹਿਂ ਅਸਵਾਰਨ ਪਰਹਿਂ ਲਖਾਈ ॥੭॥ ਜਬਿ ਕੁਛ ਪੜਾ ਲਖਾਹਿਂ ਕੈ ਊਚੇ[2]। ਤਬਿ ਜਾਨਹਿਂ—ਹਮ ਆਨਿ ਪਹੂਚੇ[3]—। ਜਬਿ ਅਰਣੋਦੈ ਹੋਵਤਿ ਜਾਨਾ। ਉਤਰ ਪਰੇ ਸਤਿਗੁਰ ਇਕ ਥਾਨਾ ॥ ੮ ॥ ਕਹਯੋ 'ਸੁਧਾਸਰ ਕੇਤਿਕ ਰਹਯੋ ?। ਇਸ ਥਲ ਕੋ ਆਛੇ ਤੁਮ ਲਹਯੋ'। ਤਬਿ ਸਿੱਖਨਿ ਕਰ ਜੋਰਿ ਬਖਾਨਾ। 'ਗੁਰੂ ਗਰੀਬ ਨਿਵਾਜ ਸੁਜਾਨਾ ! ॥ ੯ ॥ ਸਪਤ ਕੋਸ ਅਬਿ ਤਾਲ ਅਮੀ ਕੋ। ਆਨਿ ਪਹੂੰਚੇ ਸਦਨ ਨਜੀਕੋ। ਬਿਰਹੁ ਆਪ ਕੀਜੈ ਬਿਸਰਾਮੂ। ਘੋਰੇ ਹੁਤੇ ਸ਼ੀਘ੍ਰ ਬਹੁ ਗਾਮੂ[4]' ॥੧੦॥ ਗੁਰ ਬੂਝਨਿ ਕੀਨੇ ਸਿਖ ਫੇਰ 'ਜਾਨਯੋ ਕੌਨ ਪੜਾ ਤਮ ਹੇਰਿ। ਇਸ ਥਲ ਚਹੂੰ ਦਿਸ਼ਨਿ ਬਨ ਗਾਢੋ। ਲਘੁ ਤਰੁ ਅਹੈ ਨ, ਊਚਾ ਠਾਂਢੋ ॥ ੧੧ ॥ ਨਿਕਟ ਗ੍ਰਾਮ ਭੀ ਲਖੀਯਤਿ ਨਾਂਹਿ। ਮਹਾਂ ਉਜਾਰ ਸਭਿਨਿ ਦਿਸ਼ਿ ਮਾਂਹਿ'। ਪੁਨ ਸਿਖ ਭੇਤੀ ਤਹਿਂ ਕੇ ਹੁਤੇ। ਲਗੇ ਬਤਾਵਨਿ ਸਗਰੇ ਪਤੇ ॥ ੧੨ ॥ 'ਮਾਢੋ ਕੇ ਬੈਰਾੜ ਜੁ ਨਾਮ। ਅਹੈ ਨਿਕਟ ਸੋ ਜਾਨਹੁ ਗ੍ਰਾਮ। ਕਈ ਬਾਰਿ ਹਮ ਇਤ ਕੌ ਆਏ। ਮਗ ਕੇ ਭੇਤੀ ਸਭਿ ਲਖਿ ਪਾਏ' ॥੧੩॥ ਤਹਾਂ ਚੌਤਰਾ ਏਕ ਨਿਹਾਰਾ। ਤਰੁ ਪਲਾਸ ਕੇ ਤਰੈ ਸੁਧਾਰਾ। ਤਿਸ ਪਰ ਆਸਨ ਡਾਸਨਿ ਕੀਨਿ। ਬੈਠਿ ਗਏ ਸਤਿਗੁਰੂ ਪ੍ਰਬੀਨਿ ॥੧੪॥ ਗਹਯੋ ਪਿਰਾਣੋ ਗੁਰੂ ਤੁਰੰਗ। ਬਾਂਧੀ ਡੋਰ ਤਰੋਵਰ ਸੰਗ। ਚਲਦਲ[5] ਬ੍ਰਿੱਛ ਨਿਕਟ ਇਕ ਭਾਰੀ। ਤਹਿ ਬੈਠੀ ਕੌਲਾਂ ਹੁਇ ਨਯਾਰੀ ॥ ੧੫ ॥ ਜਯੋਂ ਜਯੋਂ ਰਵਿ ਪ੍ਰਕਾਸ਼ ਦਿਖਰਾਵੈ। ਤਯੋਂ ਤਯੋਂ ਪਿਖਿ ਸਰੂਪ ਬਲਿ ਜਾਵੈ। ਕਹੈ ਕਿ 'ਧੰਨ ਭਾਗ ਹੈਂ ਮੇਰੇ। ਜਿਨ ਤੇ ਪੀਰ ਪੀਰ ਮੁਖ ਹੇਰੇ[6] ॥ ੧੬ ॥ ਜੇਠੇ ਸੰਗ ਕਹਯੋ 'ਫਿਰ ਕਰਿਕੈ। ਕਰਹੁ ਆਨਿ ਸੁਧਿ, ਨੀਰ ਨਿਹ-

[1](ਘੋੜੇ ਦੀ) ਪਿੱਠ ਤੇ। [2]ਉਚੇ ਹੋਕੇ ਪੜਾ ਵੇਖਦੇ ਹਨ। [3]ਅਸੀਂ ਆ ਪਹੁੰਚੇ ਹਾਂ (ਆਪਣੇ ਘਰ)। [4]ਥੋੜੇ ਸਮੇਂ ਵਿਚ ਬਹੁਤਾ ਚਲਣ ਵਾਲੇ। [5]ਪਿੱਪਲ ਦਾ। [6]ਜਿਨ੍ਹਾਂ (ਭਾਗਾਂ ਕਰਕੇ) ਪੀਰਾਂ ਦੇ ਪੀਰ ਦਾ ਮੁਖ ਡਿੱਠਾ ਹੈ।

ਰਿਦੈ[1]"। ਸੁਨਿ ਆਇਸੁ ਇਤ ਉਤ ਬਹੁ ਫਿਰਯੋ। ਘਨੋ ਨੀਰ ਨਹਿਂ ਕਹੂੰ ਨਿਹਰਯੋ ॥ ੧੭ ॥ ਕਹਯੋ ਆਨਿ ਕਰਿ 'ਅਪਰ ਨ ਨੀਰ। ਕਛੁਕ ਇਹੀ ਹੈ ਜੋ ਤੁਮ ਤੀਰ। ਸੋ ਮਹਿਖਨਿ ਲਿਟਿ ਕਰਦਮ ਘੋਰਾ[2]। ਜਲ ਮੋਟੋ[3] ਦੀਖਤਿ ਇਸ ਠੌਰਾ' ॥੧੮॥ ਗੁਰ ਕਹਯੋ 'ਅਬਿ ਆਛੇ ਇਹੀ। ਛਿਤ ਸੋਂ ਮਿਲਿ ਜਲ ਪਾਵਨ ਲਹੀ। ਹੋਇ ਬਿਮਲ ਹਮ* ਚਹੈਂ ਸ਼ਨਾਨਾ। ਨਾਮ-ਗੁਰੂ ਸਰ-ਹੁਇ ਇਸ ਥਾਨਾ ॥ ੧੯ ॥ ਅਪਰ ਸਿੱਖ ਜੇ ਮੱਜਨ ਕਰਹਿਂ। ਸੰਕਟ ਬਿਕਟ ਤਿਨਹੁੰ ਕੇ ਟਰਹਿਂ'। ਇਮ ਕਹਿ ਸਤਿਗੁਰ ਕੀਨਿ ਸ਼ਨਾਨਾ। ਬੈਠਿ ਸਰੂਪ ਧ੍ਯਾਨ ਕੋ ਠਾਨਾ[4] ॥ ੨੦ ॥ ਪੁਨ ਪੰਚਹੁੰ ਸਿਖ ਮੱਜਨ ਕੀਨਾ। ਆਯੁਧ ਧਰੇ ਖਰੇ, ਬਨ ਚੀਨਾ[5]। ਚਹੁੰਦਿਸ਼ ਰਹੇ ਸਚੇਤ ਫਿਰੰਤੇ। ਮਨਹੁੰ ਸ਼ੇਰ ਨਿਰਭੈ ਬਿਚਰੰਤੇ ॥ ੨੧ ॥ ਪੁਨ ਕੌਲਾਂ ਕੀਨਿਸਿ ਇਸ਼ਨਾਨਾ। ਦੂਰ ਖਰੀ ਹੁਇ ਬੰਦਨ ਠਾਨਾ। ਤਿਸ ਚਲਦਲ ਕੇ ਤਰ ਤਬਿ ਆਈ। ਗੁਰ ਮੂਰਤਿ ਰਵਿ ਦੈ ਦਿਖਰਾਈ ॥ ੨੨ ॥ ਕਮਲ ਬਿਲੋਚਨ ਬਿਕਸਤਿ ਜਾਤਿ। ਰਿਦਾ ਅਨੰਦ ਬਿਲੰਦ ਓਦਾਤ। ਕਿਤਿਕ ਦਿਵਸ ਬੈਠੇ ਜਬਿ ਚਰਯੋ। ਗੁਰੂ ਧ੍ਯਾਨ ਉਰ ਕੋ ਤਬਿ ਟਰਯੋ ॥੨੩॥ ਚਹਯੋ ਸੁਧਾਸਰ ਕੋ ਤਬਿ ਹੇਰਨਿ। ਜੁਗ ਸਿਖਨਿ ਕੋ ਕੀਨਸਿ ਪ੍ਰੇਰਨਿ। 'ਆਨਹੁ ਜਾਇ ਕਹਾਰਨ ਗ੍ਰਾਮੂ[6]। ਹਿਤ ਕੌਲਾਂ ਲੇ ਚਲਿਬੇ ਧਾਮੂ' ॥੨੪॥ ਤੁਰੰਗ ਧਵਾਇ ਜਾਇ ਕਰਿ ਆਨੇ। ਬਸਤ੍ਰ ਸ਼ਸਤ੍ਰ ਗੁਰ ਪਹਿਰਨਿ ਠਾਨੇ। ਕੀਮਤਿ ਲੱਛ ਦਰਬ ਕੀ ਜਾਂਹਿ। ਹਯ ਮੰਗਵਾਵਤਿ ਭੇ ਤਬਿ ਪਾਹਿ ॥ ੨੫ ॥ ਭਏ ਅਰੂਢਨਿ ਕੀਨਸਿ ਪਯਾਨਾ। ਸਨੈ ਸਨੈ ਗਮਨੇ ਬਲਵਾਨਾ। ਸਭਿ ਸੈਨਾ ਚਲਿ ਆਇ ਅਗਾਊ। ਮਿਲੇ ਨਮੋ ਕਰਿ ਉਰ ਧਰਿ ਭਾਊ ॥੨੬॥ ਪਹੁੰਚੇ ਸ਼੍ਰੀ ਅੰਮ੍ਰਿਤਸਰ ਤੀਰ। ਮਿਲੀ ਆਇ ਗਨ ਸਿੱਖਨਿ ਭੀਰ। ਬਹੁ ਉਤਸਵ ਕੋ ਸਕਲ ਕਰੰਤੇ। ਸ਼ਬਦ ਗੁਰੂ ਕੇ ਮੁਖ ਉਚਰੰਤੇ ॥ ੨੭ ॥ ਜੁਗ ਪਦ ਪਦਮ ਸਦਨ ਸੁਖ ਕੇਰੇ। ਬੰਦਹਿਂ ਸਤਿਗੁਰ ਕੇ ਹੁਇ ਨੇਰੇ। ਜਾਇ ਸੁ ਪਹੁੰਚੇ ਤਖਤ ਅਕਾਲੇ। ਉਤਰ ਪਰੇ ਤਿਸ ਥਾਨ ਕ੍ਰਿਪਾਲੇ ॥ ੨੮ ॥ ਧਰਿ ਪ੍ਰਸਾਦਿ ਅਰਦਾਸ ਕਰਾਈ। ਪੁਨ ਸਭਿ ਕੌ ਦੀਨਸਿ ਬਰਤਾਈ। ਬਹੁਰੋ ਗਏ ਦਰਸ਼ਨੀ ਪੌਰ। ਨੰਮ੍ਰਿ ਭਏ ਸੋਢੀ ਸਿਰਮੌਰ ॥ ੨੯ ॥ ਪੁਨ ਪਹੁੰਚੇ ਦਰਬਾਰ ਅਗਾਰੀ। ਸਨਮੁਖ ਹੋਇ

---

[1]ਜਲ ਦੇਖਕੇ ਆਕੇ ਖਬਰ ਕਰੋ। [2]ਮੱਝੀਆਂ ਨੇ ਲਿਟਕੇ ਚਿੱਕੜ ਘੋਲ ਦਿਤਾ ਹੈ। [3]ਗਾੜ੍ਹਾ। [4]ਕੀਤਾ। [5]ਖੜੇ ਸ਼ਸਤ੍ਰ ਧਾਰਕੇ ਬਨ ਦੀ ਦੇਖ ਭਾਲ ਕੀਤੀ। [6]ਪਿੰਡ ਤੋਂ। *ਪਾ:-ਸਰ।

ਬੰਦਨਾ ਧਾਰੀ। ਕੀਨਿ ਪ੍ਰਕਰਮਾ ਫਿਰ ਚਹੁੰ ਬਾਰੀ। ਦਰਸ਼ਨ ਦਰਸ ਪ੍ਰਮੋਦਤਿ ਭਾਰੀ ॥ ੩੦ ॥ ਗੰਗ ਮਾਤ ਕੇ ਸੇਵਕ ਆਏ। ਮਿਲੇ ਧਾਇ ਕਰਿ ਸਿਖ ਸਮੁਦਾਏ। ਪਿਖ੍ਯੋ ਅਗਾਰੀ ਆਵਤਿ ਡੋਰਾ। ਬੂਝਨਿ ਕਰ੍ਯੋ 'ਆਇ ਕਿਤ ਓਰਾ?'॥ ੩੧॥ ਜੋ ਸਿੱਖ ਜਾਨਤਿ ਤਿਨਹਿ ਬਤਾਯਹੁ। 'ਇਹ ਡੋਰਾ ਸ੍ਰੀ ਸਤਿਗੁਰ ਲ੍ਯਾਯਹੁ। ਕਾਜ਼ੀ ਕੀ ਤਨੁਜਾ ਬਡਭਾਗਨਿ। ਗੁਰੁ ਤਨ ਸੋਂ ਹੋਈ ਅਨੁਰਾਗਨਿ*' ॥੩੨॥ ਧਾਇ ਗਏ ਸ੍ਰੀ ਗੰਗਾ ਪਾਸ। ਸਰਬ ਬਾਰਤਾ ਕੀਨਿ ਪ੍ਰਕਾਸ਼। ਸੁਨਤਿ ਮਾਤ ਨੇ ਰਿਸ ਉਪਜਾਈ।–ਪੁੱਤ੍ਰ ਕਹਾਂ ਕਰਤੂਤ ਉਪਾਈ?–॥ ੩੩ ॥ ਇਤਨੇ ਮਹਿ ਸ੍ਰੀ ਹਰਿ ਗੋਬਿੰਦ। ਆਇ ਕਰੀ ਬੰਦਨ ਕਰ ਬੰਦਿ। ਬਹੁ ਸਨੇਹ ਤੇ ਨਿਕਟਿ ਬਿਠਾਏ। ਮਸਤਕ ਸੂੰਘਤਿ ਪ੍ਯਾਰ ਵਧਾਏ॥੩੪॥'ਸੁਨਹੁ ਪੁੱਤ੍ਰ! ਇਹ ਕ੍ਯਾ ਤੁਮ ਕੀਨਾ?। ਜਿਸ ਤੇ ਸੁਜਸੁ ਹੋਇ ਜਗ ਹੀਨਾ। ਤੁਮਰੋ ਊੱਤਮ ਬੰਸ ਬਿਸਾਲਾ। ਕੌਨ ਕਰਹਿ ਇਸਿ ਭਾਂਤਿ ਕੁਚਾਲਾ ॥ ੩੫ ॥ ਸਭਿ ਤੇ ਬਡਿ ਸ੍ਰੀ ਨਾਨਕ ਗਾਦੀ। ਤਿਸ ਪਰ ਤੁਮ ਥਿਤ ਨਿਤ ਅਹਿਲਾਦੀ॥ਅਪਨੀ ਕ੍ਯੋਂ ਨ ਪਿਖੀ ਬਡਿਆਈ। ਕਹੈ ਕਹਾਂ ਸੰਗਤਿ ਸਮੁਦਾਈ ॥੩੬॥ ਬੇਦੀ ਤਿਹਣ ਜੁ ਭੱਲਨਨਿ ਬੰਸ। ਕੁਲ ਸੋਢਿਨਿ ਸਭਿ ਕੋ ਅਵਿਤੰਸ। ਕ੍ਯਾ ਨਹਿ ਨਿੰਦਾ ਕਰਹਿੰ ਤੁਮਾਰੀ। ਮਹਾਂ ਅਨੁਚਿਤਿ ਰੀਤਿ ਜੋ ਧਾਰੀ ॥ ੩੭ ॥ ਪਿਤਾ ਤੁਮਾਰੋ ਸ਼ਾਂਤਿ ਸੁਭਾਊ। ਪੀਰ ਮੀਰ ਰਾਖਹਿ ਜਿਨ ਭਾਊ। ਜਗ ਮਹਿੰ ਤੁਮ ਸਭਿ ਕੇ ਸਿਰਮੌਰ। ਨਹੀਂ ਮਨਿੰਦ ਹੋਤਿ ਕੋ ਔਰਿ ॥੩੮॥ ਇਸ ਕੁਕਰਮ ਕੋ ਕੈਸੇ ਕੀਨਸਿ। ਕਿਸ ਕੀ ਨਹੀਂ ਜਿਠਾਈ ਚੀਨਸਿ¹'। ਸ੍ਰੀ ਹਰਿ ਗੋਬਿੰਦ ਸੁਨਿ ਕਰਿ ਬੈਨ। ਜਨਨੀ ਤੇ ਕਰਿ ਨੀਚੇ ਨੈਨ ॥ ੩੯ ॥ ਕਹਤਿ ਭਏ 'ਹਮਰੋ ਬਸਿ ਨਾਂਹੀ। ਹੁਤੀ ਜਿ ਬਸਿ ਤੌ ਕਰਤੇ ਕਾਂਹੀ। ਬਲੀ ਪੁਰਖ ਨੇ ਇਮ ਕਰਿਵਾਯੋ। ਕਿਯ ਬਿਚਾਰ ਕਛੁ ਬਸਿ ਨ ਬਸਾਯੋ ॥ ੪੦ ॥ ਇਹ ਕਾਰਜ ਕੋ ਕੀਨਿ ਲਚਾਰ²। ਬਹੁ ਅਸਮੰਜਸ ਰਹੇ ਬਿਚਾਰ³'। ਇਮ ਕਹਿ ਤੂਸ਼ਨਿ ਹੁਇ ਚਲਿ ਆਏ। ਪੁਨ ਡੋਰਾ ਮਹਿਲੀਂ ਪਹੁੰਚਾਏ* ॥੪੧॥ਗੰਗ ਬਿਲੋਕਤਿ ਰਿਸ ਉਪਜਾਈ। 'ਇਸ ਕੋ ਮੇਲ ਨਹੀਂ ਇਸ ਥਾਈਂ। ਮਹਾਂ ਕੁਜਸੁ ਇਹ ਕੋ ਘਰ ਰਾਖੇ। ਚਲੀ ਜਾਹਿ ਜਿਤ ਹੈ

¹ਕਿਸੇ ਦੀ ਵਡਿਆਈ ਦਾ ਖਿਆਲ ਨਹੀਂ ਕੀਤਾ। ²ਇਹ ਕਾਜ ਮਜਬੂਰੀ ਨਾਲ ਕੀਤਾ ਹੈ। ³(ਇਸ) ਅਣਬਣ ਨੂੰ ਬੜਾ ਵਿਚਾਰਦੇ ਰਹੇ ਹਾਂ।

*ਕਉਲਾਂ ਦੇ ਸੱਚੇ ਪ੍ਰੇਮ ਬਾਬਤ ਵੇਖੋ ਰਾਸ ੬ ਅੰਸੂ ੨੪ ਅੰਕ ੧੧ ਦੀ ਹੇਠਲੀ ਟੂਕ।

ਅਭਿਲਾਖੇ'॥੪੨॥ਸ੍ਰੀ ਭੀਗਾ ਨੇ ਦੀਨਿ ਜਬਾਬ। ਸੁਧਿ ਆਈ ਗੁਰ ਨਿਕਟਿ ਸ਼ਿਤਾਬ। ਪੈੜਾ ਦੇਖਨੋ ਖਰੋ ਅਗਾਰੀ। ਕਰਿ ਸਮੀਪ ਕੋ ਗਿਰਾ ਉਚਾਰੀ॥ ੪੩ ॥ 'ਦੱਖਨ ਦਿਸ਼ਿ ਸ੍ਰੀ ਅੰਮ੍ਰਿਤਸਰ ਤੇ। ਪਿਖਹੁ ਸੁਥਲ ਸਮੀਪ ਬਟ ਤਰ ਤੇ[1]। ਤਹਿਂ ਤੰਬੂ ਕੋ ਦਿਹੁ ਲਗਵਾਇ। ਛੌਰੇ ਕਹੁ ਡੇਰਾ ਕਰਿਵਾਇ॥ ੪੪॥ ਹੋਤਿ ਪ੍ਰਾਤਿ ਕਾਰੀਗਰ ਗਨ ਕੋ। ਦਿਹੁ ਲਗਾਇ ਕਰਿ ਲੇਹਿਂ ਸਦਨ ਕੋ। ਤੂਰਨ ਬਨਹਿ ਬਿਲਮ ਹੁਇ ਨਾਂਹੀ।ਸਰਬ ਵਸਤੁ ਪਹੁੰਚਾਵਹੁ ਪਾਹੀ॥ ੪੫॥ਇਸਤ੍ਰੀ ਕਿਤਿਕ ਨਿਕਟ ਤਿਸ ਰਹੈਂ।ਹੁਇ ਅਨੁਸਾਰ ਕਰਹਿਂ ਜਿਮ ਕਹੈਂ'।ਹੁਕਮਪਾਇ ਕਰਿਤੂਰਨ ਗਯੋ।ਕਾਜਸਬੋਚਿਤਕਰਤਿ ਸੁ ਭਯੋ॥੪੬॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸੁਧਾਸਰ ਆਵਨ' ਪ੍ਰਸੰਗ ਬਰਨਨੰ ਨਾਮ ਦੋਇ ਬਿੰਸਤੀ ਅੰਸੂ ॥ ੨੨ ॥

## ੨੩. [ਕਾਜ਼ੀ ਧਨ ਲੈਣ ਸੁਧਾਸਰ ਆਇਆ]।

ਦੋਹਰਾ ॥ ਸ਼੍ਰੀ ਗੁਰ ਬਾਸੇ ਮਹਿਲ ਨਿਜ ਖਾਨ ਪਾਨ ਸ਼ੁਭ ਕੀਨਿ। ਰਾਮਦਾਸ ਪੁਰਿ ਮਹਿਂ ਮਹਾਂ ਉਤਸਵ ਕਰਿ ਸੁਖ ਭੀਨਿ ॥੧॥ ਚੌਪਈ ॥ ਦੀਪਮਾਲਕਾ ਜਹਿਂ ਕਹਿਂ ਹੋਈ। ਘਰ ਘਰ ਹਰਖਤਿ ਹੁਇ ਸਭਿ ਕੋਈ। ਗੁਰੂ ਸਰਾਹਤਿ ਆਪਸ ਮਾਂਹੂ। 'ਡੀਲ ਬਿਲੰਦ, ਕਰੀ ਕਰ ਬਾਹੂ[2]॥੨॥ ਮੁਖ ਮਯੰਕ ਸੁੰਦਰ ਅਕਲੰਕਾ। ਬਨਨੋ ਬਨਾਉ ਬੀਰ ਬਰ ਬੰਕਾ'। ਕੇਚਿਤ ਕਹਹਿਂ 'ਮੋਹਿ ਸੈਂ ਬੋਲੇ। ਮੁਸਕਾਵਤਿ ਪਿਖਿ ਦਸਨ ਅਮੋਲੇ'॥੩॥'ਬੂਝੀ ਕੁਸ਼ਲ ਮੋਹਿ' ਕਹਿ ਕੋਈ। ਕਾਹ ਕੋ 'ਕ੍ਰਿਪਾ ਦ੍ਰਿਸ਼ਟਿ ਮੁਝ ਹੋਈ'। ਕੇਚਿਤ ਕਹੈਂ 'ਬਿਲਾਸ ਸੁਸ਼ੀਲ'।ਬਰਨਹਿ ਕੋ'ਬਿਲੰਦ ਬਰ ਡੀਲ'॥੪॥ਦੀਪਕ ਬਾਰੇ ਊਚ ਅਟਾਰਨਿ। ਸਦਨ ਸਦਨ ਕੋ ਸੁੰਦਰ ਦ੍ਵਾਰਨਿ। 'ਬਹੁ ਦਿਵਸਨਿ ਮਹਿਂ[3] ਬਸੇ ਅਵਾਸ। ਜਹਾਂਗੀਰ ਲੇ ਗਮਨਨੋ ਪਾਸ'॥੫॥ ਪੁਰਿ ਜਨ ਇਸ ਪ੍ਰਕਾਰ ਬਹੁ ਰੀਤਿ। ਕਰਹਿਂ ਸੁਜਸੁ ਕੋ ਉਰ ਧਰਿ ਪ੍ਰੀਤਿ।ਬੀਚ ਬਜ਼ਾਰਨਿ ਦੀਪਕ ਬਾਰੇ। ਬਹੁ ਰਵਣਕ[4] ਹੋਈ ਪੁਰਿ ਸਾਰੇ ॥੬॥ਸੁਪਤਿ ਜਥਾ ਸੁਖ ਨਿਸਾ ਬਿਤਾਈ। ਭੋਰ ਭਈ ਉਠਿ ਕਰਿ ਸਮੁਦਾਈ। ਸੌਚ ਸੁ ਮੱਜਨ ਕਰਿ ਕਰਿ ਸਾਰੇ। ਸ਼੍ਰੀ ਹਰਿ ਗੋਵਿੰਦ ਰੂਪ ਨਿਹਾਰੇ ॥੭॥ ਸਭਿ ਸੰਗਤਿ ਕੋ ਦਰਸ਼ਨ ਦੇਤਿ। ਮਨ ਬਾਂਛਤਿ ਫਲ ਗੁਰ ਤੇ ਲੇਤਿ। ਬਜਹਿਂ ਰਬਾਬ ਮ੍ਰਿਦੰਗ ਸੁਹਾਏ। ਗਾਵਹਿਂ ਸ਼ਬਦ ਰਾਗ ਸਮੁਦਾਏ ॥ ੮ ॥ ਪੰਚਾਂਮ੍ਰਿਤ ਕਰਿ ਕਰਿ ਬਹੁ ਆਨਹਿਂ। ਖਰੇ ਹੋਇ ਅਰਦਾਸ ਬਖਾਨਹਿਂ। ਜਾਮ ਚਢੇ ਦਿਨ ਅਚਵਿ ਅਹਾਰ।ਪੁਨ ਪ੍ਰਯੰਕ

[1]ਬੋਹੜ ਬ੍ਰਿੱਛ ਦੇ ਨੇੜੇ। [2]ਬਾਹਾਂ ਹਾਥੀ ਦੀ ਸੁੰਡ ਵਤ। [3]ਪਿੱਛੋਂ। [4]ਰੌਣਕ।

ਸਹਤ ਪਹੁੰਚੇ ਹਮ ਚੀਨਾ।ਮਿਲੇ ਡਰੋਲੀ ਬਾਸੇ ਆਇ।ਤੁਮ ਤੂਰਨ ਪਹੁੰਚਹੁ ਇਸ ਥਾਇਂ ॥ ੯ ॥ ਸਾਈਂਦਾਸ ਪ੍ਰਤੀਖਨ ਕਰਤਾ। ਪ੍ਰੇਮ ਆਪ ਕੋ ਉਰ ਬਹੁ ਧਰਿਤਾ[1] । ਸੁਨਤਿ ਸੰਦੇਸ ਵਿਸੇਸ਼ ਪਯਾਨਾ। ਮਾਰਗ ਸਕਲ ਤੁਰਤ ਉਲੰਘਾਨਾ॥੧੦॥ਸੁਧਾ ਸਰੋਵਰ ਦਰਸਨੋ ਜਾਇ।ਮਿਲਨੋ ਗੁਰੂ ਬੈਠਨੋ ਜਿਸ ਥਾਇਂ। ਰਾਮੋ ਸਾਈਂਦਾਸ ਦੁਹਨਿ ਕੀ। ਤਿਨੈ ਸੁਨਾਈ ਪ੍ਰੀਤਿ ਸੁ ਮਨ ਕੀ[1] ॥ ੧੧ ॥ 'ਤੁਮ ਕੋ ਸਿਮਰਤਿ ਸਮੇ ਬਿਤਾਵੈਂ। ਕਬਿ ਦਰਸ਼ਨ ਹੁਇ, ਧਹੁ ਲਲਚਾਵੈਂ। ਕਹਜੋ ਮਾਤ, ਸੁਨੀਯਹਿ ਗੁਰੁ ਪੂਰਨ ! ।-ਤਹਿਂ ਕਾਰਜ ਕਰਿ ਆਵਹਿ ਤੂਰਨ-' ॥੧੨॥ ਸੁਨੀ ਕੁਸ਼ਲ ਸੁਧਿ ਪਹੁੰਚਨ ਕੇਰੀ। ਹਰਖੇ ਸ਼੍ਰੀ ਸਤਿਗੁਰੁ ਤਿਸ ਬੇਰੀ।ਅਪਨੀ ਤਯਾਰੀ ਚਲਿਬੇ ਹੇਤੁ। ਕਰਤਿ ਭਏ ਤਤ-ਕਾਲ ਸੁਚੇਤ॥੧੩॥ਸ਼੍ਰੀ ਹਰਿ ਮੰਦਿਰ ਸੇਵਨਿ ਹੇਤੁ। ਅਪਰ ਕਾਰ ਜੋ ਸਰਬ ਨਿਕੇਤ।ਸੌਂਪੀ ਬ੍ਰਿਧ ਕੋ ਅਰੁ ਗੁਰਦਾਸ। ਅਪਰ ਮਸੰਦ ਬ੍ਰਿੰਦ ਤਜਿ ਪਾਸ ॥੧੪॥'ਕਾਰ ਗੁਜ਼ਾਰਹੁ ਇਸਹੀ ਰੀਤਿ।ਕਰਹੁ ਕਾਜ ਨਿਜ ਨਿਜ ਧਰਿ ਪ੍ਰੀਤਿ'।

ਇਮ ਕਹਿ ਕਰਿ ਕੌਲਾਂ ਢਿਗ ਆਏ। ਪੂਰਬ ਚਲਨਿ ਪ੍ਰਸੰਗ ਸੁਨਾਏ॥ ੧੫ ॥ 'ਨਾਨਕ ਮਤੇ ਅਵੱਸ਼ਕ ਜਾਨਾ। ਤੂੰ ਧਰਿ ਧੀਰ ਬਸਹੁ ਇਸ ਥਾਨਾ। ਪੁਨ ਕੇਤਿਕ ਦਿਨ ਮਹਿਂ ਹਮ ਆਵੈਂ। ਤਹਾਂ ਜਾਇ ਕਰਿ ਕਾਜ ਬਨਾਵੈਂ' ॥੧੬॥ ਸੁਨਿ ਕੌਲਾਂ ਦੁਰਬਲ ਤਤਕਾਲਾ। ਮਾਨਹੁ ਬ੍ਰਿਹੁ ਤੇ ਕਸ਼ਟ ਬਿਸਾਲਾ । ਬੂੰਦੇ ਗਿਰੀ ਬਿਲੋਚਨ ਧਰਨੀ*। ਹੋਇ ਗਈ ਤਨ ਪੀਤ ਸੁ ਬਰਨੀ[2]॥੧੭॥'ਬਨਜੋ ਅਵੱਸ਼ਕ ਰਾਵਰਿ ਜਾਨਾ। ਭਯੋ ਬਿਯੋਗ ਅਧਿਕ ਦੁਖ ਦਾਨਾ। ਕਹਾਂ ਚਲਹਿ ਤਬਿ ਮੇਰੋ ਚਾਰਾ। ਨਿਤ ਦਰਸਤਿ ਸ਼ੁਭ ਦਰਸ ਤੁਮਾਰਾ ॥੧੮॥ ਅਚੌਂ ਅਹਾਰ ਬਿਨਾ ਅਬਿ ਦੇਖੇ। ਮੋਕਹੁ ਬਨੀ ਅਯੋਗ ਵਿਸ਼ੇਖੇ। ਨਹੀਂ ਗਰਾਸ[3] ਜਾਇ ਹੈ ਅੰਤਰ। ਰਹੈ ਲਾਲਸਾ ਰਿਦੇ ਨਿਰੰਤਰ ॥੧੯॥ ਮੈ ਤੌ ਧੀਰਜ ਧਰੌਂ ਘਨੇਰਾ। ਜੇ ਕਰਿ ਹੋਇ ਸਥਿਰ ਮਨ ਮੇਰਾ। ਮਹਾਂ ਕਸ਼ਟ ਤੇ ਛੁਟਹਿ ਨ ਪ੍ਰਾਨਾ। ਇਹ ਉਪਾਇ ਕੁਛ ਕਰਹੁ ਬਖਾਨਾ ॥੨੦॥ ਜੋ[4] ਤਰਸਤਿ ਤਰਫਤਿ ਮਰਿ ਗਈ। ਯਾਂਤੇ ਮੈਂ ਸੁਧਿ ਸਭਿ ਕਹਿ ਦਈ'। ਸ਼੍ਰੀ ਹਰਿਗੋਵਿੰਦ ਤਬਹਿ ਉਚਾਰਾ। 'ਇਕ ਛਿਨ ਹੁਇ ਨਿਤ ਦਰਸ ਹਮਾਰਾ ॥੨੧॥ ਪਾਛਲਿ ਰਾਤ ਉਠਹੁ ਇਸ਼ਨਾਨਹੁ[5]। ਜਪੁਜੀ ਮੁਖ

---

[1]ਮਨ ਦੀ ਸੁਹਣੀ ਪ੍ਰੀਤ। [2]ਤਨ ਦਾ ਰੰਗ ਪੀਲਾ ਹੋ ਗਿਆ। [3]ਗ੍ਰਾਹੀ। [4]ਮਤਾਂ। [5]ਤੂੰ ਉਠਦੀ ਤੇ ਇਸ਼ਨਾਨ ਕਰਦੀ ਹੀ ਹੈਂ। *ਪਾ:-ਬਰਨੀ=ਛਿੰਮਣੀਆਂ ਤੋਂ।

ਤੇ ਪਾਠ ਬਖਾਨਹੁ[1]। ਭੋਗ ਪਾਇ ਜਬਿ ਸੀਸ ਨਿਵਾਵੈਂ[2]।ਦਰਸ ਹਮਾਰੋ ਤੂੰ
ਤਬਿ ਪਾਵੈਂ[3]॥੨੨॥ ਸਭਿ ਦਰਸ਼ਨ ਕਰ ਲੇਹਿ ਸੁਖਾਰੇ। ਬਹੁਰ ਬਿਯੋਗ ਨ
ਬਾਧਾ ਧਾਰੋਂ[4]। ਕੀਜਹਿ ਹਿਤ ਸੌਂ ਖਾਨ ਰੁ ਪਾਨਾ। ਹਮਹਿੰ ਪ੍ਰਤੀਖਤਿ ਰਹੋ
ਮਹਾਨਾ॥੨੩॥ ਹੇ ਸੂਖਮ ਅੰਗੀ! ਧਰਿ ਧੀਰ।ਆਵਹਿ ਕਿਤਿਕ ਦਿਵਸ ਮਹਿ
ਤੀਰ'।ਸੁਨਿ ਹਰਖੀ।ਗੁਰੁ ਧੀਰਜ ਦੀਨਿ।ਨਿਕਸ ਵਹਿਰਪੁਨਤਯਾਰੀ ਕੀਨਿ
॥੨੪॥ ਕੂਛਕ ਸੈਨ ਬ੍ਰਿਧ ਕੇ ਢਿਗ ਛੋਰੀ। ਗਮਨੇ ਸ੍ਰੀ ਹਰਿਮੰਦਿਰ
ਓਰੀ।ਬੰਦਨ ਕਰੀ ਪ੍ਰਦਛਨਾ ਜਾਇ।ਖਰੇ ਹੋਇ ਅਰਦਾਸ ਕਰਾਇ॥੨੫॥
ਕਹ੍ਯੋ ਨਿਕਸਿ ਕਰਿ 'ਇਤ ਤ੍ਰਿਣ ਥੋਰੇ[5]। ਦੁਰਬਲ ਤਨ ਹੁਇ ਹੈਂ ਸਭਿ
ਘੋਰੇ। ਯਾਂਤੇ ਸੰਗ ਚਲਹੁ ਜੇ ਅਹੈਂ। ਸਭਿ ਕਰਤਾਰਪੁਰੇ ਭਟ ਰਹੈਂ॥੨੬॥
ਬੀਚ ਦੁਆਬੇ ਤ੍ਰਿਣ ਤਹਿ ਘਨੇ। ਹੋਇਂ ਪੁਸ਼ਟ ਹਯ ਭਟ ਸੁਖ ਸਨੇ'।ਇਮ
ਸਲਾਹ ਕਰਿ ਚਢੇ ਤੁਰੰਗ। ਸੈਨਾ ਸਕਲ ਅਰੂਢੀ ਸੰਗ॥ ੨੭॥ ਕਰ੍ਯੋ
ਚਲਨਿ ਮਾਰਗ ਦਿਨ ਚਾਰ। ਆਇ ਪਹੂਚੇ ਪੁਰਿ ਕਰਤਾਰ। ਡੇਰਾ ਕਰ੍ਯੋ
ਆਪਨੇ ਥਾਨ। ਸੁਖ ਸੋਂ ਕਰਿ ਕੈ ਖਾਨ ਰੁ ਪਾਨ॥੨੮॥-ਸਕਲ ਚਮੂੰ ਥਿਸਿ
ਹੈ ਅਬਿ ਇਹਾਂ- ਯਾਂਤੇ ਗੁਰ ਮੁਕਾਮ ਕਰਿ ਤਹਾਂ। ਭਈ ਭੋਰ ਥਲ ਲਗ੍ਯੋ
ਦਿਵਾਨਾ।ਗਾਇਂ ਰਬਾਬੀ ਸ਼ਬਦ ਮਹਾਨਾ॥੨੯॥ਨਿਕਟਿ ਨਿਕਟਿ ਗਨ ਗ੍ਰਾਮ
ਚੁਫੇਰੇ। ਸਭਿ ਮਹਿ ਸੁਧਿ ਪ੍ਰਗਟੀ ਤਿਹ ਬੇਰੇ। 'ਗੁਰ ਕਰਤਾਰਪੁਰੇ ਮਹਿ
ਆਏ'। ਸੁਨਿ ਸੁਨਿ ਦਰਸ਼ਨ ਕੋ ਲਲਚਾਏ॥ ੩੦॥ ਲੈ ਲੈ ਸਭਿ ਅਕੋਰ
ਸਮੁਦਾਈ। ਆਇ ਗੁਰੂ ਢਿਗ ਗ੍ਰੀਵ ਨਿਵਾਈ। ਕਰਹਿੰ ਕਾਮਨਾ ਦਰਸ਼ਨ
ਪਾਇ। ਪੂਰਹਿੰ ਉਰ ਕੀ ਲਖਿ ਸਮੁਦਾਇ॥ ੩੧॥ ਮੀਰ ਵਡੇ ਸੁ ਗ੍ਰਾਮ
ਕੋ ਨਾਮੂ। ਤਹਾਂ ਪਠਾਨ ਬਸਹਿੰ ਗਨ ਧਾਮੂ। ਕਰਤਿ ਚਾਕਰੀ ਜਹਿੰ ਬਨਿ
ਜਾਇ। ਆਯੁਧ ਬਿੱਦ੍ਯਾ ਸਦਾ ਕਮਾਇਂ॥ ੩੨॥ ਤਿਨਹੁੰ ਸੁਨੀ 'ਹਰਿ-
ਗੋਵਿੰਦ ਆਏ। ਸੈਨਾ ਸੰਗ ਜਿਨਹੁੰ ਸਮੁਦਾਏ'। ਕਰੀ ਸਲਾਹ 'ਚਲਹੁ
ਦਰਸੈਹੈਂ। ਜੇ ਰਾਖਹਿ ਚਾਕਰ ਰਹਿ ਜੈ·ਹੈਂ॥ ੩੩॥ ਨਾਂਹਿ ਤ ਦਰਸ਼ਨ
ਪਰਸਨ ਕਰਿਕੈ।ਆਵਹਿੰ ਅਪਨੇ ਗ੍ਰਾਮ ਬਿਚਰਿਕੈ'।ਦਸ ਕੁ ਪਠਾਨ ਮਿਲੇ
ਇਕ ਠਾਏ। ਸਿਪਰ ਖੜਗ ਕੋ ਅੰਗਿ ਲਗਾਏ॥ ੩੪॥ ਚਲਿ ਕਰਿ ਆਏ
ਪੁਰਿ ਕਰਤਾਰ। ਸੁਨੇ 'ਗੁਰੂ ਹੈਂ ਸਭਾ ਮਝਾਰ'। ਮੁਦਤਿ[6]ਖ਼ਾਨ ਪਹੁੰਚੇ ਤਿਸ

---

[1]ਪਾਠ ਪੜ੍ਹਦੀ ਹੀ ਹੈਂ। [2]ਜਦੋਂ ਸੀਸ ਨਿਵਾਯਾ ਕਰੇਂਗੀ। [3]ਦਰਸ਼ਨ ਪਾਯਾ ਕਰੇਂਗੀ। [4]ਫਿਰ ਵਿਯੋਗ ਦੀ ਪੀੜਾ ਨਹੀਂ ਹੋਵੇਗੀ। [5]ਭਾਵ ਅੰਮ੍ਰਿਤਸਰ ਘਾਹ ਥੋੜਾ ਹੈ। [6]ਖੁਸ਼ਖੁਸ਼।

ਥਾਨ। ਸ੍ਰੀ ਅਰਜਨ ਸੁਤ ਬੀਰ ਦਿਵਾਨ ॥੩੫॥ ਨਰ ਨਾਰਿਨਿ ਕੀ ਭੀਰ ਘਨੇਰੀ। ਕਰਿ ਕਰਿ ਦਰਸ ਜਾਇਂ ਤਿਸ ਬੇਰੀ। ਸਭਾ ਦੂਰ ਲਗਿ ਬੈਠੀ ਪਾਸ। ਖਰੇ ਕਰਤਿ ਸੰਗਤਿ ਅਰਦਾਸ ॥੩੬॥ ਨਿਕਟ ਹੋਨਿ ਕੋ ਥਾਉਂ ਨ ਪਾਈ। ਭੀਰ ਭੀਰ ਆਵਤਿ ਇਕ ਜਾਈ। ਸਭਾ ਬਿਖੈ ਭੀ ਬੈਠਨਿ ਥਾਨ। ਨਹਿ ਦੇਖ੍ਯੈ, ਥਿਰ ਸੁਭਟ ਮਹਾਨ ॥੩੭॥ ਕੀਨਿ ਸਲਾਮ ਤਮਾਮ ਪਠਾਨ। ਖਰੇ ਭਏ ਪਸ਼ਚਾਤ ਦਿਵਾਨ। ਕਿਤਿਕ ਕਾਲ ਬੀਤ੍ਯੋ ਤਹਿ ਠਾਂਵੇ। ਗੁਰ ਸਰੂਪ ਪਿਖਿ ਆਨੰਦ ਥਾਵੇ॥੩੮॥ ਦ੍ਰਿਸ਼ਟਿ ਗਈ ਸਤਿਗੁਰੁ ਕੀ ਜਬੈ। ਪਿਖੇ ਪਠਾਨ ਖਰੇ ਗਨ ਤਬੈ। ਸਿਪਰ ਖੜਗ ਕੇ ਅਧਿਕ ਸਿਪਾਹੀ। ਪਿਖੀਯਤਿ ਐਂਠ[1] ਜਿਨਹੁਂ ਕੇ ਮਾਂਹੀ ॥੩੯॥ ਬਸਤ੍ਰ ਸ਼ਸਤ੍ਰ ਭੇ ਬਾਨਾ ਬਨ੍ਯੋ। ਜਨੁ ਰਣ ਚਹਤਿ ਬੀਰ ਰਸ ਸਨ੍ਯੋ[2]। ਸ੍ਰੀ ਸਤਿਗੁਰ ਕੋ ਸਹਜ ਸੁਭਾਊ। ਜਹਾਂ ਬਿਲੋਕਹਿਂ ਬੀਰ ਬਨਾਊ[3] ॥ ੪੦ ॥ ਕ੍ਰਿਪਾ ਕਰਹਿ ਬੂਝਹਿ ਤਿਹ ਬਾਤ। ਲਰਿਬੇ ਜੁੱਧ ਸ਼ਸਤ੍ਰ ਕੇ ਘਾਤਿ। ਸੁਨਹਿ ਸੁਭਟ ਰਣ ਕਥਾ ਸੁਨਾਵੈਂ। 'ਇਮ ਲਰਿ ਬੀਰ ਬਿਜੈ ਬਡ ਪਾਵੈਂ'॥੪੧॥ਪੁਨ ਸ੍ਰੀ ਮੁਖ ਤੇ ਦਾਵ ਕਹੰਤੇ। 'ਇਮ ਸ਼ਸਤ੍ਰਨਿ ਹਤਿ ਸ਼ੱਤ੍ਰ ਜਿਤੰਤੇ'। ਯਾਂਤੇ ਪਿਖੇ ਪਠਾਨ ਅਗਾਰੀ। ਨਿਕਟਿ ਦਾਸ ਤਿਹ ਸੰਗ ਉਚਾਰੀ ॥ ੪੨ ॥ 'ਇਨ ਖਾਨਨਿ ਸੋਂ ਬੂਝਹੁ ਜਾਇ।–ਕੌਨ ਅਹੋ ਤੁਮ ਕਹਿਂ ਤੇ ਆਇ?। ਦਰਸ਼ਨ ਕਰਹੁ ਕਿ ਕਾਰਜ ਕੋਊ ?–। ਸੁਨਿ ਜੋ ਕਹੈਂ, ਆਨਿ ਕਹੁ ਸੋਊ' ॥੪੩॥ ਸੁਨਤਿ ਸਿੱਖ ਉਤਲਾਵਤਿ ਗਯੋ। ਸਤਿਗੁਰ ਦਿਸ਼ਿ ਤੇ ਬੂਝਤਿ ਭਯੋ। ਸੁਨਿ ਖਾਨਨਿ ਆਨਨ ਤੇ ਭਾਖਾ। 'ਹਮ ਆਏ ਦਰਸ਼ਨ ਕੀ ਕਾਂਖਾ ॥ ੪੪ ॥ ਨਿਕਟਿ ਆਪ ਕੇ ਹਮਰੋ ਗ੍ਰਾਮੂ। ਭਾਖਹਿਂ–ਮੀਰਵਡੇ–ਤਿਸ ਨਾਮੂ। ਬਸਹਿ ਸਮੀਪੀ ਪਿਖਿ ਹਰਖਾਵੈਂ।ਕੁਈ ਕਾਜ ਇਨ ਤੇ ਬਨਿ ਜਾਵੈ[4]' ॥੪੫॥ ਸੁਨਿ ਸਿੱਖਨਿ ਸਭਿ ਜਾਇ ਸੁਨਾਯੋ। 'ਬਾਂਛਤਿ ਤੁਮ ਦਰਸ਼ਨ ਮਨ ਭਾਯੋ'। ਪੁਨ ਗੁਰ ਤਿਨ ਕੀ ਹੀ ਦਿਸ਼ਿ ਦੇਖੇ। ਭਿੰਨ ਭਿੰਨ ਤਨ ਬਲ ਅਵਿਰੇਖੇ ॥੪੬॥ ਇਕ ਖੋੜਸ ਬਰਖਨਿ ਕੋ ਖਾਨ। ਹੋਨਹਾਰ ਜਿਹ ਡੀਲ ਮਹਾਨ। ਦੀਰਘ ਅੰਗ ਸਰਬ ਹੀ ਹੇਰੇ।–ਬੀਰ ਸੁ ਬਨਹਿ ਬਨਾਉ ਬਡੇਰੇ[5]–॥੪੭॥ ਅਦਭੁਤ

[1]ਆਕੜ। [2]ਸਹਤ। [3]ਸੂਰਮੇ ਦਾ ਬਾਣਾ। [4]ਕੋਈ ਕੰਮ ਇਨ੍ਹਾਂ ਤੋਂ (ਸਾਡਾ) ਬਨ ਜਾਵੇ ਭਾਵ ਨੌਕਰੀ ਆਦਿ ਮਿਲ ਜਾਵੇ। [5]ਵੱਡੇ ਬਣਾਉ ਵਾਲਾ ਸੂਰਮਾ ਬਣੇਗਾ।

ਬਦਨ ਬਿਲੋਚਨ ਜਾਂਕੇ। ਬੰਧੇ ਪਰੇ ਬਾਰ ਬਰ ਬਾਂਕੇ[1]। ਲਾਂਬੀ ਬਾਂਹੁ ਪੁਸ਼ਟ ਭੁਜਦੰਡ। ਜਨੁ ਮਤੰਗ ਕੀ ਸੁੰਡ ਪ੍ਰਚੰਡ ॥ ੪੮ ॥ ਬਡ ਬਿਸਤਾਰ ਸਹਤ ਦ੍ਰਿਢ ਛਾਤੀ। ਸਰਬ ਸਰੀਰ ਸੰਧਿ[2] ਦ੍ਰਿਢ ਭਾਂਤੀ। ਲਾਂਬੀ ਗ੍ਰੀਵ ਬਨ੍ਹੇ ਸਿਰ ਚੀਰਾ[3]। ਅਪਰ ਸ਼ਰੀਰਬਿਖੈ ਬਰ ਚੀਰਾ[4]* ॥੪੯॥ ਕਰਿ ਪਸੰਦ ਰਾਖਨਿ ਕੋ ਚਾਹਾ। ਸਰਬ ਪਠਾਨ ਹਕਾਰੇ ਪਾਹਾ। ਆਗਜ਼ਾ ਸੁਨਤਿ ਨਿਕਟਿ ਚਲਿ ਆਏ। ਖਰੇ ਭਏ ਸਤਿਗੁਰੁ ਸਮੁਹਾਏ ॥ ੫੦ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਪੈਂਦੇ ਖਾਨ' ਪ੍ਰਸੰਗ ਬਰਨਨੰ ਨਾਮ ਇਕ ਤ੍ਰਿੰਸਤੀ ਅੰਸੂ ॥ ੩੧ ॥

### ੩੨. [ਪੈਂਦੇ ਖਾਂ ਨੌਕਰ ਰੱਖਿਆ। ਕੌਂਹੇ ਪਿੰਡ ਪਿੰਗਾਲਾ ਨਿਹਾਲ]।

ਦੋਹਰਾ ॥ ਸਤਿਗੁਰੂ ਕੋ ਰੁਖ਼ ਦੇਖਿ ਕੈ ਆਏ ਨਿਕਟ ਪਠਾਨ। ਸਨਮੁਖ ਠਾਂਢੇ ਹ੍ਵੈ ਰਹੇ ਬਨਿ ਕੈ ਸਕਲ ਸਮਾਨ[5] ॥ ੧ ॥ ਚੌਪਈ ॥ ਸ਼੍ਰੀ ਹਰਿ ਗੋਵਿੰਦ ਬੂਝਨਿ ਠਾਨਿ। 'ਨਈ ਬੈਸ ਕੋ ਹੈ ਜੁ ਪਠਾਨ। ਕਿਸ ਕੋ ਪੁੱਤ੍ਰ ਨਾਮ ਕ੍ਯਾ ਅਹੈ? । ਤੁਮ ਢਿਗ ਬਸਹਿ ਕਿ ਅਨਤੈ ਰਹੈ ?' ॥੨॥ ਸੁਨ ਇਸਮਾਇਲ-ਖਾਨ[6] ਬਖਾਨੈ। 'ਗੁਰੂ ਗਰੀਬ ਨਿਵਾਜ ਮਹਾਨੇ !। ਆਲਮਪੁਰਾ ਗ੍ਰਿਲ-ਜ਼ੀਆਨਾਮ। ਪੂਰਬ ਹੁਤੋ ਤਹਾਂ ਇਸ ਧਾਮ॥੩॥ ਹੁਤੇ ਨਾਨਕੇ ਮੀਰ ਵਡੇ ਮਹਿ। ਸੁਰਤਿ ਸੰਭਾਰੀ ਬਡੋ ਹੋਹਿ ਤਹਿ। ਮਾਦਰ ਪਿਦਰ ਭਿਸਤ ਕੋ ਗਏ[7]। ਇਸ ਲਘੁ ਕੋ ਹੀ ਤਜਾਗਤਿ ਭਏ ॥ ੪ ॥ ਮਮ ਭਗਨੀ ਸੁਤ ਲਾਗਤਿ ਜਾਨਾ। ਲੈ ਪਾਰਯੋ ਮੁਹਿ ਅਪਨੇ ਖਾਨਾ[8]। ਕੁਛਕ ਹੋਸ਼ ਅਬਿ ਕਰੀ ਸੰਭਾ-ਰਨਿ। ਧਰਿ ਕਰਿ ਅੰਗ ਬਿਖੈ ਹਥਯਾਰਨ ॥ ੫ ॥ ਦਰਸ ਆਪ ਕੇ ਆਯਹੁ ਸੰਗ। ਕਰਿ ਚਿਤ ਚੌਂਪ ਬਿਲੰਦ ਉਮੰਗ। ਪੈਂਦੇ ਖਾਨ ਨਾਮ ਕੋ ਕਹੈਂ। ਅਬਿ ਲੌ ਹਮਰੇ ਹੀ ਘਰ ਰਹੈ' ॥ ੬ ॥ ਸੁਨਿ ਸ਼੍ਰੀ ਹਰਿਗੋਵਿੰਦ ਉਚਾਰਾ। 'ਅਬਿ ਤੌ ਹੋਨਿ ਲਗਯੋ ਹੁਸ਼ੀਆਰਾ। ਮਹਾਂ ਡੀਲ ਹੁਇ ਸ਼ਸਤ੍ਰ ਧਰੈਯਾ। ਸੰਘਰ ਮਹਿ ਬਡ ਕਾਜ ਕਰੈਯਾ ॥੭॥ ਜੋ ਚਾਕਰ ਇਸ ਰਾਖਨਿ ਕਰੈਂ। ਰਹੈ, ਕਿ ਨਹੀਂ ਮਨੋਰਥ ਧਰੈ[9] ?'। ਬਹੁਰ ਖਾਨਿ ਗੁਰੁ ਸੰਗਿ ਬਖਾਨਾ। 'ਸਕਲ ਪਠਾਨਨਿ ਕੌਮ ਜੁ ਜਾਨਾ ॥ ੮॥ ਇਨ ਕੋ ਕਾਮ ਚਾਕਰੀ ਅਹੈ। ਤੁਮ ਸਮ ਕੇ[10] ਸਾਮੀਪੀ ਰਹੈਂ। ਕਰਹਿਂ ਆਪਨੀ ਨਿਤ ਗੁਜ਼ਰਾਨ। ਜਿਸ ਕੀ ਜੈਸੀ

[1](ਜਿਸਦੇ) ਸ੍ਰੇਸ਼ਟ ਸੁੰਦਰ ਵਾਲਾਂ ਨੂੰ ਬੰਧਨ (ਛੱਲੇ) ਪਏ ਹਨ। [2]ਸਾਰੇ ਸਰੀਰ ਦੇ ਜੋੜ। [3]ਰੰਗਦਾਰ ਪੱਗ, ਬਹੁਰੰਗੀ ਪੱਗ। [4]ਸੁਹਣੇ ਬਸਤ੍ਰ। [5]ਸਾਰੇ ਇੱਕੋ ਜੈਸੇ ਹੋਕੇ ਭਾਵ ਕਤਾਰ ਬੰਨ੍ਹਕੇ। [6]ਇਸਮਾਈਲ ਖ਼ਾਨ। [7]ਭਾਵ ਮਰ ਗਏ। [8]ਆਪਣੇ ਘਰ। [9]ਰਹਿਣ ਦਾ ਕਿ ਨਾਂ ਰਹਿਣ ਦਾ ਮਨੋਰਥ ਰਖਦਾ ਹੈ। [10]ਆਪ ਵਰਗੇ (ਵਡੇ ਲੋਕਾਂ) ਦੇ। *ਪਾ:-ਬੀਰਾ।

ਬਨਹਿ ਜਹਾਨ ॥ ੯ ॥ ਤਕਰੀ ਤੁਲਨਿ ਕਿ ਖੇਤੀ ਕਰਨੀ। ਜੋ ਇੱਤਯਾਦ ਕਾਰ ਜਗ ਬਰਨੀ।ਕਰੈਂ ਪਠਾਨ ਨ ਅੰਗੀਕਾਰਾ। ਇਨ ਕੋ ਹਿਤ ਹੈ ਜੰਗ ਅਖਾਰਾ ॥੧੦॥ ਮਿਹਰਵਾਨਗੀ ਆਪ ਜਿ ਧਰਿਹੋ। ਰਾਖਹੁ ਢਿਗ ਪ੍ਰਤਿ-ਪਾਰਨ ਕਰਿਹੋ। ਇਹ ਪਠਾਨ ਕੋ ਪੂਤ ਮਹਾਨੋ। ਕਰਹਿ ਕਾਜ ਜਬਿ ਤੁਮ ਰਣ ਠਾਨੋ ॥ ੧੧ ॥ ਜੋ ਪਰਵਸਤਿ[1] ਕਰਹੁ ਤੁਮ ਆਛੇ। ਮਿਲਹਿ ਪਦਾ-ਰਥ ਜਸ ਮਨ ਬਾਂਛੇ। ਬਹੁਰ ਦੇਖੀਯਹਿ ਡੀਲ ਬਿਲੰਦ। ਇਹ ਏਕਲ ਹੀ ਸਮ ਨਰ ਬ੍ਰਿੰਦ[2]॥੧੨॥ ਬਲੀ ਬਿਸਾਲ ਹੋਇ ਜਸ ਤਨੁ ਹੈ। ਰਾਖਹੁ ਨਿਕਟ ਬੀਰ ਬਰ ਬਨਿ ਹੈ'। ਸ੍ਰੀ ਹਰਿਗੋਬਿੰਦ ਬਹੁਰ ਸੁਨਾਯੋ। 'ਅਬਿ ਤੌ ਦਰਸ਼ਨ ਕੇ ਹਿਤ ਆਯੋ ॥੧੩॥ ਲੇ ਗਮਨਹੁ ਅਬਿ ਸਦਨ ਮਝਾਰੇ। ਪੁਨ ਆਵਹਿ ਉਠਿ ਹੋਤਿ ਸਕਾਰੇ। ਰਹੈ ਸੈਨ ਮਹਿ ਪੁਰਿ ਕਰਤਾਰ। ਹਮ ਗਮ-ਨਹਿ ਪੂਰਬ ਕੋ ਤਯਾਰਿ ॥ ੧੪ ॥ ਕੇਤਿਕ ਮਾਸਨ ਮਹਿਂ ਚਲਿ ਆਵਹਿਂ। ਬਸਤ੍ਰ ਸ਼ਸਤ੍ਰ ਦੇ ਬੀਰ ਬਨਾਵੈਂ"। ਇਮ ਕਹਿ ਇਕ ਦਸ[3] ਦੀਨਿ ਰੁਪੱਯੇ। 'ਪੁਰਿ ਤੇ ਲਿਹੁ ਅਹਾਰ ਇਨ ਖੱਯੇ' ॥੧੫॥ ਕਰੀ ਸਲਾਮ ਪਠਾਨ ਤਮਾਮੂ। ਹਰਖਤਿ ਹੁਇ ਕਰਿ ਗਮਨੇ ਧਾਮੂ। ਸੋ ਦਿਨ ਕਰਯੋ ਬਿਤਾਵਨਿ ਸਾਰੇ। ਨਿਸ ਮਹਿਂ ਸਤਿਗੁਰੁ ਖਾਇ ਅਹਾਰੇ ॥ ੧੬ ॥ ਸੁਪਤਿ ਜਥਾ ਸੁਖ ਰਾਤਿ ਬਿਤਾਈ। ਕਰੀ ਕ੍ਰਿਯਾ ਨਿਤ ਕੀ ਚਿਤ ਲਾਈ। ਦਿਵਸ ਚਢੇ ਪੁਨ ਸੰਗਤਿ ਆਇ।ਦਰਸ਼ਨ ਕੋ ਸਗਰੀ ਉਮਡਾਇ॥੧੭॥ਬੈਠੇ ਸਤਿਗੁਰੁ ਲਾਇ ਦਿਵਾਨ। ਸ਼ਬਦ ਬਿਲਾਵਲ ਕੇ ਸੁਨਿ ਕਾਨ। ਧਰਹਿਂ ਉਪਾਇਨਿ ਅਨਗਨ ਸੰਗਤਿ। ਦਰਸ਼ਨ ਕਰਹਿ ਬਿਰਹਿ ਬਨਿ ਪੰਗਤਿ ॥੧੮॥ ਪੰਚ ਪਠਾਨ ਲਿਏ ਨਿਜ ਸੰਗ। ਆਯੋ ਪੈਂਦੇ ਖਾਨ ਉਮੰਗ। ਗੁਰੁ ਦਰਮਾਹਾ[4] ਸਭਿ ਕੋ ਕਿਯੋ। ਬਸਿਬੇ ਕੋ ਇਕ ਥਲ ਤਿਨ ਦਿਯੋ ॥੧੯॥ ਜੁਗ ਮਹਿਖੀ[5] ਦੇ ਦੁਗਧ ਮਹਾਨਾ। ਸੇਵਕ ਸੋਂ ਗੁਰੁ ਕੀਨਿ ਬਖਾਨਾ। 'ਸਭਿ ਪੈ[6] ਲੇ ਕਰਿ ਕਰਹੁ ਤਪਾਵਨਿ। ਪਿਸਤਾ ਅਰੁ ਬਦਾਮ ਕਰਿ ਪਾਵਨੁ ॥ ੨੦ ॥ ਆਦਿ ਛੁਹਾਰੇ ਮੇਵਾ ਸਾਨੋ[7]। ਚਾਰ ਘਰੀ ਦਿਨ ਰਹਿ ਜਬਿ ਜਾਨੋ। ਮਿਸਰੀ ਕੋ ਮਿਲਾਇ ਕਰਿ ਆਛੇ।-ਕਰਹੁ ਖੁਵਾਵਨਿ ਜੇਤਿਕ ਬਾਂਛੇ ॥ ੨੧ ॥ ਪੰਚ ਰਜਤਪਣ ਨਿਤ ਦਰਮਾਹਾ। ਦਿਹੁ ਪੈਂਦੇ ਖਾਂ ਕੋ ਸੁਖ ਪਾਹਾ'।ਇੱਤਯਾਦਿਕ

[1]ਪਾਲਣਾ [ਫਾ:, ਪਰਵਰਸ਼]। [2]ਬਹੁਤਿਆਂ ਦੇ ਤੁੱਲ ਹੈ। [3]ਗਿਆਰਾਂ। [4]ਤਨਖਾਹ। [5]ਦੋ ਮੱਝੀਆਂ। [6]ਦੁੱਧ। [7]ਮਿਲਾਓ।

ਸੇਵਾ ਜੇ ਆਨ। ਨਿਜ ਦਾਸਨਿ ਸੋਂ ਗੁਰੂ ਬਖਾਨਿ ॥ ੨੨ ॥ ਪ੍ਰਤਿਪਾਰਨਿ ਕੋ ਕਰਿ ਤਕਰਾਈ। ਸਰਬ ਰੀਤਿ ਇਕ ਬਾਰ ਬਨਾਈ। ਭਏ ਪਠਾਨ ਅਨੰਦ ਮਹਾਨੇ। ਗੁਰ ਕੀ ਖੁਸ਼ੀ ਬਿਸਾਲ ਪਛਾਨੇ ॥੨੩॥ ਇਕ ਦਿਨ ਨਿਜ ਹਜ਼ੂਰ ਕਰਿਵਾਯੋ। ਨਿਕਟ ਬਿਠਾਇ ਗੁਰੂ ਅਚਵਾਯੋ। ਦ੍ਵੈ ਨਰ ਜੇਤਿਕ ਖਾਨਾ ਖਾਵੈਂ।ਤਿਤਿਕ ਖਾਇਗਾ, ਪਿਖਿ ਹਰਖਾਵੈਂ ॥੨੪॥'ਇਮ ਸਦੀਵ ਹੀ ਦੀਜਹਿ ਖਾਨਾ'। ਨਿਜ ਦਾਸਨਿ ਸੰਗਿ ਗੁਰੂ ਬਖਾਨਾ। ਸੈਨਾ ਮਹਿਂ ਮਿਲਾਇ ਇਮ ਰਾਖਾ। ਮਹਾਂ ਬਲੀ ਹੁਇ ਉਰ ਅਭਿਲਾਖਾ ॥ ੨੫ ॥ ਅਗਲੀ ਪ੍ਰਾਤ ਕਰੀ ਨਿਜ ਤਯਾਰੀ। ਸ਼ਸਤ੍ਰ ਧਰੇ ਹਯ ਕੀ ਅਸੁਵਾਰੀ। ਸ੍ਰੀ ਗੁਰ ਹਰਿ ਗੋਬਿੰਦ ਪਯਾਨੇ। ਪੰਦ੍ਰਹ ਕੋਸ ਪੰਥ ਉਲੰਘਾਨੇ ॥੨੬॥ ਕਰਿ ਡੇਰਾ ਤਹਿਂ ਨਿਸਾ ਬਿਤਾਈ। ਭਈ ਭੋਰ ਮਗ ਚਲੇ ਗੁਸਾਈਂ। ਇਸੀ ਰੀਤਿ ਦਿਨਪ੍ਰਤਿ ਪ੍ਰਸਥਾਨਹਿਂ। ਪਰੈ ਰਾਤ ਡੇਰਾ ਤਬਿ ਠਾਨਹਿਂ ॥੨੭॥ ਤੀਰਥ ਮਹਾਂ ਪਹੋਆ ਨਾਮੂ। ਸਾਰਸੁਤੀ ਸਲਿਤਾ ਅਭਿਰਾਮੂ।ਗਨ ਪਾਪਨਿ ਕੋ ਖਾਪਨਿ ਕਰਨੀ। ਜਿਸ ਕੀ ਮਹਿਮਾ ਬੇਦ ਸੁ ਬਰਨੀ॥੨੮॥ ਸੋ ਖਟ ਕੋਸ ਰਹੀ ਜਬਿ ਆਵਨਿ। ਚਹੈਂ ਕਿ–ਚਲਿ ਤਹਿਂ ਡੇਰਾ ਪਾਵਨਿ–। ਤਹਿਂ ਇਕ ਪਿੰਗਲ ਆਂਖਨ ਹੀਨਾ। ਕਿਹ ਸਿਖ ਨੇ ਉਪਦੇਸ਼ਨਿ ਕੀਨਾ ॥ ੨੯ ॥ ਨਿਸ ਦਿਨ ਗੁਰ ਕੌ ਸਿਮਰਤਿ ਸੋਈ।ਕਹੈ ਕਿ'ਅਬਿ ਨਹਿਂ ਮੇਰੋ ਕੋਈ।ਮਿਲਹਿਂ ਗੁਰੂ ਸਭਿ ਜਗ ਕੇ ਦਾਤਾ। ਤੌ ਮੇਰੋ ਸੰਕਟ ਹੁਇ ਹਾਤਾ ॥੩੦॥ਚਲਿ ਪਹੁੰਚਨਿ ਕੀ ਸ਼ਕਤਿ ਨ ਮੇਰੀ। ਆਇਂ ਇਹਾਂ ਧਰਿ ਕ੍ਰਿਪਾ ਘਨੇਰੀ'। ਇਮ ਮਨ ਠਾਨਿ ਕਰਾ* ਇਕ ਗ੍ਰਾਮੂ। ਗੁਰ ਸਿਮਰਹਿ ਤਹਿਂ ਕਰਿ ਬਿਸਰਾਮੂ॥੩੧॥ਤਿਸ ਕੋ ਸੰਕਟ ਕਾਟਨਿ ਹੇਤਾ। ਉਤਰਿ ਪਰੇ ਤਹਿਂ ਕ੍ਰਿਪਾ ਨਿਕੇਤਾ। ਸੁਭਟਨਿ ਕਰੇ ਤੁਰੰਗ ਲਗਾਵਨਿ। ਸੇਵਤ ਲਗੇ ਤ੍ਰਿਣਨਿ ਕੋ ਲ੍ਯਾਵਨਿ ॥ ੩੨ ॥ ਰਸਦ ਖ਼ਰੀਦੀ ਗ੍ਰਾਮ ਮਝਾਰਾ। ਕਰਨਿ ਲਗੇ ਸਭਿ ਤਯਾਰ ਅਹਾਰਾ। ਪਿੰਗਲ ਸੁਨੀ ਕਿ 'ਸਤਿਗੁਰੁ ਆਏ'। ਭਯੋ ਅਨੰਦ ਅੰਗ ਨਹਿਂ ਮਾਏ॥੩੩॥ਰੁੜ੍ਹਤਿ ਚਲਤਿ ਨਿਕਸਯੋ ਤਜਿ ਗ੍ਰਾਮੂ। ਗੁਰੂ ਗੁਰੂ ਜਪਤਿ ਰਿਦੇ ਮੁਖ ਨਾਮੂ।ਜਿਸ ਥਲ ਸਤਿਗੁਰੂ ਥਿਰੇ ਸੁਹਾਵਤਿ।ਬੂਝਿ ਬੂਝਿ ਤਿਸਹੀ ਥਲ ਆਵਤਿ॥੩੪॥ ਆਨਿ ਪ੍ਰਭੂ ਕੋ ਸੀਸ ਨਿਵਾਯਹੁ।ਸਨਮੁਖ ਬੈਠਤਿ ਬਾਕ ਅਲਾਯਹੁ।'ਇਨ ਬਾਤਨਿ ਤੇ ਰਾਵਰਿ ਨਾਮੂ।–ਦੀਨਾਨਾਥ–ਭਨੈਂ ਅਭਿਰਾਮੂ ॥ ੩੫ ॥ ਤੁਮ

*ਨਾਮ ਹੈ ਪਿੰਡ ਦਾ।

ਬਿਨ ਨਹਿਂ ਕੌ ਜਗਤ ਹਮਾਰਾ । ਪਗ ਦ੍ਰਿਗ ਬਿਨ ਨਹਿਂ ਜਾਤਿ ਪਧਾਰਾ।
ਰਹਯੋ ਪ੍ਰਤੀਖਤਿ ਆਸ ਤੁਮਾਰੀ । ਮਮ ਹਿਤ ਆਇ ਕਰੁਨਾ ਧਾਰੀ ॥੩੬॥
ਕੇਤਿਕ ਬਰਖ ਬਿਤੀਤੇ ਮੋਹੀ। ਸਿਮਰਨ ਕਰਤਿ ਸਦਾ ਗੁਰੁ ਤੋਹੀ।ਆਏ
ਮੋਹਿ ਨਿਵਾਜ਼ਨਿ ਹੇਤੁ । ਦਿਹੁ ਦ੍ਰਿਗ ਪਗ ਮੈਂ ਬਨੌਂ ਸੁਚੇਤ' ॥੩੭॥ ਗੁਰ
ਢਿਗ ਸਿੱਖਨਿ ਬਾਕ ਸੁਨਾਏ । 'ਚਰਨ ਕਮਲ ਕੀ ਲਿਹੁ ਰਜ ਪਾਏ' ।
ਧਰਯੋ ਉਪਾਨਧ[1] ਗੁਰੁ ਕੋ ਚੀਨਿ।ਲੇ ਤਿਨਅੰਗਰੀ ਘਸਵਨਿਕੀਨਿ॥੩੮॥
ਸਖਿ ਨੇਤ੍ਰਨਿ ਕੇ ਬਿਚ ਤਿਨ ਪਾਈ । ਭਈ ਆਂਖਿ ਜਨੁ ਪ੍ਰਥਮ ਬਨਾਈ।
ਗੁਰੁ ਬਪੁ ਸੁੰਦਰ ਪਿਖਯੋ ਅਗਾਰੀ। ਬਾਰਿ ਬਾਰਿ ਹੋਵਤਿ ਬਲਿਹਾਰੀ॥੩੯॥
'ਧੰਨ ਗੁਰੂ ਜਿਮ ਸੁਨਯੋ ਬਿਸ਼ੇਸ਼ਾ । ਤਥਾ ਬਿਲੋਚਨ ਤੇ ਅਬਿ ਦੇਖਾ।ਨਿਤ
ਦੀਨਨਿ ਪਰ ਕਿਰਪਾ ਧਾਰੋ । ਹਮ ਸਮ ਪਤਿਤਨਿ ਪੁੰਜ ਉਧਾਰੋ' ॥ ੪੦॥
ਇੱਤਯਾਦਿਕ ਬਹੁ ਉਸਤਤਿ ਕੀਨਿ।ਸਤਿਗੁਰੁ ਕ੍ਰਿਪਾਦ੍ਰਿਸ਼ਟਿ ਦੁਖ ਹੀਨ।
ਕਹਯੋ ਕਿ ਲੋਚਨ ਤੈਂ ਅਬਿ ਪਾਏ।ਇਸ ਥਲ ਕੋ ਸੇਵਹੁ ਹਿਤਲਾਏ॥੪੧॥
ਬਢਨੀ ਫੇਰਹੁ ਦੀਪਕ ਬਾਰਹੁ । ਸਦਾ ਗੁਰੂ ਕੋ ਨਾਮ ਸੰਭਾਰਹੁ । ਜੋ ਸਿਖ
ਪੂਜਹਿ ਦੇ ਧਨ ਆਨ । ਤਿਸ ਕੋ ਬਾਂਟਿ ਕਰਹੁ ਗੁਜ਼ਰਾਨ ॥੪੨॥ ਆਵਤਿ
ਜਾਤਿ ਸਿੱਖ ਬਸਿ ਜਾਏ। ਤਿਨ ਕਹੁ ਦੇ ਅਹਾਰ ਅਚਵਾਏ । ਪੀਛੇ ਆਪ
ਕਰਹੁ ਪੁਨ ਖਾਨਿ । ਕਰਹੁ ਕਾਰ ਸਭਿ ਹੀ ਇਸਥਾਨ*' ॥ ੪੩ ॥ ਇਸ
ਪ੍ਰਕਾਰ ਕੀ ਸਿੱਖਯਾ ਦੀਨਸਿ । ਪਿੰਗਲ ਭਾ ਪ੍ਰਸੰਨ ਹਿਤ ਚੀਨਸਿ । 'ਸਿਰ
ਧਰਿ ਕਰਿਹੌਂ ਬਾਕ ਤੁਮਾਰਾ । ਹਲਤ ਪਲਤ ਮੁਰਿ ਸਰਬ ਸੁਧਾਰਾ ॥੪੪॥
ਤੁਮ ਸਮਾਨ ਹੈ ਕਹਾਂ ਕ੍ਰਿਪਾਲੂ । ਦੀਨਨਿ ਦਯਾਲ ਸੁ ਨਾਮ ਬਿਸਾਲੂ' ।
ਤਿਹ ਸਥਾਨ ਸ਼੍ਰੀ ਹਰਿ ਗੋਵਿੰਦ । ਕਰਯੋ ਪੁਜਾਰੀ ਕ੍ਰਿਪਾ ਬਿਲੰਦ ॥ ੪੫ ॥
ਸੇਵਤਿ ਹੀ ਤਿਸ ਥਲ ਕੋ ਰਹਯੋ । ਕਿਤਿਕ ਬਰਖ ਬੀਤੇ ਦੁਖ ਦਹਯੋ। ਸ਼੍ਰੀ
ਗੁਰ ਤੇਗ ਬਹਾਦਰ ਗਏ। ਨਿਜ ਨਿਵੇਸ ਤਹਿਂ ਕਰਤੇ ਭਏ ॥੪੬॥ਤਿਨ
ਕੋ ਦਰਸ਼ਨ ਕਰਿ ਹਰਖਾਯੋ । ਸੱਤਿਨਾਮ ਸਿਮਰਨ ਬਰ ਪਾਯੋ। ਕੂਪਬਾਗ
ਹਿਤ ਧਨ ਬਹੁ ਦੀਨੋ।ਆਨ ਥਾਨ ਪੁਨ ਪਯਾਨਾ ਕੀਨੋ ॥੪੭॥ ਪੁਨ ਸਤਿ-
ਗੁਰ ਦਸਮੇਂ ਪਤਿਸ਼ਾਹੂ । ਪਹੁੰਚੇ, ਦੇਖੈਂ, ਨਰ ਥਿਤ ਤਾਹੂ[2]।ਹਿਤ ਸਨਮਾਨ
ਖਰੋ ਨਹਿਂ ਹੋਵਾ । ਹਯ ਪਰ ਚਰੇ ਸਥਿਰ ਗੁਰ ਜੋਵਾ ॥ ੪੮॥ ਬੂਝੇ ਮਨੁਜ

[1]ਜੋੜਾ, ਜੁੱਤੀ [ਸੰਸ:, ਉਪਾਨਹ]। [2]ਓਥੇ ਕੋਈ ਮਨੁਖ ਬੈਠਾ ਹੈ ।
*ਪਾ:—ਕਰਹੁ ਕਾਰ ਇਹ ਸੰਭ ਸਥਾਨ ।

'ਅਹੇ ਇਹ ਕੌਨ ?' । ਕਹਯੋ 'ਗ੍ਰਾਮ ਕਰਹਾਲੀ[1]' ਭੌਨਾ। ਆਯੋ ਇਹ ਠਾਂ ਹੈ ਸਸੁਰਾਰਿ। ਬਿਚ ਪਰਗਨੇ ਠਿਕਾਨੇਦਾਰ[2]"॥੪੯॥ਸਹਿਜ ਸੁਭਾਇਕ ਸੁਨਤਿ ਬਖਾਨੇ। ਸ਼੍ਰੀ ਕਲਗੀਧਰ ਤੇਜ ਮਹਾਨੇ। 'ਅਬਿ ਸਭਿ ਗਏ ਠਿਕਾਨੇ ਠਰਕ[3]। ਗਏ ਪ੍ਰਥਮ ਕੇ ਟਿੱਕੇ ਟਰਕ[4]"॥੫੦॥ਇਮ ਕਹਿ ਤੁਰਤ ਤੁਰੰਗ ਹਟਾਏ। ਉਤਰੇ ਕਲਸੇ ਗ੍ਰਾਮ ਸੁ ਜਾਏ। ਸ਼੍ਰੀ ਹਰਿਗੋਵਿੰਦ ਨਿਸਾ ਬਿਤਾਈ। ਭਈ ਪ੍ਰਾਤਿ ਚਾਲੇ ਅਗਵਾਈ ॥ ੫੧ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਕੋਰੇ ਗ੍ਰਾਮ ਪ੍ਰਸੰਗ' ਬਰਨਨੰ ਨਾਮ ਦੋਇ ਤ੍ਰਿੰਸਤੀ ਅੰਸੂ ॥ ੩੨ ॥

### ੩੩. [ਸ਼੍ਰੀ ਨਾਨਕ ਮਤੇ ਪੁੱਜੇ]।

ਦੋਹਰਾ॥ਭਏ ਤਯਾਰਿ ਸ਼੍ਰੀ ਸਤਿਗੁਰੂ ਗਮਨੇ ਮਾਰਗ ਜਾਇ।ਖਸ਼ਟ ਕੋਸ ਪਰ ਸਰਸੁਤੀ ਹੇਰੀ ਜਲ ਅਲਪਾਇ ॥ ੧ ॥ ਚੌਪਈ ॥ ਤਹਿੰ ਸ਼ਨਾਨ ਕਰਿ ਦੇ ਧਨ ਦਾਨਾ।ਪੁਨ ਆਗੈ ਕੀਨਿਸਿ ਪ੍ਰਸਥਾਨਿ।ਚਲੇ ਜਾਹਿਂ ਕੁਛ ਸੈਨਾ ਸਾਥ। ਕਰਹਿਂ ਨਿਵੇਸ ਨਿਸਾ ਮਹਿਂ ਨਾਥ॥ ੨ ॥ ਸ਼ਯਾਮਲ ਜਲ ਜਮਨਾ ਤਬਿ ਆਈ। ਕਰਿ ਸ਼ਨਾਨ ਉਲੰਘੇ ਅਗਵਾਈ।ਗੜ੍ਹਗੰਗਾ ਕੇ ਪੰਥ ਪਧਾਰੇ।ਚਲੇ ਜਾਹਿਂ ਤੂਰਨਤਾ ਧਾਰੇ ॥੩॥ ਸਿਖ ਪ੍ਰੇਮੀ ਜਹਿਂ ਕਹਿਂ ਜਿਨ ਬਾਸਾ। ਸੁਨਹਿਂ 'ਗੁਰੂ ਆਯਹੁ ਇਤ ਆਸਾ[5]"। ਨਿਕਟਿ ਨਿਕਟਿ ਜੋ ਗ੍ਰਾਮ ਅਨੇਕ। ਕਹਿਂ ਲਗਿ ਤਿਨ ਕਹੁ ਕਰਹੁ ਬਿਬੇਕ ॥੪॥ ਕੇਤਿਕ ਮਗ ਮਹਿਂ ਮਿਲਹਿਂ ਸੁ ਆਇ। ਅਰਪਹਿਂ ਵਸਤੁਨਿ ਕੋ ਸਮੁਦਾਇ। ਕੇਤਿਕ ਜਬਿ ਨਿਵੇਸ ਕੋ ਕਰੈਂ। ਆਨਿ ਅਚੋਹਨ ਆਗੈ ਧਰੈਂ ॥ ੫॥ ਦੂਗਧ ਅਧਿਕ ਦਧਿ ਆਵਹਿ ਛੋਰੇ। ਜਥਾ ਸ਼ਕਤਿ ਧਰਿ ਦਰਬ ਅਗੋਰੇ। ਬੰਦਨ ਕਰਿ ਕਰਿ ਦਰਸਹਿਂ, ਜਾਵਹਿਂ। ਅਪਰਨਿ ਕੋ ਢਿਗ ਸੁਜਸੁ ਅਲਾਵਹਿਂ ॥ ੬ ॥ ਇਮ ਗਮਨਤਿ ਪਹੁੰਚੇ ਗੜ੍ਹ ਗੰਗਾ[6]। ਪਿਖਯੋ ਪ੍ਰਵਾਹੁ ਬਿਮਲ ਜਲ ਚੰਗਾ। ਉਤਰੇ ਸਤਿ-ਗੁਰ ਕੀਨਿ ਸ਼ਨਾਨ। ਦੀਨੋ ਅਧਿਕ ਦਿਜਨਿ ਕਹੁ ਦਾਨ ॥ ੭ ॥ ਪੂਰਨ ਗੁਰੂ ਨਹੀਂ ਤਿਨ ਜਾਨਾ। ਜਾਚਯੋ ਨਹੀਂ ਭਗਤਿ ਗੁਨ ਗਯਾਨਾ। ਧਨ ਲਾਲਚ ਕੋ ਜਿਨ ਮਨ ਕੀਨਿ। ਕਿਮ ਪ੍ਰਭੁ ਲਖਹਿਂ ਬਿਸ਼ਯ ਮਨ ਭੀਨ ॥ ੮ ॥ ਪੁਨ ਤਹਿਂ ਤੇ ਕਰਿ ਕੂਚ ਪਯਾਨੇ। ਚਲੇ ਜਾਹਿਂ ਆਗੈ ਸੁਖ ਸਾਨੇ। ਇਕ ਸਾਧੂ ਕੀ ਸ਼ਰਧਾ ਪੂਰਨ। ਪਹੁੰਚਯੋ ਚਹੈਂ ਤਹਾਂ ਗੁਰੁ ਤੂਰਨ ॥ ੯ ॥ ਪੁਨ ਸ਼੍ਰੀ ਨਾਨਕ ਮਤੇ ਸਥਾਨ। ਜਾਇ ਪਹੁੰਚੇ ਕ੍ਰਿਪਾ ਨਿਧਾਨ। ਉਤਰਯੋ

[1]ਨਾਮ ਪਿੰਡ, ਸਮਾਣੇ ਦੇ ਕੋਲ, ਰਾਜ ਪਟਿਆਲਾ । [2]ਜਾਇਦਾਦ ਵਾਲਾ। [3]ਨਾਸ਼ ਹੋਏ । [4]ਪਹਿਲਾਂ ਦੇ ਟਿੱਕੇ ਹੋਏ ਟਲ ਗਏ ਭਾਵ ਵਡਿਆਈ ਨਾਸ਼ ਹੋ ਜਾਏਗੀ [ਟਿੱਕੇ ਹੋਏ=ਵਡਜਾਏ ਹੋਏ। ਟਿਕੇ ਹੋਏ=ਬੈਠੇ ਹੋਏ]। [5]ਤਰਫ। [6]ਗੜ੍ਹ ਮੁਕਤੇਸਰ ਪਾਸ ਗੰਗਾ ਦਾ ਪ੍ਰਵਾਹ।

ਡੇਰਾ ਤੁਰੰਗ ਲਗਾਇ। ਇਤ ਉਤ ਸੁਭਟ ਫਿਰਤਿ ਸਮੁਦਾਇ ॥ ੧੦ ॥
ਇਕ ਕਨਪਾਟੇ ਬੂਝਨਿ ਕੀਨੇ। 'ਕੋ ਸਰਦਾਰ ਆਇ ਭਟ ਲੀਨੇ ?'।
ਸਿੱਖਨ ਕਹਯੋ 'ਸਾਚ ਪਤਿਸ਼ਾਹੂ। ਸ੍ਰੀ ਹਰਿ ਗੋਵਿੰਦ ਗੁਰੂ, ਦੁਖ ਦਾਹੂ' ॥
੧੧ ॥ ਸੁਨਿ ਕਰਿ ਜੋਗੀ ਭਾਜਿ ਪਧਾਰੇ।–ਨਹਿ ਬੈਧਹਿੰ ਹਮ ਕੋ–ਛਰਧਾਰੇ।
ਸਿਖ ਕੀ ਦਸ਼ਾ ਸੁਨਹੁ ਜਿਮ ਹੋਈ*। ਗੁਰੂ ਧਯਾਨ ਮੈਂ ਥਿਰ ਹੈ ਸੋਈ*
॥੧੨॥ਤਨ ਕੀ ਕ੍ਰਿਆ ਸਾਧਿ[1] ਇਕ ਬਾਰੀ।ਬਹੁਰ ਥਿਰਹਿ ਨਿਸ ਦਯੋਸ
ਮਝਾਰੀ। ਗੁਰੁ ਸਿਮਰਨ ਕੇ ਤਤਪਰ ਹੋਵਾ। ਜਬਿ ਕੋ ਬਿਗਰਯੋ ਚਲਦਲ[2]
ਜੋਵਾ ॥ ੧੩ ॥ ਬਹੁਤ ਬਿਸੂਰਤਿ ਦੁਖ ਉਰ ਧਾਰਤਿ।ਗੁਰੂ ਅਵੱਗਯਾ ਨਹੀਂ
ਸਹਾਰਤਿ। ਅਨਿਕ ਪ੍ਰਕਾਰਨਿ ਕੀ ਮਨ ਗਿਨਤੀ। ਹੋਇ ਦੀਨ ਬਹੁ
ਬੋਲਤਿ ਬਿਨਤੀ ॥ ੧੪ ॥ 'ਹੇ ਪ੍ਰਭੁ ! ਰਾਵਰ ਕੋ ਅਪਵਾਦ[3]। ਬਿਗਰਹਿ
ਬਿਰਦ,ਰਖਹੁ ਮਿਰਜਾਦਿ। ਸਤਿਗੁਰ ਸਦਾ ਸਲਾਮਤ ਗਾਦੀ। ਕਿਮ ਹੁਇ
ਪ੍ਰਾਪਤਿ ਜੋ ਕਹੁ ਬਾਦੀ ॥ ੧੫ ॥ ਮਮ ਤਨ ਤਜੋ ਜਿ ਸੁਧਰਹਿ ਥਾਨੁ। ਤੌ
ਤਜਿ ਦੇਉਂ ਤਨਕ ਮਹਿ ਪ੍ਰਾਨੂ। ਤਊ ਨ ਜੋਗੀ ਲਹੈਂ ਬਿਸਾਦੂ[4]। ਕਰਿ
ਹੰਕਾਰ ਉਠਾਵਹਿ ਬਾਦੂ ॥ ੧੬ ॥ ਸ੍ਰੀ ਨਾਨਕ ਕੀ ਮਹਿਮਾ ਗੌਰੀ[5]। ਤੁਮਰੇ
ਅਛਤ ਹੋਤਿ ਅਬਿ ਹੌਰੀ।ਤੌ ਪਾਛੇ ਕੀ ਕਯਾ ਹੈ ਚਲੀ। ਅਲਪ ਸ਼ਕਤਿ ਭੀ
ਨਿਰਭੈ ਦਲੀ[6] ॥ ੧੭ ॥ ਕਯੋਂ ਨ ਉਤਾਇਲ ਬਨਹੁ ਸਹਾਯਕ। ਅਸ
ਕਾਰਜ ਤੁਮਰੇ ਹੀ ਲਾਇਕ। ਲਈ ਜਗਤ ਤੇ ਪੀਰੀ ਮੀਰੀ। ਕਯੋਂ ਨ
ਕਰੋ ਸਿੱਖਨ ਕਰ ਗੀਰੀ[7]' ॥ ੧੮ ॥ ਜਗ ਗੁਰ ਸਭਿਹਿਨਿ ਕੇ ਸਿਰਮੌਰ।
ਅਜ਼ਮਤ ਜੁਤਿ ਬਿਗਰਤਿ ਬਰ ਠੌਰ। ਸ੍ਰੀ ਹਰਿਗੋਵਿੰਦ ! ਬਨਹੁ ਸਹਾਈ।
ਦਿਹੁ ਉਠਾਇ ਜੋਗੀ ਸਮੁਦਾਈ' ॥੧੯॥ ਇੱਤਯਾਦਿਕ ਮੁਖ ਬਿਨੈ ਬਖਾ-
ਨਤਿ। ਜੀਤ ਰਿਖੀਕ ਧਯਾਨ ਗੁਰ ਠਾਨਤਿ। ਭਯੋ ਸ਼ਬਦ ਹਯ ਕੀਨਿ
ਹਿਹੇਖਾ। ਸੁਨਤਿ ਅਚਾਨਕ ਚਾਹਤਿ ਦੇਖਾ ॥ ੨੦ ॥ ਨਿਕਸ ਕੁਟੀ ਤੇ
ਬਾਹਰ ਆਯੋ। ਮਾਨਵ ਗਨ ਕੋ ਥਿਰਿ ਦਰਸਾਯੋ ।–ਲੋਕ ਪੰਜਾਬੀ–
ਕਰਹਿ ਚਿਨਾਰੀ। ਸੰਗ ਏਕ ਕੇ ਮਿਲਯੋ ਉਚਾਰੀ ॥ ੨੧ ॥'ਕਿਸ ਕੋ ਡੇਰਾ

[1]ਭਾਵ ਖਾ ਪੀ ਕੇ। [2]ਪਿੱਪਲ। [3]ਨਿੰਦਿਆ। [4]ਭਾਵ ਜੋਗੀਆਂ ਨੂੰ ਕੋਈ ਪੀੜ ਨਹੀਂ ਹੋਵੇਗੀ। [5]ਭਾਰੀ। [6]ਥੋੜੀ ਤਾਕਤ ਵਾਲੇ ਵੀ ਨਿਰਭੈ ਹੋਕੇ ਨਾਸ਼ ਕਰਨਗੇ (ਐਸੇ ਅਸਥਾਨ)। [7](ਦਾ) ਹੱਥ ਪਕੜਨਾ, ਭਾਵ ਮੱਦਦ।   *ਤਿੰਨ ਲਿਖਤੀ ਨੁਸਖਿਆਂ ਵਿੱਚ ਇਨ੍ਹਾਂ ਦੋਹਾਂ ਤੁਕਾਂ ਦਾ ਪਾਠ ਨਹੀਂ ਹੈ, ਤੇ ਇਨ੍ਹਾਂ ਦੀ ਥਾਵੇਂ ਪਾਠ ਇਉਂ ਹੈ:–ਅਲਪ ਤ੍ਰਿਣਨਿ ਕੀ ਕੁਟੀ ਬਨਾਈ। ਦਰ ਲਘੁ ਰਚਯੋ ਬੀਚ ਪ੍ਰਵਿਸ਼ਾਈ।

ਉਤਰਯੋ ਆਇ ?। ਕਿਤ ਤੇ ਆਨਿ ਕਹਾਂ ਕੋ ਜਾਇ ?'। ਸਿਖ ਨੇ ਕਹਯੋ
'ਅਹੋ ਜਗ ਗੁਰੂ। ਦਰਸ਼ਨ ਸਿੰਘ ਬਿਘਨ ਗਨ ਰੁਰੂ"[1] ॥ ੨੨॥ ਅੰਮ੍ਰਿਤ
ਬਾਕ ਸ੍ਰਵਨ ਪੁਟ ਪਾਨਾ[2]। ਹੁਤੋ ਮ੍ਰਿਤਕ ਮਨੁ ਭਾ ਸਵਧਾਨਾ। ਧਾਇ ਧਰੈ
ਧਰਿ ਪਦ ਬਿਚਲੀਤਿ[3]। ਚਲਯੋ ਨ ਜਾਤਿ ਅਧਿਕ ਉਤਲੀਤਿ ॥੨੩॥ ਹੁਤੇ
ਖਰੇ ਗੁਰ ਸਹਿਜ ਸੁਭਾਇ। ਬਸਤ੍ਰ ਸ਼ਸਤ੍ਰ ਜੁਤਿ, ਰਜ ਦੁਤਿ ਪਾਇ। ਪਦ
ਅਰਬਿੰਦ ਮ੍ਰਿਦੁਲ ਬਰ ਲਾਲ। ਹੁਤੇ ਉਪਾਨਧ ਮਹਿ[4] ਤਿਸ ਕਾਲ॥੨੪॥
ਪਹੁੰਚਿ ਸਮੀਪ ਦੰਡ ਸਮ ਪਰਯੋ। ਭਰਯੋ ਪ੍ਰੇਮ ਤੇ ਦ੍ਰਿਗ ਜਲ ਢਰਯੋ। ਪਦ
ਰਜ਼ ਲੇ ਸਿਰ ਮੁਖ ਪਰ ਲਾਈ। 'ਧੰਨ ਗੁਰੂ ! ਤੇਰੀ ਵਡਿਆਈ' ॥ ੨੫ ॥
ਹਾਥ ਜੋਰਿ ਭਾ ਸਨਮੁਖ ਠਾਂਢੋ। ਕਰਤਿ ਸੁਜਸੁ ਕੋ ਆਨੰਦ ਬਾਢੋ। 'ਚੌਦਹਿ
ਲੋਕਨਿ ਘਟਿ ਘਟਿ ਅੰਤਰ। ਸਭਿ ਸੁਧਿ ਜਾਨਤਿ ਸਦਾ ਨਿਰੰਤਰ ॥ ੨੬ ॥
ਇਕ ਮਮ ਘਟ ਕੀ ਲਖਿ ਕਰਿ ਆਏ। ਨਹਿੰ ਅਚਰਜ, ਤੁਮਰੇ ਬਨਿ
ਆਏ।ਸ਼ਕਤਿ ਅਨੰਤਨਿ ਕੇ ਬਡ ਸਾਗਰ।ਦੇਵਨਿਦੇਵ ਉਜਾਗਰ ਨਾਗਰ॥
੨੭॥ ਨਿਰਨੇ ਕਰਿ ਤੁਮ ਮਹਿਂ ਗੁਨ ਹੇਰਾ। ਰਹਹੁ ਪ੍ਰੇਮ ਕੇ ਬਸੀ ਘਨੇਰਾ॥
ਪ੍ਰੀਤ ਦ੍ਰੋਪਤੀ ਕੀ ਲਖਿ ਸਾਚੀ। ਭਈ ਦੀਨ ਮਨ ਬਿਨੈ ਉਬਾਚੀ ॥ ੨੮ ॥
ਸਭਾ ਸ਼ਰੀਕਨਿ ਕੀ ਰਿਸ ਰਾਚੀ[5]। ਬੇ ਮਿਰਜਾਦਿ ਕਰਨਿ ਕਹੁ ਬਾਚੀ[6]।
ਪਰੀ ਸ਼ਰਨ ਰੱਛਯਾ ਤਬਿ ਜਾਚੀ।ਰਾਖੀ ਲਾਜ ਜਾਨਿ ਜਨ ਤਾਂਦੀ[7] ॥੨੯॥
ਸੰਕਟ ਤੇ ਪ੍ਰਹਿਲਾਦ ਉਬਾਰਯੋ। ਦੁਖਦ ਦੈਤ ਕਹੁ ਤਤਛਿਨ ਮਾਰਯੋ।
ਤਿਮ ਬਹੁ ਸਿੱਖਨਿ ਭਏ ਸਹਾਇ। ਮਹਾਂ ਬਿਘਨ ਤੇ ਲੀਨਿ ਬਚਾਇ ॥
੩੦॥ ਕਰੀ ਤਿਲੋਕੇ ਕੀ ਤਲਵਾਰ। ਹੁਤੀ ਕਾਠ ਕੀ ਬਨਿਗੀ ਸਾਰ[8]।
ਸਿਖ ਕੋ ਬਾਟ ਘਾਟ ਥੋ ਜੋਈ। ਕਰਯੋ ਸਭਾ ਮਹਿ ਪੂਰਨ ਸੋਈ ॥ ੩੧ ॥
ਖਸ਼ਟ ਰੂਪ ਸਿਖ[9] ਭਏ ਸਹਾਈ। ਕਹਿਂ ਲੌ ਗਿਨੌਂ ਗਿਨੇ ਨਹਿ ਜਾਈ।
ਮੋਹਿ ਦੀਨ ਪਰ ਕਰੁਨਾ ਧਰਿ ਕੈ। ਮਾਰਗ ਦੂਰ ਉਲੰਘਨ ਕਰਿ ਕੈ॥੩੨॥
ਭਏ ਸਹਾਇਕ ਅੰਤਰਜਾਮੀ। ਨਮੋ ਨਮੋ ਪਗ ਪਰ ਜਗ ਸ੍ਵਾਮੀ। ਅਪਨਿ
ਬਿਰਦ ਪ੍ਰਭੁ ਆਪ ਸੰਭਾਰਹੁ*। ਸੇਵਕ ਕੇ ਨਿਜ ਕਾਜ ਸੁਧਾਰਹੁ*' ॥੩੩॥

---

[1]ਸਮੂਹ ਬਿਘਨਾਂ ਰੂਪ ਮ੍ਰਿਗਾਂ ਲਈ (ਜਿਸ ਗੁਰੂ ਜੀ ਦਾ) ਦਰਸ਼ਨ ਸ਼ੇਰ ਰੂਪ ਹੈ। [2]ਕੰਨ ਰੂਪੀ ਡੋਨੇ ਨਾਲ ਪੀਤੇ। [3]ਫਿਸਲਦੇ ਹਨ। [4]ਜੋੜੇ ਵਿੱਚ। [5]ਕ੍ਰੋਧ ਭਰੀ। [6]ਕਹਿਆ। [7]ਤਿਸ ਦਾਸੀ ਦੀ। [8]ਲੋਹੇ ਦੀ ਬਣ ਗਈ। [9](ਗੁਰੂ ਜੀ ਦੇ) ਛੀਏ ਰੂਪ ਹੀ ਸਿੱਖਾਂ ਦੇ।

*ਛਾਪੇ ਦੇ ਨੁਸਖੇ ਵਿੱਚ ਇਹ ਦੋ ਸਤਰਾਂ ਦਾ ਪਾਠ ਨਹੀਂ ਹੈ, ਪਰ ਲਿਖਤੀਆਂ ਵਿੱਚ ਹੈ।

ਇੱਤ੍ਯਾਦਿਕ ਬਹੁ ਕਰਿ ਕਰਿ ਬਿਨੈ।ਭਨੈਂ ਸੁ ਬੈਨ ਪ੍ਰੇਮ ਕੇ ਸਨੈ। ਸ੍ਰੀ ਹਰਿ ਗੋਵਿੰਦ ਭਏ ਪ੍ਰਸੰਨ। ਕਹ੍ਯੋ 'ਸਿੱਖ! ਤੂੰ ਅਹੈਂ ਅਨੰਨ ॥੩੪॥ ਗੁਰੁ ਪਰ ਸਿਦਕ ਧਾਰਿ ਕਰਿ ਬੈਸੇ। ਮਨੋ ਕਾਮਨਾ ਲਹੈਂ ਨ ਕੈਸੇ।ਕਹੁ ਅਲਮਸਤ! ਗਾਤਿ ਕੁਸ਼ਰਾਤਿ[1]। ਕਿਮ ਕਨਪਾਟੇ ਕਿਯ ਉਤਪਾਤ?'॥੩੫॥'ਪ੍ਰਭੁ ਜੀ! ਸੁਨਹੁ ਕ੍ਰਿਪਾ ਤੁਮ ਪਾਇ। ਕੁਸ਼ਲ ਸਰੀਰ ਅਹੈ, ਸੁਖਦਾਇ!। ਮਤਸਰ ਪਾਵਕ ਅਤਿ ਜੋਗੀਨਿ।ਜਰਹਿ ਸਦਾ ਉਰ ਸ਼ਾਂਤਿ ਬਿਹੀਨ॥੩੬॥ਚਲਦਲ ਜਾਰ੍ਯੋ ਅਗਨਿ ਲਗਾਇ। ਮਮ ਆਸਨ ਕੋ ਦਯੋ ਉਠਾਇ।ਕਰੀ ਅਵੱਗ੍ਯਾ ਇਸ ਤੇ ਆਦਿ। ਬਹੁ ਅਪਵਾਦ ਕਹ੍ਯੋ ਕਰਿ ਬਾਦ' ॥੩੭॥ ਸੁਨਿ ਸਤਿਗੁਰ ਨੇ ਧੀਰਜ ਦੀਨਿ। 'ਪੂਰਹਿ ਕਾਮਨਾ ਤੋਹਿ,ਪ੍ਰਬੀਨ!' ।ਪੁਨ ਸਤਿਗੁਰੁ ਹਿਤ ਫਰਸ਼ ਡਸਾਇਵ ਬੈਠਿ ਸਰਬ ਰਜ ਕੋ ਝਰਵਾਇਵ ॥ ੩੮॥ ਸ਼ਸਤ੍ਰ ਉਤਾਰਿ ਬਿਰਾਜਤਿ ਭਏ।ਸੁਭਟਨਿ ਚਹੁੰਦਿਸ਼ਿ ਡੇਰਾ ਕਏ। ਹਰੇ ਤ੍ਰਿਨਨਿ ਗਨ ਸੇਵਕ ਲ੍ਯਾਏ। ਚਾਰੇ ਹਯਨਿ ਜ਼ੀਨਿ ਉਤਰਾਏ ॥੩੯॥ ਗ੍ਰਾਮਨਿ ਤੇ ਗਨ ਰਸਦ ਮੰਗਾਈ। ਲਾਗੇ ਕਰਨਿ ਦੇਗ ਮਨ ਭਾਈ।ਖਸ਼ਟ ਘਰੀ ਦਿਨ ਬਾਕੀ ਰਹ੍ਯੋ। 'ਆਨਹੁ ਨਿਰਮਲ ਜਲ' ਗੁਰੁ ਕਹ੍ਯੋ ॥ ੪੦ ॥ ਕਰ ਪਗ ਬਦਨ ਪਖਾਰਨਿ ਕੀਨੇ। ਪੁਨ ਮੱਜਨ ਜਲ ਤੇ ਮਲ ਹੀਨੇ।ਬਸਤ੍ਰ ਪਹਿਰਿ ਤਨ ਹ੍ਵੈ ਕਰਿ ਨ੍ਯਾਰੇ।ਕਹ੍ਯੋ 'ਚਲਹੁ,ਗੁਰੁ ਥਾਨ ਨਿਹਾਰੇ'॥੪੧॥ਭਯੋ ਸੰਗ ਅਲਮਸਤ ਬਤਾਵਤਿ।'ਇਹ ਥਲ ਪਿਖਹੁ ਮਹਾਂ ਛਬਿਪਾਵਤਿ।ਸੁਨਿ ਪਿਖਿ ਰਾਵਰ ਕੋ ਆਗਵਨੁ। ਭਾਜਿ ਗਏ ਜੋਗੀ ਤਜਿ ਭਵਨੁ ॥੪੨॥ ਇਸ ਥਲ ਚਲਦਲ ਦਲ ਕਲ ਹਰੀਅਲ[2]। ਜੋਗਿਨਿ ਦੁਸ਼ਟ ਅਵੱਗ੍ਯਾ ਕਹੀ ਅਲਿ[3] ਮੁਝ ਤੇ ਪ੍ਰਥਮ ਲਖ੍ਯੋ ਤੁਮ ਆਏ[4]।ਦੇਖਿ ਰਹ੍ਯੋ,ਥਲ ਤ੍ਯਾਗਿ ਪਲਾਏ॥੪੩॥ ਇਹ ਫੇਨਲ[5] ਕੋ ਤਰੁ ਬਚ ਰਹ੍ਯੋ*। ਅਜ਼ਮਤ ਮਹਿ ਤਿਸ ਹਿਤ ਇਹ

---

[1] ਸ਼ਰੀਰ ਦੀ ਸੁਖ ਸਾਂਦ। [2] ਸੁਹਣੇ ਹਰੇ ਪਤਿਆਂ ਸਮੇਤ ਪਿੱਪਲ ਸੀ। [3] ਕੀਤੀ। [4] ਜਾਣਿਆਂ ਆਪ ਦਾ ਆਉਣਾ। [5] ਰੀਠੜੇ।

*ਮਿੱਠੇ ਰੀਠੇ ਦਾ ਹਾਲ ਪਿਛੇ ਸ੍ਰੀ ਗੁਰ ਨਾਨਕ ਪ੍ਰਕਾਸ਼ ਉੱਤ੍ਰਾਰਧ ਅਧ੍ਯਾਇ ੨੦ ਅੰਕ ੮੦ ਤੇ ਇਸੇ ਰਾਸ ਦੇ ਅੰਸ ੨੮ ਅੰਕ ੨੭ ਦੀਆਂ ਹੇਠਲੀਆਂ ਟੂਕਾਂ ਵਿਚ ਦੇ ਆਏ ਹਾਂ। ਇਹ ਬ੍ਰਿੱਛ ਨਾਨਕ ਮਤੇ ਤੋਂ ਦੂਰ ਹੈ। ਕਵਿ ਜੀ ਨੂੰ ਪਿੱਪਲ ਦੇ ਪਾਸ ਵਾਰ ਹੋਣ ਦੀ ਸੁਧ ਕਿਸੇ ਨੇ ਦਰੁਸਤ ਨਹੀਂ ਦਿਤੀ ਜਾਪਦੀ, ਇਹ ਹੋ ਸਕਦਾ ਹੈ ਕਿ ਨਾਨਕ ਮਤੇ ਦਾ ਕਾਰਜ ਕਰਕੇ ਗੁਰੂ ਸਾਹਿਬ ਜੀ ਮਿੱਠੇ ਰੀਠੇ ਦੇ ਟਿਕਾਣੇ ਗਏ ਹੋਣ, ਕਿਉਂਕਿ ਰੀਠੇ ਦਾ ਬਲ ਹੁਣ ਤਕ ਸ੍ਰੀ ਨਾਨਕ ਮਤੇ ਦੇ ਸੇਵਕਾਂ ਦੇ ਪ੍ਰਬੰਧ ਵਿਚ ਹੀ ਸੁਣੀਂਦਾ ਹੈ।

ਲਹ੍ਯੋ। ਇਕ ਸਿਕੰਧ[1]ਕੇ ਮਾਧੁਰ ਫਲ ਹੈਂ। ਜਿਤ ਦਿਸ਼ਿ ਸ੍ਰੀ ਨਾਨਕ ਥਿਰ ਥਲ ਹੈਂ ॥੪੪॥ ਦੁਤਿਯ ਡਾਰ ਕੇ ਫਲ ਹੈਂ ਕੌਰੇ। ਜਿਸ ਤੇ ਗੋਰਖਾਦਿ ਸਿਧ ਹੋਰੇ। ਸ੍ਰੀ ਹਰਿ ਗੋਵਿੰਦ ਸੁਨ੍ਯੋ ਪ੍ਰਸੰਗ।ਧੀਰਜ ਦਈ 'ਬਨਹਿ ਤਿਮ ਰੰਗ'[2]॥ ੪੫॥ ਤਹਾਂ ਫਰਸ਼ ਸਤਿਗੁਰੂ ਕਰਾਯਹੁ।ਬੈਠਿ ਸਭਿਨਿ ਦੀਵਾਨ ਲਗਾਯਹੁ। ਸੋਦਰ ਕੀ ਚੌਕੀ ਥਿਰਿ ਸੁਨੀ।ਜਿਸ ਮਹਿਂ ਮਹਿੰਮਾ ਗੁਰੁ ਹਰਿ ਭਨੀ ॥੪੬॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਨਾਨਕ ਮਤੇ ਆਵਨਿ' ਪ੍ਰਸੰਗ ਬਰਨਨੰ ਨਾਮ ਤ੍ਰੈਠ ਤ੍ਰਿੰਸਤੀ ਅੰਸੂ ॥ ੩੩ ॥

## ੩੪. [ਸਿੱਧਾਂ ਨੂੰ ਨਿਰੁੱਤ੍ਰ ਕੀਤਾ]।

ਦੋਹਰਾ ॥ ਪਢਿ ਸੋਦਰ ਅਰਦਾਸ ਭੀ ਸਭਿਨਿ ਨਿਵਾਯਹੁ ਸੀਸ। ਸ੍ਰੀ ਹਰਿ ਗੋਵਿੰਦ ਚੰਦ ਜੀ ਗੁਰੁ ਸਮਰਥ ਜਗਦੀਸ਼ ॥ ੧ ॥ ਚੌਪਈ॥ ਚਲਦਲ ਪ੍ਰਥਮ ਸਤੁਲ ਚਹਿ ਕਰ੍ਯੋ। ਦਲ ਸੋਂ ਕਲਿਤ[3]ਹੁਤੋ ਜਿਮ ਹਰ੍ਯੋ।ਨਿਹਮਲ ਜਲ ਪਾਵਨ ਅਨਵਾਵਾ। ਕਹਿ ਕਰਿ ਕੁੰਕਮ ਕੋ ਘਸਵਾਵਾ ॥੨॥ ਆਪ ਖਰੇ ਹੁਇ ਕਰ ਮਹਿਂ ਧਾਰ੍ਯੋ। 'ਸੱਤਿਨਾਮ' ਮੁਖਮੰਤ੍ਰ ਉਚਾਰ੍ਯੋ। ਨਿਜ ਕਰ ਤੇ ਛਿਰਕਨਿ ਕੋ ਕੀਨਿ। ਤਤਛਿਨ ਨਿਕਸ੍ਯੋ ਦਿਪਤਿ ਨਵੀਨ ॥੩॥ ਪ੍ਰਥਮ ਲਗਰ ਨਿਕਸੀ ਪਿਖਿ ਐਸੇ। ਬਿਵਰ ਬਿਖੈ ਤੇ ਬਿਸੀਅਰ ਜੈਸੇ[4]। ਛਿਰਕੇ ਦੇਤਿ ਨੀਰ ਕੇ ਜਨੇਂ ਜਨੇਂ। ਫੈਲਤਿ ਬ੍ਰਿਧਤਿ ਜਾਤਿ ਹੈ ਤਨੇਂ ਤਨੇਂ॥੪॥ਤਬਿ ਅਲਮਸਤ ਕਹ੍ਯੋ ਕਰ ਬੰਦਿ।'ਸ੍ਰੀ ਸਤਿਗੁਰ! ਸਭਿ ਰੀਤਿ ਬਿਲੰਦ।ਪ੍ਰਥਮ ਚਿੰਨ੍ਹ ਇਸ ਪਰ ਗੁਰੁ ਕਰਕੋ[5]।ਮਹਾਂ ਮਹਾਤਮ ਜੁਤ ਪਿਖਿ ਤਰੁ ਕੋ॥੫॥ਅਬਿ ਨਹਿਂ ਪਿਖੀਯਤਿ ਤਥਾ ਬਨਾਵਹੁ। ਸਤਿਗੁਰ ਤੇ ਚਿੰਨ੍ਹਤਿ ਦਿਖਰਾਵਹੁ'। ਸ੍ਰੀ ਹਰਿ ਗੋਵਿੰਦ ਕਰ੍ਯੋ ਉਚਾਰਨਿ।'ਅਪਰ ਚਿੰਨ੍ਹਯੁਤ ਵਧਹਿ ਸ ਡਾਰਨ' ॥੬॥ ਇਮ ਕਹਿ ਕੁੰਕਮ ਕੋ ਛਿਰਕਾਯਹੁ। ਛੋਟੀ ਬਡੀ ਬੂੰਦ ਬਰਸਾਯਹੁ। 'ਇਨ ਛੀਟਨਿ ਤੇ ਚਿੰਨ੍ਹਤਿ ਰਹੈ। ਜਬਿ ਲੌ ਥਿਰ ਪ੍ਰਥਮੀ ਪਰ ਅਹੈ ॥੭॥ ਅਬਿ ਇਹ ਨਿਸ ਮਹਿਂ ਬਰਧਹਿ ਤੇਤੋ। ਜੋਗਨਿ ਜਾਰ੍ਯੋ ਹੁਤੋ ਸੁ ਜੇਤੋ'। ਪੁਨ ਸਤਿਗੁਰ ਡੇਰੇ ਕਉ ਆਏ। ਜਥਾ ਰੁਚੀ ਭੋਜਨ ਤ੍ਰਿਪਤਾਏ॥ ੮ ॥ ਭਏ ਸੁਪਤਿ ਸੁਖ ਰਾਤਿ ਬਿਤਾਈ। ਉਠੇ ਗੁਰੂ ਨਿਤ ਕ੍ਰਿਯਾ ਕਰਾਈ।ਭਈ ਪ੍ਰਾਤਿ ਬਹੁ ਲਗ੍ਯੋ ਦਿਵਾਨ। ਸਤਿਗੁਰ ਬੈਠੇ ਦਿਪਤਿ ਮਹਾਨ ॥੯॥ ਜੋਗੀ ਗੁਰ ਕੋ ਦੇਖਿ ਪਲਾਏ। ਸੋ ਗੋਰਖ ਕੋ ਨਿਕਟ ਸਿਧਾਏ। ਸਭਿਹਿਨਿ ਕੋ

---

[1]ਟਾਹਣ। [2]ਤਿਵੇਂ ਹੀ ਅਨੰਦ ਬਣੇਗਾ। [3]ਪੱਤਿਆਂ ਨਾਲ ਸ਼ਸ਼ੋਭਤ। [4]ਵਰਮੀ ਵਿਚੋਂ ਜਿਵੇਂ ਸੱਪ। [5]ਪਹਿਲੇ ਨਿਸ਼ਾਨ ਇਸਤੇ ਗੁਰੂ ਜੀ ਦੇ ਹੱਥ ਦਾ ਸੀ।

ਆਦੇਸ ਬਖਾਨੀ। ਬੈਠੇ ਨਿਕਟਿ ਹੌਲ ਉਰ ਠਾਨੀ ॥ ੧੦ ॥ ਮਾਨੋਂ ਮਹਾਂ ਜੰਗ ਤੇ ਭਾਜੇ। ਬੋਲ ਨ ਸਕਹਿਂ ਅਧਿਕ ਮਨ ਲਾਜੇ। ਕਿਤਿਕ ਦੇਰ ਮਹਿ ਧੀਰਜ ਧਾਰਾ। ਬਹੁਰੋ ਸਰਬ ਪ੍ਰਸੰਗ ਉਚਾਰਾ ॥ ੧੧ ॥ 'ਪ੍ਰਥਮ ਹਮਾਰੇ ਗੁਰੁ ਕੋ ਥਾਨਾ। ਗੋਰਖ ਮਤਾ ਨਾਮ ਸਭਿ ਜਾਨਾ। ਸ੍ਰੀ ਨਾਨਕ ਜਬਿ ਤਿਹਠਾਂ ਆਏ। ਸੋ ਪ੍ਰਸੰਗ ਤੁਮ ਲਖਹੁ ਸਬਾਏ ॥ ੧੨ ॥ ਗੁਰੁ ਕੋ ਨਾਮ[1]ਲੋਪ*ਹੁਇ ਗਯੋ। ਨਾਨਕ ਮਤਾ ਨਾਮ ਬਿਦਤਯੋ। ਟਿਕ੍ਯੋ ਨ ਜੋਗੀ ਕੋ[2] ਤਿਸ ਥਾਨ। ਬਿਨ ਸੇਵਾ ਥਲ ਰਹ੍ਯੋ ਵਿਰਾਨ ॥੧੩॥ ਹਮ ਨੇ ਚਿਤ ਮਹਿਂ ਹੇਰਿ ਬਿਚਾਰੀ। ਸੇਵਾ ਕਰਨ ਰਿਦੈ ਬੁਧਿ ਧਾਰੀ।—ਬੈਠਹਿਂ ਇਸਿ ਥਲ ਜੋਗ ਕਮਾਵੈਂ। ਅਰੁ ਨਿਜ ਗੁਰੂ ਨਾਮ ਬਿਦਤਾਵੈਂ—॥ ੧੪ ॥ ਬੀਤ੍ਯੋ ਹਮਹਿ ਰਹਤਿ ਚਿਰ-ਕਾਲ। ਸਦ ਸਥਾਨ ਕੀ ਸੇਵਾ ਘਾਲਿ। ਇਕ ਫਕੀਰ ਆਯੋ ਨਰ ਬਾਵਰ। ਨਹੀਂ ਤ੍ਰਾਸ ਧਾਰ੍ਯੋ ਜਿਨ ਰਾਵਰਿ ॥ ੧੫ ॥ ਸ੍ਰੀ ਨਾਨਕ ਕੋ ਨਾਮ ਬਖਾਨਾ। ਤਰੁ ਚਲਦਲ ਤਰ ਆਸਨ ਠਾਨਾ। ਕਿਤਿਕ ਥਾਨ ਪਰ ਮਮਤਾ ਧਾਰੀ। —ਹਮਰੇ ਗੁਰੂ ਕੀ—ਕਰਤਿ ਉਚਾਰੀ॥੧੬॥ਬਾਦ ਕਰ੍ਯੋ ਤਿਨ ਹਮਰੇ ਨਾਲ। ਹਟ੍ਯੋ ਨ ਉਰ ਧਰਿ ਤ੍ਰਾਸ ਬਿਸਾਲ। ਲੇ ਕਰਿ ਗਨ ਈਂਧਨ ਕੋ ਛਾਰਾ। ਲਾਇ ਅਗਨਿ ਹਮ ਚਲਦਲ ਜਾਰਾ ॥ ੧੭ ॥ ਤਬਿ ਨਿਰਾਸ ਹੁਇ ਬੈਠ੍ਯੋ ਦੂਰ। ਇਕ ਝੁੰਗੀ ਕਰਿ ਬਸ੍ਯੋ ਬਿਸੂਰ। ਕੋ ਜਾਨੈ ਕਿਨ ਜਾਇ ਸੁਨਾਯੋ। ਤਿਨ ਕੋ ਗੁਰ ਤਿਹ ਠਾਂ ਚਲਿ ਆਯੋ ॥ ੧੮ ॥ ਸ੍ਰੀ ਨਾਨਕ ਕੀ ਦੀਰਘ ਗਾਦੀ। ਤਿਸ ਪਰ ਥਿਰ੍ਯੋ, ਜਿਨਹੁਂ ਬਡ ਸ਼ਾਦੀ। ਕੁਛਕ ਚਮੂੰ ਹੈ ਤਿਨਕੇ ਸੰਗਿ। ਚੰਚਲ ਬਲੀ ਅਰੂਢਿ ਤੁਰੰਗ॥੧੯॥ਹਮ ਨੈ ਹੇਰਤਿ ਰਿਦੇ ਬਿਚਾਰੀ। —ਅਰ੍ਯੋ ਨ ਜੈ ਹੈ ਇਨਹੁਂ ਅਗਾਰੀ। ਅਪਰ ਚੱਕ੍ਰਵਰਤੀ ਹੁਇ ਰਾਜਾ। ਲਾਖਹੁਂ ਸੈਨਾ ਬੀਰ ਸਮਾਜਾ ॥ ੨੦ ॥ ਅਪਨੀ ਸਿੱਧਾਂ ਕੋ ਬਲ ਪਾਇ। ਤਿਸ ਕੋ ਭੀ ਹਮ ਲੇਹਿਂ ਹਰਾਇ। ਇਹ ਤੋ ਏਕਲ ਭੀ ਬਲਵਾਨ। ਜਿਨ ਕੀ ਅਜ਼ਮਤ ਬਿਦਤ ਜਹਾਨ ॥ ੨੧ ॥ ਹੋਇ ਨ ਅਸ ਹਮ ਕੋ ਗਹਿ ਲੇਹਿ। ਮਨ ਬਾਂਛਤਿ ਪੁਨ ਸੰਕਟ ਦੇਹਿ। ਚਲਦਲ ਜਰ੍ਯੋ ਲਖਹਿ ਅਪਰਾਧੀ। ਹਿਤ ਬਾਧਾ ਬਹੁ ਨਰ ਲੇ ਬਾਂਧੀ[3]—॥ ੨੨ ॥ ਤ੍ਰਾਸ ਪਾਇ ਹਮ ਸੁਧਿ ਹਿਤ ਆਏ। ਗੁਰੂ ਜੁਤਿ ਕਰਹੁ ਜਥਾ ਮਨ ਭਾਏ[4]'। ਸਭਿ ਸਿੱਧਨਿ ਗੋਰਖ ਦ੍ਰਿਸ਼ਿ ਦੇਖਾ।

[1]ਭਾਵ ਗੋਰਖ ਗੁਰੂ ਦਾ ਨਾਮ। [2]ਕੋਈ। [3](ਮਤਾਂ) ਪੀੜਾ ਦੇਣ ਲਈ ਸਾਡੇ ਬਹੁਤੇ ਬੰਦੇ ਬੰਨ੍ਹ ਲਵੇ (ਅ) ਬਹੁਤੇ ਨਰ (ਉਸ ਨਾਲ ਹਨ) ਸਾਨੂੰ ਬੰਨ੍ਹ ਨਾ ਲੈਣ। [4]ਗੁਰੂ ਗੋਰਖ ਸਮੇਤ (ਹੇ ਸਾਰੇ ਸਿੱਧੋ) ਕਰੋ ਜਿਵੇਂ ਭਾਵੇ। *ਪਾ:—ਅਲਪ, ਅਲੋਪ।

ਜਿਸ ਕੀ ਆਇਸੁ ਬਿਖੈ ਅਸ਼ੇਖ॥ ੨੩ ॥ਸਭਿ ਕੇ ਮਨ ਕੀ ਗੋਰਖ ਜਾਨੀ। ਸਰਲ ਰਿਦੈ ਬੋਲੵੋ ਬਰ ਬਾਨੀ। 'ਸ਼੍ਰੀ ਨਾਨਕ ਸੰਗ ਮੇਲ ਸੁਹੇਲਾ। ਭਯੋ ਜਬਹਿ, ਸਿਧ ਗਨ, ਸੁ ਇਕੇਲਾ॥ ੨੪ ॥ ਜਿਨ ਕੇ ਮਨ ਮਹਿਂ ਮਾਨ ਮਹਾਨਾ। ਸਭਿ ਮਿਲਿ ਮਹਾਂ ਬਾਦ ਕੋ ਠਾਨਾ। ਅਜ਼ਮਤਿ ਜੁਤਿ ਚਰਚਾ ਕਰਿ ਹਾਰੇ। ਬਾਰ ਬਾਰ ਅਭਿਮਾਨ ਉਤਾਰੇ ॥ ੨੫ ॥ ਭੰਗਰਨਾਥ ਅਰਯੋ ਨਹਿਂ ਮਾਨਾ। ਮਾਰਿ ਖਾਇ ਕਰਿ ਬੰਦਨ ਠਾਨਾ॥ ਸਿਧ ਗੋਸਟ ਕਰਿ ਸਭਿ ਹਰਖਾਏ। ਸਗਰੇ ਸਿੱਧਨਿ ਸੀਸ ਨਿਵਾਏ' ॥ ੨੬ ॥ ਸੁਨਿ ਭੰਗਰ ਕ੍ਰੋਧੀ ਉਰ ਭਾਰਾ। ਨਹਿਂ ਗੋਰਖ ਕੋ ਬਾਕ ਸਹਾਰ॥ ਕਹਤਿ ਭਯੋ 'ਸੋ[1] ਗ੍ਰਿਹਸਤ ਮਝਾਰੇ। ਜੋਗ ਸਾਧਨਾ ਬ੍ਰਿਕਤ[2] ਹਮਾਰੇ॥ ੨੭ ॥ ਅਸਮੰਜਸ[3] ਅਸ ਰੀਤਿ ਚਲਾਈ। ਤਿਸ ਕੋ ਗੁਰੁ ਕਹਿ ਗ੍ਰੀਵ ਨਿਵਾਈ। ਤਿਨ ਕੋ ਪਿਖਿ ਰੁਖ ਬੰਦਨ ਧਾਰੀ[4]। ਨਤੁ ਭੰਗਰ ਕਿਸ ਨਿਵੈ ਅਗਾਰੀ?' ॥੨੮॥ ਬੋਲੵੋ ਮੰਗਲ ਨਾਥ ਸੁਜਾਨਾ। 'ਸਭਿ ਮਹਿਂ ਓਜ ਕਰੇ ਜੁ ਬਖਾਨਾ। ਤਿਸ ਕੋ ਉਚਿਤ ਸੁ ਕਰਿ ਦਿਖਰਾਵੈ। ਬਿਨਾ ਕਹੇ ਦੀਰਘ ਜਸੁ ਪਾਵੈ' ॥ ੨੯ ॥ ਬੋਲੵੋ ਭਰ-ਥਰਿ 'ਹੈ ਇਹ ਕਾਲ। ਹੌਰਾ ਪੱਖ ਪਰਯੋ ਹਮ ਹਾਲ। ਆਪ ਗੁਰੂ ਨਾਨਕ ਭੀ ਨਾਂਹੀ। ਥਾਨ ਛੁਰਾਵਹੁ ਅਬਿ ਤਿਹ ਪਾਹੀ' ॥ ੩੦ ॥ ਝੰਗਰ ਆਦਿਕ ਮਾਨੀ ਜੋਧ। ਸਭਿ ਨੇ ਕਹਯੋ 'ਕਯੋਂ ਨ ਹਮ ਲੋਧ'। ਗੋਰਖ ਹਸਯੋ ਜਾਨਿ ਹੰਕਾਰੀ।–ਨਹਿਂ ਇਨ ਸੰਤਨਿ ਕੀ ਮਤਿ ਧਾਰੀ ॥੩੧॥ ਜਿਮ ਜਗ ਮਹਿਂ ਪਖਬਾਦ ਹੰਕਾਰਾ। ਸਗਰੇ ਧਰਯੋ, ਨ ਤਜੇ ਬਿਕਾਰਾ। ਮਾਨ ਹਾਨਿ ਬਹੁ ਭਏ ਅਗਾਰੀ। ਹੁਇ ਲੱਜਤਿ ਅਬਿ ਸੰਕਟ ਭਾਰੀ ॥ ੩੨ ॥ ਤਊ ਹੋਇ ਗੁਨ, ਦੂਖਨ ਜਾਇ[5]–। ਇਮ ਲਖਿ ਭਾਖਤਿ ਭਯੋ ਰਜਾਇ[6]:–'ਜੇ ਬਲ ਜਾਇ ਛੁਰਾਵਹੁ ਆਜ। ਸਭਿ ਸਿੱਧਨਿ ਕੋ ਸੁਧਰਹਿ ਕਾਜ॥ ੩੩ ॥ ਬਦਹਿ ਬ੍ਰਿੰਦ ਮਾਂਹਿ ਬਹੁ ਵਡਿਆਈ। ਆਛੀ ਬਾਤ ਕਰਹੁ ਸਹਿਸਾਈ'। ਬਚ ਗੋਰਖ ਕੇ ਨਿਜ ਅਨੁਸਾਰੇ। ਸੁਨਿ ਕਰਿ ਮਾਨੀ ਸਿੱਧ ਸਿਧਾਰੇ ॥ ੩੪ ॥ ਜਹਾਂ ਗੁਰੂ ਕੋ ਲਗਯੋ ਦਿਵਾਨ। ਚਲਿ ਆਏ 'ਆਦੇਸ' ਬਖਾਨਿ। ਸੁਨਿ

[1]ਭਾਵ ਸ਼੍ਰੀ ਗੁਰ ਨਾਨਕ ਜੀ। [2]ਤਿਆਗੀ (ਰਹਿਕੇ)। [3]ਅਣਬਣ। [4]ਉਸ ਨੂੰ (ਨਾਨਕ ਨੂੰ) ਗੁਰੂ ਕਹਿਕੇ (ਗੋਰਖ ਨੇ) ਗਿੱਚੀ ਨਿਵਾਈ, (ਸੋ) ਉਹਨਾਂ ਦਾ (ਗੋਰਖ ਦਾ) ਰੁਖ ਵੇਖਕੇ ਮੈਂ ਵੀ ਮੱਥਾ ਟੇਕ ਦਿਤਾ ਸੀ, (ਅ) (ਲੋਕਾਂ ਨੇ) ਗਿੱਚੀ ਨਿਵਾਈ, (ਲੋਕਾਂ ਦਾ) ਰੁਖ ਵੇਖਕੇ ਮੈਂ ਝੁਕਿਆ। [5]ਤਾਂ ਵੀ ਗੁਣ ਹੀ ਹੋਵੇਗਾ ਜੋ (ਹੰਕਾਰ ਰੂਪੀ) ਦੂਖਨ ਨਾਸ਼ ਹੋ ਜਾਵੇਗਾ। [6]ਹੁਕਮ ਦਿਤਾ।

ਬੋਲੇ ਸਤਿਗੁਰੁ ਜਗਤੇਸ਼। 'ਹੁਇ ਆਦੇਸ ਤਿਸੈ ਆਦੇਸ਼' ॥ ੩੫ ॥ ਗੁਰ
ਸਮੀਪ ਸਨਮੁਖ ਹੁਇ ਬੈਸੇ। ਸਿਰ ਮੁੰਡਤਿ ਹੁਇ ਹੈਂਡੀਆ ਜੈਸੇ। ਮੁੰਦ੍ਰਾ
ਫਟਕ ਸ੍ਰਵਣ ਮਹਿਂ ਡਾਰੀ। ਭਸਮ ਲਗੇ ਝੋਰੀ ਤਨ ਧਾਰੀ ॥੩੬॥ ਸੇਲ੍ਹੀ
ਮੇਲੀ ਕਟ ਲੰਗੋਟੀ। ਅਸ ਤਨ ਬੇਖ, ਤਉ ਇਛ ਖੋਟੀ[1]। ਸਭਿ ਸਿੱਧਾਂ ਕੇ
ਬਲ ਹੈਂ ਭਾਰੇ। ਹਾਥ ਬਿਰਾਗਣ ਫਹੁਰੀ ਧਾਰੇ ॥੩੭॥ ਸਤਿਗੁਰ ਸੋਂ ਭੰਗਰ
ਤਬਿ ਕਹੇ। 'ਜਗ ਮਹਿਂ ਗ੍ਰਿਹਸਤੀ ਤੁਮ ਬਨ ਰਹੇ। ਹਮ ਸਿਧ ਭਏ
ਜਗਤ ਤੇ ਨਯਾਰੇ। ਭੋਗ ਬਿਖੈ ਤ੍ਯਾਗੇ ਸੁਖ ਭਾਰੇ ॥ ੩੮ ॥ ਹਮਰੇ ਸੰਗ
ਤੁਮਾਰੋ ਅਰਨਾ। ਅਸਮੰਜਸ, ਨਰ ਬ੍ਰਿਧ ਗਨ ਬਰਨਾ। ਯਾਂਤੇ ਨਹੀਂ ਓਜ
ਕਛੁ ਕੀਜੈ। ਗੋਰਖਮਤਾ ਛੋਰਿ ਥਲ ਦੀਜੈ ॥ ੩੯ ॥ ਇਹ ਸਿੱਧਨਿ ਕੋ
ਥਾਨ ਪੁਰਾਨਾ। ਛਪਯੋ ਨਹੀਂ ਕੁਛ ਬਿਦਤਿ ਜਹਾਨਾ'। ਸ੍ਰੀ ਹਰਿਗੋਵਿੰਦ
ਬਿਕਸਤਿ ਨੈਨ। ਉਤ੍ਰ ਦੇਨਿ ਕੋ ਬੋਲੇ ਬੈਨ ॥ ੪੦ ॥ 'ਬੰਧਨ ਮੁਕਤਿ
ਬੇਸ ਤੇ ਨਾਂਹੀ[2]। ਬੰਧੇ, ਤਨ ਹੰਤਾ ਜਿਨ ਮਾਂਹੀ। ਮਮਤਾ ਧਰਤਿ ਮਹਾਂ
ਮਨ ਮਾਨੀ। ਲਖਯੋ ਨ ਰੂਪ, ਨ ਦੁਬਿਧਾ ਹਾਨੀ ॥੪੧॥ ਵਹਿਰ ਬੇਖ ਧਰਿ
ਮਨ ਨਹਿਂ ਸਾਧਾ। ਸੋ ਕਬਿ ਛੁਟਹਿ ਨ, ਬੰਧਨ ਬਾਧਾ[3]। ਜਿਨ ਕੇ ਤਨ
ਹੰਤਾ ਨਹੀਂ ਲੇਸ਼। ਨਿਜ ਸਰੂਪ ਲਖਿ ਜਗਤ ਅਸ਼ੇਸ਼ ॥ ੪੨ ॥ ਮਮਤਾ
ਗਈ, ਨ ਪੱਯਤਿ ਕਹਾਂ[4]। ਸੋ ਬਿਨ ਬੰਧਨ, ਗ੍ਯਾਨੀ ਮਹਾਂ। ਬੇਖ ਦੇਖਿ ਬਿਰ-
ਮਹਿ ਅਨਜਾਨ। ਮਨ ਬਿਕਾਰ ਤੁਮਰੇ ਮਨ ਮਾਨ ॥ ੪੩ ॥ ਯਾਂਤੇ ਹੋ
ਸਜ਼ਾਇ ਕੀ ਲਾਇਕ। ਬੰਚਕ[5] ਜਿਮ ਤਨੁ ਬੇਖ ਬਨਾਇਕ'। ਸੁਨਤਿ
ਛੋਭ ਕਰਿ ਸਕਲ ਉਡਾਨੇ। ਨਿਜ ਅਜ਼ਮਤ ਕੋ ਚਹਿ ਦਿਖਰਾਨੇ ॥੪੪॥
ਬਰਖਾ ਪਾਥਰ ਕੀ ਗਨ ਬਰਖਤਿ। ਬਡੇ ਰੂਪ ਧਰਿ ਸਿੱਖਨਿ ਧਰਖਤਿ[6]॥
ਐਂਚਤਿ ਕੰਕਰ ਧੂਰਿ ਘਨੇਰੀ। ਬਲ ਤੇ ਬਾਯੂ ਬਹੀ ਬਡੇਰੀ ॥ ੪੫ ॥
ਅਧਿਕ ਪ੍ਰਕਾਸ਼ਤਿ ਉਲਕਾ[7] ਡਾਰਤਿ। 'ਮਾਰਿ ਲੇਹੁ ਇਨ' ਬਦਨ ਪੁਕਾ-
ਰਤਿ। 'ਬਹੁਰ ਨ ਕਰਹਿਂ ਬਿਖੇਰਾ ਆਇ'। ਬੋਲਯੋ ਭੰਗਰ ਕ੍ਰੋਧ ਵਧਾਇ॥
੪੬॥ 'ਹਮ ਨੀਕੇ ਸਮੁਝਾਇ ਨ ਮਾਨੀ। ਕਰਹਿਂ ਚਮੂੰ ਜੁਤਿ ਅਬਿ ਤੁਵ
ਹਾਨੀ। ਨਾਂਹਿ ਤ ਤੂਰਨ ਜਾਹੁ ਪਲਾਈ'। ਬੋਲਤਿ ਦਾਰੁਨ ਰੂਪ ਬਨਾਈ ॥

[1]ਖੋਟੀ ਵਾਸ਼ਨਾ ਹੈ। [2]ਭੇਖ ਨਾਲ ਮੁਕਤੀ ਤੇ ਬੰਧਾਇਮਾਨਤਾ ਨਹੀਂ ਹੈ। [3]ਓਹ ਬੰਧਨਾਂ ਕਰਕੇ
ਬੱਧੇ ਹੋਏ ਹਨ। [4]ਗਈ ਹੋਈ ਕਿਧਰੇ ਨਹੀਂ ਪਾਈਦੀ। [5]ਠੱਗ। [6]ਦਬਾਉਂਦੇ ਹਨ [ ਸਿਸ:,
ਧਰ੍ਖਣ]। [7]ਚੁਆਤੀਆਂ। (ਅ) ਟੁੱਟਦੇ ਤਾਰੇ।

੪੭॥ ਸ਼ੇਰ ਸਰਪ ਗਿਰ ਸਮ ਵਧਿ ਗਏ।ਦੇਖਤਿ ਸਿੱਖ ਬਿਸਮ ਉਰ ਭਏ। ਸੁਨਤਿ ਹੁਤੇ ਸ੍ਰੀ ਨਾਨਕ ਸਾਥ। ਅਜ਼ਮਤਿ ਲਾਇ ਥਕੇ ਸਿਧ ਨਾਥ ॥੪੮॥ ਤਿਮ ਅਬਿ ਗੁਰੁ ਸੋਂ ਕੀਨਿ ਬਿਖੇਰਾ। ਬੋਲੇ ਹਰਿਗੋਵਿੰਦ ਤਿਸ ਬੇਰਾ। 'ਬੈਠੇ ਰਹਹੁ ਬਿਲੋਕ ਤਮਾਸ਼ਾ। ਸਭਿ ਦਿਨ ਸ਼ਕਤੀ ਹੋਹਿ ਬਿਨਾਸ਼ਾ' ॥੪੯॥ ਗੁਰੁ ਡੇਰੇ ਤੇ ਦੂਰ ਵਿਰੰਤੇ। ਗੁਰੁ ਤੇਜ ਤੇ ਅੰਗ ਜਰੰਤੇ। ਬਰਖਾ ਆਦਿਕ ਬਡ ਉਤਪਾਤ। ਗੁਰੁ ਨਰ ਕੇ ਨ ਛੁਏ ਕੁਛ ਗਾਤ ॥ ੫੦॥ ਗੁਰੂ ਪ੍ਰਤਾਪ ਅਪਨਿ ਦਿਖਰਾਵਾ। ਸਮ ਸੂਰਜ ਕੇ ਤਿਨਹੁ ਦਿਖਾਵਾ। ਜਹਿਂ ਜਹਿਂ ਵਿਰਤਿ ਧਾਇ ਕਰਿ ਸਾਰੇ। ਅਗਨ ਸਮਾਨ ਤਹਾਂ ਤਹਿਂ ਜਾਰੇ ॥੫੧॥ ਸਹਿ ਨ ਸਕਹਿਂ ਭਾਜਨਿ ਹੀ ਧਾਰਾ। ਬਯਾਕੁਲ ਹੋਤਿ ਲਾਇ ਬਲ ਸਾਰਾ। ਜਰੇ ਜਾਹਿਂ ਤਨ ਜਤਨ ਕਰੰਤੇ। ਚਲੇ ਪਲਾਇ ਰਿਦੇ ਪਛੁਤੰਤੇ ॥ ੫੨॥ ਠਹਿਰਯੋ ਗਯੋ ਨ ਬਡ ਹਠ ਧਾਰਤਿ। ਕੋਸ ਕੋਸ ਲਗਿ ਚਹੁੰਦਿਸ਼ਿ ਜਾਰਤਿ[1]। ਤਜਿ ਧੀਰਜ ਕੋ ਗਏ ਪਲਾਈ।ਜਹਿਂ ਗੋਰਖ ਜੁਤਿ ਸਿਧ ਸਮੁਦਾਈ॥੫੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸਿੱਧਨ ਪ੍ਰਸੰਗ' ਬਰਨਨੰ ਨਾਮ ਚਤੁਰਤ੍ਰਿੰਸਤੀ ਅੰਸੂ ॥ ੩੪ ॥

## ੩੫. [ਵਾਪਸ ਪੰਜਾਬ ਨੂੰ। ਥਨੇਸਰ, ਡਰੋਲੀ]।

ਦੋਹਰਾ ॥ ਭਾਜਿ ਗਏ ਤਜਿ ਲਾਜ ਕੋ ਸਿੱਧ ਸਮਾਜ ਮਝਾਰ। ਜਾਨੀ ਗੋਰਖ ਬਾਰਤਾ ਬੋਲਯੋ ਕੁਛ ਰਿਸ ਧਾਰਿ ॥੧॥ ਚੌਪਈ ॥ 'ਸੁਨਿ ਭੰਗਰ ! ਤੈਂ ਲਾਜ ਬਿਸਾਰੀ। ਬਨਿ ਬਨਿ ਬੈਠਤਿ ਬਡ ਹੰਕਾਰੀ। ਸ੍ਰੀ ਨਾਨਕ ਕੀ ਪ੍ਰਥਮ ਖਰਾਵਾਂ। ਤਿਸ ਕੀ ਮਾਰ ਖਾਇ ਪਛੁਤਾਵਾ ॥੨॥ ਅਪਨੇ ਸਾਥਿ ਅਨੁਚਿਤ ਕਰਾਈ। ਤੈਂ ਗੁਰ ਆਗੇ ਗ੍ਰੀਵ ਨਿਵਾਈ। ਜਗ ਮਹਿਂ ਪ੍ਰਗਟਨ, ਦੇਨਿ ਦਿਖਾਈ[2]। ਜਹਿਂ ਕਹਿਂ ਨਰ ਗਨ ਤੇ ਪੁਜਵਾਈ[3] ॥੩॥ ਤਬਿ ਕੀ ਹਮ ਨੇ ਦੀਨਿਸਿ ਛੋਰ। ਜਾਨਯੋ ਪਸਰਯੋ ਕਲਿਜੁਗ ਘੋਰ। ਸੋ ਪ੍ਰਣ ਤਜਿ ਅਬਿ ਗਮਨੇ ਦੌਰਿ। ਕਯਾ ਕਰਤੂਤ ਕਰੀ ਤਿਸ ਠੌਰਿ ॥ ੪ ॥ ਸਭਿ ਸਿੱਧਨਿ ਕੋ ਕੀਨਸਿ ਹੌਰਾ। ਮਦ ਹੰਕਾਰ ਪਾਨ ਤੇ ਬੌਰਾ। ਜੋ ਸਿਧ ਹੁਇ ਮਮ ਬਚ ਅਨੁਸਾਰੀ। ਰਹੈ ਦੁਰਯੋ ਅਬਿ ਗਿਰਨ ਮਝਾਰੀ ॥੫॥ ਨਹਿਂ ਦੇਸ਼ਨਿ ਤਿਨ ਦੇਹਿਂ ਦਿਖਾਈ[4]। ਰਹਹਿ ਨ ਬਿਦਤਿ ਹੋਨਿ ਪੁਜਵਾਈ। ਬੇ ਮਿਰਜਾਦ ਕਰਹਿ ਅਬਿ ਕੋਈ।ਸਿਧ ਮੰਡਲ ਤੇ ਨਿਕਸਹਿ[5] ਸੋਈ' ॥ ੬ ॥ ਸਭਿ ਸਿਧ ਭੰਗਰ ਕੀ ਦਿਸ਼ਿ ਦੇਖਾਹਸਹਿਂ,ਲਖਹਿਂ–ਮਤਿਮੰਦ ਬਿਸ਼ੇਖ–। ਬੈਠਿ ਰਹਯੋ

[1] ਸਾੜਦੀ ਹੈ (ਅੱਗ)। [2] ਪ੍ਰਗਟ ਹੋਣਾ ਤੇ ਦਿਖਾਈ ਦੇਣਾ। [3] ਪੁਜਵਾਵਣਾ। [4] ਤਿਨ੍ਹਾਂ ਦੇਸ਼ਾਂ ਵਿਚ ਦਿਖਾਈ ਨਾ ਦੇਣ। [5] ਕੱਢਿਆ ਜਾਏਗਾ।

ਕਰਿ ਕੈ ਮੁਖ ਨੀਚਾ। ਮਨਹੁੰ ਸੈਂਕਰੇ ਘਟ ਜਲ ਸੀਂਚਾ[1] ॥੭॥ਸੁਨਿ ਗੋਰਖ
ਤੇ ਸਿੱਧਨਿ ਮਾਨੀ। ਬਹੁਰ ਨ ਬਿਦਤਿ ਭਏ ਕਿਸ ਥਾਨੀ*। ਟਿਕੇ ਜਾਇ
ਕਰਿ ਸਰਬ ਸੁਮੇਰ। ਕਰਹਿਂ ਜੋਗ ਕੋ ਬੈਸ ਬਡੇਰ ॥ ੮ ॥ ਸਭਿ ਉਤਪਾਤ
ਬਿਸਾਲ† ਬਿਲੋਕੇ। ਅਪਨਿ ਤੇਜ ਤੇ ਸ੍ਰੀ ਗੁਰੁ ਰੋਕੇ।ਸੁਭਟ ਜਿ ਸਿੱਖ ਸਾਧ
ਅਲਮਸਤ। ਸਿਧ ਭਾਗੇ ਪਿਖਿ ਹਰਖ ਸਮਸਤ ॥ ੯ ॥ ਸ੍ਰੀ ਮੁਖ ਤੇ ਸਭਿ-
ਹੂੰਨਿ ਸੁਨਾਯੋ। 'ਭਯੋ ਬਿਘਨ ਹਮ ਸਕਲ ਮਿਟਾਯੋ। ਅਬਿ ਤੇ ਆਗੇ
ਹੋਹਿ ਨ ਕੋਈ। ਨਹਿਂ ਆਵਹਿ ਕਬਿ ਕੋ ਸਿਧ ਜੋਈ ॥ ੧੦॥ ਭਯੋ ਅਚਲ
ਸ਼੍ਰੀ ਨਾਨਕ ਮਤਾ। ਬਿਘਨ ਭਵਿੱਖਤਿ ਕੇ ਸਭਿ ਹਤਾ'। ਸੁਨਤਿ ਅਨੰਦ
ਭਏ ਸਿਖ ਸਾਰੇ। ਸਦਾ ਗੁਰੂ ਕੀ ਬਿਜੈ ਉਚਾਰੇਂ॥ ੧੧ ॥ ਤਿਸ ਦਿਨ ਸਤਿ-
ਗੁਰ ਡੇਰੇ ਮਾਂਹਿ। ਥਿਰੇ ਰਹੇ ਕਿਤ ਗਮਨੇ ਨਾਂਹਿ । ਪੰਚਾਂਮ੍ਰਿਤ ਘਨੋ
ਕਰਿਵਾਯੋ। ਨਰ ਗਨ ਮਿਲੇ ਸਭਿਨਿ ਵਰਤਾਯੋ॥ ੧੨ ॥ਸੁਨਿ ਕਰਿ ਪਿਖਿ
ਕਰਿ ਗੁਰ ਆਗਵਨੂ। ਜਿਸ ਪੁਰਿ ਗ੍ਰਾਮ ਹੁਤੇ ਸਿਖ ਭਵਨੂ। ਨਰ ਨਾਰੀ
ਆਨੰਦ ਬਿਲੰਦੇ। ਮਿਲਿ ਮਿਲਿ ਜਹਿਂ ਕਹਿਂ ਤੇ ਸਿਖ ਬ੍ਰਿੰਦੇ॥ ੧੩ ॥
ਦਰਸ਼ਨ ਹਿਤ ਉਤਲਾਵਤ ਆਏ। ਮਨਹੁੰ ਅਮੀ ਸਰ ਮਰਿ ਮੁਹਿ ਪਾਏ[2]।
-ਜਿਨਕੋ ਸੁਨਤਿ ਦੂਰਿ ਤੇ ਦੂਰਿਹਮ ਭਾਗਨਿ ਕਰਿ ਅਏ ਹਦੂਰਿ-॥੧੪
॥ਧਰਿਧਰਿ ਆਗੈ ਪੁੰਜ ਅਕੋਰ।ਚਰਨ ਕਮਲ ਬੰਦਹਿਂ ਕਰਜੋਰਿ।ਜਸ ਜਸ
ਕਰਹਿਂ ਕਾਮਨਾ,ਪਾਵਹਿਂ।ਦਰਸ਼ਨ ਤੇ ਨਿਰਮਲ ਬਨਿ ਜਾਵਹਿਂ॥੧੫॥ਸੱਤਿ-
ਨਾਮ ਸਿਮਰਨ ਲਿਵ ਲਾਗੇ। ਜਿਨ ਮਨ ਸੁਪਤਿ ਭਗਤਿ ਮਹਿਂ ਜਾਗੇ।
ਭਈ ਭੀਰ ਗੁਰੁ ਕੇ ਚਹੁੰਫੇਰੇ। ਆਵਤਿ ਗਮਨਤਿ ਚਹੂੰ ਦਿਸ਼ਿ ਕੇਰੇ॥੧੬॥
ਸੁਜਸੁ ਬਖਾਨਤਿ ਜਹਿਂ ਕਹਿਂ ਜਾਤੇ। ਪੁਰਹਿਂ ਕਾਮਨਾ ਉਰ ਹਰਖਾਤੇ। ਸ੍ਰੀ
ਹਰਿਗੋਵਿੰਦ ਹਯ ਆਰੂੜੇ।ਕਰਹਿਂ ਅਖੇਰ ਬ੍ਰਿਤੀ ਬਨਿ ਗੂੜ੍ਹੇ[3] ॥੧੭॥ ਬੀਨ
ਬੀਨ ਕਰਿ ਕੇਹਰਿ ਮਾਰੇ। ਸੂਕਰ ਸਸੇ ਧਾਇ ਸੰਘਾਰੇ। ਪਾੜ੍ਹੇ ਮਿਰਗ
ਜਾਨਿ ਨਹਿਂ ਪਾਵੈਂ। ਤੀਰਨਿ ਤਰ ਕੈ ਤੁਪਕਨਿ[4] ਘਾਵੈਂ ॥੧੮॥ ਬਨ ਮਹਿਂ
ਬਿਚਰਤਿ ਰਹਤਿ ਬਡੇਰੇ। ਸੰਗਤਿ ਆਇ ਥਿਰਹਿ ਬਿਚ ਡੇਰੇ।ਜਬਿ ਸਤਿ-

[1]ਮਾਨੋ ਜਲ ਦੇ ਘੜਿਆਂ ਨਾਲ (ਸਿੰਜਿਆ) ਭਿੱਜਿਆ ਭਾਵ ਸ਼ਰਮਿੰਦਾ ਹੋਇਆ ਹੈ। [2]ਮੁਰਦੇ ਸਮਾਨਾਂ ਦੇ ਮੂੰਹ ਵਿਚ ਮਾਨੋ ਅੰਮ੍ਰਿਤ ਪਾਇਆ ਹੈ। [3]ਸੰਘਣੇ ਬਨ ਵਿਚ। [4]ਸਹੁਤੇ ਤੀਰਾਂ ਨਾਲ ਅਥਵਾ ਬੰਦੂਕਾਂ ਨਾਲ।

*ਇਸ ਦਾ ਭਾਵ ਇਹ ਹੈ ਕਿ ਸਿੱਧਾਂ ਦਾ ਮਾਨ ਪ੍ਰਤਿਸ਼ਟਾ ਤੇ ਉਹਨਾਂ ਦਾ ਮਤ ਲੋਕਾਂ ਵਿਚੋਂ ਦੂਰ ਹੋ ਗਿਆ।

†ਪਾ:-ਬਿਲਾਤ।

ਗੁਰ ਅਖੇਰ ਕਰਿ ਆਵੈਂ।ਤਬਿ ਸੁੰਦਰ ਦਰਸ਼ਨ ਕੋ ਪਾਵੈਂ ॥੧੯॥ ਗ੍ਰਾਮਨਿ ਮਹਿਂ ਬਹੁ ਸਿਖ ਬਨਜਾਰੇ। ਧਨੀ ਬਿਸਾਲ ਕਰਹਿਂ ਬਿਵਹਾਰੇ। ਅਰਪਹਿਂ ਦਰਬ ਸਰਬ ਤਹਿਂ ਆਨਿ। ਗੁਰੂ ਕਾਮਨਾ ਪੁਰਹਿਂ ਮਹਾਂਨ॥ ੨੦ ॥ ਇਸ ਪ੍ਰਕਾਰ ਦਿਨ ਕਿਤਿਕ ਬਿਤਾਏ। ਸਭਿ ਥਲ ਕੇ ਸਿਖ ਮੁੱਖਜ ਬੁਲਾਏ।ਜਬਿ ਸਮੁਦਾਇ ਆਨਿ ਕਰਿ ਬੈਸੇ।ਸ੍ਰੀ ਹਰਿਗੋਵਿੰਦ ਉਚਰਯੋ ਐਸੇ ॥੨੧॥'ਪ੍ਰਥਮ ਗੁਰੂ ਕੋ ਇਹ ਅਸਥਾਨ। ਦਰਸ਼ਨ ਕੋ ਫਲ ਪੁੰਨ ਮਹਾਨ। ਅਘ ਓਘਨਿ ਹਰਤਾ ਉਰ ਧਰੀਯਹਿ। ਪੁਰਬ ਦਿਵਸ ਕੇ ਮੇਲਾ ਕਰੀਯਹਿ ॥੨੨॥ ਸਤਿਗੁਰੁ ਸ਼ਬਦ ਪਠਹੁ ਅਰੁ ਸੁਨੀਯਹਿ।ਕਰੋ ਕੀਰਤਨੁ ਨਿਰਮਲ ਬਨੀਯਹਿ। ਬਿਘਨ ਉਠਾਵਹਿ ਕੋ ਇਤ ਆਇ। ਨਿਰਵਾਰਹੁ ਮਿਲਿ ਕਰਿ ਸਮੁਦਾਇ' ॥੨੩॥ ਸੁਨਿ ਗੁਰਿ ਤੇ ਸਭਿਹੂੰਨਿ ਬਖਾਨੀ। 'ਅਬਿ ਤੇ ਕਰਹਿਂ ਕਹੀ ਜਿਮ ਬਾਨੀ। ਜਿਸ ਪ੍ਰਕਾਰ ਹਮਰੋ ਕੱਲਯਾਨ[1]। ਤਿਮ ਤੁਮ ਹਮ ਸੋਂ ਕਰਤਿ ਬਖਾਨ' ॥੨੪॥ 'ਅਬਿ ਤੇ ਸਾਧ ਫਕੀਰੀ ਬੇਸ। ਰਹੈ ਇਹਾਂ' ਬੋਲੇ ਜਗਤੇਸ਼। ਪੁਨ ਅਲਮਸਤ ਸਾਧ ਕੋ ਧੀਰਾਦੇ ਕਰਿ ਭਲੇ ਗੁਰੂ ਬਰ ਬੀਰ॥ ੨੫॥ ਅਪਨੇ ਦੇਸ਼ ਚਲਨਿ ਕੇ ਹੇਤੁ। ਕਹ੍ਯੋ ਸਭਿਨਿ ਸੋਂ 'ਬਨਹੁ ਸੁਚੇਤ'। ਤਿਸ ਥਲ ਥਿਰ ਹੁਇ ਕਰਿ ਅਰਦਾਸ। ਅਭਿਬੰਦਨ ਚਿਤ ਧਰੇ ਹੁਲਾਸ॥ ੨੬॥ਹਯ ਅਰੋਹ ਸਤਿਗੁਰ ਮਗ ਚਲੇ।ਕਰਿਕਰਿ ਬੰਦਨ ਨਰ ਗਨ ਮਿਲੇ। ਸਭਿਹਿਨਿ ਕਹੁ ਹਰਖਾਇ ਸੁ ਆਛੇ। ਪ੍ਰਸਥਾਨੇ ਕੁਛ ਸੈਨਾ ਪਾਛੇ ॥ ੨੭ ॥ ਕ੍ਰਮ ਕ੍ਰਮ ਕਰਿ ਮਗ ਉਲੰਘਨਿ ਕਰ੍ਯੋ। ਆਇ ਸੁਰਸਰੀ ਨੀਰ ਨਿਹਰ੍ਯੋ। ਤਟ ਪ੍ਰਵਾਹ ਕੇ ਡੇਰਾ ਪਾਇ। ਜਲ ਮਹਿਂ ਕ੍ਰੀੜਤਿ[2] ਅਨੰਦ ਉਪਾਇ॥੨੮॥ਬਿਧੀਆ ਜੇਠਾ ਆਦਿਕ ਸਾਰੇ। ਗੁਰ ਪਾਛੇ ਬਰਿ ਗੰਗਮਝਾਰੇ। ਇਤ ਉਤ ਪੈਰਤਿ[3]ਬੇਗ ਕਰੰਤੇ। ਨਿਰਮਲ ਜਲ ਤੇ ਉਰ ਹਰਖੰਤੇ॥੨੯॥ ਇਤਨੇ ਮਹਿਂ ਸੁਨਿ ਦਿਜ ਗਨ ਆਏ। ਜਾਚਿ ਗੁਰੂ ਤੇ ਧਨ ਬਹੁ ਪਾਏ। ਕੀਰਤਿ ਕਰਤਿ ਸਦਨ ਕੋ ਗਏ। 'ਇਨਿ ਸਮ ਦਾਤਾ ਨਹਿਂ ਦ੍ਰਿਸ਼ਟਏ ॥ ੩੦ ॥ ਜਿਨਹੁੰ ਦਾਨ ਸਤਿਗੁਰ ਤੇ ਪਾਯੋ। ਦਾਰਿਦ ਸਗਰੀ ਬੈਸ ਗਵਾਯੋ। ਜਿਸ ਕੋ ਦੇਤੇ ਕਰਤਿ ਨਿਹਾਲਾ'। ਪਸਰ੍ਯੋ ਜਹਿਂ ਕਹਿਂ ਸੁਜਸੁ ਉਜਾਲਾ॥ ੩੧॥ ਮਨ ਭਾਵਤਿ ਗੁਰੁ ਕਰੇ ਬਿਲਾਸਾ। ਰਹੇ ਕਿਤਿਕ ਦਿਨ ਸੁਰਸਰਿ ਪਾਸਾ। ਚਢੇ ਤਹਾਂ ਤੇ ਚਲੇ ਅਗਾਰੀ।ਸਨੈ ਸਨੈ ਵਾਹਨ[4] ਸੁਖ ਧਾਰੀ॥੩੨॥

[1]ਮੁਕਤ, ਸੁਖ। [2]ਖੇਲਾਂ ਕਰਦੇ ਹਨ। [3]ਤਰਦੇ ਹਨ। [4]ਸਵਾਰੀਆਂ (ਉੱਪਰ)।

ਆਈ ਸ਼ਜਾਮਲ ਵਾਰੀ ਵਾਰੀ[1]। ਸ੍ਰੀ ਜਮਨਾ ਪਾਵਨ ਅਘ ਹਾਰੀ। ਤਟ ਡੇਰਾ ਕਰਿ ਤਹਾਂ ਨਹਾਏ। ਦਿਯੋ ਦਾਨ ਦਿਜ ਜੋ ਚਲਿ ਆਏ ॥ ੩੩ ॥ ਪਰੇ ਪਾਰ ਗੁਰੁ ਸੈਨ ਸਮੇਤਾ। ਆਗੈ ਗਮਨੇ ਹੋਇ ਸੁਚੇਤਾ। ਪ੍ਰਾਪਤਿ ਭਏ ਥਨੇਸੁਰ ਆਇ। ਡੇਰਾ ਕਰਨੋ ਤੁਰੰਗ ਲਗਾਏ ॥ ੩੪ ॥ ਥੜੇ ਤਾਲ ਮਹਿ ਕੀਨਿ ਸ਼ਨਾਨਾ। ਪੁਨ ਗਮਨੇ ਗੁਰੁ ਨਾਨਕ ਥਾਨਾ। ਦਰਸ਼ਨ ਕਰਨੈ ਪ੍ਰਸ਼ਾਦਿ ਬ੍ਰਤਾਯੋ। ਹਰਖਤਿ ਸਭਿ ਸਿੱਖਨਿ ਲੇ ਖਾਯੋ ॥ ੩੫ ॥ ਦਾਸਨਿ ਬੂਝਨੋ ਥਾਨ ਪ੍ਰਸੰਗ। ਗੁਰੁ ਸੁਨਾਯਹੁ ਸਭਿ ਕੇ ਸੰਗ॥'ਸੂਰਜ ਪਰਬ[2] ਇਹਾਂ ਗੁਰੁ ਆਏ। ਸੰਨਯਾਸੀ ਦਿਜਿ ਮਿਲਿ ਸਮੁਦਾਏ ॥ ੩੬ ॥ ਮਨ ਮਲੀਨ ਸਭਿ ਕੇ ਗੁਰੁ ਜਾਨੇ। ਵਹਿਰ ਬੇਖ ਕੂਰੇ ਤਨ ਠਾਨੇ। ਕਰਿ ਚਰਚਾ ਸਭਿ ਕੋ ਮਗ ਪਾਯਹੁ। ਗੁਰੁ ਸਿੱਖੀ ਜਗ ਮਹਿ ਬਿਦਤਾਯਹੁ ॥ ੩੭ ॥ ਇਕਠੇ ਭਏ ਬਿਦੁਖਨਿ[3] ਥਿਲੋਕ। ਸ੍ਰੀ ਨਾਨਕ ਤਬਿ ਕੀਨਿ ਸ਼ਲੋਕ। ਕਰਹਿ ਤਰਕਨਾ ਜੋ ਪਿਖਿ ਮਾਸ। ਤਿਨ ਪਰ ਕੀਨੇ ਬਾਕ ਬਿਲਾਸ' ॥ ੩੮ ॥ ਸ੍ਰੀ ਗੁਰੁ ਹਰਿਗੋਵਿੰਦ ਮੁਕਾਮੂ। ਕਿਤਿਕ ਦਯੋਸ ਕੀਨਿਸਿ ਬਿਸਰਾਮੂ। ਸਭਿ ਤੀਰਥ ਕੋ ਕਰੇ ਸ਼ਨਾਨ। ਪੁਨ ਤਹਿਂ ਤੇ ਚਾਹਯੋ ਪ੍ਰਸਥਾਨ॥੩੯॥ਸਨੈ ਸਨੈ ਗਮਨੇ ਮਗ ਮਾਂਹੀ। ਮਿਲਹਿਂ ਸਿੱਖ ਸੁਨ ਆਵਤਿ ਪਾਹੀ। ਪੰਥ ਬਿਖੈ ਕੇਤਿਕ ਮਿਲਿ ਕਰੈਂ। ਦੌਰਿ ਦੌਰਿ ਪਦ ਪਰ ਸਿਰ ਧਰੈਂ ॥੪੦॥ ਡੇਰਾ ਹੋਤਿ ਅਨਿਕ ਚਲਿ ਆਵੈਂ। ਅਰਪ ਅਕੋਰਨਿ ਸੀਸ ਨਿਵਾਵੈਂ। ਇਸਿ ਬਿਧਿ ਦਿਨ ਪ੍ਰਤਿ ਭੀਰ ਭਰਤਿ ਹੈਂ। ਮੇਲਾ ਬਡਿ ਗੁਰੁ ਨਿਕਟਿ ਕਰਤਿ ਹੈਂ ॥੪੧॥ ਸਨੈ ਸਨੈ ਸਭਿ ਉਲੰਘਤਿ ਗਏ। ਨਿਕਟਿ ਡਰੌਲੀ ਪਹੁੰਚਤਿ ਭਏ। ਪਰ-ਖਤਿ ਸਗੁਨ ਸਕਲ ਪਰਵਾਰ। ਕਰਤਿ ਪ੍ਰਤੀਖਨ ਪ੍ਰੇਮ ਉਦਾਰ ॥ ੪੨ ॥ ਬੋਲਤਿ ਕਾਕ ਉਡਾਵਨਿ ਕਰੈਂ। 'ਗੁਰੁ ਆਵਹਿਂ' ਇਮ ਬਾਕ ਉਚਰੈਂ। ਗੰਗਾ ਰਿਦੇ ਸਨੇਹ ਅਛੇਹ। ਸੁਤ ਦਰਸ਼ਨ ਕੋ ਬਾਂਛਤਿ ਗ੍ਰੇਹ ॥ ੪੩ ॥ ਦੋਹਰਾ ॥ ਗੁਰੁ ਘਰਨੀ ਦਾਮੋਦਰੀ ਦੁਤਿਯ ਨਾਨਕੀ ਜਾਨ। ਚਿਤਵਤਿ ਗੁਰੁ ਆਗ-ਵਨਿ ਕੋ ਕਰਿ ਕਰਿ ਪ੍ਰੀਤ ਮਹਾਨ ॥੪੪॥ਚੌਪਈ॥ ਤਿਮ ਰਾਮੋ ਅਰੁ ਸਾਈਂ-ਦਾਸ। ਕਰਹਿਂ ਪ੍ਰਤੀਖਨ ਆਵਨਿ ਆਸ। ਆਂਖ ਨਾਨਕੀ ਫਰਕੀ ਬਾਮੂ। ਸਮ ਇੰਦੀਬਰ[4] ਬਡਿ ਅਭਿਰਾਮੂ ॥੪੫॥ ਪਟ[5] ਦਮੋਦਰੀ ਕੋ ਸਰਕੰਤਿ। ਬਾਮ ਭੁਜਾ ਛਿਨ ਛਿਨ ਫਰਕੰਤਿ। ਤਿਮ ਸ਼ੁਭ ਸ਼ਗੁਨ ਗੰਗ ਪਰਖੰਤੀ।

[1]ਸ਼ਜਾਮ ਜਲ ਵਾਲੀ। [2]ਭਾਵ ਸੂਰਜ ਗ੍ਰਹਣ ਤੇ। [3]ਬ੍ਰਾਹਮਣ [ਸੰਸ:, ਵਿਦੁਖ=ਪੰਡਿਤ]। [4]ਨੀਲੇ ਰੰਗ ਦੇ ਕਵਲ ਵਾਂਙ। [5]ਦੁਪੱਟਾ।

—ਸੁਤ ਆਵਹਿ ਅਬਿ ਸ਼ੀਘ੍ਰ—ਲਖੰਤੀ ॥ ੪੬ ॥ ਸੁਨਿ ਸੁਨਿ ਪਿਖਿ ਪਿਖਿ ਸੈਨ[1] ਪ੍ਰਕਾਸ਼। ਹਰਖਤਿ ਰਾਮੋ ਸਾਈਂਦਾਸ। ਗੁਰੁ ਆਗਵਨ ਜਾਨਿ ਨਿਧਰਾਯੋ। ਸਰਬ ਸਮਾਜ ਤਯਾਰ ਕਰਿਵਾਯੋ ॥ ੪੭ ॥ ਤ੍ਰਿਣ ਆਦਿਕ ਜੋ ਚਹਿਯਹਿ ਆਇ। ਕੀਨੇ ਤਯਾਰ ਸਕਲ ਸਮੁਦਾਇ। ਕਰਹਿਂ ਪ੍ਰਤੀਖਨ ਦਿਨ ਪ੍ਰਤਿ ਐਸੇ। ਗ੍ਰੀਖਮ ਮਹਿਂ ਬਰਹੀ ਘਨ ਜੈਸੇ[2] ॥ ੪੮ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥੇ ਪੰਚਮ ਰਾਸੇ 'ਸ੍ਰੀ ਗੁਰੂ ਡਰੌਲੀ ਆਗਵਨ' ਪ੍ਰਸੰਗ ਬਰਨਨੰ ਨਾਮ ਪੰਚ ਤ੍ਰਿੰਸਤੀ ਅੰਸੂ ॥ ੩੫ ॥

## ੩੬. [ਡਰੌਲੀ]।

ਦੋਹਰਾ ॥ ਸ੍ਰੀ ਗੁਰੁ ਹਰਿ ਗੋਵਿੰਦ ਜੀ ਪ੍ਰਥਮ ਪਠਯੋ ਅਸਵਾਰ। ਗ੍ਰਾਮ ਡਰੌਲੀ ਸੁਧਿ ਦਈ ਸੁਨਿ ਹਰਖਯੋ ਪਰਵਾਰ ॥ ੧ ॥ ਚੌਪਈ ॥ ਸਾਈਂਦਾਸ ਦਾਸ ਲੇ ਬ੍ਰਿੰਦ। ਸੁਨਿ ਸਨਮਾਨਨਿ ਹੇਤੁ ਬਿਲੰਦ। ਨਿਕਸਿ ਗ੍ਰਾਮ ਤੇ ਵਧਯੋ ਪ੍ਰਮੋਦ। ਤੂਰਨਿ ਗਮਨਯੋ ਸਤਿਗੁਰੁ ਕੋਦ[3] ॥ ੨ ॥ [4]'ਸੁੰਦਰ ਮੰਦਰ ਬਿਖੈ ਪ੍ਰਯੰਕ। ਕਰਯੋ ਡਸਾਵਨਿ ਹਰਖਤਿ ਅੰਕ। ਉੱਜਲ ਆਸਤਰਨ[5] ਕਸਵਾਇ। ਰੇਸ਼ਮ ਡੋਰ ਗੇਂਦਵ[6] ਲਰਕਾਇ ॥੩॥ ਅੰਤਰ ਵਹਿਰ ਨਿਰੰਤਰ ਘਰ ਕੋ। ਕਰੀਯਹਿ ਤਯਾਰਿ ਮਾਰਜਨਿ[7] ਕਰਿ ਕੋ। ਅਤਰਨ ਕੀ ਖੁਸ਼ਬੋਇ ਫੈਲਾ-ਵਹੁ। ਦਾਸ ਭੇਜਿ ਗਨ ਫੂਲ ਅਨਾਵਹੁ ॥ ੪ ॥ ਕੁੰਭ ਅੰਬ ਹਿਤ[8], ਦੀਜਹਿ ਕੋਰੇ। ਸੀਤਲ ਜਲ ਕੀਜਹਿ ਸਮ ਓਰੇ[9]। ਤਰ ਊਪਰ ਦੇ ਕਰਿ ਬਹੁ ਸ਼ੋਰਾ[10]। ਕਰਹੁ ਭਲੇ ਇਹ ਕਾਰਜ ਤੋਰਾ' ॥੫॥ ਕਹਿ ਰਾਮੋ ਸੰਗ ਆਪ ਪਧਾਨਾ। ਗੁਰੁ ਸਨਮੁਖ, ਕਰਿਬੇ ਸਨਮਾਨਾ। ਮਧੁਰ ਪ੍ਰਸ਼ਾਦਿ ਉਠਾਏ ਹਾਥ। ਅਤਿ ਚਿਤ ਚੌਂਪ ਪਿਖਨਿ ਕੋ ਨਾਥ ॥ ੬ ॥ ਮਾਤ ਗੰਗ ਕੇ ਸੇਵਕ ਸੰਗ। ਮਿਲੇ ਡਰੌਲੀ ਮਨੁਜ ਉਮੰਗ। ਸਭਿਹਿਨਿ ਕੇ ਚਿਤ ਚਾਉ ਬਡੇਰੇ। ਪੈਰ ਨਗਨ ਗੇ ਕੋਸ ਅਗੇਰੇ ॥੭॥ ਪਿਖੇ ਦੂਰ ਤੇ ਉਡਤੀ ਧੂਰ। ਭੇ ਅਨੰਦ ਤੇ ਉਰ ਭਰਪੂਰ। ਉਦਯੋ ਮਨੋ ਪੂਰਬ ਦਿਸ਼ਿ ਚੰਦ। ਭਏ ਚਕੋਰ ਬਿਲੋਚਨ ਬ੍ਰਿੰਦ ॥੮॥ ਕਰਤਿ ਉਤਾਇਲ ਕਿਮ ਮਿਲਿ ਜਾਇ। ਜਨੁ ਰਵਿ ਪਿਖਿ ਪੰਕਜ ਬਿਕਸਾਇ। ਚਰਨ ਧਰਤਿ ਆਗੇ, ਬਿਚਲੰਤੇ। ਗਦ ਗਦ ਗਿਰਾ ਨ ਬੋਲ ਸਕੰਤੇ ॥ ੯ ॥ ਭਈ ਦਸ਼ਾ ਅਸ ਸਾਈਂਦਾਸ। ਮਨ ਕੋ ਪ੍ਰੇਮ ਬਿਸਾਲ ਪ੍ਰਕਾਸ਼। ਜਲ

[1]ਸਗੁਨ। [2]ਮੋਰ ਬੱਦਲ ਨੂੰ ਜਿਵੇਂ [ਸੰਸ:, ਵਰਹਿਨ=ਮੋਰ]। [3]ਤਰਫ। [4]ਭਾਈ ਸਾਈਂਦਾਸ ਜੀ ਬੀਬੀ ਰਾਮੋ ਜੀ ਨੂੰ ਕਹਿੰਦੇ ਹਨ (ਦੇਖੋ ਅੰਕ ੬)। [5]ਵਿਛਾਵਣਾ। [6]ਗੱਦੇ। [7]ਸਫਾਈ। [8]ਜਲ ਵਾਸਤੇ ਘੜੇ। [9]ਗੜੇ ਵਾਂਙੂ ਠੰਢਾ। [10]ਸ਼ੋਰਾ ਪਾਣੀ ਵਿਚ ਪਾਕੇ ਵਿਚ ਪਾਣੀ ਦਾ ਬਰਤਨ ਧਰਿਆਂ ਠੰਢਾ ਹੋ ਜਾਂਦਾ ਹੈ।

ਕੀ ਬੂੰਦ ਬਿਲੋਚਨ ਬਰਨੀ[1]।ਢਰਿ ਢਰਿ ਪਰਤਿ ਬਦਨ ਤੇ ਧਰਨੀ[2]॥੧੦॥ ਇਤਨੇ ਮਹਿਂ ਸਤਿਗੁਰ ਸਹਿਸਾਏ। ਪ੍ਰੇਮਾਤੁਰ ਕੇ ਚਹਿਸਿ ਮਿਲਾਏ। ਪਰਮ ਪਵੰਗਮ[3] ਪਾਯੋ ਪੇਈਏ।–ਅਪਨੇ ਜਨ ਕੌ ਤੁਰਨ ਜੋਈਏ[4]–॥੧੧॥ ਨਿਕਟਿ ਹੋਇ ਕਰਿ ਲੀਨਿ ਟਿਕਾਇ। ਸੰਗ ਸੁਭਟ ਪਸ਼ਚਾਤੀ ਆਇ। ਸਾਂਈਂਦਾਸ ਉਤਾਇਲ ਕਰਿਕੈ।ਦਰਸ਼ਨ ਦੇਖਿ ਚਰਨ ਕਰ ਧਰਿਕੈ॥੧੨॥ ਸਿਰ ਧਰਿ ਪਗ ਪਰ ਤਿਹ ਥਲ ਥਿਰਯੋ। ਮਨਹੁਂ ਪਖਾਰਨਿ ਦ੍ਰਿਗ ਜਲ ਕਰਯੋ। ਅਪਰ ਦਾਸ ਦੂਸਰਿ ਪਗ ਗਹਯੋ। ਧਰਿ ਧਰਿ ਸਿਰ ਸਭਿ ਆਨੰਦ ਲਹਯੋ ॥੧੩॥ ਸ੍ਰੀ ਹਰਿ ਗੋਵਿੰਦ ਪਰਸਯੋ ਪਾਨ। ਬੂਝੀ 'ਕੁਸ਼ਲ ਅਹੈ ਸੁਖ ਥਾਨ?'। 'ਸਭਿ ਅਨੰਦ ਹੈ,ਕ੍ਰਿਪਾ ਤੁਮਾਰੀ। ਨਿਸ ਦਿਨ ਅਖਿਲ ਪ੍ਰਤੀਖਨ ਧਾਰੀ ॥ ੧੪ ॥ ਸਹਤ ਸਨੁਖਾ ਜਨਨੀ ਰੀਗਾ।ਕੁਸ਼ਲ ਸਹਿਤ ਸੇਵਕ ਸਰਬੰਗਾ। ਦਿਨ ਸੰਮਤ ਸਮ ਬੀਤਤਿ ਰਹਯੋ। ਲਗੀ ਉਡੀਕ ਦਰਸ ਅਬਿ ਲਹਯੋ' ॥ ੧੫ ॥ ਸਨੈ ਸਨੈ ਗਮਨੇ ਦਿਸ਼ਿ ਗ੍ਰਾਮੂ। ਬੋਲਤਿ ਬਾਤ ਕਰਤਿ ਅਭਿਰਾਮੂ। 'ਸਾਈਂਦਾਸ ! ਸਦਾ ਰਿਦ ਮੇਰੇ।ਬਸਤਿ ਰਹਯੋ ਤੁਵ ਪ੍ਰੇਮ ਬਡੇਰੇ ॥੧੬॥ ਸਿਮਰਤਿ ਕਰਤਿ ਚਹਤਿ ਇਤਿ ਆਵਨ। ਹਿਤ ਕਾਰਜ ਬਿਲਮੇਂ ਸਭਿ ਥਾਵਨ।ਭਏ ਸਿੱਧ,ਨਹਿਂ ਦੇਰ ਲਗਾਏ[5]।ਸ਼ੀਘ੍ਰ ਕਰਤਿ ਤੇਰੀ ਦਿਸ਼ਿ ਆਏ ॥ ੧੭ ॥ ਮਗ ਮਹਿਂ ਸਿਖ ਸੰਗਤਿ ਸਭਿ ਥਾਈਂ।ਕਰਿ ਕਰਿ ਬਿਨਤੀ ਲਿਏ ਟਿਕਾਈ। ਸਭਿਹਿਨਿ ਮਨੋ ਕਾਮਨਾ ਪੂਰਿ।ਆਏ ਸ਼ੀਘ੍ਰ ਲਖਹੁ ਮਗ ਦੂਰ' ॥ ੧੮ ॥ ਇਮ ਬੋਲਤਿ ਬਿਹਸਤਿ ਗੁਰੁ ਨਾਥ। ਸਾਈਂਦਾਸ ਲਿਏ ਨਿਜ ਸਾਥ। ਗ੍ਰਾਮ ਡਰੋਲੀ ਭਏ ਪ੍ਰਵੇਸ਼।ਆਇ ਮਿਲੇ ਤਹਿਂ ਲੋਕ ਅਸ਼ੇਸ਼ ॥ ੧੯ ॥ ਜਥਾ ਜੋਗ ਮਿਲਿ ਬੋਲਨਿ ਕਰਿਕੇ। ਹਯ ਟਿਕਾਇ ਦਰ ਤਰੇ ਉਤਰਿ ਕੈ। ਗਏ ਪ੍ਰਥਮ ਰੀਗਾ ਕੇ ਪਾਸੀ। ਤਨੁਜ ਬਿਲੋਕਨ ਕੀ ਬਡ ਪਯਾਸੀ ॥੨੦॥ ਸੁਨਿ ਆਗਵਨ ਅਨੰਦਤਿ ਹੋਈ। ਪ੍ਰਿਯ ਪੁੱਤ੍ਰ ਥਿਰ ਦ੍ਵਾਰ ਅਲੋਈ[6]।ਆਗੇ ਗਏ ਦੌਰ ਬਹੁ ਪਾਸ।ਜਿਨ ਗੁਰ ਦੇਖਯੋ ਧਰੇ ਹੁਲਾਸ॥੨੧॥ 'ਮਾਤਾ ਜੀ ਆਏ ਗੁਰ ਪੂਰੇ। ਸਭਿਹਿਨਿ ਕੀਨਸਿ ਦਰਸ਼ਨ ਰੂਰੇ'। ਇਤਨੇ ਮਹਿਂ ਸ੍ਰੀ ਹਰਿਗੋਵਿੰਦ। ਪਰੇ ਮਾਤ ਕੇ ਪਦ ਅਰਬਿੰਦ॥੨੨॥ ਪਿਖਿ ਸਪੁਤ

[1]ਨੇਤ੍ਰਾਂ ਦੀਆਂ ਛਿੰਮਣੀਆਂ ਤੋਂ। [2]ਮੁੱਖ ਤੋਂ ਧਰਤੀ ਤੇ। [3]ਤੇਜ਼ ਘੋੜੇ ਨੂੰ। [4]ਦੇਖੀਏ। [5]ਸਭ ਥਾਵਾਂ ਵਿਚ ਕੰਮ (ਮਾਤ੍ਰ) ਲਈ ਠਹਿਰੇ ਹਾਂ (ਜਦੋਂ) ਕਾਰਜ ਸਿੱਧ ਹੋ ਗਏ (ਫੇਰ ਅਸਾਂ) ਦੇਰ ਨਹੀਂ ਲਾਈ। [6]ਦਰ ਤੇ ਖੜੋ ਕੇ ਦੇਖ ਰਹੀ ਸੀ।

ਕੋ ਅੰਕ ਲਗਾਯਵ। ਉਰ ਅਨੰਦ ਦ੍ਰਿਗ ਜਲ ਭਰਿ ਆਇਵ। ਮਸਤਕ ਸੂੰਘਤਿ ਬਰ ਮੁਖ ਹੇਰਤਿ।ਰਜ ਝਾਰਤਿ ਅੰਚਰ ਕੋ ਪ੍ਰੇਰਤਿ॥੨੩॥ਕਰੇ ਪ੍ਰੇਮ ਕੇ ਕਰ ਤਨੁ ਫੇਰਤਿ। ਮਨਹੁ ਬ੍ਰਿਹਾ ਕੋ ਕਸ਼ਟ ਨਿਬੇਰਤਿ। 'ਕਹੁ ਸੁਤ! ਸਕਲ ਕਾਜ ਸਿੱਧ ਕੀਨੇ। ਜਿਸ ਹਿਤ ਇਤੇ ਪੰਥ ਪਗ ਦੀਨੇ ॥ ੨੪ ॥ ਰਹਯੋ ਕੁਸ਼ਲ ਸੋਂ ਤਨ ਸਭਿ ਦਿਨ ਮੇਂ।ਵਧਯੋ ਕਿ ਨਹੀ ਪ੍ਰਮੋਦ ਜਿ ਮਨਮੇਂ'। ਸੁਨਿ ਸਤਿਗੁਰ ਨੇ ਸਕਲ ਸੁਨਾਏ। ਜੋ ਪ੍ਰਸੰਗ ਸ੍ਰੀ ਨਾਨਕ ਥਾਏਂ॥੨੫॥ ਕਿਤਿਕ ਸਮੈਂ ਤਹਿਂ ਬੈਠੇ ਰਹੇ। ਪੁਨ ਇਕੰਤ ਹੋਵਨਿ ਕੋ ਚਹੇ। ਉਠੇ ਗੁਰੂ ਲਖਿ ਸਾਈਂਦਾਸ। ਬੋਲਯੋ ਹਾਥ ਜੋਰਿ ਹੁਇ ਪਾਸ॥ ੨੬ ॥'ਮੰਦਿਰ ਸੁੰਦਰ ਜਹਾਂ ਸੁਧਾਰਯੋ। ਤੁਮਹਿ ਬਸਾਵਨਿ ਕੋ ਪ੍ਰਨ ਧਾਰਯੋ। ਤਹਾਂ ਚਲਹੁ ਕੀਜਹਿ ਬਿਸਰਾਮੂ। ਕਰਹੁ ਸਫਲ ਪਾਵਨ ਸ਼ੁਭ ਧਾਮੂ' ॥ ੨੭ ॥ ਇਮ ਕਹਿ ਆਪਿ ਸੰਗ ਲੇ ਚਲਯੋ। ਬੂਝੀ ਕੁਸ਼ਲ ਆਨਿ ਜੋ ਮਿਲਯੋ। ਸੁੰਦਰ ਸਰਬ ਸੇਜ ਮ੍ਰਿਦੁ ਕਰੀ। ਰਾਮੋ ਤਹਾਂ ਪ੍ਰਤੀਖਤਿ ਥਿਰੀ॥੨੮॥ ਪ੍ਰਵਿਸ਼ੇ ਦ੍ਵਾਰ ਦੌਰਿ ਕਰਿ ਆਈ। ਕੋਮਲ ਪਗ ਪੰਕਜ ਲਪਟਾਈ। 'ਘਰੀ ਆਜ ਕੀ ਸ਼ੁਭ ਮੈਂ ਧੰਨ। ਜਿਸ ਪਰ ਸਤਿਗੁਰ ਭਏ ਪ੍ਰਸੰਨ ॥ ੨੯ ॥ ਸਦਨ ਆਨਿ ਕੈ ਚਰਨ ਦਿਖਾਏ। ਅਪਨੇ ਜਨ ਜਾਨੇ ਮਨ ਭਾਏ'।'ਕਹੁਰਾਮੋ! ਤੂੰ ਹੈਂ ਸੁਖ ਸਾਥ? ਪ੍ਰੇਮੀ ਭਗਤਿ ਸਿੱਖ ਤੁਵ ਨਾਥ ॥ ੩੦ ॥ ਪ੍ਰੀਤਿ ਦਾਮ ਤੇ[1] ਐਂਚਿ ਮੰਗਾਏ। ਕੇਵਲ ਇਸ ਘਰ ਕੇ ਹਿਤ ਆਏ'।ਇਮ ਬੋਲਤਿ ਸੁ ਪ੍ਰਯੰਕ ਬਿਰਾਜੇ।ਜਿਨ ਕੇ ਸਿਮਰਨ ਤੇ ਅਘ ਭਾਜੇ ॥੩੧॥ ਤਬਿ ਰਾਮੋ ਪਿਖਿ ਤੂਰਨ ਤਰਨੀ[2]। ਲੇ ਕਰਿ ਸੰਗ ਆਈ ਗੁਰ ਘਰਨੀ[3]। ਦੋਨਹੁਂ ਹਾਥ ਜੋਰਿ ਕਰਿ ਬੰਦਤਿ। ਪਤਿ ਕੋ ਦਰਸ਼ਨ ਕਰਿ ਅਭਿਨੰਦਤਿ॥੩੨॥ ਕੁਸ਼ਲ ਬੂਝ ਕਰਿ ਧੀਰਜ ਦੀਨਿ। ਪੁਨ ਅਹਾਰ ਕੀ ਤਯਾਰੀ ਕੀਨਿ। ਅਨਿਕ ਪ੍ਰਕਾਰ ਮਧੁਰ ਕਰਿ ਧਰੇ। ਤੁਰਸ਼ ਸਲਵਣ ਸ੍ਵਾਦ ਸੋਂ ਭਰੇ॥ ੩੩ ॥ਰਾਮੋ ਨਿਜ ਕਰ ਸੋਂ ਗੁਰ ਕਾਰਨ। ਭਾਂਤਿ ਭਾਂਤਿ ਕੇ ਰਚੇ ਅਹਾਰਨਿ।ਥਾਰ ਪਰੋਸਯੋ ਪ੍ਰੇਮ ਸੁ ਕਰਿ ਕਰਿ।ਪ੍ਰਿਥਕ ਪ੍ਰਿਥਕ ਸਭਿ ਰਸ ਕੋ ਧਰਿ ਧਰਿ ॥ ੩੪ ॥ ਲੇ ਕਰਿ ਗਈ ਆਪ ਹਰਖੰਤੀ। ਅਪਨਿ ਸਰੀਰ ਅਮੋਘ[4] ਕਰੰਤੀ। ਸਾਈਦਾਸ ਸੰਗ ਜਿਹ ਸਾਈ[5]। ਜਲ ਸੀਤਲ ਨਿਜ ਹਾਥ ਉਚਾਈ ॥ ੩੫ ॥ ਆਨਿ ਥਾਰ ਕੋ ਧਰਯੋ ਅਗਾਰੀ।

[1]ਪ੍ਰੀਤ ਦੀ ਰੱਸੀ ਨਾਲ। [2]ਛੇਤੀ ਖਿਸਕ ਗਈ [ਤਰਨਾ=ਤਿਲਕ ਜਾਣਾ] (ਅ) ਤਦ ਇਸਤ੍ਰੀ (ਭਾਵ ਬੀਬੀ) ਰਾਮੋ ਦੇਖਕੇ ਛੇਤੀ ਨਾਲ....। [3]ਗੁਰੂ ਜੀ ਦੇ (ਦੋਹਾਂ)ਮਹਿਲਾਂ ਨੂੰ ਨਾਲ ਲੈਕੇ ਆ ਗਈ। [4]ਸਫਲ, ਜੋ ਕਦੇ ਘੁੱਕੇ ਨਾਂ। [5]ਜਿਸ (ਰਾਮੋਂ) ਦਾ ਪਤੀ ਸਾਈਂਦਾਸ ਨਾਲ ਹੈ।

ਪਿਖਤਿ ਨ ਤ੍ਰਿਪਤਹਿ ਪ੍ਰੀਤਿ ਉਦਾਰੀ।ਪਤਿ ਬਿਜਨਾ ਗਹਿ ਹਾਂਕਤਿਬਾਯੂ।
ਮੰਦ ਮੰਦ ਗੁਰ ਦੇਹਿ ਲਗਾਯੂ॥੩੬॥ ਤ੍ਰਿਯਾ ਹਾਥ ਮੈਂ ਧਰੇ ਰੁਮਾਲ। ਫੇਰ
ਥਾਰ ਪਰ ਥਿਰ ਤਿਸ ਕਾਲ। ਇਮ ਦੰਪਤਿ ਉਰ ਭਾਉ ਸੁ ਧਰਿ ਧਰਿ।
ਅਚਵਾਵਤਿ ਭੋਜਨ ਹਿਤ ਕਰਿ ਕਰਿ ॥੩੭॥ਸਨੈ ਸਨੈ ਬਾਤਨਿ ਬਤਰਾ-
ਵਤਿ। 'ਇਹ ਸ੍ਵਾਦਲ' ਕਹਿ ਕਹਿ ਕੈ ਖ੍ਵਾਵਤਿ। ਅਤਿ ਪ੍ਰਸੰਨ ਪਿਖਿ
ਕਰਿ ਗੁਰੁ ਹੋਏ। ਪ੍ਰੇਮੀ ਮਹਾਂ ਜਾਨਿ ਕਰਿ ਦੋਏ॥੩੮॥'ਸਨਬੰਧੀ ਹੈਂ ਗੁਰੂ
ਹਮਾਰੇ'।ਇਹ ਨਿਸ਼ਚੈ ਉਰ ਤੇ ਨਿਰਵਾਰੇ।ਪ੍ਰਭੁ ਲਖਯੋਸਭਿ ਜਗਕੋ ਸ੍ਵਾਮੀ।
–ਆਯਹੁ ਹਮਹਿੰ ਉਧਾਰਨਿ ਕਾਮੀ॥੩੯॥ਦੀਨਬੰਧੁ ਜਿਹ ਨਾਮ ਉਚਾਰੇਂ।
ਬਸੀ ਪ੍ਰੇਮ ਕੇ ਸਕਲ ਬਿਚਾਰੇਂ। ਤੀਨ ਲੋਕ ਪਤਿ ਕੀ ਇਹ ਮੂਰਤਿ।
ਸਿੱਖਨਿ ਬਤਸਲ ਸੁੰਦਰ ਸੂਰਤਿ–॥ ੪੦ ॥ ਇਮ ਨਿਸ਼ਚੈ ਲਖਿ ਸ੍ਰੀ ਗੁਰ
ਪੂਰੇ। ਭਏ ਪ੍ਰਸੰਨਿ ਚਰਿਤ ਜਿਨਰੂਰੇ। ਅਪਰ ਕਾਮਨਾ ਜਿਨ ਕੇ ਨਾਂਹੀ।
ਰਿਦਾਬਿਮਲ ਕਰਿਦੀਨਸਿ ਤਾਂਹੀ॥੪੧॥ਰੁਚਿਕਰਿ ਭੋਜਨ ਤੇ ਤ੍ਰਿਪਤਾਏ।
ਜਲ ਸੀਤਲ ਪੀਵਤਿ ਹਰਖਾਏ। ਹਾਥ ਪਖਾਰਨ ਜਬਿ ਕਰਿ ਲੀਨਿ।
ਪੌਂਛਨਿ ਹਿਤ ਰੁਮਾਲ ਤਬਿ ਦੀਨਿ ॥ ੪੨ ॥ ਕਰਯੋ ਬਚਨ ਉਰ ਭਾਉ
ਜੁ ਹੇਰਾ।"ਹੋਹਿ ਨ ਅਬਿ ਤੇ ਭਵਜਲਿ ਫੇਰਾ। ਅਤਿ ਪ੍ਰਸੰਨ ਮੋਕਹੁ ਤੁਮ
ਕੀਨਾ। ਇਸ ਕਾਰਨ ਤੇ ਗਤਿ ਬਰ ਦੀਨਾ[1]" ॥੪੩॥ ਦੇਖਯੋ ਅਪਨੇ ਰਿਦੇ
ਬਿਚਾਰਿ। ਭਰਮ ਮੋਹ ਕੇ ਮਿਟੇ ਕਿਵਾਰ। ਗਯਾਨ ਬ੍ਰਿਤੀ ਜਿਨ ਕੇ ਉਰ
ਜਾਗੀ। ਰਾਗ ਦ੍ਵੈਖ ਤਨਹੰਤਾ ਤ੍ਯਾਗੀ॥੪੪॥ਗੁਰੂ ਮਹਾਤਮ ਨੀਕੇ ਜਾਨਾ।
ਸ੍ਰਿਸ੍ਰਿਧਨਿ ਤੇ ਮਨ ਜਬਿ ਸਿਤਲਾਨਾ[2]। ਬਡੇ ਭਾਗ ਤੇ ਜਾਗਯੋ ਗਯਾਨ।
ਭਏ ਜਗਤ ਕੇ ਬੰਧਨ ਹਾਨ ॥ ੪੫ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਛਤੋਣੀ'
ਪ੍ਰਸੰਗ ਬਰਨਨੰ ਨਾਮ ਖਸ਼ਟ ਤ੍ਰਿੰਸਤੀ ਅੰਸੂ॥ ੩੬ ॥

## ੩੭. [ਸ੍ਰੀ ਬਾਬਾ ਗੁਰਦਿੱਤਾ ਜੀ ਜਨਮ]।

ਦੋਹਰਾ॥ ਰਹਨਿ ਲਗੇ ਸ੍ਰੀ ਸਤਿਗੁਰੂ ਮਿਲਿ ਕਰਿ ਸਕਲ ਪ੍ਰਵਾਰ। ਗਰਭ-
ਵਤੀ ਦਾਮੋਦਰੀ ਪੁੱਤ੍ਰ ਪ੍ਰਤੀਖਨ ਧਾਰਿ ॥੧॥ ਚੌਪਈ॥ ਸੇਵਾ ਕਰੈ ਨਾਨਕੀ
ਕਰ ਸੌਂ[3]। ਪਤਿ ਮਹਿ ਪ੍ਰੀਤੀ ਧਾਰਤਿ ਉਰ ਸੌਂ। ਰੰਗਾ ਹੇਰਿ ਹੇਰਿ ਪ੍ਰਿਯ
ਨੰਦਨ। ਕਰਹਿ ਆਨਿ ਜਗ ਜਿਨ ਕੋ ਬੰਦਨ॥ ੨ ॥ ਅਤਿ ਅਨੰਦ
ਚਿਤ ਜਿਸਕੇ ਹੋਵਾ। ਵਧਯੋ ਪ੍ਰਤਾਪ ਪੁੱਤ੍ਰ ਕੋ ਜੋਵਾ। ਪੌਤ੍ਰਾ ਪਿਖਿਨਿ

[1]ਇਸ ਕਰਕੇ (ਦੁਹਾਨੂੰ ਮੈਂ) ਮੁਕਤੀ ਦਾ ਵਰ ਦਿੱਤਾ। [2]ਠੰਢਾ ਹੋ ਗਿਆ। [3]ਹੱਥਾਂ ਨਾਲ।

ਲਾਲਸਾ ਜਾਂਹੀ*। ਰਖਹਿ ਸਨੁਖਾ ਕੋ ਨਿਜ ਪਾਹੀ* ॥੩॥ ਬ੍ਰਿੰਦ ਬਿਘਨ ਤੇ ਰੱਛਨਾ ਕਰਿਹੀ। ਜਤਨ ਅਨੇਕਨਿ ਕੇ ਅਨੁਸਰਹੀ[1]। ਸਤਿਗੁਰੁ ਵਹਿਰ ਦਿਵਾਨ ਲਗਾਵੈਂ। ਸੁਨਿ ਸੰਗਤਿ ਬਹੁ ਦਿਸ਼ਿ ਤੇ ਆਵੈ ॥ ੪ ॥ ਨਿਕਟਿ ਨਿਕਟਿ ਜੋ ਗ੍ਰਾਮ ਤਮਾਮੂ। ਸੁਨਿ ਸੁਨਿ ਗੁਰੁ ਕੋ ਜਸ ਅਭਿਰਾਮੂ। ਪ੍ਰਥਮ ਨ ਸਿੱਖ ਭਏ, ਸੋ ਆਵੈਂ। ਲੈ ਸਿੱਖ੍ਯਨਾ ਕੋ ਉਰ ਹੁਲਸਾਵੈਂ ॥੫॥ ਬਨਹਿਂ ਦਾਸ ਮਨੁ ਕਾਮਨ ਪਾਵੈਂ। ਅਨਿਕ ਅਕੋਰਨ ਕੋ ਅਰਪਾਵੈਂ। ਕੇਤਿਕ ਦਿਨ ਪ੍ਰਤਿ ਦਰਸ਼ਨ ਆਵੈਂ। ਕਿਤਿਕ ਨਿਕਟ ਰਹਿ ਸੇਵ ਕਮਾਵੈਂ ॥ ੬ ॥ ਸਿੱਖੀ ਅਧਿਕ ਹੋਨਿ ਤਹਿਂ ਲਾਗੀ। ਸਿਮਰਹਿਂ ਸੱਤਿਨਾਮ ਬਡਿਭਾਗੀ। ਭਏ ਦੇਸ਼ ਤਿਸ ਬ੍ਰਿੰਦ ਨਿਹਾਲ। ਫੈਲਿ ਰਹ੍ਯੋ ਸਤਿਗੁਰੁ ਜਸੁ ਜਾਲ ॥੭॥ ਇਸ ਪ੍ਰਕਾਰ ਤਹਿਂ ਬਸਤਿ ਬਿਤਾਯੋ। ਸਮੈ ਪ੍ਰਸੂਤ ਹੋਨਿ ਕੋ ਆਯੋ। ਮਾਤ ਗੰਗ ਨਿਸਿ ਦਿਨ ਸਵਧਾਨਾ। ਨਿਕਟ ਨੁਖਾ ਕੇ ਰਹਤਿ ਸੁਜਾਨਾ ॥੮॥ ਜਗਤ ਬਿਖੈ ਰੁਤਿ ਸਰਦ ਪ੍ਰਕਾਸ਼ੀ। ਕਾਤਿਕ ਸੁੰਦਰ ਪੂਰਨਮਾਸ਼ੀ। ਗ੍ਰਿਹ ਨਿਛੱਤ੍ਰ ਸ਼ੁਭ ਲਗਨ ਮਝਾਰਾ। ਅਰਧ ਰਾਤਿ ਮਹਿਂ ਚੰਦ ਉਦਾਰਾ ॥ ੯ ॥ ਜਨਮ੍ਯੋ ਬਾਲਕ ਸੁੰਦਰ ਦੇਹਿ। ਸੁਨਿ ਗੰਗਾ ਭਈ ਆਨੰਦ ਗ੍ਰੇਹ। ਦਾਸੀ ਦਾਸ ਫਿਰਹਿਂ ਉਤਲਾਏ। ਮੰਗਲ ਵਸਤੁ ਸੰਚਿ ਸਮੁਦਾਏ ॥੧੦॥ ਆਪਸ ਮਹਿਂ ਕਹਿ ਹਰਖਤਿ ਹੋਤਿ। ਸਭਿ ਕੁਟੰਬ ਕੇ ਅਨੰਦ ਉਦੋਤਿ। ਗੁਰ ਢਿਗ ਸੁਧਿ ਕਹਿ ਧਨ ਗਨ ਪਾਯੋ। ਸਭਿਨਿ ਬਿਖੈ ਮੰਗਲ ਪ੍ਰਗਟਾਯੋ ॥੧੧॥ ਭਈ ਪ੍ਰਭਾਤੀ ਬਜੀ ਬਧਾਈ। ਲਘੁ ਨੌਬਤ ਬਾਜਤਿ ਸ਼ਹਨਾਈ। ਮੰਗਤ ਜਨੁ ਸੁਨਿ ਸੁਨਿ ਸਮੁਦਾਏ। ਜਾਚਨ ਹੇਤੁ ਗੁਰੂ ਤੇ ਆਏ ॥ ੧੨ ॥ ਜੇਠੋ ਸੰਗ ਕਹ੍ਯੋ 'ਧਨ ਲੀਜੈ। ਗਨ ਮੰਗਤ ਜਨ ਕੋ ਬਹੁ ਦੀਜੈ'। ਲੇ ਤਬਿ ਏਕਲ ਥਾਨ ਥਿਰ੍ਯੋ ਹੈ। ਦੇ ਸਭਿਹਿਨ ਕੋ ਅਨੰਦ ਕਰ੍ਯੋ ਹੈ ॥ ੧੩ ॥ ਘਰ ਦਰ ਅੱਗ੍ਰ ਹੀਜਰੇ[2] ਨਾਚਹਿਂ। ਪਿਖਹਿਂ ਅਨੇਕ ਹਰਖ ਚਿਤ ਰਾਚਹਿਂ। ਢੋਲਕ ਟਲਕਾ[3] ਘੁੰਘਰੁ ਤਾਲੀ। ਗਾਇ ਬਜਾਵਤਿ ਲੇਤਿ ਭੁਵਾਲੀ ॥੧੪॥ ਗੁੰਥਤਿ† ਫੂਲਨਿ ਪਾਤ ਸੁਧਾਰੈ[4]। ਦਰ ਪਰ ਬਾਂਧੀ ਬੰਦਨਵਾਰੈਂ। ਜੇਠਾ[5] ਸੁਤ ਜਨਮ੍ਯੋ ਬਡਭਾਗੀ। ਗਾਵਤਿ ਮਿਲੀ ਤ੍ਰਿਯਾ ਅਨੁਰਾਗੀ ॥੧੫॥ ਆਨਿ ਆਨਿ ਗਨ ਦੇਤਿ ਬਧਾਈ। ਸੁਨਿ ਸੁਨਿ ਮੋਦ ਗੰਗ ਉਰ ਪਾਈ। ਜੋ ਕੁਲ ਰੀਤਿ ਹੁਤੀ

[1] ਕਰਦੀ ਹੈ। [2] ਖੁਸਰੇ। [3] ਟੱਲੀਆਂ। [4] ਪੱਤੇ ਤੇ ਫੁੱਲ ਸੁਧਾਰਕੇ ਗੁੰਦੇ ਹੋਏ। [5] ਵੱਡਾ।

*ਛਾਪੇ ਦੇ ਨੁਸਖੇ ਵਿੱਚ ਇਨ੍ਹਾਂ ਦੋਹਾਂ ਤੁਕਾਂ ਦਾ ਪਾਠ ਨਹੀਂ ਹੈ। †ਪਾ:-ਗੁੰਦਤਿ।

ਸਭਿ ਕੀਨੀ। ਜਥਾ ਜੋਗ ਵਥੁ ਤ੍ਰੀਯਨਿ[1] ਦੀਨੀ ॥ ੧੬ ॥ ਸਾਈਂ ਦਾਸ
ਪ੍ਰਿਥਕ ਧਨ ਬਾਂਟਾ। ਰਾਮੋ ਜੁਤਿ ਬਡ ਮੰਗਲ ਠਾਟਾ॥ਰੰਗ ਮਾਤ ਕੋ ਦੇਨਿ
ਬਧਾਈ। ਗੁਰੁ ਢਿਗ ਕਹਤਿ ਸੁਨਤਿ ਹਰਖਾਈ॥੧੭॥ਇੱਤਯਾਦਿਕ ਬਡ
ਉਤਸਵ ਕੀਨਾ। ਰੰਕਨਿ ਕੋ ਧਨ ਅਨਗਨ ਦੀਨਾ। ਸੁਨਿ ਸੁਨਿ ਅਪਰ
ਗ੍ਰਾਮ ਕੇ ਆਵੈਂ। ਰਿਦੇ ਅਨੰਦਤਿ ਬਾਕ ਸੁਨਾਵੈਂ॥੧੮॥'ਰਾਮਦਾਸ ਗੁਰ ਕੋ
ਬਡ ਬੰਸ॥ਸਗਰੇ ਸੋਢਿਨਿ ਕੋ ਅਵਤੰਸ[2]। ਗੁਰ ਅਰਜਨ ਕੋ ਉਦਯੋ ਸਪੂਤ।
ਮਾਯਾ ਮਹਿਂ ਅਲੇਪ ਅਵਧੂਤ[3]॥੧੯॥ਜੋਧਾ ਗੁਰੂ ਜਗਤ ਕੋ ਮਾਲਿਕ।ਸਭਿਨਿ
ਜੀਵਕਾ ਤੁਮਰੇ ਤਾਲਿਕ[4]। ਅਲਪ ਘਨੀ ਦੇਤੇ ਸਭਿ ਤਾਂਈ। ਰਾਵਰਿ
ਦਾਤ ਸਰਬ ਲੇ ਖਾਈ॥੨੦॥ਇੰਦ੍ਰ ਮਨਿੰਦ ਬਿਲੰਦ ਉਦਾਰ। ਦੇਤਿ ਦਾਨ
ਜਿਸ ਵਾਰ ਨ ਪਾਰਾ। ਸਿਖ ਸੰਤਨ ਕੋ ਗੁਰ ਬਖਸ਼ੰਤੇ। ਜਨਮ ਮਰਨ ਕੇ
ਬੰਧ ਕਟੰਤੇ'॥੨੧॥ ਸੁਨਿ ਸੁਨਿ ਜਸੁ ਸ਼੍ਰੀ ਹਰਿਗੋਵਿੰਦ। ਬਖਸ਼ਤਿ ਦਰਬ
ਦਯਾਲੁ ਬਖ਼ਸ਼ਿੰਦ। ਸੁਤ ਜਨਮਤਿ ਉਤਸਵ ਇਮ ਕੀਨਾ। ਜਥਾ ਜੋਗ
ਜਨ ਗਨ ਧਨ ਦੀਨਾ ॥ ੨੨ ॥ ਕਰਨਿ ਲਗੇ ਸੁਤ ਕੀ ਪ੍ਰਿਤਪਾਰੇ। ਪੌਤ੍ਰਾ
ਪਿਖਹਿ ਰੰਗ ਮੁਦ ਧਾਰੇ। ਖ਼ਸ਼ਟੀ ਕੀਨਿ ਜਥਾ ਕੁਲ ਚਾਲੀ। ਪਾਇ ਸੂਪ
ਮਹਿਂ ਬਰਖਤਿ ਸਾਲੀ[5]॥੨੩॥ ਸਭਿ ਤ੍ਰੀਯਨ ਕਹੁ ਦੀਨਿ ਕਰਾਹੂ। ਬੰਟਯੋ
ਬਹੁਤ ਲੀਨਿਸਿ ਸਭਿ ਕਾਹੂ। ਦਿਨ ਤ੍ਰੌਦਸ਼ਮੇਂ ਕਰਿ ਕੁਲ ਰੀਤਿ। ਹੇਰਿ
ਹੇਰਿ ਕਰਿ ਹਰਖਤਿ ਚੀਤ ॥ ੨੪ ॥ ਸੰਵਾ ਮਾਸ ਜਬਿ ਬਿਤਵਨਿ ਕਰਯੋ।
'ਗੁਰਦਿੱਤਾ' ਗੁਰ ਆਖਯ[6] ਧਰਯੋ। ਪਿਤਾ ਨਿਕਟ ਤਬਿ ਲੇ ਕਰਿ ਆਏ।
ਦਾਸੀ ਦਾਸ ਸੰਗ ਸਮੁਦਾਏ॥੨੫॥ ਸ਼੍ਰੀ ਹਰਿ ਗੋਬਿੰਦ ਨੰਦਨ ਹੇਰਾ। ਕਰਯੋ
ਪਯਾਰ ਸਿਰ ਪਰ ਕਰ ਫੇਰਾ। 'ਸ਼੍ਰੀ ਗੁਰੁ ਸੁਤ ਦੀਨਸਿ ਅਭਿਰਾਮੂ। ਗੁਰ-
ਦਿੱਤਾ ਯਾਂ ਤੇ ਧਰਿ ਨਾਮੂ'॥੨੬॥ਕਿਤਿਕ ਲੋਕ ਇਮ ਕਰਤਿ ਉਚਾਰ। 'ਸ਼੍ਰੀ
ਨਾਨਕ ਕੋ ਇਹ ਅਵਤਾਰ'। ਨਹਿਂ ਇਮ ਕਹਹੁ ਅਨੁਚਿਤ ਮਹਾਨ। ਹੋਇ
ਨ ਗੁਨ,ਅਵਗੁਨ ਪਹਿਚਾਨ ॥ ੨੭ ॥ ਜਿਸ ਕਾਰਨ ਤੇ ਉਚਰਨਿ ਲਾਗੇ।
ਸੋ ਭੀ ਕਹੌਂ ਸੁਨਹੁ ਅਨੁਰਾਗੇ। ਇਕ ਦਿਨ ਮਹਿ ਸ਼੍ਰੀ ਹਰਿ ਗੋਵਿੰਦ। ਮਿਲੇ
ਕਹੂੰ ਬੈਠੇ ਸ਼੍ਰੀ ਚੰਦ ॥੨੮॥ ਕਰਿ ਬੰਦਨ ਤਬਿ ਥਿਰੇ ਅਗਾਰੀ। ਸ਼੍ਰੀ ਨਾਨਕ
ਸੁਤ ਗਿਰਾ ਉਚਾਰੀ। 'ਕੇਤਿਕ ਨੰਦਨ ਭਏ ਤੁਮਾਰੇ ?। ਗੁਰੂ ਭਏ[7]' ਸਭਿ

[1]ਇਸਤ੍ਰੀਆਂ ਨੂੰ। [2]ਮੁਕਟ। [3]ਜਿਗ੍ਯਾਸੀ। [4]ਸਪੁਰਦ, ਅਧੀਨ। [ਅ: ਤਅੱਲਕ]। [5]ਛੱਜ ਵਿਚ ਪਾਕੇ ਫੁਲੀਆਂ ਵਰਸਾਂਦੇ ਹਨ। [6]ਨਾਮ। [7](ਆਪ) ਗੁਰੂ ਹੋਏ ਹੋ।

ਜਗਤ ਮਝਾਰੇ' ॥੨੯॥ ਹਾਥ ਜੋਰਿ ਬੋਲੇ ਗੁਰ ਭਾਰੀ। 'ਪੀਰ ਪੁੱਤ੍ਰ ਤੇ ਕ੍ਰਿਪਾ ਤੁਮਾਰੀ'। ਸਿਰੀਚੰਦ ਬਿਕਸਤਿ ਕਹਿ ਬੈਨਾ।'ਕੋ ਬਾਬੇ[1] ਕੇ ਘਰ ਭੀ ਦੈਨਾ? ॥੩੦॥ਕੈ ਅਪਨੇ ਘਰ ਹੀ ਸਭਿ ਰਾਖਹੁ।ਪੀਰਹੁ ਕੌਨ ਬਿਰਹ ਅਭਿਲਾਖਹੁ[2]'?। ਕਹ੍ਯੋ ਗੁਰੂ ਤਬਿ ਨੰਮ੍ਰੀ ਹੋਇ। 'ਕਰਹਿਂ, ਰਜ਼ਾਇ ਆਪ ਕੀ ਜੋਇ ॥੩੧॥ ਅਭਿਲਾਖਹਿਂ ਹਮ, ਸਕਲ ਸਮਾਜਾ। ਹੋਇ ਸਫਲ ਜੋ ਤੁਮਰੋ ਕਾਜਾ। ਆਦਿ ਗੁਰੂ ਕੇ ਨੰਦਨ ਆਪ। ਜਿਨ ਕੋ ਸਭਿ ਬਲ ਵਧ੍ਯੋ ਪ੍ਰਤਾਪ' ॥੩੨॥ ਸ਼੍ਰੀ ਨਾਨਕ ਸੁਤ ਸੁਨਤਿ ਅਲਾਈ। 'ਹਿਤ ਆਦਰ ਕੇ ਕਹਤਿ ਬਨਾਈ। ਕੈ ਤੁਮ ਸਾਚ ਕਰਹੁ ਹਮ ਜਾਚਾ[3]'। ਹਰਿਗੋਵਿੰਦ ਕਹਿ 'ਜਾਨੋ ਸਾਚਾ'॥੩੩॥ ਇਮ ਕਹਿ ਘਰ ਕੋ ਗਏ ਗੁਸਾਈਂ। ਜੇਸ਼ਟ ਨੰਦਨ ਲੀਨਿ ਬੁਲਾਈ। ਬਸਨ ਬਿਭੂਖਨ ਚਾਰੁ ਨਵੀਨ। ਸ਼ਸਤ੍ਰ ਸਹਤ ਪਹਿਰਾਵਨਿ ਕੀਨ ॥੩੪॥ ਲੈ ਨਿਜ ਸੰਗਿ ਗਏ ਪੁਨ ਤਹਾਂ।ਬੈਠ੍ਯੋ ਸਿਰੀਚੰਦ ਸ਼ੁਭ ਜਹਾਂ। 'ਜੇਠੋ ਨੰਦਨ ਇਹੀ ਹਮਾਰੇ। ਅਰਪ੍ਯੋ ਤੁਮਰੇ ਆਨਿ ਅਗਾਰੇ ॥੩੫॥ ਅਪਰ ਪੁੱਤ੍ਰ ਸਭਿ ਦਾਸ ਤੁਮਾਰੇ। ਚਿਤ ਬਾਂਛਹੁ ਲੀਜਹਿ ਅਬਿ ਸਾਰੇ। ਰਾਵਰ ਕੀ ਇਹ ਵਸਤੂ ਸਾਰੀ। ਹਮ ਸਦੀਵ ਐਸੀ ਮਤਿ ਧਾਰੀ' ॥੩੬॥ ਸੁਨਤਿ ਪ੍ਰਸੰਨ ਭਏ ਸ਼੍ਰੀ ਚੰਦ। 'ਧੰਨ ਤੁਮਹੁ ਇਮ ਬਨੇ ਬਿਲੰਦ। ਹਮ ਪ੍ਰਸੰਨ ਮਨ ਤੁਮ ਪਰ ਭਏ। ਉਚਿਤ ਬਡਾਈ ਕੇ ਲਖਿ ਲਏ ॥੩੭॥ਜੋ ਇੱਛਾ ਹਮ ਤੇ ਬਰੁ ਲੀਜੈ। ਕੁਛ ਅਦੇਯ ਤੁਮ ਤੇ ਨ,ਜਨੀਜੈ'।ਸ਼੍ਰੀ ਹਰਿ ਗੋਵਿੰਦ ਸੁਨਤਿ ਬਖਾਨਾ। 'ਜੋ ਸਭਿ ਤੇ ਆਛੋ ਤੁਮ ਜਾਨਾ ॥੩੮॥ ਸੋ ਦੀਜਹਿ ਜੇ ਭਏ ਕ੍ਰਿਪਾਲਾ। ਦਾਤਾ ਤੁਮ ਸਮ ਕੌਨ* ਬਿਸਾਲਾ'। ਸਿਰੀ ਚੰਦ ਤਬਿ ਰਿਦੇ ਬਿਚਾਰਾ। ਸ਼੍ਰੀ ਅਰਜਨ ਸੁਤ ਸੰਗ ਉਚਾਰਾ[4] ॥ ੩੯ ॥ 'ਆਗੇ ਹੀ ਤੁਮ ਘਰ ਬਡਿਆਈ। ਸ਼੍ਰੀ ਗੁਰ ਨਾਨਕ ਕੀ ਸ਼ੁਭ ਪਾਈ। ਹਮਰੇ ਸਿਰ ਟੋਪੀ ਇਕ ਅਹੈ। ਸੰਗੀ ਸਦਾ ਸਰਬ ਹੀ ਲਹੈਂ[5] ॥ ੪੦ ॥ ਅਪਰ ਪਦਾਰਥ ਸਭਿ ਤੁਮ ਲੀਨੇ। ਹਲਤ ਪਲਤ ਕੋ ਰਾਜ ਪ੍ਰਬੀਨੇ। ਸੋ ਟੋਪੀ ਹਮ ਦੇਂ ਸੁਤ ਤੋਹੀ। ਬਿਦਤਹਿ ਜਗ ਬਖਸ਼ਿਸ਼ ਇਹ ਮੋਹੀ॥੪੧॥ ਸਭਿ ਜਗ ਕੀ ਮਹੰਤਤਾ ਭਾਰੀ†। ਇਸ ਟੋਪੀ

[1]ਇਥੇ ਭਾਵ ਹੈ ਬਾਬਾ ਸ਼੍ਰੀ ਚੰਦ ਜੀ ਤੋਂ। [2]ਵਿਛੜਾ ਨਹੀਂ ਚਾਹੁੰਦੇ ਹੋ। [3]ਸਾਡੀ ਮੰਗ। [4]ਭਾਵ ਸ਼੍ਰੀ ਗੁਰੂ ਹਰਿ ਗੋਬਿੰਦ ਜੀ ਨੂੰ ਕਹਿਣ ਲਗੇ। [5]ਸਾਡੇ ਸੰਗੀ ਸਦਾ ਹੀ ਇਹ ਜਾਣਦੇ ਹਨ।

*ਪਾ:-ਕੋਨ। †ਮੁਰਾਦ ਉਨ੍ਹਾਂ ਦੀ ਅਪਣੀ ਅਤੀਤ ਫਕੀਰੀ ਦੀ ਗੱਦੀ ਤੇ ਮਹੰਤਤਾਈ ਤੋਂ ਹੈ। ਉਦਾਸੀ ਸੰਪ੍ਰਦਾ ਦੇ ਪ੍ਰਚਾਰਕ ਬਾਬਾ ਗੁਰਦਿੱਤਾ ਜੀ ਹੀ ਸਭ ਤੋਂ ਮੂਹਰੀ ਤੇ ਵਡੇ ਹੋਏ ਹਨ।

ਕੇ ਹੁਇ ਅਨੁਸਾਰੀ। ਅਪਰ ਨ ਹੈ ਇਸ ਕੇ ਸਮ ਦੂਜਾ। ਚਹੁੰ ਦਿਸ਼ਿ ਦੇਖਿ ਕਰਹਿਂ ਥੰਿਡ ਪੂਜਾ ॥ ੪੨ ॥ ਲਾਖਹੁਂ ਨਰ ਧਾਰਹਿਂ ਇਹ ਬਾਨਾ। ਕੇਤਿਕ ਨਾਂਗੇ ਬਨਹਿਂ ਮਹਾਨਾ। ਬਿਥਰਹਿ ਪੰਥ ਮਹਿਦ ਮਹੀਆਨ।ਜਿਨ ਕੇ ਹੋਇ ਨ ਆਨ ਸਮਾਨ ॥ ੪੩ ॥ ਮਮ ਤਪ ਕੋ ਪ੍ਰਤਾਪ ਬਲ ਭਾਰੀ। ਪਸਰਹਿ ਸਗਰੀ ਧਰਨਿ ਮਝਾਰੀ। ਜੇਤਿਕ ਹਮ ਢਿਗ ਆਛੋ[1] ਰਹਯੋ। ਸੋ ਸਭਿ ਪੁੱਤ੍ਰ ਤੁਮਾਰੇ ਲਹਯੋ ॥ ੪੪ ॥ ਸੌ ਸੰਮਤ ਊਪਰ ਕਿਛ ਜਾਨੋ। ਭਈ ਬੈਸ ਹਮਰੀ ਪਹਿਚਾਨੋ। ਪਿਤਾ ਗੁਰੂ ਕੀ ਜੋ ਬਡਿਆਈ। ਸੋ ਸਭਿ ਸੋਢਨਿ ਕੇ ਘਰ ਆਈ॥੪੫॥ਜੇਤਿਕ ਹੁਤੀ ਹਮਾਰੇ ਪਾਸ।ਸੋ ਭੀ ਆਈ ਤੋਹਿ ਅਵਾਸ।'ਇਮ ਕਹਿ ਨਿਜ ਟੋਪੀ ਲੇ ਹਾਥ। ਧਰੀ ਤਬਹਿ ਗੁਰਦਿੱਤੇ ਮਾਥ ॥੪੬॥ ਹਰਖਿ ਕਹਯੋ ਬਦਨ ਕੋ ਜੋਯੋ। 'ਤੂੰ ਅਬਿ ਤੇ ਬਾਬੇ ਕੋ ਹੋਯੋ।ਅਪਰ ਚਤੁਰ ਸੋ ਗੁਰੁ ਕੇ ਰਹੇ'। ਚਿਤ ਪ੍ਰਸੰਨ ਤੇ ਗੁਰ ਸੁਤ ਕਹੇ ॥੪੭॥ਤਬਿ ਤੇ ਸ੍ਰੀ ਬਾਬਾ ਗੁਰੁਦਿੱਤਾ। ਕਹਨਿ ਲਗੇ ਜਬਿ ਤੇਬਰ ਦਿੱਤਾ। 'ਬਾਬਾ' ਨਾਮ ਕਹਿਨ ਤੇ ਜਾਨਾ। ਪਾਛੇ ਨਰ ਕਰਿ ਕਰਿ ਅਨੁਮਾਨਾ*॥੪੮॥-ਸ੍ਰੀ ਨਾਨਕ ਕੋ ਬਾਬਾ ਨਾਮ। ਜਗ ਮਹਿ ਬਿਦਤਿ ਲਖਹਿਂ ਅਭਿਰਾਮ। ਅਪਰ ਨ ਬਾਬਾ ਕਿਸ ਕੋ ਕਹਯੋ। ਗੁਰਤਾ ਥਿਰੁ ਸੁ ਗੁਰੂ ਪਦ ਲਹਯੋ[2] ॥੪੯॥ ਸਭਿ ਸੋਢੀ ਨੈ ਬਾਬਾ ਨਾਇ। ਸ੍ਰੀ ਗੁਰਦਿੱਤੇ ਕੋ ਲਖਿ ਪਾਇ। ਯਾਂਤੇ ਲਖੀਅਹਿ ਰਿਦੇ ਮਝਾਰ। ਸ੍ਰੀ ਨਾਨਕ ਕੇ ਭੇ ਅਵਤਾਰ-॥੫੦॥ ਇਕ ਤੌ ਕਥਾ ਗੁਰਨਿ ਕੀ ਸਾਰੀ। ਸੁਨੀ ਨਹੀਂ ਨਹਿਂ ਮਨ ਮਹਿਂ ਧਾਰੀ। ਔਰ ਵਾਸਤਵ ਨਹੀਂ ਬਿਚਾਰੇ। ਇਮ ਕਹਿਤੇ ਮਤਿ ਦੂਖਨਧਾਰੇ[3]॥੫੧॥ਬੈਠੇ ਗਾਦੀ ਨੌ ਗੁਰੁ ਭਾਰੇ।ਸੋ ਕਿਸ ਕੇ ਕਹੀਯਹਿ ਅਵਤਾਰੇ ?। ਜੇ ਲਖੀਅਹਿ ਬਾਬਾ ਗੁਰਦਿੱਤਾ।ਸ੍ਰੀ ਨਾਨਕ ਅਵਤਾਰ ਸੁ ਲਿੱਤਾ ॥ ੫੨ ॥ ਤਿਨਕੇ ਨੌ ਰੂਪਨਿ ਅਵਤਾਰ। ਇਹ ਆਸ਼ੈ ਨਿਕਸਯੋ ਕੁਰਿਆਰ[4]। ਜਿਸ ਨੇ ਪ੍ਰਥਮ ਕੀਨਿ ਅਨੁਮਾਨ। ਨਹੀਂ ਭੇਵ ਸੋ ਸਕਯੋ ਪਛਾਨ ॥ ੫੩ ॥ ਤਿਸ ਨੇ ਸਿਖ ਸੰਗਤਿ ਮਹਿਂ ਕਹਯੋ। ਸੁਨਿ ਪਰੰਪਰਾ[5] ਸਭਿ ਨੇ ਲਹਯੋ। ਕਹਤਿ ਰਹੇ ਸਿਖ ਸੁਨਤੇ ਰਹੇ। ਨਿਰਨੇ ਕਰਿ

---

[1]ਚੰਗੀ (ਵਸਤੂ)। [2]ਜੋ ਗੁਰਿਆਈ ਗੱਦੀ ਤੇ ਟਿਕੇ ਉਨ੍ਹਾਂ 'ਗੁਰੂ' ਪਦ ਲਿਆ। [3]ਇਉਂ ਕਹਿਕੇ ਬੁਧੀ ਵਿਚ ਦੂਸ਼ਨ ਧਾਰਦੇ ਹਨ। [4]ਇਹ ਆਸ਼ਾ ਝੂਠਾ ਨਿਕਲਿਆ। [5]ਇਕ ਦੂਜੇ ਤੋਂ ਅੱਗੇ ਅੱਗੇ ਸੁਣਕੇ। *ਪਾ:-ਕੇ ਕਰ ਅਨੁਮਾਨਾ।

ਆਸ਼ੈ ਨਹਿਂ ਲਹੇ॥੫੪॥ਯਾਂ ਤੇ ਕਹਨਿ ਨਹੀਂ ਇਹ ਚੀਨ[1]।ਸਮਝਹੁ ਸਤਿ-ਗੁਰ ਸਿੱਖ ਪ੍ਰਬੀਨ। 'ਬਾਬਾ' ਕਹਿਬੇ ਤੇ ਸਭਿ ਜਾਨਾ। ਸਿਰੀ ਚੰਦ ਕਥ ਸੁਨੀ ਨ ਕਾਨਾ[2] ॥੫੫॥ ਨਿਰਨੈ ਕਰਨਿਹਾਰ ਸਿਖ ਜੋਈ। ਸਮਝ ਬਿਚਾ-ਰਹੁ ਨੀਕੇ ਤੇਈ। ਸ੍ਰੀ ਹਰਿ ਗੋਬਿੰਦ ਕੇ ਸੁਤ ਜਨਮੇਂ। ਸਰਬ ਕੁਟੰਬ ਅਨੰਦਤਿ ਮਨ ਮੇਂ ॥ ੫੬ ॥ ਕਰਿ ਕਰਿ ਰੀਰਾ ਸਨੇਹ ਘਨੇਰਾ।ਪੌਤ੍ਰ ਦੁਲਾ-ਰਤਿ ਸੰਝ ਸਵੇਰਾ। ਗ੍ਰਾਮ ਡਰੌਲੀ ਸਮੈ ਬਿਤਾਵਾ। ਸ੍ਰੀ ਸਤਿਗੁਰੂ ਪ੍ਰਮੋਦ ਬਧਾਵਾ ॥ ੫੭ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸ੍ਰੀ ਬਾਬਾ ਗੁਰ ਦਿੱਤਾ ਜਨਮ' ਪ੍ਰਸੰਗ ਬਰਨਨੰ ਨਾਮ ਸਪਤ ਤ੍ਰਿੰਸਤੀ ਅੰਸੂ ॥ ੩੮ ॥

## ੩੯. [ਬਾਬਾ ਬੁੱਢਾ ਜੀ ਨੇ ਚੌਂਕੀ ਤੋਰੀ। ਸਾਈਂ ਦਾਸ ਦਾ ਪ੍ਰੇਮ]।

ਦੋਹਰਾ ॥ ਸ੍ਰੀ ਹਰਿ ਗੋਵਿੰਦ ਚੰਦ ਕੇ ਸੁਤ ਉਪਜੇ ਪਸ਼ਚਾਤ। ਕੇਤਿਕ ਮਾਸ ਬਿਤੀਤ ਭੇ ਸੁੰਦਰ ਬ੍ਰਿੱਧਤਿ ਗਾਤ ॥ ੧ ॥ ਚੌਪਈ ॥ ਰਾਮੋ ਲਗਤਿ ਹੁਤੀ ਗੁਰੁ ਸਾਰੀ[3]। ਸੋ ਸਬੰਧ ਕੋ ਰਿਦੇ ਬਿਸਾਰੀ। ਪਤਿ ਜੁਤਿ ਜਾਨਤੋ 'ਗੁਰੁ ਜਗਦੀਸ਼'। ਨਿਤ ਉਠਿ ਧਰਤਿ ਚਰਨ ਪਰ ਸੀਸ ॥ ੨॥ ਭੋਜਨ ਆਦਿਕ ਸੇਵਾ ਜੋਇ। ਕਰਹਿ ਪ੍ਰੇਮ ਤੇ ਨਿਜ ਕਰ ਸੋਇ। ਅਸ ਪ੍ਰਤੀਤ ਦੰਪਤਿ ਕੋ ਆਈ। ਸੇਵਤਿ ਸਤਿਗੁਰ ਸ਼ਕਤੀ ਪਾਈ॥੩॥ਅਜ਼ਮਤਿ ਸਹਤ ਭਯੋ ਉਜੀਆਰਾ। ਚੌਦਹਿ ਲੋਕ ਚਰਿਤ ਲਖਿ ਸਾਰਾ। ਤਨੋਂ ਤਨੋਂ ਨੰਮ੍ਰੀਭੂਤ ਬਨੰਤੇ। ਸ਼ਕਤਿ ਪਾਇ ਕਰਿ ਨਹਿਂ ਗਰਬੰਤੇ॥੪॥ ਬਿਲਸਤਿ ਬਡੇ ਬਿਨੋਦ[4] ਬਿਲਾਸੂ। ਤਿਨਕੇ ਸਤਿਗੁਰੁ ਬਸੇ ਅਵਾਸੂ। ਰਾਮੋ ਲੇ ਗੁਰੁ ਸੁਤ ਕਰਿ ਪਯਾਰੂ। ਬਹੁਤ ਦੁਲਾਰਤਿ ਦੇਖਤਿ ਚਾਰੂ ॥ ੫ ॥ ਗੁਰ ਸਮੀਪ ਕਬਿ ਕਬਿ ਲੇ ਜਾਵੈ। ਗੋਦ ਪੁੱਤ੍ਰ ਕੋ ਲੇ ਦੁਲਰਾਵੈ। ਸਾਈਂਦਾਸ ਕਬਹੁਂ ਲੇ ਅੰਕ। ਸੁੰਦਰ ਮਨਹੁਂ ਚੰਦ ਅਕਲੰਕ ॥੬॥ ਪਿਖਿ ਦਮੋਦਰੀ ਹ੍ਵੈ ਬਲਿਹਾਰੀ।ਧਾਰਤਿ ਪੁੱਤ੍ਰ ਪ੍ਰੀਤਿ ਉਰ ਧਾਰੀ। ਜਰੇ ਜਰਾਉ ਸੁ ਚਾਮੀਕਰ ਕੇ। ਭੂਖਨ ਬਹੁ ਪਹਿਰਾਵਨਿ ਕਰਕੇ ॥ ੭ ॥ ਸੂਖਮ ਝੀਨ[5] ਬਸਤ੍ਰ ਪਹਿਰਾਵੈ। ਝਗਲੀ ਮਹਿਂ ਸਰੀਰ ਦਿਪਤਾਵੈ। ਤ੍ਰਿਪਤ ਨ ਹੋਤਿ ਦੁਲਾਰਤਿ ਸਾਰੇ। ਬਾਲਕ ਦੁਰਲਭ ਪ੍ਰਥਮ ਨਿਹਾਰੇ॥੮॥ ਬੀਤਯੋ ਚੇਤ, ਵਿਸਾਖੀ ਆਈ। ਚਹੁੰਦਿਸ਼ਿ ਤੇ ਸੰਗਤਿ ਉਮਡਾਈ। ਸੁਨਿ ਗੁਰ ਡੇਰਾ ਗ੍ਰਾਮ ਡਰੋਲੀ। ਅਰਪਨਿ ਹਿਤ ਵਸਤੂ ਬਹੁ ਮੋਲੀ ॥ ੯ ॥ ਲੈਬੇ

---

[1] ਇਹ ਕਹਿਣਾ (ਠੀਕ) ਨਾ ਜਾਣੋਂ। [2] ਸਿਰੀ ਚੰਦ ਜੀ ਦੀ ਕਥਾ ਕੰਨੀ ਨਾ ਸੁਣੀ। [3] ਸਾਲੀ। [4] ਕੌਤਕ। [5] ਬਰੀਕ।

ਖੁਸ਼ੀ ਕਾਮਨਾ ਪੂਰਨ। ਸੰਗਤਿ ਆਇ ਪਹੂਚੀ ਤੂਰਨ। ਦਿਵਸ ਬਸੋਏ[1] ਕੋ ਜਬਿ ਆਵਾ। ਬਡੋ ਫਰਸ਼ ਗੁਰ ਵਹਿਰ ਕਰਾਵਾ॥੧੦॥ ਮਖ਼ਮਲ ਕੀ ਗਾਦੀ ਲਗਿ ਜ਼ਰੀ। ਚਾਰਨਿ ਕੋਰ ਬਰਾਬਰ ਕਰੀ। ਊਪਰ ਧਰੇ ਬਡੇ ਉਪਧਾਨੂ। ਖਰੇ ਫਲੈਤ[2] ਭੁਏ ਸਵਧਾਨੂ ॥ ੧੧ ॥ ਕੰਚਨ ਦੰਡ ਲਿਏ ਕੋ ਪਾਨੀ[3]। ਖਰੇ ਭਏ ਗੁਰ ਕੇ ਅਗਵਾਨੀ। ਸੂਰਜਮੁਖੀ ਬੀਜਨਾ ਚਮਕਹਿ। ਜਨੁ ਸੂਰਜ ਕਿਰਨਨਿ ਜੁਤਿ ਦਮਕਹਿ॥੧੨॥ ਸੁੰਦਰ ਮੰਦਿਰ ਕੋ ਤਬਿ ਤ੍ਯਾਗੇ। ਆਇ ਥਥੀ ਸਭਾ ਜਹਿਂ ਲਾਗੇ। ਬੋਲਤਿ ਚਲਤਿ ਨਕੀਬ ਅਗਾਰੀ। ਰਾਮੋ ਪਤਿ ਸੋਂ ਕਰ ਕਰ ਧਾਰੀ[4] ॥ ੧੩ ॥ ਸਨੈ ਸਨੈ ਧਰਿ ਪਦ ਅਰਬਿੰਦ। ਆਵਤਿ ਭੇ ਸ਼੍ਰੀ ਹਰਿਗੋਵਿੰਦ। ਖਰੀ ਦੂਰ ਲੌ ਸੰਗਤਿ ਘਨੀ। ਦਰਸ਼ਨ ਕੀ ਅਭਿਲਾਖਾ ਸੁਨੀ ॥੧੪॥ ਏਕ ਬਾਰ ਸਭਿ ਸੀਸ ਨਿਵਾਏ। ਅਵਿਲੋਕਤਿ ਮਨ ਮੋਦ ਉਪਾਏ। ਗਾਦੀ ਕੋ ਬੰਦਨ ਕਰ ਬੰਦਿ। ਬੈਠੇ ਊਪਰ ਡੀਲ ਬਿਲੰਦ ॥੧੫॥ ਚਮਰ ਚਾਰੁ ਫੇਰਤਿ ਛਬਿ ਐਸੇ। ਆਵਤਿ ਉਡਤਿ ਹੰਸ ਹੁਇ ਜੈਸੇ। ਭਯੋ ਮੇਵਰੋ ਖਰੋ ਅਗਾਰੀ। ਹਿਤ ਸਿੱਖਜਨਿ ਅਰਦਾਸ ਉਚਾਰੀ॥ ੧੬॥ ਹੁਕਮ ਭਯੋ ਸੰਗਤਿ ਕੋ ਤਬੈ। 'ਅਬਿ ਗੁਰ ਦਰਸਹੁ ਆਵਹੁ ਸਬੈ'। ਸੁਨਤਿ ਬਾਤਿ* ਉਤਲਾਵਤਿ ਆਈ। ਧਰਹਿ ਉਪਾਇਨ ਗਨ ਅਗਵਾਈ ॥੧੭॥ ਦਰਸ਼ਨ ਕਰਿ ਕਰਿ ਜੋਰਤਿ ਹਾਥ। ਪਾਇ ਕਾਮਨਾ ਸ਼ਰਧਾ ਸਾਥ। ਅਨਗਨ ਦਰਬ ਚਢਾਯੋ ਗੁਰ ਆਗੇ। ਅਰਪਹਿਂ ਜਾਨਹਿਂ ਸਫਲ ਸੁਭਾਗੇ ॥ ੧੮ ॥ ਆਵਨਿ ਸਿੱਖਜਨਿ ਕਰਯੋ ਸਕਾਰਥ। ਸ਼ਰਬ ਰੀਤਿ ਕਰਿ ਭਏ ਕ੍ਰਿਤਾਰਥ। ਸਵਾ ਜਾਮ ਗੁਰ ਦਰਸ਼ਨ ਦੀਨਾ। ਪੁਨ ਭੋਜਨ ਹਿਤ ਉਠੇ ਪ੍ਰਬੀਨਾ॥੧੯॥ ਜਯ ਜਯਕਾਰ ਹੋਤਿ ਚਹੁੰ ਫੇਰੇ। ਗਏ ਸਦਨ ਕੋ ਗੁਰ ਤਿਸ ਬੇਰੇ। ਦੇਗ ਬਿਸਾਲ ਹੋਤਿ ਗੁਰ ਕੇਰੀ। ਕਰਹਿਂ ਤਯਾਰ ਨਿਸਿ ਦਿਵਸ ਘਨੇਰੀ ॥੨੦॥ ਲੋਕ ਅਨੇਕ ਸੁ ਅਚਹਿਂ ਅਹਾਰਾ। ਨਹਿਂ ਪੱਯਤਿ ਕਿਹ ਸਮੇ ਸ਼ੁਮਾਰਾ। ਤੀਨ ਦਿਵਸ ਮੇਲਾ ਬਡ ਰਹ੍ਯੋ। ਭਾਉ ਸਹਤ ਗੁਰ ਦਰਸ਼ਨ ਲਹ੍ਯੋ ॥੨੧॥ ਦੇ ਦੇ ਸਿਰੋਪਾਉ ਗੁਰ ਫੇਰ। ਕਰੇ ਬਿਸਰਜਨ ਜਿਤ ਕਿਤ ਕੇਰਿ। ਚਹੁੰ ਦਿਸ਼ਿ ਕੇ ਪ੍ਰਸਥਨ ਪ੍ਰਸਥਾਨੇ[5]। ਗੁਰ ਜਸ ਕਰਤੇ ਜਾਤਿ ਮਹਾਨੇ ॥੨੨॥ ਗਏ ਸੁਧਾਸਰ ਕੋ ਨਰ ਕੋਈ। ਮੱਜਨ ਕਰਤਿ ਭਏ ਤਹਿਂ ਤੋਈ।

---

[1]ਵਿਸਾਖੀ। [2]ਸੂਰਮੇ। [3]ਹੱਥਾਂ ਵਿਚ। [4]ਭਾਈ ਸਾਈਂਦਾਸ ਦਾ ਹੱਥ ਹੱਥ ਵਿਚ ਫੜਕੇ। [5]ਜਾਣੇ ਵਾਲੇ ਚਲੇ ਗਏ। *ਪਾਃ—ਉਤ ਸੰਗਤਿ।

ਬੁੱਢੇ ਅਰੁ ਗੁਰਦਾਸਿ ਜਿ ਆਦਿ। ਬੂਝਤਿ ਸੁਧਿ ਕਰਿ ਕਰਿ ਗੁਰ ਯਾਦਿ॥ ੨੩॥ ਚਹੈਂ ਦਰਸ–ਕਬਿ ਨਿਜ ਘਰ ਆਵਹਿ।ਚੰਦ ਬਦਨ ਸੁੰਦਰ ਦਰਸਾਵਹਿਂ–। ਸਭਿਹਿਨਿ ਬ੍ਰਿਧ ਸੋਂ ਕੀਨਿ ਬਖਾਨੀ॥ 'ਲਿਖਹੁ ਅਖਿਲ ਕੀ ਬਿਨੈ ਮਹਾਂਨੀ॥ ੨੪ ॥–ਅਭਿਲਾਖਤਿ ਹੈਂ ਦਰਸ ਤੁਮਾਰਾ। ਲਾਗ ਰਹਯੋ ਮਨ ਇਤਹੁੰ ਹਮਾਰਾ। ਆਇਸੁ ਬਿਨਾਂ ਨ ਆਇ ਸਕੈ ਹੈਂ। ਚਿਤ ਚਾਹਤਿ ਹੀ ਦਿਵਸ ਬਿਤੈ ਹੈਂ॥੨੫॥ ਸਦਨ ਪ੍ਰਵੇਸ਼ਹੁ ਆਨਿ ਗੁਸਾਈਂ।ਤਹਾਂ ਬਸਨ ਕੈਸੇ ਮਨ ਭਾਈ। ਪਿਤਾ ਪਿਤਾਮ ਸਬੰਧੀ ਥਾਨ। ਤੀਰਥ ਸਤਿਗੁਰ ਕੀਨਿ ਮਹਾਨ ॥੨੬॥ਕਿਮ ਬਿਸਾਰਨੋ ਬਨਹਿ ਜੁ ਐਸੇ। ਬਸਹੁ ਆਪ ਪਿਤ ਦਾਦਾ ਜੈਸੇ–'। ਇੱਤਯਾਦਿਕ ਬ੍ਰਿਧ ਲਿਖਯੋ ਘਨੇਰੇ।ਸਿਖ ਗੁਰਦਾਸ ਆਦਿਕਨਿ ਪ੍ਰੇਰੇ॥੨੭॥ ਪਠਯੋ ਸਿੱਖ ਚਲਿ ਤੂਰਨ ਆਯੋ। ਸ੍ਰੀ ਸਤਿਗੁਰ ਕੋ ਦਰਸ਼ਨ ਪਾਯੋ। ਕਰਿ ਬੰਦਨ ਕੋ ਬਿਨੈ ਉਚਾਰੀ।ਧਰਿ ਦੀਨਸਿ ਅਰਦਾਸ ਅਗਾਰੀ॥ ੨੮॥ ਸਭਿ ਕੀ ਕੁਸ਼ਲ ਬੂਝਿ ਤਿਹ ਸੰਗ। ਪੁਨ ਕਾਗਦ ਲੇ ਪਠਯੋ ਪ੍ਰਸੰਗ॥ ਜਾਨਿ ਬਿਨੈ ਨਿਜ ਸਿੱਖਨਿ ਕੇਰੀ। ਕਰੀ ਗਮਨ ਕੀ ਮਤਿ ਤਿਸ ਬੇਰੀ॥ ੨੯ ॥ ਬਹੁਰ ਪਠਯੋ ਕਾਗਦ ਲਿਖਿਵਾਇ। 'ਬਿਨਾ ਬਿਲੰਬ ਆਇਂ ਇਸ ਥਾਇਂ। ਸਰਬ ਕਾਜ ਇਤ ਕੇ ਹੁਇ ਗਏ। ਪੂਰ ਮਨੋਰਥ ਸਿੱਖਨਨਿ ਕਏ॥ ੩੦॥ ਸਤਿਗੁਰ ਸ਼ਬਦ ਕਰਹੁ ਪਠਿ ਪ੍ਰੇਮ। ਜੋ ਦਾਤਾ ਦੁਹਿ ਲੋਕਨਿ ਛੇਮ'। ਲੇ[1] ਗੁਰ ਤੇ ਗਮਨਯੋ ਸਿਖ ਸੋਈ।ਜਾਇ ਪਹੁਚਯੋ ਪੁਰਿ, ਸੁਧਿ ਹੋਈ॥੩੧॥ ਸੁਨਯੋ ਹੁਕਮਨਾਮਾ ਗੁਰ ਕੇਰਾ। ਸਭਿ ਕੇ ਹਰਖ ਭਯੋ ਤਿਸ ਬੇਰਾ। ਬਹੁਰ ਬ੍ਰਿੱਧ ਨੇ ਸਭਿ ਸੋਂ ਭਾਖਾ।'ਤੁਰਤ ਦਰਸ ਗੁਰ ਦੇਂ ਅਭਿਲਾਖਾ॥੩੨॥ ਪ੍ਰੇਮ ਸੰਗ ਰਹੁਰਾਸ ਪਿਛੇਰੋ।ਮਿਲਹੁ ਸਿੱਖ ਤਬਿ ਹੋਇ ਘਨੇਰੋ।ਸਨੇ ਸਨੇ ਪਰਦਛਨਾ ਕਰੀਯਹਿ। ਪ੍ਰੇਮ ਸੰਗ ਗੁਰ ਸ਼ਬਦ ਉਚਰੀਯਹਿ ॥ ੩੩ ॥ ਹਲਤ ਪਲਤ ਨਿਜ ਭਲੋ ਬਿਚਰੀਯਹਿ।ਹੁਕਮ ਗੁਰੂ ਆਯੋ ਮਨ ਧਰੀਯਹਿ। ਪ੍ਰੇਮ ਬਸੀ ਹੈਂ ਸਹਿਜ ਸੁਭਾਇਕ। ਆਇ ਦਰਸ ਦੇਂ ਸਭਿ ਸੁਖਦਾਇਕ'॥੩੪॥ ਸੁਨਤ ਬ੍ਰਿੱਧ ਤੇ ਸਿੱਖਨਿ ਮਾਨਾ। ਸੰਧਯਾ ਬਿਖੇ ਮੇਲ ਬਡ ਠਾਨਾ। ਸੁਧਾਸਰੋਵਰ ਕੇ ਚਹੁੰ ਫੇਰੇ। ਫਿਰਤਿ ਪਢਤਿ ਕਰਿ ਪ੍ਰੇਮ ਘਨੇਰੇ ॥੩੫॥ ਕਰੈਂ ਟਹਿਲ ਆਪਸ ਮਹਿਂ ਸਾਰੇ। ਚਾਂਪੀ ਕਰਿਤੇ, ਪੌਨ ਝੁਲਾਰੇ। ਚਾਰ ਘਟੀ ਨਿਸਿ ਬੀਤੇ ਜਬਿ ਲੌ।ਗੁਰਕੇ ਸ਼ਬਦ ਉਚਾਰਹਿਂ ਤਬਿ ਲੌ॥੩੬॥ਭੋਗ ਪਾਇ

[1] (ਹੁਕਮ ਨਾਮਾ) ਲੈ ਕੇ।

ਅਰਦਾਸ ਕਰੰਤੇ। 'ਆਇ ਦਰਸ ਦਿਹੁ' ਬਚ ਉਚਰੰਤੇ। ਇਸ ਪ੍ਰਕਾਰ ਸਿੱਖਨਿ ਪ੍ਰਨ ਠਾਨਾ। ਅੰਤਰਜਾਮੀ ਗੁਰ ਸਭਿ ਜਾਨਾ ॥ ੩੭ ॥ ਚਹਤਿ ਚਲਨਿ ਕੌ ਪੁਰਿ ਉਤਲਾਇ। ਇਕ ਦਿਨ ਪੌਢੇ ਸਹਿਜ ਸੁਭਾਏ। ਰੁਤ ਗ੍ਰੀਖਮ ਮਹਿਂ ਘਾਮ ਬਿਸਾਲਾ। ਛਿਰਕਨੋ ਜਲ ਸੀਤਲ ਕਰਿ ਸਾਲਾ ॥੩੮॥ ਚਾਂਪਤਿ ਪਦ ਜੁਗ ਸਾਈਂ ਦਾਸ। ਰਾਮੋ ਬਿਜਨਾ ਕਰਤਿ ਹੁਲਾਸ। ਮ੍ਰਿਦੁਲ ਸੇਜ ਪਰ ਸਤਿਗੁਰ ਥਿਰੇ। ਇਸ ਪ੍ਰਕਾਰ ਕੌਤਕ ਤਬਿ ਕਰੇ:-॥੩੯॥ ਲਾਦੀ ਖੇਪ ਏਕ ਸੌਦਾਗਰ। ਭਰਿ ਜਹਾਜ ਠੇਲਨੋ ਵਿਚ ਸਾਗਰ। ਗਮਨਯੋ ਕਿਸ ਟਾਪੂ ਹਿਤ ਜਾਨੈ। ਜਲ ਅਗਾਧ ਮਾਂਹਿ ਕਰਤਿ ਪਯਾਨੈ ॥ ੪੦ ॥ ਕੇਤਿਕ ਦੂਰ ਗਯੋ ਚਲਿ ਸੋਇ। ਬਾਂਛਤਿ ਚਿਤ ਪਹੁੰਚਨਿ ਦੂਤ[1] ਹੋਇ। ਉਠਹਿਂ ਤਰੰਗ ਉਤੰਗ ਬਿਲੰਦ[2]। ਜਲ ਕੇ ਜੀਵ ਭਯਾਨਕ ਬ੍ਰਿੰਦ ॥ ੪੧ ॥ ਤਹਾਂ ਬਿਘਨ ਐਸੋ ਕੁਛ ਭਯੋ। ਚਲਤਿ ਜਹਾਜ ਅਟਕ ਤਹਿਂ ਗਯੋ। ਚਲਹਿ ਨ, ਜਤਨ ਕਰਤਿ ਸਭਿ ਹਾਰੇ। ਭੇ ਨਿਰਾਸ ਲਾਚਾਰ ਬਿਚਾਰੇ ॥ ੪੨ ॥ ਸਭਿ ਕਿਛ ਤਯਾਗ ਪਰੇ ਗੁਰ ਸ਼ਰਨਾ। 'ਰੱਛਹੁ ਆਇ, ਆਪ ਕੋ ਪਰਨਾ[3]। ਜਹਾਂ ਸਹਾਇਕ ਹੋਤਿ ਨ ਕੋਈ। ਤਹਿਂ ਸਿੱਖਨਿ ਕੇ ਪਾਲਿਕ ਹੋਈ ॥੪੩॥ ਕਾਰਜ ਕਰਹੁ ਸੁਧਾਰਨਿ ਸਾਰੇ। ਇਸ ਪ੍ਰਕਾਰ ਨਿਤ ਬਿਰਦ ਤੁਹਾਰੇ'। ਸ਼੍ਰੀ ਹਰਿ-ਗੋਬਿੰਦ ਸੰਕਟ ਜਾਨਾ। ਪਹੁੰਚੇ ਤਤਛਿਨ ਮਹਿਂ ਭਗਵਾਨਾ ॥੪੪॥ ਲਾਇ ਸਿਕੰਧ ਚਲਾਇ ਜਹਾਜਾ। ਨਿਜ ਸਿਖ ਕੇ ਪੂਰਨ ਕਿਯ ਕਾਜਾ। ਰਾਮੋ ਆਦਿਕ ਦਾਸ ਜਿ ਔਰ। ਜਾਨੈਂ-ਗੁਰ ਸੁਪਤੇ ਇਸ ਠੌਰ-॥੪੫॥ ਚਹੁੰਦਿਸ਼ਿ ਫਿਰਤੀ ਬਿਜਨਾ ਕਰਤੀ। ਸ੍ਵੇਦ ਨ ਹੋਇ ਪ੍ਰੇਮ ਕੋ ਧਰਤੀ। ਜਬੈ ਸਿਰਾਨੇ ਦਿਸ਼ਿ ਕੋ ਆਈ। ਕੇਸ ਛੁਟੇ[4] ਗੁਰ ਕੇ ਦਰਸਾਈ ॥੪੬॥ ਤਿਨ ਤੇ ਨਿਚੁਰਤਿ ਨੀਰ ਘਨੇਰਾ। ਅਚਰਜ ਭਈ ਹੇਰਿ ਤਿਸ ਬੇਰਾ। ਪਤਿ ਸੋਂ ਉਚਰਤਿ 'ਇਹ ਕਯਾ ਭਯੋ ?। ਇਤੋ ਸ੍ਵੇਦ ਕਿਮ ਸਿਰ ਤੇ ਗਯੋ' ॥ ੪੭ ॥ ਬਹੁਰ ਕਹਤਿ 'ਇਹ ਸ੍ਵੇਦ ਨ ਅਹੈ। ਨੀਰ ਅਧਿਕ ਕੇਸਨ ਤੇ ਬਹੈ। ਕਯਾ ਕਾਰਨ, ਭਾਖਨੋ ਨਹਿਂ ਜਾਈ'। ਸਾਈਂ ਦਾਸ ਸੁ ਬਾਤ ਸੁਨਾਈ ॥੪੮॥ 'ਅਬਿ ਸਾਗਰ ਬਿਚਰੇ ਗੁਰ ਆਏ। ਸਿਖ ਜਹਾਜ ਅਟਕਨੋ ਸੁ ਲੰਘਾਏ। ਤੂਸ਼ਨਿ ਰਹਹੁ ਸੇਵ ਕਹੁ ਠਾਨਹੁ। ਨਹਿਂ ਊਚੇ ਮੁਖ ਬਾਕ ਬਖਾਨਹੁ' ॥ ੪੯ ॥ ਤਬਿ ਸਤਿਗੁਰ

[1]ਛੇਤੀ। [2]ਬੜੀਆਂ ਉੱਚੀਆਂ ਲਹਿਰਾਂ ਉੱਠਣ। [3]ਆਸਰਾ ਹੈ। [4]ਕੇਸ ਖੁਲ੍ਹੇ ਹੋਏ। ਇਸ ਤੋਂ ਪ੍ਰਤੱਖ ਹੈ ਕਿ ਸਾਰੇ ਗੁਰੂ ਸਾਹਿਬ ਕੇਸਾਧਾਰੀ ਸਨ।

ਹੋਇ ਸਵਧਾਨਾ। ਉਠਿ ਕਰਿ ਬੈਠੇ ਬਾਕ ਬਖਾਨਾ। 'ਸਾਈਂ ਦਾਸ ਜੁ ਬਾਤ ਬਤਾਈ। ਸ਼ਕਤਿ ਇਤੀ ਕਿਤ ਤੇ ਤੈਂ ਪਾਈ?'॥੫੦॥ ਹਾਥ ਜੋਰਿ ਬੋਲਯੋ ਬਡਭਾਗੀ। 'ਤੁਮਰੀ ਸੇਵਾ ਮਹਿਂ ਮਤਿ ਪਾਗੀ। ਪਦ ਰਜ ਕੀ ਮੁਖ ਆਂਖਨਿ ਲਾਈ। ਸੀਤ ਪ੍ਰਸਾਦਿ ਆਪ ਕੇ ਖਾਈ ॥ ੫੧ ॥ ਕਰਹਿ ਪ੍ਰੇਮ ਸੋਂ ਇਤੀ ਜੁ ਸੇਵਾ। ਇਸ ਬਿਧਿ ਹੁਇਂ ਪ੍ਰਸੰਨ ਗੁਰ ਦੇਵਾ। ਬਹੁਰੋ ਵਸਤੁ ਨ ਐਸੀ ਕੋਇ। ਜੋ ਸਿਖ ਤੁਮਰੇ ਲਹੈ ਨ ਸੋਇ ॥ ੫੨ ॥ ਰਾਵਰ ਕੀ ਕਰੁਨਾ ਸਭਿ ਭਈ। ਅਪਰ ਕਹਾਂ ਤੇ ਹਮ ਨੇ ਲਈ'। ਸੁਨਿ ਪ੍ਰਸੰਨ ਸ਼੍ਰੀ ਹਰਿ ਗੋਵਿੰਦ। 'ਸਫਲ ਭਈ ਤੁਮ ਸੇਵ ਬਿਲੰਦ' ॥ ੫੩ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸਾਈਂਦਾਸ ਪ੍ਰਸੰਗ' ਬਰਨਨੰ ਨਾਮ ਅਸ਼ਟਤ੍ਰਿੰਸਤੀ ਅੰਸੂ ॥ ੩੮ ॥

## ੩੯. [ਸ਼੍ਰੀ ਅੰਮ੍ਰਿਤਸਰ ਜੀ ਆਉਣਾ]।

ਦੋਹਰਾ ॥ ਗਮਨ ਕਰਨ ਕੋ ਸੁਧਾਸਰ ਸਿਮਰਤਿ ਉਰ ਮਹਿਂ ਨੀਤ।–ਚਹਤਿ ਦੇਖਿਬੋ ਹਮਹਿ ਕੋ ਸਭਿ ਸਿੱਖਨਿ ਕੋ ਪ੍ਰੀਤ¹–॥ ੧ ॥ ਚੌਪਈ ॥ ਇਕ ਦਿਨ ਮਾਤ ਗੰਗ ਕੇ ਪਾਸ। ਚਲਿਬੇ ਨਗਰ ਪ੍ਰਸੰਗ ਪ੍ਰਕਾਸ਼। 'ਬਹੁ ਦਿਨ ਬੀਤੇ ਤਜਯੋ ਸਥਾਨਾ। ਕਰਹਿਂ ਪ੍ਰਤੀਖਨ ਸਿੱਖ ਮਹਾਨਾ' ॥ ੨ ॥ ਸੁਨਿ ਜਨਨੀ ਆਨੰਦ ਕਰਿ ਕਹਯੋ। 'ਸੁਨਹੁ ਪੁੱਤ੍ਰ ! ਮਮ ਚਿਤ ਅਤਿ ਚਹਯੋ। ਅਧਿਕ ਬਾਸ ਨਿਜ ਪੁਰਿ ਬਨਿ ਆਵੈ। ਅਬਿ ਚਲਿਬੋ ਸਭਿ ਕੇ ਮਨ ਭਾਵੈ'॥੩॥ ਕਰਿ ਮਸਲਤ ਮਾਤਾ ਕੇ ਸਾਥ। ਨਿਕਸੇ ਵਹਿਰ ਬੈਠਿ ਕਰਿ ਨਾਥ। ਬਿਧੀਏ ਅਰੁ ਜੇਠੇ ਸੰਗ ਭਾਖਾ। 'ਪਿਖਨਿ ਸੁਧਾਸਰ ਕੀ ਅਭਿਲਾਖਾ' ॥ ੪ ॥ ਸੁਨਿ ਦੋਨਹੁ ਹਰਖੇ ਕਹਿ ਬਾਨੀ। 'ਹਮਰੇ ਮਨ ਕੀ ਹੀ ਤੁਮ ਜਾਨੀ। ਪਠਹਿਂ ਤਹਾਂ ਤੇ ਸਿੱਖ ਸੰਦੇਸਾ।–ਸਤਿਗੁਰ ਬਿਰਮ ਰਹੇ ਪਰਦੇਸ਼ਾ ॥ ੫ ॥ ਕਰਿ ਕਰਿ ਬਿਨਤੀ ਜਯੋਂ ਕਯੋਂ ਆਨਹੁ। ਇਹ ਉਪਕਾਰ ਸੁ ਹਮ ਪਰ ਠਾਨਹੁ–। ਕਰੀਯਹਿ ਤਯਾਰੀ ਬਿਲਮ ਬਿਸਾਰੇ। ਨਿਜ ਸਿੱਖਨਿ ਕੀ ਕਰਹੁ ਸੰਭਾਰੇ' ॥ ੬ ॥ ਗੁਰੂ ਉਚਰਯੋ 'ਸਭਿ ਕੋ ਕਹਿ ਦੀਜੈ। ਪ੍ਰਾਤਿ ਕੂਚ ਹੈ ਤਯਾਰੀ ਕੀਜੈ'। ਸੁਨਿ ਜੇਠੇ ਨੇ ਸਭਿ ਸੋਂ ਕਹਯੋ। 'ਚਲਨਿ ਪ੍ਰਾਤ ਸੋਂ ਸਤਿਗੁਰੁ ਚਹਯੋ' ॥੭॥ ਸੁਨਿ ਪ੍ਰਸਥਾਨ ਸਕਲ ਹਰਖਾਏ। ਸਭਿ ਵਾਹਿਨ ਕੋ ਤਯਾਰਿ ਕਰਾਏ। 'ਚਲਹੁ ਸੁਧਾਸਰ, ਹਮਹਿਂ ਨਿਹਾਰੈਂ²'। ਮਿਲਿ ਆਪਸ ਮਹਿ ਹਰਖ ਉਚਾਰੈਂ ॥ ੮ ॥ ਪਰੀ ਨਿਸਾ ਗੁਰ ਪਲੰਘ ਸੁਹਾਏ। ਤਬਿ ਦੰਪਤਿ ਚਲਿ ਕਰਿ ਨਿਯਰਾਏ³। 'ਕਰਹੁ ਪ੍ਰਭੂ ਕੈਸੇ ਅਬਿ ਤਯਾਰੀ। ਕੌਨ ਖੁਨਾਮੀ ਪਿਖੀ ਹਮਾਰੀ ॥ ੯ ॥

¹ਪ੍ਰੀਤ ਹੈ ਸਾਡੇ ਨਾਲ। ³ਨੇੜੇ ਆਏ।

ਅਪਨੇ ਜਾਨਹੁ ਦੇਹੁ ਬਤਾਇ। ਭਈ ਭੂਲ ਸੋ ਲੇਂ ਬਖ਼ਸ਼ਾਇ। ਕੈ ਹਮਰੇ ਪਰਵਾਰ ਮਝਾਰਾ। ਤੁਮ ਨਰ ਸੋਂ ਕਟੁ ਬਾਕ ਉਚਾਰਾ॥ ੧੦ ॥ਭਈ ਨ ਕੋ ਤੁਮਰੀ ਮਨ ਭਾਈ। ਜਿਸ ਤੇ ਔਚਕ ਕੀਨਿ ਰਵਾਈ'। ਸੁਨਿ ਸਤਿਗੁਰ ਬੋਲਤਿ ਮੁਸਕਾਇ। 'ਪ੍ਰੇਮ ਤੁਮਾਰੋ ਪਿਖਿ ਚਲਿ ਆਇ॥ ੧੧ ॥ ਚਿਰੰਕਾਲ ਬੀਤਯੋ ਪੁਰਿ ਤਜਯੋ। ਸ਼੍ਰੀ ਹਰਿਮੰਦਰ ਕੋ ਨਹਿਂ ਜਜਯੋ। ਲਿਖਿ ਲਿਖਿ ਪਠਹਿਂ ਸਿੱਖ ਅਰਦਾਸ। ਜਿਨ ਕੈ ਨਿਸ ਦਿਨ ਪ੍ਰੇਮ ਪ੍ਰਕਾਸ਼॥ ੧੨ ॥ ਬਡੇ ਗੁਰਨਿ ਕੇ ਸੰਗੀ ਰਹੇ। ਉਚਿਤ ਅਦਬ ਕੇ ਹਮ ਕੋ ਅਹੇ। ਜਿਨ ਕੋ ਕਹਯੋ ਹਟਹਿ ਨਹਿਂ ਮੋ ਤੇ। ਉੱਤਮਤਾ[1] ਕਹੀਯਹਿ ਕਯਾ ਤੋ ਤੇ॥ ੧੩ ॥ ਇਸ ਹਿਤ ਕੂਚ ਅਚਾਨਕ ਜਾਨਹੁ। ਤੁਮ ਦੰਪਤਿ ਅਬਿ ਸਤਿ ਸੁਖ ਠਾਨਹੁ। ਜਨਮ ਮਰਣ ਕੌ ਮਿਟਯੋ ਸੰਦੇਹੂ।ਸਿਮਰਹੁ ਸੱਤਿਨਾਮ ਬਿਧਿ ਏਹੂ॥ ੧੪ ॥ ਕਿਤਿਕ ਬਰਖ ਮੈਂ ਪੁਨ ਇਹ[2] ਆਵਹਿ। ਕਰਹਿਂ ਬਿਲਾਸ ਇਹਾਂ ਮਨ ਭਾਵਹਿ। ਅਬਿ ਤੁਮ ਸਦ ਹੀ ਸੰਗ ਹਮਾਰੇ। ਨਹੀਂ ਕਰਹਿਂ ਨਿਜ ਤੇ ਕਬਿ ਨਯਾਰੇ'॥੧੫॥ਇੱਤਯਾਦਿਕ ਕਹਿ ਧੀਰਜ ਦਈ। ਦੰਪਤਿ ਆਇਸੁ ਸਿਰ ਧਰਿ ਲਈ। ਬਿਨ ਅਨੁਸਾਰ ਨ ਬੋਲੇ ਹੇਰਿ[3]। ਉਠੇ ਨਮੋ ਕਰਿ ਸੁਪਤੇ ਫੇਰ ॥੧੬॥ ਰਾਤਿ ਜਥਾ ਸੁਖ ਸਕਲ ਬਿਤਾਈ। ਪ੍ਰਾਤਿ ਹੋਤਿ ਗੁਰ ਕੀਨਿ ਚਢਾਈ। ਹਿਤ ਸਨਮਾਨ ਸੰਗ ਕੁਛ ਆਇ। ਕਹਿ ਬਹੁ ਬਾਰ ਬਹੁਰ ਠਹਿ-ਰਾਏ ॥ ੧੭ ॥ ਬਿਛੁਰਤਿ ਰਾਮੋ ਬੰਦਨ ਕੀਨਿ। ਸਾਈਂਦਾਸ ਨਿਮਯੋ ਬਨਿ ਦੀਨਿ। ਗੰਗਾ ਮਾਤ ਚਢੀ ਤਬਿ ਸਯੰਦਨਿ। ਦੋਨਹੁ ਕਰੀ ਜਾਇ ਪਦ ਬੰਦਨ ॥੧੮॥ ਆਸ਼ਿਖ ਦੇ ਆਗੇ ਕਹੁ ਚਲੀ। ਪੁਨ ਦਮੋਦਰੀ ਕੇ ਸੰਗ ਮਿਲੀ। ਦੰਪਤਿ ਜੰਪਤਿ[4] ਦ੍ਵੈ ਕਰ ਬੰਦ। 'ਤੂੰ ਜਨਮੀ ਜਗ ਭਾਗ ਬਿਲੰਦ॥ ੧੯ ॥ ਮਾਤ ਪਿਤਾ ਕੋ ਬੰਸ ਉਧਾਰਾ। ਤੁਝ ਕਰਿ ਭਾ ਸਨਬੰਧ ਹਮਾਰਾ। ਭਏ ਕ੍ਰਿਤਾਰਥ ਤੁਵ ਉਪਕਾਰਾ। ਯਾਂਤੇ ਬੰਦਨ ਬਾਰੰਬਾਰਾ ॥ ੨੦ ॥ ਗੁਰ ਤੇ ਜੇਠੋ ਪੁੱਤ੍ਰ ਉਪਾਯੋ।ਅਧਿਕ ਭਾਗ ਤੁਵ ਭਾਲ ਸੁਹਾਯੋ'।ਸ਼੍ਰੀ ਗੁਰਦਿੱਤੇ ਕਹੁ ਲੇ ਗੋਦ। ਬਾਰਿ ਬਾਰਿ ਪਿਖਿ ਹੋਤਿ ਪ੍ਰਮੋਦ॥੨੧॥ ਕਹਿ ਦਮੋਦਰੀ'ਗੁਰਨਿ ਪ੍ਰਤਾਪ। ਦਾਸੀ ਜਾਨਿ ਕਰੀ ਮੁਹਿ ਆਪ। ਤਿਨ ਕੀ ਕ੍ਰਿਪਾ ਜਾਸ ਪਰ ਹੋਇ। ਸੁਖ ਬਡਿਆਈ ਪ੍ਰਾਪਤਿ ਸੋਇ ॥੨੨॥ ਦੀਪਮਾਲ ਵੈਸਾਖੀ ਆਦਿ।

---

[1]ਉਨ੍ਹਾਂ (ਬਾਬੇ ਬੁੱਢੇ ਆਦਿਕਾਂ) ਦੀ ਉੱਤਮਤਾਈ। [2]ਏਥੇ। [3](ਰਜ਼ਾ ਗੁਰੂ ਜੀ ਦੀ) ਦੇਖਕੇ (ਕਿ ਟੁਰਨ ਦੀ ਹੈ, ਕੋਈ ਗੱਲ) ਪ੍ਰਤਿਕੂਲਤਾ ਦੀ ਨਾ ਕਹੀ। [4]ਬਿਨੈ ਕੀਤੀ।

ਮਿਲਹੁ ਆਨਿ ਕਰਿ ਲਿਹੁ ਅਹਿਲਾਦ'। ਗਲ ਸੋਂ ਮਿਲਿ ਕਰਿ ਹੋਇਸਿ ਨਜਾਰੀ। ਬਹੁਰ ਨਾਨਕੀ ਨਿਕਟਿ ਪਧਾਰੀ॥੨੩॥ਨਮੋ ਕਰਤਿ ਕੋ ਪਕਰਿ ਹਟਾਈ। ਲੇ ਰਾਮੋ ਗਰ ਸੰਗ ਮਿਲਾਈ। ਕਹਿ ਸੁਨਿ ਬਚਨ ਪ੍ਰੇਮ ਕੇ ਮੁਰੀ। ਆਂਸੂ ਢਰਤਿ ਬਿਲੋਕਤਿ ਖਰੀ॥ ੨੪ ॥ਦੋਨਹੁੰ ਡੋਰੇ ਸੰਗ ਮਿਲਾਇ। ਤਬਿ ਸਮੈਦਨ ਰੰਗਾ ਚਲਿਵਾਇ। ਬਲੀ ਤੁਰੰਗਨ ਗੁਰੂ ਅਰੋਹੇ। ਮਹਾਂ ਬੇਗ ਤੇ ਗਮਨਤਿ ਸੋਹੇ ॥ ੨੫ ॥ ਸੰਗ ਪਦੰਗਮ ਜੋਧਾ ਚਢੇ । ਚਲਹਿੰ ਪਿਛਾਰੀ ਆਨੰਦ ਬਢੇ। ਪੰਥ ਉਲੰਘ੍ਯੋ ਕੇਤਿਕ ਹੇਰਾ । ਦੁਆਦਸ਼ ਕੋਸ ਕਰਯੋ ਚਲਿ ਡੇਰਾ ॥ ੨੬ ॥ ਜਥਾ ਜੋਗ ਕਰਿ ਖਾਨ ਰੁ ਪਾਨਾ। ਨਿਸ ਬਿਤਾਇ ਹੋਇ ਸਵਧਾਨਾ। ਕਰਤਿ ਅਖੇਰ ਗੁਰੂ ਮਗ ਚਾਲੇ। ਪਾਛੇ ਸਭਿ ਕੋ ਰੰਗ ਸੰਭਾਲੇ ॥੨੭॥ ਗਮਨੇ ਡੇਰਾ ਕੂਚ ਕਰਾਇ। ਇਸੀ ਪ੍ਰਕਾਰ ਚਲੇ ਮਗ ਜਾਇੰ । ਆਇ ਤਰਨ ਤਾਰਨ ਕੇ ਥਾਨ। ਟਿਕੇ ਨਿਸਾ ਮਹਿੰ ਗੁਰ ਭਗਵਾਨ ॥੨੮॥ ਸੁਤ ਕੋ ਲੇ ਕਰਿ ਗੇ ਦਰਬਾਰਾ। ਬੰਦਨ ਕਰਿ ਪ੍ਰਸਾਦਿ ਬਰਤਾਰਾ। ਕਰੀ ਪ੍ਰਦਛਨਾ ਫਿਰ ਕਰਿ ਸਾਰੇ। ਪੁਨ ਬਿਸਰਾਮੇ ਨਿਸਾ ਗੁਜ਼ਾਰੇ॥੨੯॥ਦੇਖਿ ਪ੍ਰਾਤਿ ਗੁਰ ਕੀਨਿ ਚਢਾਈ। ਪ੍ਰਥਮ ਸੁਧਾਸਰ ਸੁਧਿ ਪਹੁੰਚਾਈ। ਤਬਿ ਪੁਰਿ ਪਾਈ ਸਾਗਰ ਸ਼ੋਭਾ। ਉਮਗੇ ਨਰ ਜਨ ਬਾਢਯੋ ਛੋਭਾ[1]॥੩੦॥ਬਸਤ੍ਰ ਬਿਭੂਖਨ ਪਹਿਰਤਿ ਨਾਰੀ।ਹਿਤ ਆਦਰ ਕੇ ਮਿਲਿਨਿ ਅਗਾਰੀ। ਬੀਥਨ[2] ਚਲੀ ਪ੍ਰਕਾਸ਼ ਛਬੀਲਾ। ਸੋਹਤਿ ਜਨੌਂ ਬੜਵਾਨਲ ਕੀਲਾ[3] ॥ ੩੧ ॥ ਨਗਰ ਮਿਰਜਾਦ ਸੁ ਬੇਲਾ ਠਾਹਰ[4]। ਨਰ ਜਲ ਨਿਕਸੇ ਫੈਲਤਿ ਬਾਹਰ। ਸ਼੍ਰੀ ਹਰਿਗੋਬਿੰਦ ਚੰਦ ਮਨਿੰਦ। ਪਿਖ੍ਯੋ ਪਰਬ ਮਹਿੰ ਧਰ੍ਯੋ ਅਨੰਦ ॥੩੨॥ ਸਿਖ ਪਹੁੰਚੇ ਇਕ ਕੋਸ ਅਗਾਰੀ। ਗੁਰੁ ਦਰਸ਼ਨ ਕਰਿ ਬੰਦਨ ਧਾਰੀ। ਲੈ ਲੈ ਜਥਾ ਸ਼ਕਤਿ ਪਰਸਾਦਿ। ਅਰਪਤਿ ਗੁਰੁ ਕੋ ਧਰਿ ਅਹਿਲਾਦ ॥ ੩੩ ॥ ਕੁਸ਼ਲ ਬੂਝ ਆਗੇ ਕੋ ਚਲੇ। ਤਬਿ ਗੁਰਦਾਸ ਆਦਿ ਸਭਿ ਮਿਲੇ। ਬ੍ਰਿਧ ਸੋਂ ਪ੍ਰਥਮ ਪਠ੍ਯੋ ਕਹਿ ਐਸੇ। 'ਕਰਹੁ ਨ ਖੇਦ ਰਹਹੁ ਤੁਮ ਬੈਸੇ॥ ੩੪ ॥ਹਮ ਆਵੈਂਗੇ ਨਿਕਟ ਤੁਮਾਰੇ। ਸ਼੍ਰੀ ਹਰਿਮੰਦਰ ਦਰਸ ਨਿਹਾਰੇ'। ਅਪਰ ਅਗਾਊ ਸਗਰੇ ਆਇ। ਪਿਖਿ ਪਿਖਿ ਸਤਿਗੁਰ ਕੋ ਹਰਖਾਏ ॥ ੩੫ ॥ ਜਥਾ ਜੋਗ ਸਭਿ ਬਚਨ ਉਚਾਰੇ। ਲੇ ਕਰਿ ਗਮਨੇ

[1]ਭਾਵ ਸਾਗਰ ਦਾ ਚੜ੍ਹਾਉ, ਜੁਆਰ। [2]ਗਲੀਆਂ ਵਿਚ। [3]ਬੜਵਾ ਅਗਨੀ ਦੀ ਲਾਟ। [4]ਨਗਰ ਦੀ ਹੱਦ (ਇਹ) ਕਿਨਾਰੇ ਦੀ ਥਾਂ ਹੈ (ਮਾਨੋ)।

ਸੰਗ ਅਗਾਰੇ। ਨਰ ਨਾਰੀ ਪੁਰਿ ਕੀ ਸਮੁਦਾਯਾ। ਮਿਲਤਿ ਆਇ ਸਭਿ ਸੀਸ ਨਿਵਾਯਾ॥੩੬॥ ਧਰਹਿਂ ਉਪਾਇਨ ਹ੍ਵੈਂ ਬਲਿਹਾਰੀ। 'ਧੰਨ ਆਜ ਕੀ ਘਰੀ'ਉਚਾਰੀ।'ਪੌਤ੍ਰ ਸਹਤ ਗੁਰੁ ਦਰਸ ਨਿਹਾਰਾ। ਹਮ ਸਭਿ ਕੇ ਹੈਂ ਭਾਗ ਉਦਾਰਾ' ॥੩੭॥ ਕਿਹ ਕੋ ਦੇਖਿ, ਬੋਲ ਕਿਹ ਸਾਥ। ਸਭਿਨਿ ਅਨੰਦਤਿ ਚਾਲੇ* ਨਾਥ। ਸ੍ਰੀ ਗੁਰੁਦਿੱਤਾ ਲੇ ਕਰਿ ਸੰਗ। ਗਮਨੇ ਸ੍ਰੀ ਦਰਬਾਰ ਉਮੰਗ ॥੩੮॥ ਪ੍ਰਥਮ ਅਕਾਲ ਤਖਤ ਕਹੁ ਬੰਦਤਿ। ਗਏ ਦਰਸ਼ਨੀ ਪੌਰ ਅਨੰਦਤਿ।ਸੀਸ ਨਿਵਾਇਰਿਦੇ ਅਨੁਰਾਗੇ।ਥਿਰੇ ਜਾਇ ਹਰਿ ਮੰਦਿਰ ਆਗੇ ॥ ੩੯ ॥ ਧਰਿ ਧਰਨੀ ਸਿਰ ਬੰਦਨ ਕੀਨਿ। ਸ੍ਰੀ ਅਰਜਨ ਸੁਤ ਮਹਾਂ ਪ੍ਰਬੀਨ। ਦਈ ਪ੍ਰਦਛਨਾ ਫਿਰ ਕਰਿ ਚਾਰੀ†। ਪੁਨ ਪ੍ਰਵਿਸ਼ੇ ਦਰਬਾਰ ਮਝਾਰੀ ॥੪੦॥ ਪਿਤਾ ਪਿਤਾਮੇ ਕੋ ਧਰਿ ਧ੍ਯਾਨ। ਹਾਥ ਜੋਰਿ ਅਭਿਬੰਦਨ ਠਾਨਿ। ਪੁਨ ਭਾਈ ਬ੍ਰਿਧ ਕੇ ਪਗ ਪਰੇ। ਕੁਸ਼ਲ ਪ੍ਰਸ਼ਨ ਦੁਹਿ ਦਿਸ਼ਿ ਤੇ ਕਰੇ ॥ ੪੧ ॥ ਸ੍ਰੀ ਗੁਰਦਿੱਤਾ ਕੋ ਪਗ ਪਾਇਵ। ਖਰੇ ਹੋਏ ਅਰਦਾਸ ਕਰਾਇਵ। ਇਮ ਮਨਾਇ ਕਰਿ ਗੁਰੂ ਬਡੇਰੇ। ਨਿਕਸੇ ਉਤਸਵ ਰਚੇ ਘਨੇਰੇ॥੪੨॥ਲਘੁ ਦੁੰਦਭਿ ਸ਼ਰਨਾਇ ਨਫੀਰੀ। ਬਜੇ ਬਾਜਿ ਧੁਨਿ ਉਠਤਿ ਗਹੀਰੀ। ਘਨ ਸਮ ਧਨ ਬਰਖਾ ਤਬਿ ਭਾਰੀ। ਗਾਵਤਿ ਚਲਤਿ ਨਾਗਰੀ ਨਾਰੀ ॥ ੪੩ ॥ ਕੋ ਢੋਲਕ ਕੌ ਜਾਤਿ ਬਜਾਵਤਿ। ਮੰਗਲ ਗੁਰੁ ਗ੍ਰਿਹ ਕੇ ਗਨ ਗਾਵਤਿ।ਜਿਸ ਜਿਸ ਬੀਥੀ ਸਤਿਗੁਰੁ ਜਾਇਂ। ਅੰਜੁਲ ਭਰਿ ਫੂਲਨਿ ਬਰਖਾਇਂ॥ ੪੪ ॥ ਇੱਤ੍ਯਾਦਿਕ ਮੰਗਲ ਕੋ ਠਾਨਤਿ। ਨਗਰ ਗਰੀ ਗੁਰੁ ਮੰਦ[1] ਪਯਾਨਤਿ। ਦੁਹਨਿ ਸਨੁਖਾ ਲੇ ਕਰਿ ਸੰਗ। ਤਿਮ ਹੀ ਪਾਛੇ ਗਮਨਤਿ ਰੰਗ ॥ ੪੫ ॥ ਬੋਲਤਿ ਜਾਤਿ ਨਕੀਬ ਅਗਾਰੀ। ਚਲਤਿ ਸੰਗ ਸਗਰੇ ਨਰ ਨਾਰੀ। ਭੀਰ ਮਹਾਂ ਗਰੀਅਨਿ ਕੇ ਮਾਹੂੰ। ਦਰਸ਼ਨਿ ਦੇਤਿ ਜਾਤਿ ਸਭਿ ਕਾਹੂੰ॥੪੬॥ ਰੰਗਾ ਮੰਗਲ ਸੰਗ ਉਮੰਗ। ਭਈ ਪ੍ਰਵੇਸ਼ ਨਿਕੇਤ ਉਤੰਗ। ਬਰ ਆਸਨ ਜਹਿਂ ਰੁਚਿਰ ਬਿਛਾਏ। ਆਸਤਰਨ ਬਹੁ ਮੋਲੇ ਛਾਏ ॥੪੭॥ ਪੌਤ੍ਰੇ ਸਹਤ ਸਨੁਖਾ ਲੀਨਿ। ਬੈਠੀ ਸਦਨ ਬਿਖੈ ਸੁਖ ਭੀਨਿ। ਪੁਰਿ ਨਾਰੀ ਗਨ ਦੇਤਿ ਵਧਾਈ। ਢੋਲਕ ਬਜਤਿ ਸੰਗ ਘਰਿ ਆਈ ॥ ੪੮ ॥ ਧਨ ਗਨ ਦੀਨਿ ਸਗਲ ਹਰਖਾਈ। ਸੁਧਾ ਸਮਾਨ ਆਸ਼ਿਖਾ ਗਾਈ। 'ਜੁਗੁ ਜੁਗੁ ਜੀਵਹੁ ਪੌਤ੍ਰ ਸੁਭਾਗ। ਰਹਹੁ ਸਦਾ ਗੁਰੁ ਪ੍ਰੇਮਹਿ ਪਾਗ'

[1]ਹੌਲੀ ਹੌਲੀ। *ਪਾ:-ਅਨੰਦ ਦੇ ਚਾਲੇ। †ਪਾ:-ਸਾਰੀ।

॥੪੯॥ਸ੍ਰੀ ਹਰਿਗੋਬਿੰਦ ਅਪਰ ਸਦਨ ਮੈਂ। ਬੈਠਿ ਬਿਰਾਜੇ ਤਹਿਂ ਗਨ ਜਨ ਮੈਂ। ਘਰ ਘਰ ਮਹਿਂ ਉਤਸਵ ਬਹੁ ਕਰਨੋ । 'ਸਤਿਗੁਰੁ ਆਏ ਮੁਦ ਮਨ ਭਰਨੋ' ॥ ੫੦ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸੁਧਾਸਰ ਆਗਵਨ' ਪ੍ਰਸੰਗ ਬਰਨਨੰ ਨਾਮ ਊਨ ਚਤਵਾਰਿੰਸਤੀ ਅੰਸੂ ॥ ੩੯ ॥

੪੦. [ਕੌਲਾਂ । ਪੈਂਦਾਖਾਨ]।

ਦੋਹਰਾ ॥ ਗੁਰੁ ਇਕੰਤ ਹੋਏ ਜਬਹਿ ਕੌਲਾਂ ਦਰਸ਼ਨ ਪਯਾਸ। ਆਈ ਅਤਿ ਮੋਦਤਿ ਰਿਦੈ ਪ੍ਰਵਿਸ਼ੀ ਤ੍ਰਾਸ ਅਵਾਸ॥ ੧ ॥ ਚੌਪਈ ॥ ਜਨੁ ਸੁਨਿ ਕਾਨ ਪ੍ਰਿਯ ਬਾਤਿ ਚਕੋਰੀ। ਦੌਰੀ ਨਿਕਟ ਚੰਦ ਕੀ ਓਰੀ। ਮਨਹੁ ਪ੍ਰੇਮ ਤੇ ਹ੍ਵੈ ਕਰਿ ਬੌਰੀ। ਕਮਲ ਖਿਰੇ ਪਰ ਆਵਤਿ ਭੌਰੀ॥ ੨ ॥ ਸੁੰਦਰ ਮੰਦਿਰ ਅੰਦਰ ਧਰੀਆ । ਕਰਿ ਦਰਸ਼ਨ ਚਰਨਨ ਪਰ ਪਰੀਆ। ਮਨਹੁਂ ਰੰਕ ਕਹੁ ਪ੍ਰਾਪਤਿ ਰਾਜੁ। ਮਨ ਮਹਿਂ ਗਿਨਤਿ-ਧੰਨ ਦਿਨ ਆਜੁ-॥੩॥ਕਮਲ ਬਿਲੋਚਨ ਤੇ ਜਲ ਡਾਰੈ। ਜਨੁ ਅਨੰਦ ਤੇ ਚਰਨ ਪਖਾਰੈ। ਹਾਥ ਜੋਰਿ ਸਨਮੁਖ ਗੁਰੁ ਬੈਸੀ । ਮੂਰਤਿ ਪਿਖੀ ਦਿਵਾਕਰ[1] ਜੈਸੀ॥ ੪ ॥ ਕਮਲ ਬਿਲੋਚਨ ਬਿਕਸਤਿ ਜਾਂਤਿ। ਇਕ ਟਕ ਦੇਖਿ ਰਹੀ ਗੁਰੁ ਗਾਤਿ। ਪੂਰਬ ਤਪ ਕੋ ਫਲ ਸ਼ੁਭ ਪਾਯੋ। ਅਤਿ ਪ੍ਰਮੋਦ ਚਿਤ ਕਹਯੋ ਨ ਜਾਯੋ॥ ੫ ॥ ਪ੍ਰੇਮਾਤੁਰ ਚਿਤ ਸਤਿਗੁਰੁ ਦੇਖੀ। 'ਕਹੁ ਕੌਲਾਂ ! ਤਨ ਕੁਸ਼ਲ ਵਿਸ਼ੇਖੀ ?। ਸਰਬ ਰੀਤਿ ਤੇ ਸੁਖ ਸੋਂ ਰਹੀ?' ।ਸੁਨਿ ਮ੍ਰਿਦੁ ਬਾਕ ਆਪ ਪੁਨ ਕਹੀ॥੬॥ 'ਕ੍ਰਿਪਾ ਆਪ ਕੀ ਮੋ ਪਰ ਜਬਿ ਕੀ। ਪਦਵੀ ਕੁਸ਼ਲ ਲਹੀ ਮੈਂ ਤਬਿ ਕੀ। ਰਾਵਰਿ ਦਰਸ਼ਨ ਇੱਛਾ ਬਿਨਾ। ਰਿਦੇ ਮਨੋਰਥ ਉਠਹਿ ਨ ਅਨਾ ॥ ੭ ॥ ਰਹੀ ਉਡੀਕਤਿ ਨਾਮ ਅਧਾਰਾ[2]। ਰੁਚਿ ਸੋਂ ਅਚਯੋ ਨ ਕਬਹੁਂ ਅਹਾਰਾ। ਹੇਰਤਿ ਆਨਿ ਅਚਾਨਕ ਮੋਹੀ[3]। ਤਬਿ ਜਾਨਤਿ ਮੈਂ ਜਿਸ ਬਿਧਿ ਹੋਹੀ॥ ੮ ॥ ਰਾਵਰ ਕੋ ਸੁਨਿ ਕਰਿ ਆਗਵਨੂ। ਤਤਛਿਨ ਤਨ ਹੋਯਹੁ ਮੁਦ ਭਵਨੂ। ਦਰਸ਼ਨ ਦਰਸਯੋ ਅਬਿ ਦੁਖ ਦਵਨੂ। ਸਦਾ ਰਿਦੇ ਮਹਿ ਬਾਸਹਿ ਜਵਨੂ[4]' ॥ ੯ ॥ ਸੁਨਿ ਗੁਰ ਕਹਯੋ 'ਕਰਯੋ ਹਿਤ ਤੋਰਾ। ਦਰਸ਼ਨ ਕਰਤਿ ਰਹੀ ਨਿਤ ਮੋਰਾ। ਤੌ ਕਿਮ ਬਿਹ ਸੰਕਟ ਅਸ ਧਾਰਾ। ਪ੍ਰਥਮ ਦੇਖਿ ਜੋ ਕਰਤਿ ਅਹਾਰਾ' ॥ ੧੦ ॥ ਕਹਤਿ ਭਈ 'ਨਿਸ਼ਚੈ ਇਹ ਅਹਯੋ। ਨਿਤ

[1]ਸੂਰਜ। [2]ਨਾਮ ਦੇ ਆਸਰੇ। [3]ਮੈਨੂੰ ਅਚਾਨਕ ਆਕੇ ਦੇਖਦੇ। [4](ਜੋ ਦਰਸ਼ਨ ਮੇਰੇ) ਰਿਦੇ ਵਿਚ ਸਦਾ ਵਸਦਾ ਹੈ।

ਦਰਸ਼ਨ ਕੋ ਮੈਂ ਇਮ ਲਹਨੋ। ਕਰਿ ਸ਼ਨਾਨ ਜਬਿ ਸਿਮਰਨ ਕਰਨੋ।
ਛਿਨਿਕ ਮਾਤ੍ਰ ਨਿਤ ਦਰਸ਼ ਨਿਹਰਨੋ ॥੧੧॥ ਜਿਸਿ ਬਿਧਿ ਹੋਤੇ ਤੁਮ ਤਿਸ
ਕਾਲ।ਬੈਠੇ ਕੈ ਹਯ ਚਢੇ ਬਿਸਾਲ।ਜਸ ਪੋਸ਼ਿਸ਼,ਜਸ ਹੋਤਿ ਸੁਭਾਉ। ਤਿਸੀ
ਪ੍ਰਕਾਰ ਦਰਸ ਕੋ ਪਾਉਂ॥੧੨॥ਕਹਨਿ ਪਰਸਪਰ ਹੋਇ ਨ ਕੋਈ। ਜਿਯਤਿ
ਰਹੀ ਪਿਖਿ ਦਰਸ਼ਨ ਸੋਈ'। ਇੱਤਯਾਦਿਕ ਕਹਿ ਸੁਨਿ ਕਰਿ ਬੈਨ।
ਉਰ ਅਨੰਦ ਪੁਨ ਗਮਨੀ ਐਨ ॥੧੩॥ ਖਾਨ ਪਾਨ ਕਰਿ ਸਤਿਗੁਰੁ ਫੇਰ।
ਸੁਪਤਿ ਜਥਾ ਸੁਖ ਸੁਖਦ ਬਡੇਰ। ਜਾਮ ਜਾਮਨੀ ਜਾਗੇ ਨਾਥ।ਸੌਚ ਸ਼ਨਾਨ
ਕੀਨਿ ਜਲ ਸਾਥ ॥ ੧੪॥ ਨਿਜ ਸਰੂਪ ਮਹਿਂ ਇਸਥਿਤ ਭਏ। ਧਯਾਨ
ਪਰਾਯਨ ਬੈਠਤਿ ਭਏ। ਦਿਨਕਰ ਉਦੈ ਪ੍ਰਕਾਸ਼ਨੋ ਸਾਰੇ। ਕਮਲ ਬਿਲੋ-
ਚਨ ਤਬਹਿ ਉਘਾਰੇ॥੧੫॥ਚੌਂਕੀ ਗਾਇ ਬਿਲਾਵਲ ਕੇਰੀ। ਆਇ ਆਇ
ਨਰ ਗਨ ਗੁਰੁ ਹੇਰੀ। ਬਡੋ ਦਿਵਾਨ ਲਗਨੋ ਗੁਰੁ ਤੀਰ। ਆਵਤਿ ਜਾਤ
ਨਰਨ ਕੀ ਭੀਰ॥੧੬॥ਸਗਰੇ ਪੁਰਿ ਮਹਿਂ ਰਵਣਕ ਹੋਈ। ਕਾਰਜ ਭਨਹਿ
ਸੁਨਹਿਂ ਸਭਿ ਕੋਈ। ਸੁਭਟਨਿ ਕੋ ਵਸਤੁ ਜੋ ਚਾਹੀ। ਜਾਚਤਿ ਪਾਵਤਿ
ਸਤਿਗੁਰੁ ਪਾਹੀ॥੧੭॥ ਜਾਮ ਦਿਵਸ ਲੌ ਬੈਠਨਿ ਕਰੈਂ। ਨਿਜ ਦਾਸਨਿ
ਕੀ ਬਾਛਾ ਪੁਰੈਂ। ਬਹੁਰ ਉਠਹਿਂ ਅਚਵਨ ਆਹਾਰਾ। ਅਨਿਕ ਪ੍ਰਕਾਰਨਿ
ਤਯਾਰਿ ਸੁਧਾਰਾ ॥੧੮॥ ਗਨ ਸਿੱਖਨਿ ਮਹਿਂ ਭੋਜਨ ਕਰੇ। ਨਾਨਾ ਭਾਂਤਿ
ਸੁ ਬਾਸਨ ਧਰੇ। ਸੂਖਮ ਚਾਵਰ ਸੂਪ[1] ਜਿ ਨਾਨਾ। ਗੋਧੂਮ ਚੂਨ[2] ਜੁ ਸੂਖਮ
ਠਾਨਾ ॥੧੯॥ ਬਿੰਜਨ[3] ਅਨਿਕ ਪ੍ਰਕਾਰ ਬਨੰਤੇ। ਸਿਖ ਸੰਗਤਿ ਸਭਿ ਬੈਠਿ
ਅਚੰਤੇ।ਦੇਗ਼ ਬਿਸਾਲ ਗੁਰੂ ਕੀ ਚਾਲੇ। ਭੁੰਚਹਿ ਸਕਲ ਆਨਿ ਜੁਗ ਕਾਲੇ
॥੨੦॥ਬਹੁਰ ਦੁਪਹਿਰੇ ਕਰਹਿਂ ਅਰਾਮ। ਟਿਕਹਿਂ ਇਕਾਂਤ ਆਪਣੇ ਧਾਮ।
ਚਤੁਰ ਘਟੀ ਤੇ ਉਠਹਿ ਪਿਛਾਰੀ।ਕਰਹਿਂ ਸੁਚੇਤਾ ਨਿਰਮਲ ਬਾਰੀ[4]॥੨੧॥
ਕਬਹਿ ਅਖੇਰ ਬ੍ਰਿੱਤ ਕੋ ਜਾਵਹਿਂ। ਸੁਭਟ ਸੰਗ ਚਢਿ ਕੈ ਫਿਰ ਆਵਹਿਂ।
ਥਿਰਹਿਂ ਅਕਾਲ ਤਖਤ ਕੇ ਥਾਨ। ਗਨ ਸੁਭਟਨਿ ਕੇ ਲਗਹਿ ਦਿਵਾਨ॥
੨੨॥ ਸਿੱਖ ਮਸੰਦ ਬ੍ਰਿੰਦ ਸਭਿ ਆਏ। ਬੰਦਨ ਕਰਿ ਕਰਿ ਧਨ ਅਰਪਾਏ।
ਦੇਸ਼ ਬਿਦੇਸ਼ਨਿ ਕੀ ਗੁਰੁ ਕਾਰਾ। ਆਵਹਿ ਦਿਨਪ੍ਰਤਿ ਦਰਬ ਹਜ਼ਾਰਾ ॥
੨੩ ॥ ਸਭਿ ਪੁਰਿ ਗ੍ਰਾਮਨ ਬਿਖੇ ਮਸੰਦ। ਗੁਰੁ ਕੋ ਦਰਬ ਬਟੋਰਹਿਂ ਬ੍ਰਿੰਦ।
ਪਸ਼ਚਮ ਬ੍ਰਿਖੇ ਬਿਲਾਇਤ ਮਾਂਹੀ। ਚਲਨੋ ਆਇ ਧਨ ਸਭਿ ਗੁਰੁ ਪਾਹੀ॥

[1]ਰਸੋਈ। [2]ਕਣਕ ਦਾ ਆਟਾ। [3]ਭੋਜਨ। [4]ਨਿਰਮਲ ਜਲ ਨਾਲ।

੨੪ ॥ ਪੂਰਬ ਦੱਖਣ ਉੱਤਰ ਸਾਰੇ। ਆਨਹਿਂ ਦਰਬ ਮਸੰਦ ਉਦਾਰੇ।
ਦਿਨ ਕੇ ਚੌਥੇ ਪਹਿਰ ਦਿਵਾਨ। ਕਰਹਿਂ ਲਗਾਵਨਿ ਗੁਰੂ ਮਹਾਨ ॥੨੫॥
ਪ੍ਰਥਮ ਨਮਹਿ ਕਰਿ ਸ੍ਰੀ ਹਰਿਮੰਦਿਰ। ਚਤੁਰ ਪ੍ਰਦਛਨਾ ਦੇ ਕਰਿ ਸੁੰਦਰ।
ਬੈਠਹਿਂ ਆਨਿ ਸਕਲ ਤਿਸ ਥਾਨ। ਸ੍ਰੀ ਹਰਿਗੋਵਿੰਦ ਜਹਾਂ ਸੁਜਾਨ ॥
੨੬ ॥ ਗਾਇ ਰਬਾਬੀ ਬਾਬਕ[1]* ਰਾਗ। ਗੁਰੁ ਜੁਤਿ ਸਿੱਖ ਸੁਨਹਿਂ ਕਰਿ
ਰਾਗ[2]। ਆਨਿ ਆਨਿ ਦਰਸਹਿਂ ਸਿਖ ਸਾਰੇ। ਪੁਰਹਿਂ ਮਨੋਰਥ ਕਾਂਖ੍ਯਾਵਾਰੇ॥
੨੭ ॥ ਕੇਤਿਕ ਆਵਤਿ ਚਲਿ ਜੱਗਜਾਸੀ। ਕਿਤਿਕ ਮਮੋਖੀ[3] ਸਿਖ ਰਹਿਂ
ਪਾਸੀ। ਸੇਵਾ ਕਰਹਿਂ ਪ੍ਰੇਮ ਤੇ ਘਨੀ।ਸੁਨਹਿਂ ਕਰਨ ਦੇ[4] ਜਿਮ ਗੁਰੁ ਭਨੀ॥
੨੮॥ ਸੰਧ੍ਯਾ ਮਹਿਂ ਸੋਦਰ ਸੁਨਿ ਕਰਿ ਕੈ। ਭੋਗ ਪਰੇ ਤੇ ਸ਼ਰਧਾ ਧਰਿ ਕੈ।
ਕਰਿ ਬੰਦਹਿਂ ਬੰਦਨ ਕਰਿ ਆਛੇ। ਬਹੁਰ ਚਲਹਿਂ ਸਤਿਗੁਰ ਕੇ ਪਾਛੇ ॥
੨੯ ॥ ਬਡੀ ਪ੍ਰਦਛਨਾ ਸਰ ਕੀ ਦੇਹਿਂ। ਪੌਰ ਦਰਸ਼ਨੀ ਦਰਸ਼ਨ ਲੇਹਿਂ।
ਅੰਤਰ ਕੀ ਪਰਕਰਮਾ ਕਰੈਂ। ਨੰਮ੍ਰੀ ਹੋਤਿ ਪ੍ਰੇਮ ਕੌ ਧਰੈਂ ॥ ੩੦ ॥ ਭਾਈ
ਬ੍ਰਿਧ ਸਭਿ ਸਿਖ ਗੁਰਦਾਸ। ਗਾਵਤਿ ਚੌਂਕੀ ਸਬਦ ਪ੍ਰਕਾਸ਼। ਸਨੈ ਸਨੈ
ਪ੍ਰਦੱਛਨਾ ਦੇਤੇ। ਸ਼ਬਦ ਪਢਤਿ ਸਮਝਤਿ ਸੁਖ ਲੇਤੇ ॥ ੩੧ ॥ ਦੇਖਤਿ
ਭਏ ਪ੍ਰਸੰਨ ਬਿਲੰਦ। ਬਦਤਿ ਭਏ ਸ੍ਰੀ ਹਰਿਗੋਵਿੰਦ। 'ਧੰਨ ਬ੍ਰਿੱਧ ਭਾਈ
ਸ਼ੁਭ ਰੀਤਿ†। ਕਰੀ ਸੁਧਾਸਰ[5] ਪਰ ਧਰਿ ਪ੍ਰੀਤਿ'॥ ੩੨ ॥ ਕਰੇ ਸਰਾਹਨਿ
ਪੁਨ ਗੁਰੁਦਾਸ। 'ਅਹੋ ਧੰਨ ਬਡ ਪ੍ਰੇਮ ਪ੍ਰਕਾਸ਼'। ਪੁਨਹਿ ਜਾਮਨੀ ਮਹਿਂ
ਗੁਰੁ ਜਾਵੇਂ। ਸੁਖ ਸਮੇਤ ਸ਼ੁਭ ਸਦਨ ਬਿਤਾਵੇਂ ॥ ੩੩ ॥ ਪੁਰਿ ਕਰਤਾਰ
ਬਿਖੈ ਗਨ ਸੈਨਾ। ਪਠੀ ਬੁਲਾਇ ਪ੍ਰਥਮ ਗੁਨ ਐਨਾ। ਪੈਂਦੇਖਾਂ ਸਮੇਤ
ਚਲਿ ਆਈ। ਗੁਰੁ ਆਗੇ ਸਭਿ ਗ੍ਰੀਵ ਨਿਵਾਈ॥ ੩੪ ॥ ਪ੍ਰਿਥਕ ਪ੍ਰਿਥਕ
ਸੁਭਟਨਿ ਕੋ ਹੇਰਾ। ਬੂਝੀ ਕੁਸ਼ਲ ਸਭਿਨਿ ਤਿਸ ਬੇਰਾ। ਹਰਖਤਿ ਹੁਇ
ਗਨ ਕਰਹਿਂ ਉਚਾਰੀ। 'ਅਖਿਲ ਅਨਾਮੈ[6] ਕ੍ਰਿਪਾ ਤੁਮਾਰੀ' ॥ ੩੫ ॥ ਪੁਨ
ਤੁਰੰਗ[7] ਸ਼ੁਭ ਅੰਗ ਨਿਹਾਰੇ।'ਅਹੈਂ ਪੁਸ਼ਟ ਤਨ ਪ੍ਰਾਕ੍ਰਮ ਭਾਰੇ'।ਪੁਨ ਪੈਦੇਖਾਂ
ਕੀ ਦਿਸ਼ਿ ਦੇਖਾ। ਜਿਸ ਕੋ ਡੀਲ ਸ਼ਰੀਰ ਵਿਸ਼ੇਖਾ ॥ ੩੬ ॥ ਪੂਰਬ ਤੇ
ਛਿਉਢਾ ਹੁਇ ਗਯੋ। ਅਤਿ ਖ਼ੁਰਾਕ ਤੇ ਬਲ ਅਤਿ ਭਯੋ। ਬਡੋ ਪੁਸ਼ਟ ਭੁਜ-

[1]ਨਾਮ ਰਬਾਬੀ ਦਾ। [2]ਪ੍ਰੇਮ। [3]ਮੁਕਤੀ ਦੀ ਇੱਛਾ ਵਾਲੇ। [4]ਕੰਨ ਦੇਕੇ। [5]ਅੰਮ੍ਰਿਤਸਰ। [6]ਰੋਗ ਰਹਿਤ, ਸੁਖੀ। [7]ਘੋੜਿਆਂ ਦੇ। *ਪਾ:—ਸੁੰਦਰ।

†ਚੌਂਕੀ ਸਾਹਿਬ ਦੀ ਰੀਤ ਜੋ ਹੁਣ ਤਕ ਜਾਰੀ ਹੈ।

ਦੰਡ ਪ੍ਰਚੰਡ। ਮਨਹੁਂ ਕਰਭ[੧]ਕੀ ਦੀਰਘ ਸੁੰਡ ॥ ੩੭ ॥ ਕਦ ਬਿਸਾਲ ਮਸੁ ਭੀਜਤਿ ਆਨਨ[੨]। ਜਿਹ ਸਮਾਨ ਤਨ ਨਾਹਿ ਨ ਆਨਨ[੩]। ਦੇਖਿ ਪ੍ਰਸੰਨ ਭਏ ਗੁਰ ਸਾਈਂ।–ਬਨਹਿ ਬਲੀ ਜੋਧਾ ਰਣ ਥਾਈਂ–॥੩੮॥ ਆਯੁਧ ਬਿੱਦਯਾ ਸਿੱਖਯਾ ਹੇਤੁ। ਬੋਲੇ ਸ੍ਰੀ ਸੋਢੀ ਕੁਲਕੇਤੁ। 'ਅਬਿ ਤੂੰ ਬਰਜ਼ਸ਼[੪] ਕਰਹੁ ਸਦਾਈ। ਦਿਨ ਮੈਂ ਦੋਇ ਸਮੈ ਦਿਢਤਾਈ[੫]'॥ ੩੯॥ ਗੁਰੂ ਹੁਕਮ ਕੋ ਪਾਇ ਪਠਾਨ। ਦ੍ਵੈ ਮਣ ਕੀ ਮੁੰਗਰੀ ਧਰਿ ਪਾਨ। ਚਾਰ ਘਰੀ ਫੇਰਹਿ ਬਲ ਲਾਏ। ਧਰਿ ਧਰਨੀ ਪਰ ਲਤਿ ਉਠਾਏ ॥ ੪੦ ॥ ਬਾਰ ਬਾਰ ਬਹੁ ਬਾਲੇ[੬] ਦੈ ਹੈ। ਸਿਰ ਪਰ ਆਨਿ ਭ੍ਰਮਾਵਨ ਕੈ ਹੈ। ਇਤ ਉਤਿ ਫੇਰਹਿ ਊਚ ਰੁ ਨੀਚੇ। ਕਰਹਿ ਉਛਾਰਨਿ ਗਹਿ[੭] ਅਧ ਬੀਚੇ ॥੪੧ ॥ ਵਧਯੋ ਓਜ ਮੁੰਗਰੀ ਪਰ ਭਾਰੇ। ਇਤ ਉਤ ਭ੍ਰਮਤਿ ਸ਼ੀਘ੍ਰਤਾ ਧਾਰੇ। ਪੁਨ ਗੁਰ ਘਟ ਸਿਕਤਾ[੮] ਭਰਿਵਾਏ। ਪੈਂਦੇ ਖਾਂ ਕੇ ਦੰਡ[੯] ਬੰਧਾਏ ॥੪੨॥ ਬਹੁਰ ਭ੍ਰਮਾਵਤਿ ਮੁੰਗਰੀ ਭਾਰੀ। ਕਰਹਿ ਸ਼ੀਘ੍ਰਤਾ ਤਿਮ ਕਰ ਧਾਰੀ। ਬਾਲੇ ਕਰਹਿ ਨਿਕਾਸਨ ਘਨੇ। ਹੇਰਤਿ ਹੁਇ ਪ੍ਰਸੰਨ ਗੁਰੁ ਭਨੇ ॥੪੩॥ 'ਦਿਨ ਪ੍ਰਤਿ ਕਰੋ ਬੰਧਾਵਨਭਾਰ। ਜਨੌਂ ਜਨੌਂ ਲੈਂ ਭੁਜਦੰਡ ਸਹਾਰ'। ਬੰਧੇ ਬਾਹੁ ਕਲਸ ਲਟਕੰਤੇ। ਗਰੁਵੀ ਮੁੰਗਰੀ ਬਹੁਤ ਭ੍ਰਮੰਤੇ ॥੪੪॥ ਕੇਤਿਕ ਦਿਵਸ ਕਰਤਿ ਇਮ ਰਹ੍ਯੋ। ਦੇਖਿ ਹਮੇ ਸ੍ਰੀ ਗੁਰੁ ਤਬਿ ਕਹ੍ਯੋ। 'ਅਬਿ ਦ੍ਵੈ ਮੱਲ ਬਲੀ ਜੋ ਅਹੈਂ। ਦੋਨਹੁ ਭੁਜਦੰਡਨ ਕੋ ਗਹੈਂ' ॥੪੫॥ ਆਗਯਾ ਮਾਨਿ ਕਰਨਿ ਲਗਿ ਸੋਈ। ਮੱਲ ਗਹੇਂ ਭੁਜ ਲਟਕਹਿਂ ਦੋਈ। ਤਊ ਮੂੰਗਰੀ ਤਥਾ ਭ੍ਰਮਾਵੈ। ਕਰਹਿ ਸ਼ੀਘ੍ਰਤਾ ਬਲ ਅਜ਼ਮਾਵੈ ॥੪੬॥ ਹੇਰਿ ਹੇਰਿ ਬਿਸਮਹਿਂ ਨਰ ਸਾਰੇ। –ਇਸ ਕੇ ਸਮ ਔਰ ਨ ਬਲ ਭਾਰੇ–। ਦੋਨਹੁ ਕਾਲ ਦੰਡ ਕੋ ਪੇਲੇ[੧੦]। ਸਭਿ ਤਨ ਭਾਰ ਹਾਥ ਪਰ ਮੇਲੇ[੧੧] ॥੪੭॥ ਇਕ ਇਕ ਕਰ ਪਰ[੧੨] ਥਿਰ ਹੁਇ ਜਾਇ। ਦਿਨ ਪ੍ਰਤਿ ਵਧਯੋ ਓਜ ਅਧਿਕਾਇ। ਸਿਪਰਨਿ ਕੋ ਕਰ ਗਹਿ[੧੩] ਚੀਰਾਇ। ਸ੍ਰੀ ਫਲ ਫੋਰਹਿ ਦੰਡ ਦਬਾਇ[੧੪] ॥੪੮॥ ਗਹੈ ਰਜਤ-ਪਣ[੧੫] ਚੁਟਕੀ ਮਾਂਹਿ। ਹਰਵ ਮਿਟਾਵਤਿ ਮਲਿ ਕਰਿ ਤਾਂਹਿ। ਇੱਤਯਾ-

[੧]ਹਾਥੀ ਦੇ ਬੱਚੇ ਦੇ। [੨]ਮੁੱਛਾਂ ਤੇ ਦਾਹੜਾ ਫੁਟ ਰਿਹਾ ਹੈ ਮੁੱਖ ਤੇ। [੩]ਹੋਰ ਕਿਸੇ ਦਾ ਨਹੀਂ। [੪]ਕਸਰਤ। [ਫ਼ਾ:, ਵਰਜ਼ਿਸ਼]। [੫]ਤਕੜਾ ਹੋਕੇ। [੬]ਮੁੰਗਲੀ ਦੇ ਫੇਰੇ। [੭]ਫੜਕੇ। [੮]ਘੜੇ ਰੇਤ ਦੇ। [੯]ਬਾਹਾਂ ਨਾਲ। [੧੦]ਡੰਡ ਕੱਢੇ। [੧੧]ਸਾਰੇ ਸਰੀਰ ਦਾ ਭਾਰ ਹੱਥਾਂ ਤੇ ਲੈ ਲਵੇ। [੧੨]ਫੇਰ ਇਕ ਇਕ ਹੱਥ ਤੇ......। [੧੩]ਢਾਲਾਂ ਨੂੰ ਹੱਥੀਂ ਫੜਕੇ। [੧੪]ਨਰੇਲ ਤੋੜ ਦੇਂਦੇ ਬਾਂਹ ਦੇ ਭਾਰ ਨਾਲ ਦਬਾਕੇ। [੧੫]ਰੁਪੱਯਾ।

ਵਿਕ ਨਿਤ ਅਚਰਜ ਕਰੈ। ਗੁਰ ਪ੍ਰਸੰਨਤਾ ਤਜੋਂ ਤਜੋਂ ਧਰੈਂ ॥੪੯॥ ਬਹੁ ਮੋਲੀ ਵਸਤੁ ਬਖਸ਼ੰਤੇ। ਧਨ ਗਨ ਦੇਤਿ, ਲੇਤਿ ਹਰਖੰਤੇ। ਇਸ ਕੀ ਕਥਾ ਕਹੈਂਗੇ ਫੇਰ। ਸੁਨਹੁ ਅਬਹਿ ਗੁਰੁ ਸਿੱਖਨਿ ਕੇਰਿ ॥ ੫੦ ॥ ਜਨੋਂ ਜਨੋਂ ਮਿਲੇ ਸੁਨਜੋ ਉਪਦੇਸ਼। ਲੇ ਗੁਰੁ ਮਤਿ ਕੋ ਕਟੇ ਕਲੇਸ਼। ਤਿਨ ਕੀ ਕਹੌਂ ਕਥਾ ਕੁਛ ਥੋਰੀ। ਸ੍ਰੋਤਾ ਸੁਨਹੁ ਮਹਾਂ ਰਸ ਬੋਰੀ[1] ॥੫੧॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਪੈਂਦੇ ਖਾਨ' ਪ੍ਰਸੰਗ ਬਰਨਨੰ ਨਾਮ ਚੱਤਵਾਰਿੰਸਤੀ ਅੰਸੂ ॥ ੪੦ ॥

੪੧. [ਸਿੱਖਾਂ ਦੇ ਪ੍ਰਸੰਗ। ਚਰਚਾ ਚਾਰ ਪ੍ਰਕਾਰ। ਵੇਦਾਂਤ। ਕੜਾਹ ਪ੍ਰਸ਼ਾਦ]।

ਦੋਹਰਾ ॥ ਦਰਗਾਹਾ ਭੰਡਾਰੀਆ ਸਿੱਖ ਹੁਤੇ ਮਤਿ ਧੀਰ। ਸ਼੍ਰੀ ਗੁਰ ਹਰਿ ਗੋਵਿੰਦ ਕੋ ਸੇਵਤਿ ਰਹਿ ਕਰਿ ਤੀਰ ॥੧॥ ਚੌਪਈ ॥ ਹਾਥ ਜੋਰਿ ਅਰਦਾਸ ਬਖਾਨੀ। 'ਸਿੱਖ ਕਰਹਿਂ ਚਰਚਾ ਗੁਰੁ ਬਾਨੀ। ਕਿਤਿਕ ਪਰਹਿਂ ਲਰ ਆਪਸ ਮਾਂਹੀ। ਨਿਜ ਨਿਜ ਅਰਥ ਹਟਨ ਦੇਂ ਨਾਂਹੀ'॥੨॥ ਸੁਨਿ ਸ਼੍ਰੀ ਹਰਿ ਗੋਵਿੰਦ ਉਚਾਰਾ। ਹੋਵਤਿ ਚਰਚਾ ਚਾਰਿ ਪ੍ਰਕਾਰਾ। ਗੁਰ ਸਿੱਖਨਿ ਕੋ ਚਹੀਅਤਿ ਦੋਇ। ਦੋਨਹੁ ਕੋ ਤਜਾਗਤਿ ਹੈਂ ਸੋਇ॥੩॥ ਇਕ ਇਹ ਚਰਚਾ -ਵਾਦ-ਕਹਾਵੈ।ਸ਼ਬਦ ਅਰਥ ਜੋ ਨਹਿਂ ਉਰਆਵੈ।ਕਰਹਿ ਪਰਸਪਰ ਬੂਝਨਿ ਕਹਿਨੇ[2]।ਸੁਨਹਿਂ ਪ੍ਰੇਮ ਤੇ ਅਰਥ ਸੁ ਲਹਿਨੇ॥੪॥ ਦੂਜੀ ਚਰਚਾ-ਹੇਤ[3]-ਪਛਾਨ। ਨਿਜ ਬੁਧਿ ਮਹਿਂ ਸੋ ਕਰਤਿ ਬਖਾਨ[4]। ਸੁਨਤਿ ਦੂਸਰੇ ਮ੍ਰਿਦੁ ਬਚ ਕਹੈਂ।-ਇਹੁ ਨਹਿਂ ਅਰਥ ਅਪਰ ਬਿਧਿ ਅਹੈਂ[5]-॥੫॥ਸ਼ਬਦ ਅਰਥ[6] ਕਹਿ ਭਲੇ ਸੁਨਾਯੋ। ਸੁਨਜੋ ਜਥਾਰਥ ਤਿਹ ਮਨ ਭਾਯੋ। ਬਹੁਰੋ ਦੋ ਕਰਿ ਬੁੱਧ ਵਿਸ਼ੇਖ। ਕਰਹਿਂ ਆਪ ਤੈਸੇ ਸ਼ੁਭ ਦੇਖਿ॥੬॥ ਭਨਤਿ ਸੁਨਤਿ ਦੋਨਹੁੰ ਮਿਲਿ ਆਛੇ। ਨਿਰਨੈ ਹੋਇ ਅਰਥ ਜੋ ਪਾਛੇ।ਪੱਖ ਬਾਦ ਤਜਿ ਸੋ ਉਰਧਰੈਂ। ਆਪਸ ਮਹਿਂ ਸਰਾਹਨਾ ਕਰੈਂ॥੭॥ ਇਸ ਤੇ ਆਇ ਨ ਉਸ ਤੇ ਸੁਨਜੇ। ਉਹ ਨਹਿਂ ਜਾਨੇ ਤੌ ਇਨ ਭਨਜੋ[7]*।ਦੋਨਹੁ ਕੋ ਗੁਨ ਮਿਲਿ ਕਰਿ ਭਯੋ। ਪ੍ਰੇਮ ਬਿਸਾਲ ਬਹੁਰ ਜੁਗ ਕਯੋ॥੮॥ ਜਿਮ ਇਕ ਦੀਪਕ ਕਰੈ ਪ੍ਰਕਾਸ਼। ਰਹਹਿ ਅੰਧੇਰਾ ਪੀਛੈ ਤਾਸ। ਦੁਤੀਓ ਦੀਪਕ ਜੇ ਤਹਿਂ ਹੋਇ। ਪਾਛਲ ਤਮ ਦੁਨਹਹਿ ਕੋ ਖੋਇ ॥੯॥ ਜੋ ਏਕਲ ਹੀ ਅਰਥ ਬਖਾਨੈ। ਤਿਸ ਤੇ ਮਨ ਕੋ ਮਾਨ ਨ

[1]ਮਹਾਂ ਰਸ ਵਿਚ ਡੁੱਬੀ ਹੋਈ। [2]ਆਪਸ ਵਿਚ ਕਹਿਕੇ ਪੁਛ ਲੈਣਾ। [3]ਪਿਆਰ ਵਾਲੀ ਚਰਚਾ। [4]ਜੋ ਆਪਣੀ ਬੁੱਧੀ ਵਿਚ ਹੈ ਸੋ (ਸਿੱਖ) ਕਥਨ ਕਰਦਾ ਹੈ। [5]ਹੋਰਵੇਂ ਹਨ। [6]ਸ਼ਬਦ ਦਾ ਅਰਥ। [7]ਭਾਵ ਇਕ ਨੂੰ ਅਰਥ ਨ ਆਇਆ ਤਾਂ ਦੂਜੇ ਤੋਂ ਪੁਛ ਲਿਆ, ਦੂਜਾ ਨਹੀਂ ਜਾਣਦਾ ਤਾਂ ਪਹਿਲੇ ਨੇ ਕਹਿ ਦਿਤਾ। *ਪਾः-ਇਸ ਨੇ ਭਨਜੋ।

ਹਾਨੈ। ਲੇਹਿ ਸ਼ਬਦ ਰਸ ਮਿਲਿ ਕਰਿ ਦੋਇ। ਮਾਨ ਨ ਰਹੇ ਮਹਾਂ ਫਲ ਹੋਇ ॥ ੧੦ ॥ ਚਰਚਾ–ਜਲਪ–ਤੀਸਰੀ ਜਾਨਿ। ਜੋ ਨਿਜ ਮੁਖ ਤੇ ਕੀਨ ਬਖਾਨ। ਹੁਇ ਅਨਬਨ ਕੋ* ਬਨਨੋ ਕਹੰਤਿ[1]। ਨਹਿਂ ਦੂਸਰ ਉਰ ਬਿਖੈ ਲਹੰਤਿ॥੧੧॥ਤਿਸ ਪਰ ਦੋਨਹੁ ਬਾਦ[2] ਉਠਾਏ। ਨਿਜ ਨਿਜ ਪਖ ਪਰਿ ਜੁਗਤਿ[3]ਬਨਾਏ। ਅਨਿਕ ਪ੍ਰਮਾਣ ਆਨਿ ਦ੍ਰਿੜ ਕਰੈਂ। ਨਹਿਂ ਦੋ ਮਾਨਹਿਂ, ਨਹਿ ਮਨ ਧਰੈਂ ॥ ੧੨ ॥ ਜਨੈਂ ਕਨੈਂ ਅਰਥ ਆਪਨੇ ਮੰਡਹਿਂ[4]। ਰਿਸਹਿ ਪਰਸਪਰ ਪਰ ਕੋ ਖੰਡਹਿਂ[5]। ਲਰਹਿਂ ਕ੍ਰੋਧ ਤੇ, ਬੰਧਹਿ ਦ੍ਵੈਖ। ਜਰਹਿਂ ਰਿਦੇ ਸੁਨਿ ਜਸੁ ਕੋ ਦੇਖਿ[6]॥੧੩॥ਸੋ ਗੁਰੁ ਸਿੱਖ ਨ ਅੰਗੀਕਾਰਹਿਂ। ਨਿੰਮ੍ਰ ਨ ਮਨ ਹੁਇ ਬੈਰ ਬਿਕਾਰਹਿ[7]। ਚੌਥੀ ਚਰਚਾ ਹੋਤਿ–ਵਿਤੰਡਾ–। ਖੰਡਨ ਮਹਿਂ ਨਿਤ ਹੋਤਿ ਪ੍ਰਚੰਡਾ[8] ॥ ੧੪ ॥ ਅਪਨੀ ਮਤ ਵਿਸ਼ੇਸ਼ ਨਹਿਂ ਅਹੈ। ਨਹਿਂ ਮਾਨਹਿਂ ਜੋ ਦੂਸਰ ਕਹੈ। ਪਠਿਨਿਹਾਰ ਜੇ ਸਗਰੇ ਲੋਕ। ਦੁਖਹਿਂ ਅਧਿਕ ਤਿਨ ਜਬਹਿ ਬਿਲੋਕ॥੧੫॥ਇਹ ਭੀ ਸਤਿਗੁਰ ਕੇ ਸਿਖ ਤ੍ਯਾਗਹਿਂ। ਸਾਰ ਗਹੈਂ ਸ਼ੁਭ ਕੋ ਅਨੁਰਾਗਹਿਂ। ਕਿਸ ਕੌ ਮਨ ਕਬਿ ਨਹੀਂ ਦੁਖਾਵਹਿਂ। ਉਰ ਪ੍ਰਸੰਨਤਾ ਸਭਿਨਿ ਉਪਾਵਹਿਂ' ॥ ੧੬ ॥ ਸ਼੍ਰੀ ਮੁਖ ਤੇ ਸੁਨਿ ਕੈ ਸ਼ੁਭ ਬਾਨੀ। ਸਿੱਖਨਿ ਧਰਿ ਸ਼ਰਧਾ ਉਰ ਆਨੀ। ਇਕ ਜਮਾਲ ਜਿਹ ਨਾਮ ਸੁ ਆਯੋ। ਸ਼੍ਰੀ ਸਤਿਗੁਰ ਕੋ ਸੀਸ ਨਿਵਾਯੋ॥੧੭॥ਬੈਠਿ ਸਮੀਪ ਭਾਉ ਕੋ ਧਾਰਾ। ਲੇਤੇ ਭਯੋ ਪ੍ਰਸ਼ਾਦ ਬ੍ਰਤਾਰਾ। ਦੇਖਿ ਪ੍ਰਭਾ[9] ਸਤਿਗੁਰ ਕੀ ਸੋਹਾ।ਸੁੰਦਰ ਸੀਤਲ ਸਸਿ ਸਮ ਸੋਹਾ[10]॥੧੮॥ਹਾਥ ਜੋਰਿ ਅਰਦਾਸਿ ਉਚਾਰੀ। 'ਮੈਂ ਅਬਿ ਆਯੋ ਸ਼ਰਨਿ ਤੁਮਾਰੀ। ਸਿੱਖ ਆਪਨੋ ਮੋਹਿ ਬਨਾਵੋ। ਸੁਖਦਾਨੀ ਉਪਦੇਸ਼ ਬਤਾਵੋ ॥ ੧੯ ॥ ਪੂਰਬ ਮਹਿਮਾ ਸੁਨੀ ਤੁਮਾਰੀ। ਅਬਿ ਮੈਂ ਆਨਿ ਹਜ਼ੂਰ ਨਿਹਾਰੀ।ਪਰਨੋ ਰਹੋਂਗੋ ਰਾਵਰਿ ਸ਼ਰਨੀ।ਕਹੋ ਬਦਨ ਤੇ ਕਰੌਂ ਸੁ ਕਰਨੀ' ॥ ੨੦ ॥ ਸ਼੍ਰੀ-ਮੁਖ ਤੇ ਉਪਦੇਸ਼ ਉਚਾਰਾ। 'ਪਠਿ ਸੁਨਿ ਕਰਿ ਗੁਰੁ ਸ਼ਬਦ ਵਿਚਾਰਾ।ਧਰਹੁ ਸਿਦਕ ਤਿਮ ਕਰਮ ਕਮਾਵੋ। ਤਾਤਪਰਯ ਤਿਸ ਕੋ ਲਖਿ ਪਾਵੋ ॥ ੨੧ ॥ ਜੇਤਿਕ ਤਨ ਜਗ ਮਹਿਂ ਉਪਜਾਏ। ਪੰਚ ਤੱਤ ਕੇ ਅਖਿਲ

---

[1] ਅਣਬਣ (ਵਾਰਤਾ) ਨੂੰ ਬਣੀ ਹੋਈ ਕਹਿੰਦਾ ਹੋਵੇ। [2] ਝਗੜਾ। [3] ਦਲੀਲਾਂ। [4] ਸਿੱਧ ਕਰਦੇ ਹਨ। [5] ਦੂਸਰੇ ਨੂੰ ਖੰਡਨ ਕਰਦੇ ਹਨ। [6] (ਪਰਾਏ) ਜੱਸ ਨੂੰ ਸੁਣ ਤੇ ਦੇਖਕੇ। [7] ਵੈਰ ਦਾ ਵਿਕਾਰ ਹੁੰਦਾ ਹੈ। [8] ਤ੍ਰਿੱਖੇ। [9] ਸ਼ੋਭਾ। [10] (ਉਹ ਪ੍ਰਭਾ) ਚੰਦ ਵਾਂਙੂ ਸੀਤਲ ਤੇ ਸੁਹਣੀ ਫਬ ਰਹੀ ਸੀ।

*ਪਾ:–ਕਹਿ।

ਬਨਾਇ। ਘਾਟ ਨ ਬਾਧ ਏਕ ਸਮ ਜਾਨੈ। ਅੰਤਹਕਰਣ ਇੰਦ੍ਰਯ ਤਨ
ਮਾਨੋ॥੨੨॥ਜਹਿਂ ਕਹਿਂ ਇਕ ਚੇਤਨ ਸਭਿ ਮਾਂਹੀ।ਚੇਤਨ ਬਿਖੇ ਭੇਦ ਕੁਛ
ਨਾਂਹੀ। ਜੋ ਇਮ ਜਾਨਹਿਂ ਸਿਖ ਹੈਂ ਸੋਈ। ਜਨਮ ਮਰਨ ਬੰਧਨ ਹਤਿ
ਤੋਈ'॥੨੩॥ ਸੁਨਿ ਜਮਾਲ ਨੇ ਪ੍ਰਸ਼ਨ ਬਖਾਨਾ।'ਇਕ ਚੇਤਨ ਜੇ ਹੈ ਸਭਿ
ਥਾਨਾ। ਤੌ ਅਹਾਰ ਕਰਿਬੇ ਇਕ ਸੰਗਾ।ਕਨੌਂ ਨ ਤ੍ਰਿਪਤਿ ਹੋਵੈਂ ਸਰਬੰਗ?
॥ ੨੪ ॥ ਇਕ ਕੇ ਗ੍ਯਾਨ ਹੋਨਿ ਕਰਿ ਸਾਰੇ। ਕਨੌਂ ਅੱਗ੍ਯਾਨ ਖੋਇ ਨਹਿ
ਸਾਰੇ?।ਜੋ ਅਚਵਹਿ ਸੋਈ ਤ੍ਰਿਪਤਾਵੈ। ਜੋ ਗ੍ਯਾਨੀ ਸੋ ਕੈਵਲ ਪਾਵੈ'॥੨੫॥
ਸ਼੍ਰੀਮੁਖ ਤੇ ਸ਼ੁਭ ਉੱਤਰ ਦੀਨਿ।'ਘਟ ਮਠ ਨਾਨਾ ਜਹਿਂ ਕਹਿਂ ਚੀਨ।ਏਕ
ਅਕਾਸ਼ ਸਭਿਨਿ ਮਹਿਂ ਦੀਖਤਿ[1]।ਨਿਰਨੈ ਕਰਹੁ ਭੇਦ ਨਹਿਂ ਈਖਤ[2]॥੨੬॥
ਪਾਇ ਪਦਾਰਥ ਜਿਸ ਘਟ ਬਿਖੈ।ਤਿਸਤੇ ਹੀ ਨਿਕਸਤਿ ਸਭਿ ਦਿਖੈ।ਜਿਸ
ਮਠ ਮਹਿਂ ਦੀਪਕ ਹੈ ਬਾਰਾ[3]।ਤਿਸਇਕ ਮਹਿਂ ਹੋਇਸਿ ਉਜੀਯਾਰਾ॥੨੭॥
ਤਿਮ ਜਾਨਹੁ ਜਿਮ ਭੋਜਨ ਖਾਨੋ। ਧਰਮ ਪ੍ਰਾਨ ਕੋ ਪਾਨੀ ਪਾਨੋ[4]।ਮਨ ਕੋ
ਧਰਮ ਸਮਝਬੋ ਗ੍ਯਾਨ।ਆਤਮ ਸਾਖੀ ਸਭਿਕੋ ਜਾਨ[5]॥੨੮॥ਭੇਦ ਸਜਾਤਿ,
ਵਿਜਾਤੀ, ਸੁਗਤਿ ਨਾਸਤਿ ਤੇ ਨ੍ਯਾਰੋ ਬ੍ਰਹਮ ਸਚੇਤਨ।[6]ਜਿਮ ਜੁਗ ਬ੍ਰਿੱਛ
ਸਜਾਤੀਵਾਨ। ਤਥਾ ਬ੍ਰਹਮ ਤੇ ਬ੍ਰਹਮ ਨ ਆਨ[7]॥੨੯॥ਜਿਮ ਤਰੁ ਪੱਥਰੁ
ਅਹੈਂ ਵਿਜਾਤੀ[8]?।ਤਿਮਭੀਬ੍ਰਹਮ ਕੇਨਹਿਂਬੱਖ੍ਯਾਤੀ[9]।ਚੇਤਨਬ੍ਰਹਮ,ਜਗਤ
ਜੜ੍ਹ ਅਹੈ।ਭਏ ਬਿਜਾਤੀ ਦੋਨਹੁ ਲਹੈ[10]॥੩੦॥[11]ਬ੍ਰਹਮ ਸਦਾ ਸਤਿ ਚਿਤ
ਅਬਿਨਾਸ਼ੀ।ਜੜ ਕਲਪਤ ਮਿੱਥ੍ਯਾ ਸਭਿਨਾਸ਼ੀ[12]।ਬ੍ਰਹਮਕੋ ਨਹੀਂ ਬਿਜਾਤੀ
ਰਹੈ।ਯਾਤੇ ਭੇਦ[13]ਬ੍ਰਹਮ ਨਹਿਂ ਲਹੈ॥੩੧॥ਜਥਾ ਬਿਰਛ ਕੇ ਸ਼ਾਖਾ ਟਾਸ[14]।
ਸੁਗਤਿ ਭੇਦ ਕੋ ਇਮ ਨਿਰਜਾਸਿ[15]।ਜਿਮ ਨਰ ਤਨ ਪ੍ਰਤਿ ਅੰਗ ਸੁ ਅੰਗ*।

---

[1]ਘੜੇ ਤੇ ਕੋਠੇ ਜਿੱਥੇ ਕਿੱਥੇ ਨਾਨਾ (ਅਨੇਕਾਂ) ਦੇਖੀਦੇ ਹਨ, ਪਰ ਅਕਾਸ਼ ਸਭਨਾਂ ਵਿਚ ਇਕੋ ਦਿੱਸਦਾ ਹੈ। [2]ਥੋੜਾ। [3]ਕੋਠੇ ਵਿਚ ਦੀਵਾ ਬਾਲਿਆ ਹੈ। [4]ਪਾਣੀ ਪੀਣਾਂ ਪ੍ਰਾਣਾਂ ਦਾ ਧਰਮ ਹੈ। [5]ਆਤਮਾਂ ਨੂੰ ਸਭ ਦਾ ਸਾਖੀ ਜਾਣ। [6]ਹੁਣ ਤਿੰਨਾਂ ਭੇਦਾਂ ਦਾ ਵੇਰਵਾ ਦੱਸਦੇ ਹਨ। [7]ਹੋਰ ਨਹੀਂ, ਭਾਵ ਉਹ ਭੇਦ ਜੋ ਬ੍ਰਿਛ ਬ੍ਰਿਛ ਵਿਚ ਹੈ। [8](ਫਿਰ ਜੇ ਕਹੋ ਕਿ) ਪੱਥਰ ਤੇ ਬ੍ਰਿੱਛ ਵਾਂਙੂ ਵਿਜਾਤੀ ਹਨ (ਤਾਂ ਉੱਤਰ ਹੈ ਕਿ)। [9]ਇਉਂ ਬੀ ਬ੍ਰਹਮ ਨਹੀਂ ਹੈ। [10]ਜਾਣਦੇ ਹਨ। [11]ਕਾਰਣ ਦੱਸਦੇ ਹਨ ਕਿ। [12]ਬ੍ਰਹਮ ਵਿਚ ਜੜ੍ਹ (ਜਗਤ) ਕਲਪਤ ਹੈ, ਇਸ ਕਰਕੇ ਮਿੱਥ੍ਯਾ ਹੈ ਤੇ ਮਿੱਥ੍ਯਾ ਹੋਣ ਕਰਕੇ ਨਾਸ਼ ਰੂਪ ਹੈ, ਭਾਵ ਬ੍ਰਹਮ ਤੋਂ ਜੁਦੇ ਕੋਈ ਸੱਤ੍ਯਾ ਨਹੀਂ ਰੱਖਦਾ ਜਗਤ। [13]ਭਾਵ ਵਿਜਾਤੀ ਭੇਦ। [14]ਟਾਹਣੇ। [15]ਸੁਗਤ ਭੇਦ ਨੂੰ ਇਉਂ ਸਮਝੋ। *ਪਾ:-ਅੰਗਰੁ ਪ੍ਰਤਿ ਅੰਗ।

ਨਹਿਂ ਚੇਤਨ ਕੋ[1],ਅਹੈ ਅਨੰਗ[2] ॥੩੨॥ ਬ੍ਰਹਮ ਆਤਮਾ ਇਮ ਨਿਰਧਾਰੋ। ਨਿਰਗੁਨ,ਸਭਿ ਮਹਿਂ,ਨਿਰਆਕਾਰੋ[3]।ਲਿਪਹਿਨ,ਸਰਬ ਬੀਚ ਅਰ ਨਯਾਰੋ। ਜਨੌਂ ਜਲ ਭੀਤਰ ਦੀਖਤਿ ਤਾਰੋ[4]॥੩੩॥ਤਨ ਘਟ[5],ਅੰਤਹਕਰਨ ਸੁ ਜਲੁ ਹੋ।ਬ੍ਰਹਮ ਚੰਦੁ ਪ੍ਰਤਿਬਿੰਬ ਸਤੁਲ ਹੈ[6]। ਸਭਿ ਮਹਿਂ ਭਾਸੈ ਸਭਿ ਤੇ ਨਯਾਰੋ[7]। ਏਵ ਆਤਮਾ ਕੋ ਉਰ ਧਾਰੋ॥੩੪॥ ਇਸ ਪ੍ਰਕਾਰ ਜਿਨਿ ਸਮੁਝਨਿ ਕੀਨਿ। ਸੋ ਗੁਰ ਕੇ ਸਿਖ ਪਰਮ ਪ੍ਰਬੀਨ'। ਸੁਨਿ ਜਮਾਲ ਗੁਰ ਕੋ ਸਿਖ ਭਯੋ। ਜੜ੍ਹ ਚੇਤਨ ਕੋ ਨਿਰਨੈ ਕਿਯੋ॥੩੫॥ ਕੁੱਕੋ[8] ਸਿੱਖ ਵਧਾਵਨ[9] ਜੋਇ। ਸੰਗ ਅਨੰਤਾ[9]ਦੂਸਰ ਹੋਇ। ਪਰੇ ਸ਼ਰਨਿ ਸ਼੍ਰੀ ਹਰਿਗੋਵਿੰਦ। ਬੰਦਤਿ ਦੋਨੋ ਪਦ ਅਰਬਿੰਦ ॥ ੩੬ ॥ ਹਾਥ ਜੋਰਿ ਜੁਗ ਅਰਜ਼ ਗੁਜਾਰੀ। 'ਭਏ ਗੁਰੂ ਨਾਨਕ ਨਿਰੰਕਾਰੀ। ਕੀਨਸਿ ਅੰਗੀਕਾਰ ਕਰਾਹ[10]। ਅਪਰ ਪ੍ਰਸਾਦਿ ਕਿਯੋ ਹਿਤ ਨਾਂਹ[11]॥੩੭॥ਇਸ ਮਹਿ ਕਯਾ ਕਾਰਨ ਗੁਰੁ ਰਾਖਾ?।ਨਹਿਂ ਪਕਵਾਨ ਆਨ ਕੋ ਕਾਂਖਾ[12]'।ਸੁਨਿ ਸ੍ਰੀ ਮੁਖ ਤੇ ਬਾਕ ਉਚਾਰਾ। 'ਉੱਤਮ ਲਖਹੁ ਗੁਰੂ ਅਵ-ਤਾਰਾ[13] ॥ ੩੮ ॥ ਸਭਿ ਤੇ ਉੱਤਮ ਤਥਾ ਕਰਾਹੂ[14]। ਅੰਗੀਕਾਰਨੋ ਸੰਗਤਿ ਮਾਂਹੂ। ਤਿਮ ਗੁਰੁ ਸ਼ਬਦ ਅਹੈ ਉਪਦੇਸ਼। ਸਭਿ ਤੇ ਸ਼੍ਰੀ ਸਤਿਨਾਮ ਵਿਸ਼ੇਸ਼ ॥ ੩੯ ॥ ਗੁਰ ਗਾਦੀ ਇਸਥਿਰ ਹੈ ਜਬਿ ਲੌ। ਬੀਨਿ ਬੀਨਿ ਨੀਕੀ ਵਥੁ ਤਬਿ ਲੌ। ਨਿਜ ਸਿੱਖਨਿ ਕੋ ਸਭਿ ਹੀ ਦੇਹੈਂ। ਬਡਿਭਾਗੀ ਗੁਰਮੁਖ ਬਨਿ ਲੈ ਹੈਂ॥੪੦॥ਜਗ ਸਾਰੇ ਮਹਿਂ ਸਾਰ ਨਿਕਾਰੈਂ। ਦੇ ਗੁਰੁ ਸਿੱਖ ਸੁ ਅੰਗੀਕਾਰੈਂ। ਸ਼੍ਰੁਤੀ ਸ਼ਾਸਤ੍ਰਨਿ ਸਾਰ ਨਿਕਾਰੈਂ। ਗਤਿ ਦਾਯਕ ਜਿਮ ਸ਼ਬਦ ਉਚਾਰੈਂ* ॥ ੪੧ ॥ ਉੱਤਮ ਵਸਤੁ ਗੁਰੂ ਘਰ ਮਾਂਹੀ।ਲਹੈਂ ਸਿੱਖ ਤਿਨ ਦੁਖ ਕਬਿ ਨਾਂਹੀ'।ਸੁਨਿ ਪ੍ਰਸੰਨ ਹੋਏ ਸਭਿ ਕੋਈ।ਨਿਵਲਾ ਅਪਰ ਨਿਹਾਲੂ ਦੋਈ॥ ੪੨॥

[1]ਭਾਵ ਬ੍ਰਹਮ ਵਿਚ ਸੁਗਤਿ ਭੇਦ ਬੀ ਨਹੀਂ ਹੈ, ਅਰਥਾਤ ਉਹ ਫਰਕ ਜੋ ਅਪਣੇ ਆਪ ਵਿਚ ਪ੍ਰਤੀਤ ਹੋਵੇ, ਜੈਸੇ ਬ੍ਰਿਛ ਤੇ ਟਾਹਣ, ਸਰੀਰ ਤੇ ਅੰਗ, ਪਰ ਚੇਤਨ ਨਿਰਾਕਾਰ ਹੋਣ ਕਰਕੇ ਉਸ ਵਿਚ ਸੁਗਤਿ ਭੇਦ ਬੀ ਨਹੀਂ ਹੈ। [2](ਚੇਤਨ) ਅੰਗ ਰਹਤ ਹੈ। [3]ਆਕਾਰ ਰਹਿਤ। [4]ਜਿਵੇਂ ਤਾਰੇ (ਦਾ ਪ੍ਰਤਿਬਿੰਬ) ਦਿੱਸਦਾ ਹੈ। [5]ਸਰੀਰ ਘੜਾ ਹੈ। [6]ਬ੍ਰਹਮ ਚੰਦ੍ਰਮਾਂ ਦੇ ਪ੍ਰਤਿਬਿੰਬ ਤੁੱਲ ਹੈ। [7]ਬ੍ਰਹਮ ਸਭ ਵਿਚ ਤੇ ਸਭ ਤੋਂ ਨਯਾਰਾ ਭਾਸਦਾ ਹੈ। [8]ਨਾਮ। [9]ਜਾਤੀ। [10]ਕੜਾਹ ਪ੍ਰਸ਼ਾਦਿ। [11]ਹੋਰ (ਕਿਸੇ) ਪ੍ਰਸਾਦਿ ਨਾਲ ਪ੍ਰੇਮ ਨਾ ਕੀਤਾ। [12]ਹੋਰ ਮਿਠਾਈ (ਯਾ ਭੋਜਨ) ਨਹੀਂ ਚਾਹੀ। [13]ਅਵਤਾਰਾਂ (ਵਿਚੋਂ) ਗੁਰੂ ਅਵਤਾਰ ਉੱਤਮ ਹੈ। [14](ਭੋਜਨਾਂ) ਵਿਚੋਂ ਤਿਵੇਂ ਕੜਾਹ ਹੈ।

*ਦੇਖੋ ਰਾਸ ੩ ਅੰਸੂ ੪੧ ਅੰਕ ੧੧ ਤੇ ਅੰਕ ੫੦ ਦੀ ਹੇਠਲੀ ਟੂਕ।

ਬੰਦਨ ਕਰਿ ਪਦ ਬੈਠਿ ਉਚਾਰਾ।'ਕਿਮ ਸ਼੍ਰੀ ਗੁਰੁ ਹਮ ਹੋਇ ਉਧਾਰਾ?'। ਸੁਨਿ ਕਰਿ ਸ਼੍ਰੀ ਹਰਿਗੋਵਿੰਦ ਕਹੈਂ। 'ਸਭਿ ਕਾਸ਼ਟ ਮਹਿ ਅਗਨੀ ਰਹੈ॥ ੪੩॥ਬਿਨਾ ਮਥੇ ਨਹਿਂ ਨਿਕਸਿ ਪ੍ਰਕਾਸ਼ੈ।ਕਾਰਜ ਕਰਹਿ ਨ ਸੀਤ ਬਿਨਾਸ਼ੈ। ਜਥਾ ਦੁਗਧ ਮਹਿਂ ਘ੍ਰਿਤ ਮਿਲਿ ਰਹਯੋ। ਮਥਨ ਕਰੇ ਬਿਨ ਕਿਨਹੁ ਨ ਲਹਯੋ॥੪੪॥ਤਿਮ ਸਤਿਗੁਰ ਕੇ ਸ਼ਬਦ ਮਝਾਰਾ।ਆਤਮ ਗਯਾਨ ਬਸੈ ਸੁਖ ਸਾਰਾ। ਪਾਠ ਕਰੇ ਹੁਇ ਪੁੰਨ ਮਹਾਨਾ।ਨਾਹਿ ਨ ਪ੍ਰਾਪਤਿ ਆਤਮ ਗਯਾਨਾ॥ ੪੫॥ ਜਬਿ ਬਿਚਾਰ ਕਰਿ ਰਿਦੇ ਬਸਾਵੈ। ਸਭਿ ਬਿਵਹਾਰਨਿ ਬਿਖੈ ਕਮਾਵੈ। ਗਯਾਨ ਪ੍ਰਕਾਸ਼ੈ ਆਨੰਦ ਪਾਵੈ। ਜਨਮ ਮਰਨ ਕੋ ਕਸ਼ਟ ਮਿਟਾਵੈ'॥ ੪੬ ॥ ਦੋਨਹੁ ਸੁਨਿ ਗੁਰੁ ਕੋ ਉਪਦੇਸ਼। ਮਹਾਂ ਸੁਮਤਿ ਜੁਤਿ ਪਦੇ ਵਿਸ਼ੇਸ਼। ਲਾਗੇ ਗੁਰ ਕੇ ਸ਼ਬਦ ਬਿਚਾਰਨਿ। ਸਭਿ ਸੰਗਤਿ ਮਹਿ ਕਥਾ ਉਚਾਰਨਿ॥ ੪੭ ॥ ਸੁਨਿ ਤਿਨ ਤੇ ਸ਼੍ਰੋਤਾ ਹਰਖਾਵੈਂ। ਡਰ ਬਿਕਾਰ ਤੇ,ਗੁਰਮਤਿ ਪਾਵੈਂ। ਸੁਨਹਿਂ ਪ੍ਰੇਮ ਕਰਿ ਧਰਿ ਧਰਿ ਭਾਊ। ਬ੍ਰਹਮ ਗਯਾਨ ਲਹਿ ਸਹਿਜ ਸੁਭਾਊ ॥ ੪੮ ॥ ਸ੍ਰੋਤਾ ਬਕਤਾ ਜੇ ਸਮੁਦਾਇ। ਜੀਵਨ ਮੁਕਤਿ ਅਵਸਥਾ ਪਾਇ। ਇਸ ਪ੍ਰਕਾਰ ਭਾ ਬਹੁਤ ਉਧਾਰ। 'ਧੰਨ ਧੰਨ ਸਤਿਗੁਰੂ' ਉਚਾਰਿ ॥ ੪੯ ॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਏਕ ਚਤਵਾਰਿੰਸਤੀ ਅੰਸੂ ॥ ੪੧ ॥

## ੪੨. [ਸਿੱਖਾਂ ਦੇ ਪ੍ਰਸੰਗ । ਬਕਤਾ ਸ੍ਰੋਤਾ ਚੌਦਾਂ ਗੁਣ]।

ਦੋਹਰਾ ॥ ਮਨਸਾ ਧਾਰਿ ਸੁ ਤੁਲਸੀਆ ਦਰਗਹਿ ਤਖਤੁ ਧੀਰ। ਤੀਰਥ ਉੱਪਲ[1] ਸੰਗ ਮਿਲਿ ਆਇ ਸ਼੍ਰੀ ਗੁਰੁ ਤੀਰ ॥ ੧ ॥ ਚੌਪਈ ॥ ਬੰਦਨ ਕਰਿ ਸਭਿ ਬੈਠੇ ਪਾਸ। ਹਾਥ ਜੋਰਿ ਉਚਰੀ ਅਰਦਾਸ। 'ਸੱਚੇ ਪਾਤਿਸ਼ਾਹੁ ਹਮ ਸੁਨੈਂ । ਸਿੱਖ ਅਨੇਕ ਅਰਥ ਜੇ ਭਨੈਂ ॥ ੨ ॥ ਮਨ ਕੋ ਸ਼ਾਂਤਿ ਨ ਕਿਸ ਕੋ ਆਵੈ। ਇਤ ਉਤ ਤੇ ਹਟਿ ਥਿਰ ਨ ਰਹਾਵੈ। ਨਿਵਲਾ ਅਪਰ ਨਿਹਾਲੂ ਦੋਇ। ਕਥਾ ਉਚਾਰ ਕਰਤਿ ਹੈਂ ਸੋਇ ॥ ੩ ॥ ਤ੍ਰਾਸ ਬਿਕਾਰਨਿ ਤੇ ਹੁਇ ਤਬੈ। ਦੁਰਮਤਿ ਉਰ ਤੇ ਪਰਹਰਿ ਸਬੈ।ਗੁਰੁਮਤਿ ਕੇ ਪ੍ਰਾਪਤਿ ਚਿਤ ਹੋਤਿ। ਗੁਨ ਗਨ ਹਿਰਦੇ ਜੋਤਿ ਉਦੋਤਿ' ॥ ੪ ॥ ਸੁਨਿ ਸ਼੍ਰੀ ਹਰਿਗੋਵਿੰਦ ਬਖਾਨਾ। 'ਅੰਮ੍ਰਿਤ ਸਤਿਗੁਰੁ ਸ਼ਬਦ ਮਹਾਨਾ। ਬਕਤਾ ਮਹਿਂ ਚੌਦਹ ਗੁਨ ਹੋਇਂ। ਗਯਾਨ ਪਾਇ ਤਿਸ ਤੇ ਸੁਨਿ ਕੋਇ॥੫॥ਤਿਮ ਸ਼੍ਰੋਤਾ ਮਹਿਂ ਚੌਦਸ ਗੁਨ ਹੂੰ। ਤੁਰਤ ਗਯਾਨ ਪ੍ਰਾਪਤਿ ਜੋ ਸੁਨਿਹੈਂ।ਜੇ ਗੁਨ ਹੋਹਿਂ ਨ ਦੋਨਹੁ ਮਾਂਹੀਂ।ਤੁਰਨ ਗਯਾਨ ਸੁ ਪ੍ਰਾਪਤਿ ਨਾਂਹੀ॥ ੬ ॥ ਜੇ ਇਕ ਬਕਤਾ ਮਹਿ ਭੀ ਹੋਇਂ। ਸ਼੍ਰੋਤਾ

[1] ਮਾਲਾ ਵਿਚ ਚਾਰ ਨਾਮ ਹਨ:-ਮਨਸਾਧਾਰ, ਦਰਗਾਹ ਤੁੱਲੀ, ਤਖਤ ਧੀਰ, ਤੀਰਥ ਉੱਪਲ।

ਕੋ ਪ੍ਰਾਪਤਿ ਸੁਨਿ ਸੋਇ[੧]। ਬੂਝਨ ਕਰੇ ਗੁਰੂ[੨] 'ਗੁਨ ਜੇਈ। ਹਮ ਕਹੁ ਬਰ-
ਨ*ਸੁਨਾਵਹੁ ਤੇਈ ॥੭॥ਕ੍ਰਿਪਾ ਕਰਹੁ ਸੇਵਕ ਨਿਜ ਜਾਨਿ। ਭਿੰਨ ਭਿੰਨ ਅਬਿ
ਕਰਹੁ ਬਖਾਨ'। ਤਬਿ ਸ਼੍ਰੀ ਹਰਿ ਗੋਵਿੰਦ ਸੁਨਾਏ। 'ਸੁਨਹੁ ਸਿੱਖ ਧਾਰਹੁ
ਸਮੁਦਾਏ॥੮॥ ਪ੍ਰਥਮ-ਵਾਗਮੀ[੩]-ਸੁੰਦਰ ਬਾਨੀ। ਬ੍ਰਿੰਦ ਸ਼ਬਦ ਕੇ ਪਦ ਲੌ
ਜਾਨੀ[੪]। ਸ਼੍ਰੋਤੇ ਜਿਤੇ ਤਿਤੀ ਧੁਨਿ ਕਰੈ[੫]। ਛੰਦ ਧਾਰਨਾ ਜਿਮ, ਤਿਮ ਪਰੈ[੬] ॥
੯॥ ਦੂਜੇ ਹੁਇ-ਵਿਤ ਬਯਾਸ ਸਮਾਸੇ[੭] -। ਲਖਹਿ ਕਿ ਜਿਸ ਥਲ ਸੁਰਸ
ਪ੍ਰਕਾਸ਼ੈ[੮]। ਠਹਿਰੈ ਬ੍ਰਿਤਿ ਸ਼੍ਰੋਤਾਨਿ[੯] ਉਦਾਰ। ਤਹਾਂ ਸੁ ਕਰਹਿ ਅਰਥ ਵਿਸ-
ਥਾਰ॥ ੧੦ ॥ਜਿਸ ਥਲ ਹੋਵਹਿ ਬ੍ਰਿਤੀ ਉਦਾਸ। ਤਹਿਂ ਸੰਛੇਪ ਹੀ ਕਰਹਿ
ਪ੍ਰਕਾਸ਼॥-ਬ੍ਰਿਤਿਪ੍ਰਿਯ ਕਥਾ ਕੇਰ ਪ੍ਰਸਤਾਵ[੧੦]-। ਇਹੁ ਚਤੁਰਥ ਗੁਨ ਲਖੇ
ਸੁਭਾਵ ॥ ੧੧ ॥ ਮਧੁਰ ਗਿਰਾ ਅਸ ਕਰਹਿ ਉਚਾਰੀ। ਜਿਸ ਤੇ ਸਭਿ ਕੋ
ਲਾਗਸਿ ਪਯਾਰੀ।ਪੰਚਮ-ਸਾਰ ਬਚਨ-ਕੋ ਕਹੈ।ਕਰਮ ਉਪਾਸ਼ਨ ਗਯਾਨ
ਕਿ ਅਹੈ॥੧੨॥ਰਿਦਾ ਸ਼ਬਦ ਕੋ[੧੧]ਹੋਇ ਸੁ ਬਰਨੈ।ਅਰਥ ਸੁਨਾਵੈ ਕਰਿ ਕਰਿ
ਨਿਰਨੈ।ਖਸ਼ਟ-ਸੰਦੇਹ ਛੇਦਨੋ[੧੨]-ਮਾਨਿ।ਪ੍ਰਸ਼ਨ ਕਰੈ[੧੩], ਉੱਤਰ ਦੇ ਜਾਨਿ
॥ ੧੩ ॥ ਜਥਾ ਸ਼ਬਦ ਕੋ ਆਸ਼ੈ ਅਹੈ। ਤਥਾ ਪ੍ਰਮਾਣ ਸੁ ਸਾਖੀ ਕਹੈ। ਜੈਸੇ
ਬੁਧਿ ਮੈਂ ਸ਼੍ਰੋਤਾ ਜਾਨੇ। ਤਿਸੀ ਪ੍ਰਕਾਰ ਦ੍ਰਿਸ਼ਟਾਂਤ ਬਖਾਨੈ ॥ ੧੪ ॥ ਸਪਤਮ
-ਕੁਸ਼ਲ ਸਕਲ ਮਤ ਕੇਰੋ[੧੪]-।ਸੁਨੇ ਹੋਇਂ ਸ਼ਾਸਤ੍ਰਨ ਕੇ ਝੇਰੋ[੧੫]।ਅਸ਼ਟਮ-
ਖਯਾਤ ਵਿਖੇਪ ਕ੍ਰਿਤੌਨਿ[੧੬]-।ਕਥਾ ਪ੍ਰਸੰਗ ਹੋਤਿ ਹੈ ਜੌਨ ॥੧੫॥ ਅਪਰ ਜੁ
ਮਤ[੧੭]ਸਾਖੀ ਸੁ ਪ੍ਰਮਾਨ।ਆਸ਼ੈ ਸਮਝਨਿ ਕਰੈ ਬਖਾਨ।ਨਵਮਿ-ਅਵਿੰਗ-ਜੁ
ਸੂਧਾ ਬੈਸੇ।ਮਨ ਭੀ ਸਰਲ ਰਖਹਿ ਬਿਧਿ ਤੈਸੇ॥੧੬॥ਦਸਮੋ-ਜਨ ਰੰਜਕ[੧੮]
-ਪਹਿਚਾਨ। ਜਯੋਂ ਜਯੋਂ ਸ਼੍ਰੋਤਾ ਸੁਨਹਿਂ ਸੁ ਕਾਨ। ਤਯੋਂ ਤਯੋਂ ਰੰਗ ਪ੍ਰੀਤ ਕੋ
ਚਰੈ।ਇਮ ਕਹਿ ਸਰਬ ਸਭਾ ਬਸਿ ਕਰੈ॥੧੭॥-ਚਿਤੈ ਸਭੌ-ਇਕ ਦਸਮੋ

[੧]ਜੋ (ਚੌਦਾਂ ਗੁਣ) ਇਕ ਵਕਤਾ ਵਿਚ ਬੀ ਹੋਣ ਤਾਂ ਸ਼੍ਰੋਤਾ ਨੂੰ ਸੁਣਕੇ ਪ੍ਰਾਪਤ ਹੋ ਜਾਂਦੇ ਹਨ। [੨]ਗੁਰੂ ਜੀ ਤੋਂ ਪੁੱਛਿਆ (ਸਿੱਖਾਂ ਨੇ)। [੩]ਚੰਗਾ ਵਕਤਾ [ਸੰਸ:, ਵਾਗਮੀ]। [੪]ਜਾਣਦਾ ਹੋਵੇ। [੫]ਉਤਨੀ ਉੱਚੀ ਅਵਾਜ਼ ਕੱਢੇ। [੬]ਪੜ੍ਹੇ। [੭]ਦੂਜਾ ਗੁਣ ਇਹ ਹੈ ਕਿ ਵਿਸਥਾਰ ਤੇ ਸੰਕੋਚ ਦਾ ਜਾਣੂ ਹੋਵੇ। [੮]ਰਸ ਦਾ ਪ੍ਰਕਾਸ਼ ਹੈ। [੯]ਸ਼੍ਰੋਤਿਆਂ ਦੀ ਬ੍ਰਿਤੀ। [੧੦]ਕਥਾ ਦੇ ਪ੍ਰਸੰਗ ਪਯਾਰੇ ਕਰਕੇ ਕਹਿਣੇ ਜਾਣਦਾ ਹੋਵੇ। [੧੧]ਸ਼ਬਦ ਦਾ ਸਿੱਧਾਂਤ। [੧੨]ਸ਼ੰਸੇ ਨਿਵਿਰਤੀ (ਕਰ ਸਕਦਾ ਹੋਵੇ)। [੧੩]ਕੋਈ ਪ੍ਰਸ਼ਨ ਕਰੇ ਤਾਂ। [੧੪]ਚਤੁਰ ਹੋਵੇ ਸਾਰਿਆਂ ਮਤਾਂ ਵਿਚ। [੧੫]ਝਗੜੇ। [੧੬]ਕਥਾ ਵਿਚ ਵਿਖੇਪ ਨਾ ਕਰੇ ਜਉ ਕਥਾ ਹੋਰ ਹੋਵੇ ਤਾਂ ਸਾਖੀ ਹੋਰ ਭਾਵ ਦੀ ਨਾ ਕਰੇ। [੧੭]ਹੋਰਨਾਂ ਮਤਾਂ ਦੇ। [੧੮]ਲੋਕਾਂ ਨੂੰ ਪ੍ਰਸੰਨ ਕਰਨ ਵਾਲਾ।

*ਪਾ:-ਬਚਨ।

ਜਾਨ।ਸ਼੍ਰੋਤਾ ਸਕਲ ਸਮੁਖ ਸਵਧਾਨ।ਸ਼੍ਰਵਨ ਬਿਲੋਚਨ ਨਿਜ ਦਿਸ਼ ਕਰੈਂ।
ਚਹੈਂ ਕਿ–ਆਗੇ ਕਹਾਂ ਉਚਰੈ[1]?–॥੧੮॥–ਨਾ ਹੰਕ੍ਰਿਤ–ਦ੍ਵਾਦਸ਼ਮੋ ਹੋਵੈ[2]।
ਸਰਬ ਹੰਕਾਰ ਰਿਦੈ ਤੇ ਖੋਵੈ। ਮਨ ਨੀਵਾਂ ਰਾਖੈ ਸਭਿ ਸੰਗ। ਗੁਨ ਬਡ
ਲਖਿ[3] ਨ ਕਿਸੇ ਚਿਤ ਭੰਗ[4] ॥੧੯॥ਹੋਇ–ਧਾਰਮਿਕ[5]–ਤ੍ਰੌਦਸਵੇਂ ਇਹ।ਕਹੈ
ਜੁ ਕਥਾ ਕਮਾਵੈ ਨਿਜ ਤਿਹ। ਚੌਦਸ਼ਮਹਿ–ਸੰਤੋਖੀ–ਹੋਇ। ਪਰਾਲਬਧ
ਕਰਿ ਆਵੈ ਜੋਇ॥੨੦॥ਸਹਤ ਅਨੰਦ ਪਾਇ ਜੋ ਲੇਯ।ਬਿਨ ਜਾਚੇ ਅੰਮ੍ਰਿਤ
ਸਮ ਦੇਯ[6]। ਅਧਿਕ ਪਦਾਰਥ ਚਾਹ ਨ ਧਰੈ। ਵਿਗ*ਜੋ ਹੋਇ ਬਰਤਬੋ
ਕਰੈ॥੨੧॥ਇਹ ਬਕਤੇ ਕੇ ਚੌਦਸ਼ ਗੁਨ ਹੈਂ†। ਧਰਹਿਂ ਚਤੁਰਦਸ਼ ਕਥਾ ਜੁ

---

[1] ਸਾਰੇ ਸ਼੍ਰੋਤਿਆਂ ਨੂੰ ਸਾਵਧਾਨ ਤੇ ਸਨਮੁਖ (ਆਪਣੀ ਵੱਲ ਰੁਖ ਵਾਲੇ ਕਰ ਲਵੇ ਕਿ ਓਹ) ਆਪਣੇ ਕੰਨ ਤੇ ਨੇਤ੍ਰ (ਵਕਤਾ) ਵੱਲ ਕਰ ਲੈਣ ਤੇ ਚਾਹੁਣ ਕਿ (ਛੇਤੀ ਸੁਣੀਏ ਕਿ ਵਕਤਾ) ਅੱਗੋਂ ਕੀ ਕਹਿੰਦਾ ਹੈ। [2] ਬਾਰ੍ਹਵੇਂ ਹੰਕਾਰ ਕਰਨ ਵਾਲਾ ਨ ਹੋਵੇ। [3] (ਆਪਣੇ ਵਿਚ) ਵਡੇ ਗੁਣ ਜਾਣਕੇ (ਅ) 'ਸਭ ਨਾਲ ਮਨ ਨੀਵਾਂ ਰੱਖਣਾ' ਵੱਡਾ ਗੁਣ ਸਮਝੇ। [4] ਕਿਸੇ ਦਾ ਦਿਲ ਨਾ ਤੋੜੇ। [5] ਪਰਮਾਤਮਾ। [6] (ਤੇ ਇਹ ਸਮਝੇ ਕਿ) ਬਿਨਾਂ ਮੰਗੇ ਜੋ (ਕੋਈ ਕੁਛ) ਦੇਵੇ ਸੋ ਅੰਮ੍ਰਿਤ ਵਾਂਙ ਹੈ।

*ਪਾ:–ਵਿਥ। †ਵਕਤੇ ਦੇ ਚੌਦਾਂ ਗੁਣਾਂ ਦਾ ਛੰਦ, ਜਿਸ ਦਾ ਕਵਿ ਜੀ ਨੇ ਉਲਥਾ ਕੀਤਾ ਹੈ, ਸਿੱਖਾਂ ਦੀ ਭਗਤਮਾਲ ਵਿਚ ਇਸ ਪ੍ਰਕਾਰ ਹੈ:

ਵਾਗਮੀ, ਵਜਾਸ, ਸਮਾਸਵਤ, ਪ੍ਰਿਯ ਕਥਾ ਪ੍ਰਸੂਾਵ, ਸਪਸ਼੍ਟ ਵਾਕ, ਸੰਦੇਹ ਛਿਦ,
ਅਸ਼ੇਖੰ ਸ਼ਾਸਤ੍ਰ ਕੁਸ਼ਲ:; ਨੱਖਜਾਤ ਵਿਖੇਪ ਕ੍ਰਿਤ। ਅਵਕੀਰੋ ਜਨ ਰੰਜਕੋ, ਜਿਤ
ਸਭੋ, ਨ ਹੰਕ੍ਰਤੋ, ਧਾਰਮਿਕੋ ਸੰਤੋਖੀ ਚ ਚਤੁਰਦਸ਼ ਗੁਣਾਂ ਉੱਤਮ ਵਕਤਾ ਪ੍ਰਣੀਤਜ:।

ਇਸ ਦੇ ਚੌਦਾਂ ਗੁਣਾਂ ਦੇ ਹੀ ਅਰਥ ਕ੍ਰਮ ਅਨੁਸਾਰ ਇਹ ਹਨ:–

੧. ਵਾਗਮੀ=ਰਸੀਲੀ ਤੇ ਸੁਰ ਨਾਲ ਬੋਲ ਸੱਕਣਾ। ੨. ਵਜਾਸ=(ਸ਼੍ਰੋਤਿਆਂ ਦੀ ਰੁਚੀ ਅਨੁਸਾਰ) ਵਿਸਥਾਰ ਨਾਲ ਸਮਝਾ ਸੱਕਣਾ। ੩. ਸਮਾਸ ਵਤ=(ਲੋੜ ਅਨੁਸਾਰ) ਸੰਖੇਪ ਕਰ ਸੱਕਣਾ। ੪. ਪ੍ਰਿਯ ਕਥਾ ਪ੍ਰਸੂਾਵ=ਦਿਲ ਲੁਭਾਉਣ ਵਾਲੀਆਂ ਕਥਾਵਾਂ ਕਹਿਣਾ। ੫. ਸਪਸ਼੍ਟ ਵਾਕ=ਸਾਫ ਬੋਲਣਾ ਤੇ ਸਪਸ਼੍ਟ ਕਰਕੇ ਸਮਝਾ ਸੱਕਣਾ। ੬. ਸੰਦੇਹ ਛਿਦ=ਸੰਸਿਆਂ ਨੂੰ ਦੂਰ ਕਰ ਸੱਕਣਾ। ੭. ਅਸ਼ੇਖੰ ਸ਼ਾਸਤ੍ਰ ਕੁਸ਼ਲ:=ਸਾਰੇ ਸ਼ਾਸਤ੍ਰਾਂ ਦਾ ਜਾਣਕਾਰ ਹੋਣਾ।੮. ਨੱਖਜਾਤ ਵਿਖੇਪ ਕ੍ਰਿਤ=ਕਥਾ ਦੇ ਪ੍ਰਸੰਗ ਵਿਚ ਹੋਰ ਪ੍ਰਸੰਗ ਤੋਂ ਉਲਟੇ ਪ੍ਰਮਾਣ ਨਾ ਦੇਵੇ। ੯. ਅਵਕੀਰੋ=ਮੁਹਣੀ ਤਲੂੰ ਸਿੱਧਾ ਬੈਠਣਾ। ੧੦. ਜਨ ਰੰਜਕੋ=ਸ਼੍ਰੋਤਿਆਂ ਦੇ ਦਿਲਾਂ ਨੂੰ ਪ੍ਰਸੰਨ ਕਰਨਾ। ੧੧. ਜਿਤ ਸਭੋ=ਸਭਾ ਨੂੰ ਜਿੱਤਣਾ। ਭਾਵ ਆਪਣੇ ਤੇ ਮੋਹਿਤ ਕਰ ਲੈਣਾ। ੧੨. ਨ ਹੰਕ੍ਰਤੋ=ਹੰਕਾਰ ਰਹਿਤ ਹੋਣਾ। ੧੩. ਧਾਰਮਿਕੋ=ਧਾਰਮਿਕ ਖ਼ਯਾਲਾਂ ਵਾਲਾ ਹੋਣਾ (ਰਹਿਣੀ ਵਾਲਾ=ਜੋ ਕਹੇ ਉਹੀ ਆਪ ਵੀ ਕਮਾਉਣ ਵਾਲਾ ਹੋਣਾ)। ੧੪. ਸੰਤੋਖੀ=ਸੰਤੋਖੀ ਹੋਣਾ।

ਸੁਨਿ ਹੈਂ। [1]ਬਕਤਾ ਕੀ ਕਰਨੀ ਨਿਜ ਭਗਤਿ। ਮਨ ਬਚ ਕਰਮਨ ਕੇ ਸੰਜੁਗਤਿ[2]॥੨੨॥ ਦੂਜੇ ਹੋਇ ਨ ਮਨ ਹੰਕਾਰੀ। ਜਾਨਹਿ—ਮੈਂ ਬਡ ਸੇਵਾ ਧਾਰੀ—। ਤ੍ਰਿਤੀਏ ਸ਼ਰਧਾ ਸੁਨਿਬੇ ਹੋਇ। ਨਹੀਂ ਉਚਾਟਹਿ ਮਨ ਕੋ ਸੋਇ॥ ੨੩॥ ਚੌਥੇ ਅਪਨੀ ਚਿਤ ਚਤੁਰਾਈ। ਬਕਤੇ ਪਰ ਨਹਿਂ ਕਰਹਿ ਬਨਾਈ। ਪੰਚਮ ਬਕਤਾ ਭਨਹਿ ਜੁ ਅਰਥ। ਤਿਹ ਸਮੁਝਨ ਕੀ ਹੋਇ ਸਮਰਥ॥੨੪॥ ਖਸ਼ਟਮ ਪ੍ਰਸ਼ਨ ਕਰਨ ਕੋ ਜਾਨੈ। ਸਪਤਮ ਸੁਨੇ ਗ੍ਰੰਥ ਬਹੁ ਕਾਨੈ। ਅਸ਼-ਟਮ ਆਲਸ ਕੋ ਨਹਿਂ ਧਰੈ। ਨੌਮੇ ਨਿੰਦ੍ਰਾ ਕੋ ਬਸਿ ਕਰੈ॥ ੨੫ ॥ ਦਸਮੋ ਸੁਨਹਿਂ ਧਰਹਿ ਉਰ ਸੋਇ[3]। ਵੰਡ ਖਾਇ ਢਿਗ ਪਿਖ ਜੋ ਹੋਇ। ਦ੍ਵਾਦਸ਼ਮੋ ਜਿਮ ਗੁਰੁਨਿ ਸਿਧਾਂਤਿ। ਤਿਸ ਅਨੁਸਾਰਿ ਸੁਨਹਿ ਚਿਤ ਸ਼ਾਂਤਿ॥੨੬॥ ਹੋਇ ਵਿਪਰਜੈ[4] ਤਯਾਗਨਿ ਕਰੈ। ਤ੍ਰੌਦਸ਼ਮੋ ਤਨ ਮੈਂ ਸੁਚ ਧਰੈ। ਚੌਦਸ਼ਮੋ ਨਹਿਂ ਕਰੈ ਪਖੰਡ*। ਮਨ ਕੋ ਲਾਵਹਿ ਸੁਨਹਿਂ ਅਖੰਡ[5] ॥ ੨੭ ॥ ਇਮ ਸ੍ਰੋਤਾ ਬਕਤਾ ਜੋ ਹੋਇ। ਪ੍ਰਾਪਤਿ ਹੋਤਿ ਗਯਾਨ ਕੋ ਦੋਇ। ਇਹ ਲੱਛਨ ਜੋ ਕਹੇ

---

[1]ਹੁਣ ਸ੍ਰੋਤਾ ਦੇ ਗੁਣ ਚਲੇ। [2]ਵਕਤਾ ਦੀ ਕਰਨੀ ਦਾ ਨਿਜ ਭਗਤ ਹੋਵੇ ਮਨ ਬਚਨ ਕਰਮ ਨਾਲ। ਇਹ ਪਹਿਲਾ ਗੁਣ ਹੈ। [3]ਜੋ ਸੁਣੇ ਸੋ ਧਾਰਨ ਕਰੇ। [4]ਜੋ ਗਲ ਗੁਰ ਸਿਧਾਂਤ ਵਿਰੁੱਧ ਹੋਵੇ। [5]ਦਿਲ ਲਾ ਕੇ।

*ਸ੍ਰੋਤਾ ਦੇ ਵੀ ਚੌਦਾਂ ਹੀ ਗੁਣਾਂ ਦਾ ਸ਼ਲੋਕ ਜਿਸ ਦਾ ਕਵੀ ਜੀ ਨੇ "ਸਿੱਖਾਂ ਦੀ ਭਗਤ ਮਾਲ" ਤੋਂ ਲੈਕੇ ਉਲਥਾ ਕੀਤਾ ਹੈ, ਇਉਂ ਹੈ:—

ਭਗਤੋ ਵਕਤ੍ਰੇ, ਅਗਰ੍ਬਤਾ, ਸ਼੍ਰੁਤਿ ਰੁਚਹਿ, ਚੰਚਲ ਹੀਨ, ਪਟਹਿ।
ਪ੍ਰਸ਼ਨਾਦਖਸ਼ਮ੍, ਬਹੁ ਸ਼੍ਰੁਤੋ, ਅਨਾਲਸੋ, ਨਿੰਦ੍ਰਾ ਜਿਤੀ ਸੁਤਹ।
ਦਾਤਾਤਿ, ਪਕ੍ਤਿ ਕਥੰਤ੍ਰਾ, ਸੁਚੇਵ, ਪਰਦੰਭੇਜਿਤਾ ਸਰ੍ਬਦਾ।
ਏਤੇਯਸ਼ ਸੰਤ ਨਿਰਮਲ ਗੁਣਾ ਵੈਕੁੰਠੇ ਪ੍ਰਸਸਤਾ ਸਦਾ।

ਅਰਥ ਇਸ ਪ੍ਰਕਾਰ ਹਨ:—੧. ਭਗਤੋ ਵਕ੍ਤਰੇ=ਸ਼੍ਰੋਤੇ ਲਈ ਮਨ ਬਚ ਕ੍ਰਮ ਤੇ ਵਕਤਾ ਦਾ ਭਗਤ ਹੋਣਾ। ੨. ਅਗਰ੍ਬਤਾ=ਨਿਰਹੰਕਾਰ ਹੋਣਾ। ੩. ਸ਼੍ਰੁਤਿ ਰੁਚਹਿ=ਸੁਣਨ ਵਿਚ ਪ੍ਰੀਤਵਾਨ ਹੋਣਾ। ੪. ਚੰਚਲ ਹੀਨ=ਕੁਤਰਕੀ ਨਾਂ ਹੋਣਾ। (ਅ) ਸਰੀਰ ਯਾ ਬਚਨਾਂ ਦੀ ਚਤੁਰਾਈ ਨਾ ਕਰਨੀ। ੫. ਪਟਹਿ=ਸਮਝਣ ਵਿਚ ਚਤੁਰ ਹੋਣਾ। ੬. ਪ੍ਰਸ਼ਨਾਦਖਸ਼ਮ੍=ਪ੍ਰਸ਼ਨ ਕਰਨ ਵਿਚ ਚਤੁਰ ਹੋਣਾ। ੭. ਬਹੁ ਸ਼੍ਰੁਤੋ=ਬਹੁਤੇ ਗ੍ਰੰਥਾਂ ਦਾ ਸੁਣਿਆ ਹੋਇਆ ਹੋਣਾ। ੮. ਅਨਾਲਸੋ=ਆਲਸੀ ਨਾ ਹੋਣਾ। ੯. ਨਿੰਦ੍ਰਾ ਜਿਤੀ ਸੁਤਹਿ=ਸੁਣਨ ਵੇਲੇ ਸਉਣਾਂ ਨਾਂ। ੧੦. ਦਾਤ ਤਿ=ਵੰਡ ਕੇ ਖਾਣ ਵਾਲਾ ਹੋਣਾ। ੧੧. ਪਕ੍ਤਿ=ਜੋ ਸੁਣੇ ਉਸ ਦਾ ਧਾਰਨੀ ਹੋਣਾ। ੧੨. ਕਥੰਤਰਾ=ਸਤਿਗੁਰੂ ਦੇ ਸਿਧਾਂਤ ਤੋਂ ਵਿਰੁਧ ਦਾ ਤਿਆਗੀ ਹੋਣਾ। ੧੩. ਸੁਚੇਵ=ਪਵਿੱਤ੍ਰ ਰਹਿਣਾ। ੧੪. ਪਰਦੰਭੇਜਿਤਾ=ਪਖੰਡੀ ਨਾਂ ਹੋਣਾ।

ਬਨਾਇ। ਸਿੱਖ ਨਿਹਾਲੁ ਬਿਖੈ ਸੁ ਪਾਇ॥੨੮॥ ਤਿਸ ਕੀ ਸੰਗਤਿ ਕਰਹੁ ਹਮੇਸ਼। ਹੁਇੰ ਤੁਮ ਮਹਿਂ ਗੁਨ ਬ੍ਰਿੰਦ ਵਿਸ਼ੇਸ਼। ਸੁਨਹ ਕਥਾ ਤਿਹ ਮੁਖ ਤੇ ਨੀਕੀ।ਕਨੌਂ ਨ ਸ਼ੰਸ ਹੁਇ ਤੁਮਰੇ ਜੀ ਕੀ' ॥੨੯॥ਸ਼੍ਰੀ ਮੁਖ ਤੇ ਸੁਨਿ ਸਭਿ ਹਰਖਾਇ।ਧਾਰਨ ਕੀਨੇ ਗੁਨ ਸਮੁਦਾਇ। ਕਿਸ਼ਨਾ ਝੰਝੂ ਪੰਮੂ ਪੁਰੀ। ਸ਼੍ਰੀ ਹਰਿਗੋਵਿੰਦ ਕੇਰਿ ਹਜ਼ੂਰੀ॥੩੦॥ਕਰਿ ਬੰਦਨਿ ਕੋ ਬਾਕ ਉਚਾਰਾ। 'ਕਰਹੁ ਗਰੀਬ ਨਿਵਾਜ ਉਧਾਰਾ'।ਸ਼੍ਰੀਮੁਖ ਤੇ ਉਪਦੇਸ਼ ਬਖਾਨਾ।'ਕਲ ਮਹਿਂ ਨਾਮ ਜਹਾਜ ਮਹਾਨਾ ॥੩੧॥ਸ਼ਬਦ ਪਠਨਿ ਕੀਜਹਿ ਅੱਭਜਾਸ। ਚਢਹੁ ਜਹਾਜ ਨਾਮ ਸੁਖ ਰਾਸਿ'।ਸੁਨਿ ਕਰਿ ਦੋਨਹੁ ਬਹੁਰ ਉਚਾਰੇ। 'ਇਕ ਸਿਖ ਪਢਨ ਸ਼੍ਰਵਨ ਕੋ ਧਾਰੇ ॥੩੨॥ਖੋਟੇ ਕਰਮ ਤਜਾਗ ਕਰਿ ਦੇਤਿ। ਇਕ ਪਢਿ ਕਰਿ ਧਾਰਨ ਕਰਿ ਲੇਤਿ[1]। ਕਰਹਿਂ ਪਰਸਪਰ ਅਧਿਕ ਵਿਰੋਧ। ਪਾਹਨ ਰੇਖ ਨ ਤਜਾਗਹਿਂ ਕ੍ਰੋਧ[2]॥੩੩॥ਉਰ ਹੰਕਾਰ ਧਰਹਿਂ-ਹਮ ਬਡੇ-। ਕਾਮ ਲੋਭ ਕਰਦਮ ਮਨ ਗਡੇ[3]। ਤਿਨਕੋ ਪਦ ਪ੍ਰਾਪਤਿ ਹੁਇ ਕੈਸੇ। ਕਰੁਨਾ ਕਰਹੁ ਸੁਨਾਵਹੁ ਤੈਸੇ'॥੩੪॥ਸੁਨਿ ਸ਼੍ਰੀ ਮੁਖ ਤੇ ਬਾਕ ਉਚਾਰਾ। 'ਕਰੈ ਸਬਦ ਸਭਿਹੂੰਨ ਉਧਾਰਾ। ਸਮੇਂ ਪਾਇ ਕਰਿ ਦੇ ਕੱਲਜਾਨੇ। ਪਢਿਬੋ ਸੁਨਿਬੋ ਸ਼ਬਦ ਜੁ ਠਾਨੇ ॥੩੫॥ ਇਕ ਨਰ-ਗਜਾਨਬੱਧ*-ਜੇ ਹੋਇ। ਤਿਨਕੀ ਸ਼ੰਸ ਕਰਹਿ ਨਹਿਂ ਕੋਇ।ਸੁਨਹਿ ਸ਼ਬਦ ਜੋ ਨਰ ਅੱਗਜਾਨੀ।ਤਿਨਕੇ ਕਲਮਲ ਹੋਵਹਿਂ ਹਾਨੀ॥੩੬॥ਜੱਗਜਾਸਾ ਕੇ ਪਾਇ ਅਗਾਰੇ। ਅੱਭਜਾਸੇ ਲਹਿ ਗਜਾਨ ਸੁਖਾਰੇ। ਭਗਤਨਿ ਕੀ ਢਿਢ ਭਗਤੀ ਹੋਇ। ਗਜਾਨੀ ਗਜਾਨ ਸੁ ਗਾਢੋ ਜੋਇ ॥੩੭॥ ਜੋ ਨਰ ਪਢਹਿ ਮਾਨ ਕੇ ਕਾਰਨ। ਦੂਰਿ ਦੂਰਿ ਕਰਹਿ ਸਮੂਹ ਬਿਕਾਰਨਿ। ਨਿਸ਼ਚਾ ਨਹੀ ਗਜਾਨ ਕੋ ਪਾਵੈ। ਸਭਿ ਮਹਿ ਗਜਾਨੀ ਨਾਮ ਕਹਾਵੈ॥੩੮॥ ਹੰਕਾਰੀ ਸਤਿਸੰਗ ਨ ਕਰੈ†। ਬਡਿਆਈ ਧਨ ਹਿਤ ਸਭਿ ਧਰੈ। ਤਿਸ ਕੋ ਪ੍ਰਾਪਤਿ ਹੋਇ ਨ ਗਜਾਨ। ਕਿਮ ਦਰਗਾਹਿ ਪਾਇ ਸੋ ਮਾਨ ॥ ੩੯ ॥ ਸ਼੍ਰੀ ਅੰਮ੍ਰਿਤਸਰ ਜਿਸ ਨੇ ਜਾਨਾ। ਮਗ ਨ ਲਹਹਿ ਤੌ ਬੂਝ

---

[1](ਵਿਕਾਰਾਂ ਨੂੰ) ਧਾਰ ਲੈਂਦੇ ਹਨ। [2]ਪੱਥਰ ਦੀ ਰੇਖਾ (ਵਾਂਙੂ) ਕ੍ਰੋਧ ਨੂੰ ਨਹੀਂ ਤਜਾਗਦੇ। [3]ਚਿਕੜ ਵਿਚ ਫਸਿਆ ਹੈ ਮਨ।

*ਬੱਧ ਗਜਾਨ ਦੇ ਲੱਛਣ ਅਗੇ ਅੰਕ ੩੮, ੩੯, ੪੨, ੪੩, ੪੪ ਵਿਚ ਦੱਸੇ ਹਨ।

†ਜਾਰ੍ਹਵੀਂ ਵਾਰ ਦੇ ਟੀਕੇ ਵਿਚ ਇਥੇ 'ਮਿੱਤ੍ਰਾਂ ਦਾ ਸੰਗ ਨਹੀਂ ਕਰਦਾ' ਲਿਖਜਾ ਹੈ।

ਪਯਾਨਾ[1] । ਅੱਗ੍ਯਾਨੀ ਭੀ ਆਨਿ ਸ਼ਨਾਨੇ। ਤਿਸ ਕੋ ਸੰਗਤਿ ਮਿਲੀ ਮਹਾਨੇ ॥੪੦॥ ਆਇ ਸੁਧਾਸਰ ਕਰਨਿ ਸ਼ਨਾਨ। ਮਿਲਿ ਆਵਤਿ ਤਿਨ ਸੰਗ ਅਜਾਨਿ। ਤਿਮ ਜੱਗ੍ਯਾਸੀ ਪਹੁੰਚਹਿ ਆਇ।ਮੱਜਨ ਕਰਿ ਅਨੰਦ ਕੋ ਪਾਇ ॥ ੪੧ ॥ ਜੋ ਗ੍ਯਾਨੀ ਮਗ ਜਾਨਤਿ ਆਛੇ। ਆਨਿ ਪਹੂਚਤਿ ਸਭਿ ਚਿਤ ਬਾਂਛੇ। ਜੋ ਪਰੈਤੁ ਮਗ ਜਾਨਨਿਹਾਰੋ।ਦਿਸ਼ਾ ਭ੍ਰਮ[2]ਭਾ ਰਿਦੇ ਮਝਾਰੋ ॥੪੨॥ਉਲਟੋ ਜਾਤਿ ਸੁਧਾਸਰ ਮਗ ਤੇ। ਸੁਨਹਿ ਅਪਰ ਤੇ ਕਹੈ ਨ ਲਗਤੇ। ਉਰ ਹੰਕਾਰ ਕਿ-ਮੈਂ ਮਗ ਜਾਨੋਂ-।ਭ੍ਰਮ ਭਯੋ ਉਰ ਨਹੀਂ ਪਛਾਨੋ ॥ ੪੩॥ਤਿਮ ਸੰਤਨ ਤੇ ਪੂਛਤਿ ਨਾਂਹੀ।-ਮੈਂ ਸਭਿ ਪਠਯੋ-ਲਖਹਿ ਮਨ ਮਾਂਹੀ। ਨਹਿਂ ਸਤਿਸੰਗ ਕਰਹਿ ਮਨ ਮਾਨੀ । ਸੋ ਕਬਿ ਹੋਇ ਨਹੀਂ ਬ੍ਰਹਮ ਗ੍ਯਾਨੀ'॥੪੪॥ਸ਼੍ਰੀ ਗੁਰੂ ਕਹਯੋ ਸਭਿਨਿ ਸਿਖ ਸੁਨਯੋ। ਸ਼ਰਧਾ ਧਰਿ ਨੰਮ੍ਰੀ ਹੁਇ ਮਨਯੋ। ਧਿੰਗਾਣ ਮੱਦੂ ਦੋਇ ਤਿਖਾਣ। ਕਰਨਿ ਕਾਰ ਮਹਿ ਬਹੁਤ ਸੁਜਾਨ ॥੪੫॥ ਰਹੈਂ ਗੁਰੂ ਹਰਿਗੋਵਿੰਦ ਤੀਰੈ। ਨਿਤ ਲੰਗਰ ਕੀ ਲਕਰੀ ਚੀਰੈਂ। ਮੰਜੇ ਬਹੁਤ ਚੌਕੀਆਂ ਕਰੈਂ। ਸਤਿਗੁਰ ਕੇ ਘਰ ਮੈਂ ਸੋ ਧਰੈਂ॥ ੪੬ ॥ ਅਪਰ ਸਿੱਖ ਕੇ ਕਾਰਜ ਹੋਇ। ਕਰਿ ਕੈ ਪ੍ਰੇਮ ਬਨਾਵੈਂ ਸੋਇ। ਕਥਾ ਕੀਰ-ਤਨ ਸ਼ਬਦ ਉਚਾਰਿ। ਸੁਨਹਿ ਪ੍ਰੇਮ ਤੇ ਕਾਜ ਬਿਸਾਰਿ ॥ ੪੭ ॥ ਪਾਛਲਿ ਰਾਤਿ ਹੋਇ ਸਵਧਾਨ। ਪੂਰਬ ਆਪ ਕਰਹਿਂ ਇਸ਼ਨਾਨ। ਜਲ ਨਿਕਾਸਿ ਪੁਨ ਸਿੱਖ ਨਵ੍ਹਾਵੈਂ। ਨਿਸ ਦਿਨ ਸੱਤਿਨਾਮ ਲਿਵ ਲਾਵੈਂ ॥ ੪੮ ॥ ਅੰਤ ਸਮਾਂ ਤਿਨ ਕੌ ਜਬਿ ਭਯੋ। ਪ੍ਰਥਮ ਸ਼ਨਾਨ ਸੁਧਾਸਰ ਕਿਯੋ । ਜਿਤਿਕ ਪਦਾਰਥ ਨਿਕਟ ਨਿਹਾਰੇ। ਨਿਜ ਕਰ ਤੇ ਰੰਕਨਿ ਦੇ ਸਾਰੇ ॥ ੪੯ ॥ 'ਵਾਹਿਗੁਰੂ' ਸਿਮਰਤਿ ਤਨ ਛੋਰਾ।ਗੁਰੂ ਬਿਨ ਕਰਯੋ ਨ ਮਨ ਕਿਸ ਓਰਾ। ਸਿੱਖ ਚਿਖਾ ਪਰ ਜਬਿ ਲੈ ਗਏ। ਸ਼੍ਰੀ ਹਰਿਗੋਵਿੰਦ ਪਹੁੰਚਤਿ ਭਏ ॥ ੫੦ ॥ ਦੋਨਹੁ ਕੋ ਕਰ ਤੇ ਸਸਕਾਰਾ[3]। ਪੀਛੇ ਗੁਰੂ ਪ੍ਰਸੰਗ ਉਚਾਰਾ। 'ਇਹ ਨਲ ਨੀਲ ਹੁਤੇ ਅਵਤਾਰ। ਕਰੀ ਬਿਨੈ ਇਨਹੂੰ ਇਕਬਾਰ ॥ ੫੧ ॥-ਹਮ ਕੋ ਭਗਤਿ ਦੇਇ ਬ੍ਰਹਮ ਗ੍ਯਾਨ। ਹੋਵਹਿਂ ਲੀਨਿ ਅਨੰਦ ਮਹਾਨ-।ਤਬਿ ਹਮ ਨੇ ਉਚਰਯੋ ਤਿਸਕਾਲ।-ਪੂਰ ਕਾਮਨਾ ਕਰਹਿਂ ਨਿਹਾਲ-॥ ੫੨ ॥ ਅਬਿ ਸਤਿਗੁਰੂ ਕੇ ਸਬਦ ਕਮਾਏ। ਬ੍ਰਹਮ ਗ੍ਯਾਨ ਭੇ ਨਹੀਂ ਲਖਾਏ[4]। ਅਬ-

[1]ਪੁਛਕੇ ਚੱਲਿਆ। [2]ਹੋਰ ਦਿਸ਼ਾ ਨੂੰ ਹੋਰ ਸਮਝ ਲੈਣਾ। [3](ਆਪਣੇ) ਹੱਥੀਂ ਦਾਹ ਦਿਤਾ। [4]ਬ੍ਰਹਮ ਗਿਆਨ ਹੋਇਆ (ਆਪ ਨੂੰ) ਨਹੀਂ ਜਣਾਇਆ।

ਚਲ ਪਦ ਪ੍ਰਾਪਤਿ ਅਬਿ ਹੋਵਾ। ਭੋਗ ਕਰਮ ਫਲ ਸਭਿ ਕੋ ਖੋਵਾ' ॥੫੩॥
ਸੁਨਿ ਕਰਿ ਸਗਰੇ ਸਿਖ ਬਿਸਮਾਏ।'ਗਤਿ ਮਿਤ ਤੁਮਰੀ ਲਖੀ ਨ ਜਾਏ।
ਕੋਇ ਨ ਜਾਨੈ ਮਹਿਮਾ ਸਗਰੀ।ਤੀਨ ਲੋਕ ਮਹਿਂ ਮਹਾਂ ਉਜਗਰੀ' ॥੫੪॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਦੋਇ ਚਤਵਾਰਿੰਸਤੀ ਅੰਸੂ ॥ ੪੨ ॥

## ੪੩. [ਸਿੱਖਾਂ ਦੇ ਪ੍ਰਸੰਗ]।

ਦੋਹਰਾ ॥ ਹੁਤੇ ਬੈਦ ਦੋਨਹੁं ਬਡੇ ਬਨਵਾਲੀ, ਪ੍ਰਸਰਾਮ। ਸਿੱਖ ਸਾਧ ਕੋ ਰੁਜ ਹਰੈਂ ਉਰ ਨਿਸ਼ਕਾਮ ਅਨਾਮ[1] ॥ ੧ ॥ ਚੌਪਈ ॥ ਅਵਖਧ ਨਿਜ ਧਨ ਲਾਇ ਬਨਾਵੈਂ। ਗੁਰੂ ਅਰਥ ਰੋਗੀਨ ਖੁਲਾਵੈਂ। ਪਰਜੋ ਹੋਇ[2] ਤਿਸਕੇ ਘਰ ਜਾਇ। ਅਵਖਧ ਬਲ ਤੇ ਦੇਤਿ ਉਠਾਇ ॥ ੨ ॥ ਸਤਿਗੁਰੁ ਸ਼ਬਦ ਪ੍ਰੇਮ ਤੇ ਗਾਵੈਂ। ਅਰਥ ਬਿਚਾਰਹਿ ਬਹੁਰ ਕਮਾਵੈਂ। ਇਕ ਦਿਨ ਸ੍ਰੀ ਸਤਿਗੁਰੂ ਅਗਾਰੀ। ਕਰ ਜੋਰਤਿ ਅਰਦਾਸ ਉਚਾਰੀ ॥ ੩ ॥ 'ਸਾਚੇ ਪਾਤਸ਼ਾਹੁ ਹਮ ਜਾਨਾ। ਸਤਿਗੁਰੁ ਸ਼ਬਦ ਦੇਤਿ ਕੱਲਜਾਨਾ। ਸਾਧ ਸੰਗ ਕੀ ਉਪਮਾਂ ਭਾਰੀ। ਕਸੇਂ ਸਤਿਗੁਰੁ ਨੇ ਇਤੀ ਉਚਾਰੀ?' ॥੪॥ ਸ੍ਰੀਮੁਖ ਤੇ ਤਿਨ ਸੋਂ ਤਬਿ ਕਹੈਂ। 'ਅਵਖਧ ਸਭਿ ਰੋਗਨਿ ਕੋ ਅਹੈ। ਤੁਮਨੇ ਕਰਿ ਸਭਿ ਘਰ ਮਹਿਂ ਰਾਖੀ। ਰੋਗਾਤੁਰ ਆਵਹਿਂ ਹੁਇ ਕਾਂਖੀ[3] ॥ ੫ ॥ ਦੇਖ ਨਾਟਕਾ[4] ਕਰਹਿਂ ਬਿਚਾਰੀ। ਗਰਮੀ, ਸਰਦੀ, ਕਫ਼ੀ ਉਦਾਰੀ[5]। ਨੀਕੇ ਜਬਿ ਪਰਖਹੁ ਤਬਿ ਦੇਤਿ। ਬਹੁਰੋ ਪਥ[6] ਬਤਾਇ ਸੁਖ ਹੇਤੁ ॥ ੬ ॥ ਤਬਿ ਤਿਸ ਕੋ ਰੁਜ ਦੂਰ ਬਿਦਾਰੋ। ਸਨੇ ਸਨੇ ਹੁਇ ਜਾਤਿ ਸੁਖਾਰੋ। ਧਰੀ ਹੋਇ ਜੋ ਅਵਖਧ ਲਾਖ। ਰੋਗੀ ਮਿਲੈਂ ਸਗਲ ਉਰ ਕਾਂਖ[7] ॥ ੭ ॥ ਬਿਨਾ ਬੈਦ ਤੇ ਰੋਗ ਨ ਜਾਈ। ਇਹੁ ਨਿਸ਼ਚੈ ਜਾਨਹੁ ਸਮੁਦਾਈ। ਤਿਮ ਗੁਰਮੁਖ ਸਿਖ ਜੋ ਮਮ ਪਜਾਰੇ। ਦੇਖਹਿਂ ਪ੍ਰਥਮ–ਕਵਨ ਅਧਿਕਾਰੇ? ॥੮॥ ਕਰਮ ਉਪਾਸਨ, ਕੈਧੋਂ ਗਜਾਨ–। ਅਧਿਕਾਰੀ ਜਸ ਤਥਾ ਬਖਾਨ। ਰਹਤ[8] ਬਤਾਇ ਗੁਨਨਿ ਕੋ ਦੇਤਿ। ਸੋ ਸਿਖ ਸ਼ੀਘ੍ਰ ਸ਼੍ਰੇਯ ਕੋ ਲੇਤਿ ॥ ੯ ॥ ਬਿਨ ਅਧਿਕਾਰ ਜੁ ਦੇ ਉਪਦੇਸ਼। ਰਹੀ ਸ਼੍ਰੇਯ ਸੋ ਲਹੇ ਕਲੇਸ਼[9]। ਸਾਧ ਸੰਗ ਕੀ ਮਹਿਮਾ ਭਾਰੀ। ਯਾਂਤੇ ਸ੍ਰੀ ਗੁਰੁ-ਦੇਵ ਉਚਾਰੀ' ॥ ੧੦ ॥ ਹੁਤੋ ਤੀਰਥਾ ਇਕ ਸਿਖ ਜੋਇ। ਰਹੇ ਸ਼ਾਹੁ ਲਸ਼ਕਰ ਮੈਂ ਸੋਇ। ਸ੍ਰੀ ਹਰਿਗੋਵਿੰਦ ਸ਼ਰਨੀ ਆਯੋ।ਹਾਥ ਜੋਰਿ ਕਰਿ ਬਾਕ

---

[1]ਰੋਗ ਰਹਿਤ। [2](ਜੇ ਰੋਗੀ) ਪਿਆ ਹੋਵੇ। [3](ਦਵਾਈ ਦੀ) ਇੱਛਾ ਵਾਲੇ ਹੋਕੇ। [4]ਨਾੜੀ। [5]ਬਹੁਤੀ। [6]ਅਨੂਪਾਨ। [7]ਰਿਦੇ ਵਿਚ (ਦਵਾਈ ਦੀ) ਇੱਛਾ ਕਰਕੇ। [8]ਰਹਿਣੀ। [9]ਕੱਲਜਾਨ ਤਾਂ ਕਿਤੇ ਰਹੀ, ਸਗੋਂ ਕਲੇਸ਼ ਪਾਉਂਦਾ ਹੈ।

ਅਲਾਯੋ ॥ ੧੧ ॥ 'ਲਗੋ ਰਹੌਂ ਨਿਜ ਕਿਰਤ ਬਿਸਾਲਾ । ਅਵਸਰ ਹੋਤਿ ਨਹੀਂ ਕਿਸ ਕਾਲਾ । ਕਿਮ ਹਮਰੋ ਭੀ ਹੋਇ ਉਧਾਰਾ ?'।ਸ੍ਰੀ ਮੁਖ ਤੇ ਉਪ-ਦੇਸ਼ ਉਚਾਰਾ ॥੧੨॥ 'ਸੰਤਨ ਕੀ ਸੇਵਾ ਨਿਤ ਕਰੀਅਹਿ । ਛਾਦਨ ਭੋਜਨ ਤੇ ਸੁਖ ਧਰੀਅਹਿ[1] । ਦੇਤਿ ਧੇਨੁ ਕੋ ਘਾਸ ਰ ਦਾਨਾ । ਸੋ ਨਰ ਦੁਗਧ ਕਰਤਿ ਹੈ ਪਾਨਾ ॥ ੧੩ ॥ ਤਥਾ ਸਾਧ ਕੀ ਸੇਵਾ ਕਰੈ । ਜਿਮ ਕਿਮ ਤਿਨ ਪ੍ਰਸੰਨਤਾ ਧਰੈ । ਪੰਥ ਸੁਖੇਨ ਬਤਾਇ ਸੁ ਦੇਤਿ । ਭਗਤਿ ਗਯਾਨ ਕੋ ਦ੍ਰਿੜ ਕਰਿ ਲੇਤਿ' ॥ ੧੪ ॥ ਸੁਨਿ ਬੂਝਯੋ 'ਕਿਮ ਸੰਤ ਪਛਾਨੋਂ ?। ਜਿਸਤੇ ਪਿਖ ਕਰਿ ਸੇਵਾ ਠਾਨੋਂ' । ਤਬਿ ਸਤਿਗੁਰ ਬਿਧਿ ਤਾਂਹਿ ਬਤਾਈ । 'ਇਕ ਨ੍ਰਿਪ ਨੇ ਅਭਿਲਾਖ ਉਠਾਈ ॥ ੧੫ ॥–ਕਿਮ ਹੇਰਹਿਂ ਹੰਸਨ ਕੋ ਨੈਨ–। –ਖਗ ਗਨ ਕੋ ਸੇਵਨਿ ਕਰਿ ਐਨ–। ਬ੍ਰਿੰਦ ਚੋਗ ਸਭਿ ਬਿਧਿ ਕੀ ਪਾਵੈ[2] । ਦੇਸ਼ ਬਿਦੇਸ਼ਨਿ ਤੇ ਖਗ ਆਵੈਂ ॥੧੬॥ ਚੁਗੈਂ ਚੋਗ ਅਰੁ ਜਸੁ ਬਿਸਤਾਰੈਂ । ਮਾਨ ਸਰੋਵਰ ਲਾਗ ਸਿਧਾਰੈਂ । ਸੁਨਿ ਹੰਸਨ ਸਭਿ ਬਿਖੈ ਬਖਾਨਾ ।–ਹਮ ਭੀ ਚਲਹਿ ਨਰਿੰਦ ਸਥਾਨਾ ॥੧੭ ॥ ਤਿਹ ਉਰ ਸ਼ਰਧਾ ਜਾਇ ਵਧਾਵੈਂ । ਜਿਸ ਤੇ ਨਿਤ ਖਗ ਚੋਗ ਚੁਗਾਵੈਂ–। ਤਬਿ ਹੰਸਨ ਕੀ ਜੋਰੀ[3] ਆਇ । ਅਪਨਿ ਸਰੂਪ ਸੁ ਦੀਨ ਦਿਖਾਇ ॥ ੧੮ ॥ ਪਿਖਿ ਲੋਕਨਿ ਤਬਿ ਜਾਇ ਸੁਨਾਯੋ । ਹਰਖਤਿ ਨ੍ਰਿਪ ਮੁਕਤਾ ਪੈ[4] ਲਯਾਯੋ । ਧਰਯੋ ਅਗਾਰੀ ਤਿਨ ਕੇ ਜਾਇ । ਤਜਿ ਪਾਨੀ, ਪੈ ਲੀਨਿਸਿ ਖਾਇ ॥੧੯ ॥ ਗੋਲ ਅਮੋਲਕ ਮੁਕਤਾ ਜਾਲ* । ਨਿਜ ਅੰਤਰ ਤੇ ਦਏ ਨਿਕਾਲ।ਉਡਿ ਕਰਿ ਗਏ ਆਪਨੇ ਦੇਸ਼। ਮਨ ਅਨੰਦ ਕਰਿ ਲਏ ਨਰੇਸ਼[5] ॥੨੦॥ ਜਬੈ ਜੌਹਰੀ ਤੇ ਪਰਖਾਏ । ਸਭਿ ਨ੍ਰਿਪ ਧਨ ਨਹਿਂ ਤਿਨਿ ਸਮਤਾਏ[6] । ਤਿਮ ਤੂੰ ਸਭਿ ਕੀ ਸੇਵਾ ਠਾਨਿ † । ਮਿਲਹਿ ਆਇ ਜੋ ਦੇ ਬ੍ਰਹਮ ਗਯਾਨ' ॥੨੧॥ ਭਯੋ ਅਨੰਦ ਸੁਨੇ ਗੁਰੁ ਬੈਨ। ਸੇਵਨ ਲਗਯੋ ਸੰਤ ਸੁਖਦੈਨ। ਵਾਹਿਗੁਰੂ ਸਿਮਰਤਿ ਸੁਖ ਪਾਵਾ। ਅੰਤਕਾਲ ਗੁਰੂ ਨਿਕਟਿ ਸਿਧਾਵਾ ॥੨੨॥ ਭਾਵਾ ਧੀਰੋ ਬਸਹਿ ਉਜੈਨ। ਕਰਹਿ ਭਗਤਿ ਗੁਰੁ ਕੀ ਨਿਜ ਐਨ । ਕਥਾ ਕੀਰਤਨ ਸੁਨੈ ਸੁਨਾਵੈ । ਦੋਇ ਜਾਮ ਨਿਸ

[1]ਭਾਵ ਸੁਖ ਦਿਓ । [2]ਸਭ ਬਿਧ ਦੀ ਚੋਗ ਸਾਰੇ (ਪੰਛੀਆਂ) ਨੂੰ ਪਾਵੇ । [3]ਜੋੜੀ । [4]ਮੋਤੀ ਤੇ ਦੁੱਧ । [5]ਰਾਜੇ ਨੇ (ਮੋਤੀ) ਲੈ ਲਏ । [6]ਬਰਾਬਰ ।

*'ਸਿੱਖਾਂ ਦੀ ਭਗਤ ਮਾਲ' ਵਿਚ ਦੋ ਮੋਤੀ ਲਿਖੇ ਹਨ ।

†ਦੇਖੋ ਸ੍ਰੀ ਗੁਰ ਨਾਨਕ ਪ੍ਰਕਾਸ਼ ਉਤਰਾਰਧ ਅਧਜਾਯ ੪੨ ਅੰਕ ੫੪ ਦੀ ਹੇਠਲੀ ਟੂਕ ।

ਸੁਪਤਿ ਬਿਤਾਵੈ ॥੨੩॥ ਖਸ਼ਟ ਜਾਮ ਮਹਿ ਭਗਤਿ ਕਰੰਤਾ। ਸਤਿਸੰਗਤਿ ਕੋ ਮਿਲਿ ਬੁਧਿਵੰਤਾ। ਛਠੇ ਮਾਸ ਗੁਰੁ ਕੇ ਢਿਗ ਆਵੈ। ਦਰਸ਼ਨ ਕਰਤਿ ਅਨੰਦ ਕੋ ਪਾਵੈ ॥੨੪॥ ਇਕ ਦਿਨ ਬੂਝਯੋ ਸਤਿਗੁਰੁ ਪਾਸ। 'ਸੰਤਨਿ ਕੇ ਲੱਛਨ ਕਹਾ ਰਾਸਿ ?'। ਤਬਿ ਸ੍ਰੀ ਹਰ ਗੋਵਿੰਦ ਬਖਾਨਾ। 'ਇਕ ਸਲੋਕ ਸੰਤਨਿ ਗੁਨਵਾਨਾ ॥ ੨੫ ॥ ਸ੍ਰੀ ਮੁਖਵਾਕ ॥

> ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ ॥ ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥ ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥ ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥ ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥ ਪਰਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ ॥ ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥ ੪੦ ॥

ਚੌਪਈ ॥ ਸਿਮਰਹਿਂ ਰਾਮ ਲਖਹਿ ਸਭਿ ਮਾਂਹੀ। ਦੁਖ ਸੁਖ ਮਹਿ ਸਮ ਸਦਾ ਰਹਾਂਹੀ। ਜੋ ਨਿਰਮਲ ਨਿਰਵੈਰ ਨਿਰਾਲਾ। ਜੁਰੇ ਰਹੈਂ ਤਿਹਸੋਂ ਸਭਿ ਕਾਲਾ ॥੨੬॥ ਸਭਿ ਜੀਵਨ ਪਰ ਦਯਾ ਕਰੰਤੇ। ਕਾਮ ਕ੍ਰੋਧ ਕਰਿ ਨਹੀਂ ਲਿਪੰਤੇ। ਜਯੋਂ ਜਲ ਕਮਲ ਅਲੇਪ ਸਦੀਵੇ। ਸ਼ੱਤ੍ਰੁ ਮਿੱਤ੍ਰ ਉਪਦੇਸ਼ਕ ਥੀਵੇ ॥ ੨੭॥ ਪਰਨਿੰਦਾ ਨਹਿਂ ਸੁਨੈਂ ਸੁਨਾਵੈਂ। ਨਿੰਮ੍ਰੀ ਮਨ, ਖਟ ਲੱਖਨ ਪਾਵੈਂ। ਇਨਤੇ ਪਰਖ ਲੇਹਿ ਬੁਧਿਵਾਨ। ਸੋਈ ਸਾਧ ਬ੍ਰਿੰਦ ਗੁਨਵਾਨ॥ ੨੮ ॥ ਤਿਨ ਕੀ ਸੰਗਤਿ ਦੁਰਮਤਿ ਹਰੈ। ਸੇਵਹਿ ਗਯਾਨ ਪ੍ਰਾਪਤੀ ਕਰੈ'। ਸੁਨਿ ਹਰਖਯੋ ਧੀਰੋ ਧਰਗਯੋ। ਸੁਭ ਲੱਖੰਨ ਸਭਿ ਧਾਰਤਿ ਭਯੋ॥੨੯॥ ਮੇਲਿ ਬਡੋ ਸਿਖ ਪੁਰ ਬੁਰਹਾਨ[1] ਭਾਈ ਭਗਤ ਦਾਸ ਭਗਵਾਨ[2] ਅਪਰ ਬੋਦਲਾ ਮਲਕ ਕਟਾਰੂ। ਪਿਰਥੀ ਮਲ ਜਰਾਂਦ[3] ਬੁਧਿ ਸਾਰੂ॥੩੦॥ ਡੱਲੂ ਭਗਤ ਛੁਰਾ ਹੈਰਾਨਾ। ਸ਼ਨਾਮੀ-ਦਾਸ ਵਧਾਵਨਿ[4] ਜਾਨਿ। ਸੁੰਦਰ[5] ਆਦਿਕ ਸਿੱਖ ਅਨੇਕ। ਮਿਲਹਿਂ ਕੀਰ-ਤਨ ਕਰਹਿਂ ਬਿਬੇਕ॥੩੧॥ ਸਭਿ ਇਕਠੇ ਦਰਸ਼ਨ ਹਿਤ ਆਏ। ਸ੍ਰੀ ਗੁਰੂ ਹਰਿਗੋਵਿੰਦ ਦਰਸਾਏ। ਅਨਿਕ ਭਾਂਤਿ ਕੀ ਅਰਪਿ ਉਪਾਇਨ। ਸਿਰ ਧਰਿ ਬੰਦਤਿ ਪੰਕਜ ਪਾਇਨਿ ॥ ੩੨ ॥ ਰਹੇ ਕਿਤਿਕ ਦਿਨ ਦਰਸਨ ਕਰਿਤੇ। ਬੈਠੇ ਢਿਗ ਜੱਗਯਾਸਾ ਧਰਿਤੇ। 'ਹਮ ਕੋ ਸੁਮਤਿ ਬਤਾਵਨਿ ਕਰੀਅਹਿ। ਭਵ ਸਾਗਰ ਤੇ ਪਾਰ ਉਤਰੀਅਹਿ'॥੩੩॥ ਤਬਿ ਸ੍ਰੀ ਹਰਿਗੋਬਿੰਦ ਉਚਾਰਾ। 'ਧਰਮਸਾਲ ਇਕ ਕਰਹੁ ਉਦਾਰਾ। ਬਡੀ ਪ੍ਰਭਾਤਿ ਮਿਲਹਿ ਸਭਿ ਆਇ

[1]ਬੁਰਹਾਨ ਪੁਰ। [2]ਭਾਈ ਭਗਵਾਨ ਦਾਸ ਭਗਤ ਸੀ। [3]ਜਰਾਂਦੀ ਜਾਤ ਹੈ। ਸਿਕਲੀ ਗਰ, ਯਾ ਜ਼ਿਰਾ ਬਣਾਉਣ ਵਾਲਾ [ਅ: ਜ਼ੱਰਾਦ, ਜ਼ਰਹ ਗਰ]। [4]ਜਾਤਿ। [5]ਨਾਮ।

ਗੁਰਬਾਨੀ ਕੌ ਸੁਨਹਿ ਸੁਨਾਇ ॥੩੪॥ ਅਰਥ ਬਿਚਾਰਹੁ ਕਥਾ ਕਰੀਜੈ। ਬਹੁਰ ਕਮਾਵਹੁ ਮਨ ਧਰਿ ਲੀਜੈ। ਸਮੇਂ ਆਰਤੀ ਚਰਨ ਕਵਲ ਲਗਿ*। ਕਰਿ ਅਰਦਾਸ ਜਾਹੁ ਨਿਜ ਘਰ ਮਗ ॥੩੫॥ ਧਰਮ ਕਿਰਤ ਕਰਿ ਕੂਰ ਨ ਕਹੀਅਹਿ। ਪੁਨ ਰਹਰਾਸ ਸਮੇਂ ਜਬਿ ਲਹੀਅਹਿ। ਜਾਮ ਨਿਸਾ ਲਗਿ ਕਿਰਤਨੁ ਕਰੀਅਹਿ। ਅੰਤ ਸੋਹਿਲਾ ਪਵਿਤ੍ਰੋ ਲਹੀਅਹਿ॥੩੬॥ਜਾਮ ਨਿਸਾ ਤੇ ਕਰਹੁ ਸ਼ਨਾਨ। ਪਠਹੁ ਕੰਠ ਬਾਨੀ ਸੁਖ ਖਾਨਿ। ਛੁਧਿਤਿ ਨਗਨ ਸਿਖ ਦੇਖੋ ਜੋਇ। ਭੋਜਨ ਬਸਤ੍ਰ ਦੇਹੁ ਸੁਖ ਹੋਇ ॥੩੭॥ ਪੂਰਬ ਅਮੱਸਨਾ ਅਰੁ ਸੰਗ੍ਰਾਂਦਿ।ਦੀਪਮਾਲ ਬੈਸਾਖੀ ਆਦਿ।ਗੁਰ ਕੀ ਕਾਰ ਇਕੱਤ੍ਰ ਕਰੀਜੈ। ਤਬਿ

*ਵੱਡੇ ਗੁਰੂ ਦੁਆਰਿਆਂ ਵਿਚ ਪੰਜ ਚੌਕੀਆਂ ਦੀ ਮਰ੍ਯਾਦਾ ਸਨਾਤਨ ਹੈ। ਸ੍ਰੀ ਦਰਬਾਰ ਸਾਹਿਬ ਜੀ ਵਿਚ ਹੁਣ ਤਕ ਜਾਰੀ ਹੈ। ਪਹਿਲੀ ਚੌਂਕੀ ਆਸਾ ਦੀ ਵਾਰ ਦੀ, ਦੂਸਰੀ ਬਿਲਾਵਲ ਦੀ, ਤੀਸਰੀ ਚਰਨ ਕਮਲ ਦੀ, ਚੌਥੀ ਸੋਦਰ ਦੀ, ਪੰਜਵੀਂ ਕੀਰਤਨ ਸੋਹਿਲੇ ਦੀ। ਪੰਡਿਤ ਤਾਰਾ ਸਿੰਘ ਜੀ ਨੇ ਬਿਲਾਵਲ ਤੇ ਚਰਨ ਕਮਲ ਦੀ ਚੌਂਕੀਆਂ ਨੂੰ ਇੱਕੋ ਲਿਖਿਆ ਹੈ, ਇਹੋ ਉਕਾਈ ਏਥੇ ਹੋਈ ਜਾਪਦੀ ਹੈ, ਕਿ ਬਿਲਾਵਲ ਦੀ ਚੌਂਕੀ ਦੀ ਥਾਂ ਚਰਨ ਕਮਲ ਦੀ ਚੌਂਕੀ ਲਿਖੀ ਗਈ ਹੈ। ਇਨ੍ਹਾਂ ਪੰਜ ਪ੍ਰਸਿੱਧ ਚੌਂਕੀਆਂ ਤੋਂ ਛੁਟ ੬ ਚੌਂਕੀਆਂ ਹੋਰ ਹਨ, ੧੧ ਚੌਂਕੀਆਂ ਨਾਲ ਸ੍ਰੀ ਹਰਿਮੰਦਰ ਵਿਚ ਅਖੰਡ ਕੀਰਤਨ ਹੁੰਦਾ ਹੈ। ਪਹਿਲਾਂ ਇਨ੍ਹਾਂ ਦੇ ਵਕਤ ਪਹਿਰਿਆਂ ਦੇ ਹਿਸਾਬ ਉਤੇ ਸਨ ਜੋ ਘੜਿਆਲ ਬੁੰਗੇ ਤੋਂ ਪਹਿਰੇ ਤੇ ਘੜੀਆਂ ਵਜਾ ਕੇ ਦੱਸੇ ਜਾਂਦੇ ਸਨ। ਹੁਣ ਘੰਟਿਆਂ ਦਾ ਹਿਸਾਬ ਹੈ। ੧੧ ਚੌਂਕੀਆਂ ਦਾ ਵੇਰਵਾ ਇਉਂ ਹੈ:—

| | | |
|---|---|---|
| ੧. ਤ੍ਰਿਪਹਿਰੇ ਦੀ ਚੌਂਕੀ | ੨—੩੦ ਵਜੇ ਤੋਂ ੩—੩੦ ਵਜੇ ਤਕ। | ਇਹ |
| ੨. ਆਸਾ ਦੀ ਵਾਰ ਦੀ ਚੌਂਕੀ | ੩—੩੦ ਵਜੇ ਤੋਂ ੬—੪੫ ਵਜੇ ਤਕ। | ਹਿਸਾਬ |
| ੩. ਬਿਲਾਵਲ ਦੀ ਪਹਿਲੀ ਚੌਂਕੀ | ੭—੦ ਵਜੇ ਤੋਂ ੮—੪੦ ਵਜੇ ਤਕ। | ਚੇਤਰ ਦੇ |
| ੪. ਬਿਲਾਵਲ ਦੀ ਦੂਜੀ ਚੌਂਕੀ | ੮—੪੦ ਵਜੇ ਤੋਂ ੧੦—੨੦ ਵਜੇ ਤਕ। | ਮਹੀਨੇ |
| ੫. ਅਨੰਦ ਦੀ ਚੌਂਕੀ | ੧੦—੨੦ ,, ਤੋਂ ੧੨—੦ ਵਜੇ ਤਕ। | ਦਾ ਹੈ। |
| ੬. ਸਾਰੰਗ ਦੀ ਚੌਂਕੀ | ੧੨—੦ ,, ਤੋਂ ੧—੫੦ ਵਜੇ ਤਕ। | ਅਗੋਂ ਹੋਰ |
| ੭. ਚਰਨ ਕਵਲ ਦੀ ਚੌਂਕੀ | ੧—੫੦ ,, ਤੋਂ ੩—੩੦ ਵਜੇ ਤਕ। | ਮਹੀਨੇ |
| ੮. ਜੈਤਸਿਰੀ ਦੀ ਚੌਂਕੀ | ੩—੩੦ ,, ਤੋਂ ੫—੧੫ ਵਜੇ ਤਕ। | ਸਭ |
| ੯. ਸੋਦਰ ਦੀ ਚੌਂਕੀ | ੫—੧੫ ,, ਤੋਂ ੭—੦ ਵਜੇ ਤਕ। | ਚੌਂਕੀਆਂ |
| ੧੦. ਕਲਿਆਨ ਦੀ ਚੌਂਕੀ | ੮—੩੦ ,, ਤੋਂ ੮—੪੫ ਵਜੇ ਤਕ। | ੧੫ ਮਿੰਟ |
| ੧੧. ਕੀਰਤਨ ਸੋਹਿਲੇ ਦੀ ਚੌਂਕੀ | ੧੦—੦ ,, ਤੋਂ ੧੦—੪੫ ਵਜੇ ਤਕ। | ਅਗੇਤ੍ਰੀਆਂ |

ਹੁੰਦੀਆਂ ਜਾਣਗੀਆਂ, ਜੇਠ ਹਾੜ ਦਾ ਵਕਤ ਇਕੋ ਰਹੇਗਾ। ਅਰਥਾਤ ੨ ਵਜੇ ਅਰੰਭ। ਸਾਵਣ ਤੋਂ ਫਿਰ ਹਰ ਮਹੀਨੇ ੧੫ ਮਿੰਟ ਵਕਤ ਅਗਲੇ ਪਾਸੇ ਵਧੇਗਾ ਅਰਥਾਤ ਸਾਵਣ ਵਿਚ ਅਰੰਭ ੨—੧੫ ਹੋਵੇਗਾ, ਪਰ ਕੱਤਕ ਮਘਰ ਪੋਹ ਮਾਘ ਫੇਰ ਇਕੋ ਵਕਤ ਰਹੇਗਾ। ਅਰਥਾਤ ਪਹਿਲੀ ਚੌਂਕੀ ੩ ਵਜੇ। ਫਗਣ ਨੂੰ ਫੇਰ ਪਿਛਲੇ ਪਾਸੇ ੧੫ ਮਿੰਟ ਘਟੇਗਾ, ਅਰਥਾਤ ੨-੪੫ ਤੋਂ ਅਰੰਭ ਹੋਵੇਗਾ।

ਪੰਚਾਂਮ੍ਰਿਤ ਕਰਿ ਬਰਤੀਜੈ॥ ੩੮ ॥ ਤਜਿ ਹੌਮੈ ਧਾਰਹੁ ਮਨ ਨੀਵਾਂ। ਇਮ ਸਤਿਸੰਗਤਿ ਕਰਹੁ ਸਦੀਵਾ।–ਪਰੀ ਕੂਪ ਮਹਿਂ ਜਾਇ ਬਿਲਾਈ[1]। ਕਿਮ ਪਵਿੱਤ੍ਰ ਹੁਇ?–ਪੂਛਨੋ ਜਾਈ[2]॥੩੯॥ਪੰਡਤਿ ਕਹਨੋ–ਕਾਢਿ ਮੰਜਾਰੀ[1] ।ਬਹੁਰ ਹਜ਼ਾਰ ਡੋਲ ਕਢਿ ਬਾਰੀ[3] । ਹੁਇ ਪਵਿੱਤ੍ਰ–ਸੁਨਿਕੈ ਨਰ ਗਯੋ। ਕਢਨਿ ਬਿਲਾਈ ਭੂਲਤਿ ਭਯੋ॥੪੦॥ਜਲ ਨਿਕਾਸਿ ਬਹੁ,ਗੰਧਿ ਨ ਗਈ। ਪੰਡਤ ਨਿਕਟ ਜਾਇ ਸੁਧਿ ਦਈ।–ਨਹਿਂ ਪਾਵਨਿ ਸੋ ਕੂਪ ਭਯੋ ਹੈ। ਨੀਰ ਨਿਕਾ-ਸਨਿ ਅਧਿਕ ਕਿਯੋ ਹੈ–॥੪੧॥ਸੁਨਿ ਪੰਡਤ ਨੇ ਪੁਨਹੁ ਬਖਾਨੀ।–ਕਾਢਹੁ ਲੱਛ[4] ਡੋਲ ਭਰਿ ਪਾਨੀ–।ਪੁਨ ਦੁਰਗੰਧਿ ਲਖੀ ਜਲ ਮਾਂਹੀ ।–ਨਹਿਂ ਪੁਨੀ-ਤ–ਕਹਿ ਪੰਡਤ ਪਾਹੀ॥੪੨॥ ਸੁਨਿ ਪੰਡਿਤ ਚਲਿ ਕੂਪਿ ਨਿਹਾਰਿ। ਬੀਚ ਪਰੀ ਤਿਮ ਹੀ ਮੰਜਾਰਿ[1] ।-ਕਹਤਿ ਭਯੋ–ਇਹ ਕਹਾ ਤੁਮ ਕੀਨੀ। ਮ੍ਰਿਤਕ ਬਿਲਾਈ ਬਿਚ ਰਖਿ ਲੀਨੀ ॥੪੩॥ ਜੌ ਲਗਿ ਇਸਹਿ ਨਿਕਾਸਹੁ ਨਾਂਹੀ। ਕਿਮ ਪਾਵਨਤਾ ਹੁਇ ਜਲ ਮਾਂਹੀ?–। ਤਿਮ ਜਾਨਹੁ ਤਨ ਹੌਮੈ ਬੁਰੀ । ਅਣਹੋਵਤਿ ਜੋ ਤਨ ਮਹਿਂ ਧਰੀ॥੪੪॥ਜਬਿ ਲਗਿ ਇਸਹਿ ਬਿਸਾਰੇ ਨਾਂਹਿ। ਤਬਿ ਲਗਿ ਸੰਸੈ ਮੁਕਤੀ ਮਾਂਹਿ। ਯਾਂਤੇ ਹੌਮੈ ਤਜਿਬੇ ਹੇਤੁ। ਕਰਹੁ ਜਤਨ ਨਿਤ ਹੋਇ ਸੁਚੇਤ ॥੪੫॥ ਸਨੈ ਸਨੈ ਇਹ ਹੋਇ ਬਿਨਾਸ। ਹੋਇ ਆਤਮਾ ਗਯਾਨ ਪ੍ਰਕਾਸ਼'। ਇਮ ਸੁਨਿ ਕੈ ਸਿੱਖਨਿ ਕੀ ਪੰਗਤਿ। ਜੋ ਬੁਰਹਾਨਿ ਪੁਰੇ ਕੀ ਸੰਗਤਿ ॥ ੪੬ ॥ ਧਰਯੋ ਅਨੰਦ ਗਏ ਨਿਜ ਧਾਮੂ। ਸਿਮਰਨਿ ਕਰਤਿ ਭਏ ਸਤਿਨਾਮੂ। ਕਹਨੋ ਗੁਰੂ ਸੋ ਕੀਨਿ ਕਮਾਵਨਿ। ਅੰਤਹਕਰਣ ਭਏ ਤਿਨ ਪਾਵਨਿ ॥੪੭॥ ਜੋ ਜੋ ਸਤਿਗੁਰ ਰਹਤਿ ਬਤਾਈ। ਸੋਈ ਕਰਤਿ ਭਏ ਸਭਿ ਜਾਈ। ਉਚਿਤ ਮੋਖ ਕੇ ਸਗਰੇ ਭਏ। 'ਸਤਿਗੁਰੁ ਧੰਨ ਧੰਨ ਸੁਖ ਦਏ' ॥ ੪੮ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਤ੍ਰੈਚਤਵਾਰਿੰਸਤੀ ਅੰਸੂ ॥ ੪੩ ॥

## ੪੪. [ਸਿੱਖਾਂ ਦੇ ਪ੍ਰਸੰਗ]।

ਦੋਹਰਾ ॥ ਮਾਈਆ[5] ਲੰਬ[6] ਸੁਹੰਡ[7] ਰਹਿ ਸਤਿਸੰਗਤਿ ਨਿਤ ਜਾਇ। ਪ੍ਰੇਮ ਗਾਇ ਗੁਰ ਸ਼ਬਦ ਕੋ ਕਰਹਿ ਭਗਤਿ ਭਉ ਭਾਇ[8] ॥ ੧ ॥ ਚੌਪਈ ॥ ਸਤਿ-ਗੁਰ ਕੇ ਦਰਸਨ ਹਿਤ ਆਯੋ। ਪਗ ਪੰਗਜ ਪਰ ਸੀਸ ਝੁਕਾਯੋ। ਰਹਿ ਕੇਤਿਕ ਦਿਨ ਬੂਝਨਿ ਕੀਨਿ। 'ਮੋਹਿ ਬਤਾਵਹੁ ਗੁਰੂ ਪ੍ਰਬੀਨ ॥ ੨ ॥ ਸਤਿ-

[1]ਬਿੱਲੀ। [2](ਕਿਸੇ ਨੇ) ਜਾਕੇ ਪੁਛਿਆ। [3]ਜਲ ਦੇ। [4]ਲੱਖ। [5]ਨਾਮ। [6]ਜਾਤ। [7]ਟਿਕਾਣੇ ਦਾ ਨਾਮ। [8]ਭ ਧਾਰਕੇ ਪ੍ਰੇਮਾ ਭਗਤੀ ਨਾਲ।

ਸੰਗਤਿ ਕੈ ਗੁਰੁ ਦਰਬਾਰ। ਇਕ ਤੌ ਜਾਤਿ ਕਾਮਨਾ ਧਾਰਿ। ਲੇਤਿ ਪਦਾਰਥ ਹਿਤ ਗੁਜ਼ਰਾਨ। ਕਰਹਿਂ ਤਿਸੀ ਤੇ ਖਾਨ ਰੁ ਪਾਨ ॥ ੩॥ ਇਕ ਸਿਖ ਕਰਿ ਕੈ ਧਰਮ ਕਮਾਈ। ਸਿੱਖਨਿ ਕੋ ਬਰਤਾਇ ਸੁ ਖਾਈਂ। ਸਹਕਾਮੀ ਨਿਸ਼ਕਾਮੀ ਜੋਊ।ਕਿਰਤਨ ਕਰਤਿ ਸੁਨਤਿ ਹੈਂ ਦੋਊ॥੪॥ਸਭਿ ਸੰਗਤਿ ਕਰਿ ਬੈਸ ਬਿਤਾਵੈਂ। ਨਿਤ ਰਾਵਰ ਕੋ ਦਰਸ਼ਨ ਪਾਵੈਂ। ਕਯਾ ਗਤਿ ਹੋਤਿ ਅਗਾਰੀ ਜਾਵੈਂ ?। ਅੰਤਰ ਕਿਤਿਕ ਸੁ ਫਲ ਕੋ ਪਾਵੈਂ ?[1] ॥੫॥ ਸ੍ਰੀ ਹਰਿਗੋਵਿੰਦ ਤਬਹਿ ਸੁਨਾਏ। 'ਸਭਿ ਸੰਗਤਿ ਮਹਿਂ ਦੋਨੋ ਆਏ। ਸਹਿਕਾਮੀ ਮਰਿ ਗੰਧ੍ਰਬ ਲੋਕ। ਜਾਇ ਅਨੰਦ ਭੁਗਤਹਿ ਬਿਨ ਸ਼ੋਕ ॥ ੬ ॥ ਤਿਨ ਹੀ ਸੰਗ ਮੁਕਤਿ ਹੋ ਜਾਵੈ। ਜਨਮ ਮਰਨ ਕੇ ਦੂਖ ਨਹਿਂ ਪਾਵੈ। ਜੋ ਨਿਸ਼-ਕਾਮਿ, ਗਯਾਨ ਕੋ ਪਾਇਝੂਠੋ ਲਖਿ ਜਗ ਸੁਖ ਸਮੁਦਾਇ॥੭॥ ਪਰਾਰਬਧ ਪੂਰਵੈ[2] ਤਜਿ ਪ੍ਰਾਨ। ਮਿਲਹਿਂ ਵਾਹਿਗੁਰੂ ਮਹਿਂ ਸੁਖਵਾਨ। ਸਭਿ ਤੇ ਅਧਿਕ ਅਹੈ ਨਿਸ਼ਕਾਮ। ਦੁਇ ਬਿਧਿ ਕੇ ਜਾਨਹੁ ਸਹਿਕਾਮ॥੮॥ ਤਨ ਨਿਰਬਾਹ ਮਾਤ੍ਰ ਇਕ ਲੇਤਿ। ਬਿਨ ਜਾਚੇ ਕਰਿ ਭਾਉ ਜੁ ਦੇਤਿ[3]। ਸੋ ਲੇ ਕਰਿ ਹਰ-ਖਹਿਂ ਉਰ ਮਾਂਹੀ। ਲਖਹਿਂ-ਵਾਹਿਗੁਰੂ ਪਠਿ[4] ਹਮ ਪਾਹੀ-॥ ੯ ॥ ਪ੍ਰਾਪਤਿ ਜੋ,ਬਰਤਾਇ ਸੁ[5] ਖਾਇ। ਕਿਰਤਨੁ ਕਥਾ ਸ੍ਰੇਯ ਹਿਤ ਗਾਇ। ਥੋਰੇ ਬਹੁਤ ਪਦਾਰਥ ਪਾਇ। ਕਰਿ ਸੰਤੋਖ ਸਦਾ ਹਰਖਾਇ॥ ੧੦ ॥ ਅਸ ਭੀ ਹੁਇ ਨਿਸ਼ਕਾਮ ਸਮਾਨ। ਬਿਨਾ ਲੋਭ ਤੇ, ਕਰਹਿ ਜੁ ਆਨ[6]। ਕਿੰਚਿਤ ਕਰਹਿ ਬਾਸਨਾ ਜੋਇ। ਪੁਰਿ ਗੰਧ੍ਰਬ ਜਾਤਿ ਹੈ ਸੋਇ ॥੧੧॥ ਜੋ ਅਤਿ ਲੋਭੀ ਧਨ ਕੇ ਹੇਤੁ।ਕਰਹਿ ਕੀਰਤਨ ਮਨ ਨਹਿਂ ਦੇਤਿ। ਉਚਰਹਿ ਕਥਾ,ਅਪਰ ਸ਼ੁਭ ਕਰਮ। ਕਰਹਿ ਦਰਬ ਹਿਤ, ਜਾਇ ਨ ਭਰਮ॥੧੨॥ਇਹਾਂ ਪਦਾਰਥ ਚਹੈ ਸੁ ਪਾਵੈ। ਧਨ ਹਿਤ, ਸੰਗਤਿ ਮਿਲਯੋ ਰਹਾਵੈ। ਮਰਹਿ ਬਹੁਰ ਨਰ ਤਨ ਕੋ ਪਾਇ। ਸਿਮਰਹਿ ਪੁਨ ਸਤਿਗੁਰ ਅਧਿਕਾਇ ॥੧੩॥ ਜਨਮ ਅਨੇਕ ਪਾਇ ਮਲ ਖੋਇ। ਲਹੈ ਮੋਖ ਨਿਸ਼ਕਾਮੀ ਹੋਇ। ਯਾਂਤੇ ਤੁਮ ਬਨ ਕੈ ਨਿਸ਼ਕਾਮ। ਕਿਰਤਨ ਕਰਹੁ,ਭਜਹੁ ਸਤਿਨਾਮ'॥੧੪॥ਸੁਨਿ ਉਪਦੇਸ਼ ਰਿਦੇ ਮਹਿਂ ਧਾਰਾ। ਜਨਮ ਮਰਨ ਕੋ ਕਸ਼ਟ ਨਿਵਾਰਾ। ਸਿਖ ਚੂਹੜ ਚੌਝੜ[7] ਗੁਨ ਧਾਰੀ।

[1](ਸਕਾਮੀ ਤੇ ਨਿਸ਼ਕਾਮੀ) ਜੋ ਫਲ ਪਾਂਵਦੇ ਹਨ, ਤਿਨ੍ਹਾਂ ਵਿਚ ਕਿੰਨਾ ਕੁ ਫਰਕ ਹੈ ? [2](ਦੇ) ਪੂਰੇ ਹੋਇਆਂ। [3]ਬਿਨਾਂ ਮੰਗੇ ਜੋ ਪ੍ਰੇਮ ਨਾਲ ਕੋਈ ਦੇਵੇ ( ਸੋ ਲੈਂਦੇ ਹਨ )। [4]ਭੇਜਦਾ ਹੈ। [5]ਸੋ ਵਰਤਾਕੇ। [6]ਬਿਨਾ ਲੋਭ ਤੋਂ ਜੋ (ਪਦਾਰਥ) ਆਵਣਾ ਕਰੇ। [7]ਖਤ੍ਰੀਆਂ ਦੀ ਇਕ ਜਾਤ।

ਰਹਤਿ ਨਗਰ ਲਖਨਊ ਮਝਾਰੀ ॥ ੧੫ ॥ ਊਠਤਿ, ਬੈਠਤਿ, ਪੌਢਤਿ, ਚਾਲਤਿ। ਕਾਜਨ ਮਹਿਂ ਸਤਿਨਾਮ ਸੰਭਾਲਤਿ। ਸੋ ਚਲਿ ਦਰਸ਼ਨ ਕੇ ਹਿਤ ਆਵਾ। ਪਦ ਅਰਬਿੰਦਨ ਸੀਸ ਨਿਵਾਵਾ ॥ ੧੬॥ ਕਿਤਿਕ ਦਿਵਸ ਦਰਸ਼ਨ ਹਿਤ ਰਹ੍ਯੋ।ਇਕ ਦਿਨ ਸਤਿਗੁਰ ਕੇ ਸੰਗ ਕਹ੍ਯੋ।'ਸਿੱਖੀ ਲਤਾ ਮੂਲ ਕ੍ਯਾ ਅਹੈ ?। ਬਰਨੋ ਰੂਪ ਕਿ ਜਿਮ ਸਭਿ ਲਹੈਂ' ॥ ੧੭ ॥ ਸ੍ਰੀ ਗੁਰੁ ਹਰਿਗੋਬਿੰਦ ਉਚਾਰਾ। 'ਮਨ ਭੂਮੀ ਧਰਮੋ ਸੁ ਕਿਦਾਰਾ[1]। ਗੁਰ ਸ਼ਰਧਾ ਜਿਸ ਕੋ ਅੰਕੂਰ। ਗੁਰ ਪਦ ਪ੍ਰੀਤ ਮਹਾਂ ਦ੍ਰਿਢ ਮੂਰ[2]॥੧੮॥ ਸਤਿ ਸੰਗਤਿ ਸੋਂ ਕਰਨੋ ਮੇਲਿ। ਇਹ ਬਰਧਨ[3] ਹੈ ਸਿੱਖੀ ਬੇਲਿ। ਸੰਤਨਿ ਕੀ ਸੇਵਾ ਸ਼ੁਭ ਕਰਨੀ। ਸਗਰੀ ਲਗਰੈਂ ਛੂਟਨਿ ਬਰਨੀ[4]॥੧੯॥ਗੁਨ ਗਨ ਕੋ ਧਰਨੋ ਦਲ ਹਰੋ[5]। ਦਿਨਪ੍ਰਤਿ ਘਨੇ ਹੋਨਿ ਅਨੁਸਰੈਂ[6]। ਕਿਰਤਨ ਕਰਨਿ ਕਿ ਸੁਨਿਬੋ ਕਰਨਿ। ਇਹੀ ਨੀਰ ਕੋ ਸੇਂਚਨ ਕਰਨਿ ॥੨੦॥ ਸ਼ਬਦ ਬਿਚਾਰਨਿ ਸੁਮਨਸ ਫੂਲੇ। ਕਿਰਤਨ ਸਰਬ ਸੁਗੰਧਿ ਅਨਕੂਲੇ[7]।ਉਕਤਿ ਜੁਗਤਿ ਲਖਿਬੋ ਮਕਰੰਦ[8]। ਬਿਕਸਨ ਬਿਸ਼ਯ ਬਿਰਾਗ ਬਿਲੰਦ[9] ॥ ੨੧ ॥ ਲਾਗ੍ਯੋ ਫਲ, ਜਾਨ੍ਯੋ ਜਗ ਕੂਰਾ। ਬ੍ਰਹਮਾਨੰਦ ਕੇ ਰਸ ਸੰਗ ਪੂਰਾ। ਲੀਨੋ ਅਪਨੋ ਰੂਪ ਪਛਾਨ।ਇਹੀ ਸ੍ਵਾਦ ਪਾਯੋ, ਮਨ ਜਾਨਿ॥੨੨॥ਸਿੱਖੀ ਬੇਲ ਲਈ ਜਿਨ ਏਹੀ। ਏਹੀ ਸਿਖ ਹੈਂ ਗੁਰੂ ਸਨੇਹੀ। ਸੋ ਗੁਰਮੁਖ ਸੋ ਪਰਉਪਕਾਰੀ। ਸੋ ਗ੍ਯਾਨੀ, ਸੋ ਭਗਤਿ ਬਿਚਾਰੀ ॥੨੩॥ ਸੋ ਜਗ ਕੋ ਸਿਰਮੌਰ ਉਦਾਰਾ। ਜੀਤ ਗਯੋ ਸੋ ਕਬਹੁਂ ਨ ਹਾਰਾ'। ਸੁਨਿ ਚੂਹੜ ਸਤਿਗੁਰੁ ਕੇ ਬੈਨ। ਗਯੋ ਸਰਾਹਤਿ ਅਪਨੇ ਐਨ॥ ੨੪॥ ਸਨਮੁਖ ਸਿੱਖ ਨਾਮ ਇਕ ਭ੍ਯਾਨਾ।ਤੀਰਥਰਾਜ ਪ੍ਰਯਾਗ ਸਥਾਨਾ। ਤਹਾਂ ਬਸਤਿ ਬੀਤ੍ਯੋ ਚਿਰਕਾਲਾ।ਸਤਿਗੁਰੁ ਕੇ ਦਰਸ਼ਨ ਕੋ ਚਾਲਾ॥੨੫॥ ਜਥਾ ਸ਼ਕਤਿ ਧਰਿ ਭੇਟ ਅਗਾਰੀ। ਹਾਥ ਜੋਰਿ ਕਰਿ ਬੰਦਨ ਧਾਰੀ।ਕੁਸ਼ਲ ਪ੍ਰਸਨ ਕੀਨਸਿ ਜਬਿ ਤਾਂਹੂ। ਅਰਜ਼ ਕਰਤਿ ਭਾ ਸਤਿਗੁਰੁ ਪਾਹੂ ॥ ੨੬ ॥ 'ਰਿਦੇ ਕਾਮਨਾ ਕਰਿ ਕੱਲ੍ਯਾਨ। ਆਨਿ ਪਰ੍ਯੋ ਤੁਮ ਸ਼ਰਨਿ ਮਹਾਨ।ਨਿਜ ਉਪਦੇਸ਼ ਬਤਾਵਹੁ ਮੋਹੀ। ਜਿਸ ਤੇ ਜਨਮ ਮਰਨ ਨਹਿ ਹੋਹੀ' ॥੨੭॥ ਸ੍ਰੀ ਗੁਰੁ ਹਰਿਗੋਵਿੰਦ ਬਖਾਨਾ। 'ਕਿਰਤ ਧਰਮ ਕੀ ਕਰਹੁ ਸੁ ਜਾਨਾ। ਵਾਹਿ-

[1](ਇਹ) ਖੇਤ ਹੈ। [2]ਪੱਕੀ ਜੜ। [3]ਵਧਣਾ। [4]ਲਗਰਾਂ ਛੁਟ ਰਹੀਆਂ ਕਥਨ ਕਰਦੇ ਹਨ। [5]ਗੁਣਾਂ ਦਾ ਧਾਰਨਾ ਹਰੇ ਪੱਤੇ (ਸਾਮਾਨ) ਹੈ। [6]ਸਤਿ ਸੰਗਤ ਦੇ) ਅਨੁਸਾਰੀ ਹੋਣਾ ਦਿਨ ਦਿਨ ਪ੍ਰਤਿ (ਇਹ ਪੱਤਿਆਂ ਦਾ) ਬਹੁਤਾ ਹੋਣਾ ਹੈ। [7]ਕੀਰਤਨ ਜੋ ਸਭ ਦੇ ਅਨਕੂਲ ਹੈ, ਇਹ ਸੁਗੰਧੀ ਹੈ। [8]ਰਸ ਹੈ। [9]ਵਿਸ਼ਿਆਂ ਤੋਂ ਬਹੁਤਾ ਵੈਰਾਗ ਇਹ ਖਿੜਨਾ ਹੈ।

ਗੁਰੂ ਕੋ ਨਾਮ ਲਈਜੈ। ਰਸਨਾ ਸਿਮਰਹੁ ਨਹਿਂ ਬਿਸਰੀਜੈ[1] ॥੨੮॥ ਤਬਿ ਭਾਨੇ ਸੁਨਿ ਕੈ ਨਿਰਧਾਰਾ। ਪੁਨ ਪੂਛਨਿ ਕੋ ਬਾਕ ਉਚਾਰਾ। 'ਅਪਰ ਮਤਨਿ ਕੇ ਨਰ ਹੁਇ ਨੇਰੇ। ਤਰਕਹਿ ਮੋਹਿ[1] ਬਾਦ ਕੋ ਛੇਰੇ ॥੨੯-ਪੁਰਸ਼ ਮਹਾਨ ਸਭਿਨਿ ਤੇ ਜੋਇ। ਬਾਰੰਬਾਰਿ ਹਕਾਰਹਿ[2] ਕੋਇ। ਖੀਜਹਿ ਸੋ[3], ਝਿਰਕਹਿ ਦੇ ਤ੍ਰਾਸ। ਨਹਿਂ ਰਾਖਤਿ ਹੈ ਤਿਨ ਕੋ ਪਾਸ॥੩੦॥ਰਾਮ ਰਾਮ ਨਿਤ ਪਰੇ ਪੁਕਾਰੋ[4]। ਨਹਿਂ ਰੀਝੈ, ਖੀਝੈ ਨਿਰਧਾਰੋ। ਕਹਾਂ ਫਲ ਤੁਮ ਕੋ ਆਵੈ ਹਾਥ? । ਰਿਸਹਿ ਮਹਾਂ ਫਲ ਦਾਤਾ ਨਾਥ[5]-'॥੩੧॥ਸ੍ਰੀ ਸਤਿਗੁਰ ਕਹਿਂ:-- 'ਲਖਹੁ ਨ ਐਸੇ।ਸ਼ਰਧਾ ਧਰਹੁ ਕਹੈਂ ਹਮ ਜੈਸੇ। ਜਿਮ ਕੋਈ ਆਜਿਜ਼ ਹ੍ਵੈ[6] ਦੀਨ। ਸ਼ੱਤ੍ਰ ਬ੍ਰਿੰਦ ਨੇ ਜਿਸ ਦੁਖ ਦੀਨਿ ॥ ੩੨ ॥ ਸਭਿ ਤੇ ਹੁਇ ਨਿਰਾਸ ਨਿਰਧਾਰੇ। ਲੇ ਅਧਿਪਤਿ ਕੋ ਨਾਮ ਪੁਕਾਰੇ।ਜਬਿ ਲਗਿ ਸੁਨੀਯਤਿ ਨਹੀਂ ਪੁਕਾਰ। ਬਾਰਿ ਬਾਰਿ ਸੋ ਕਰਹਿ ਉਚਾਰ ॥ ੩੩ ॥ ਸੁਨਹਿ ਪੁਕਾਰ ਜੁ ਰਿਪੁ ਜਨ ਜੋਈ। ਸੋ ਹਟਿ ਜਾਤਿ ਕਸ਼ਟ ਨਹਿਂ ਦੇਈ। ਨਿਜ ਬਲ ਹੋਰਹਿਂ ਤਿਸ ਤੇ ਫੇਰਿ[7]। ਭੈ ਕਰਿ ਹੋਇ ਸਕਹਿਂ ਨਹਿਂ ਨੇਰ[8] ॥ ੩੪ ॥ ਜੇ ਅਧਿਪਤਿ ਕੇ ਚਾਕਰ ਅਹੈਂ। ਦੀਨ ਦੁਖੀ ਰਿਪੁ ਗਨ ਤੇ ਲਹੈਂ[9]।ਕ੍ਰਿਪਾ ਕਰਹਿਂ ਸੋ ਥਹਿਂ ਸਹਾਇ। ਸਭਿ ਸ਼ੱਤ੍ਰਨਿ ਕੋ ਦੇਤਿ ਹਟਾਇ॥੩੫॥ ਜੇ ਅਧਿਪਤਿ ਸ੍ਰੀ ਸੁਨਹਿ ਪੁਕਾਰਾ।ਜਾਨਹਿਂ- ਮੇਰੋ ਨਾਮ ਉਚਾਰਾ-। ਕ੍ਰਿਪਾ ਕਹੈਂ ਨਿਰਭੈ ਕਰਿ ਲੇਤਿ। ਰਿਪੁ ਗਨ ਨਾਸ਼, ਮਹਾਂ ਸੁਖ ਦੇਤਿ ॥੩੬॥ ਤਿਮ ਏ ਕਾਮ ਕ੍ਰੋਧ ਤੇ ਆਦਿ। ਲੂਟਤਿ ਨਿਤਪ੍ਰਤਿ ਕਰਿ ਕਰਿ ਬਾਦ। ਪਾਪ ਰੂਪ ਭੈ ਦੇਤਿ ਸਦੀਵ। ਦੁਖਦ ਸ਼ਤ੍ਰ ਗਨ ਲਖਹਿ ਜਿ ਜੀਵ[10]॥੩੭॥ਰਾਮ ਰਾਮ ਤਬਿ ਕਰਹਿ ਉਚਾਰਨ*। ਮਿਲੈਂਹਿ ਜਿ ਸੰਤ ਸੁ ਕਰਹਿ ਉਧਾਰਨਿ। ਕਾਮ ਕ੍ਰੋਧ ਰਿਪੁ ਪਾਪ ਸਮੇਤਿ। ਇਨ ਤੇ ਅਭੈ ਤੁਰਤ ਕਰਿ ਲੇਤਿ ॥੩੮ ॥ ਸੁਨਿ ਪਰਮੇਸ਼ੁਰ ਕਰੁਨਾ ਧਰੈ।

---

[1]ਮੈਨੂੰ। [2](ਜੋ) ਕੋਈ ਬੁਲਾਵੇ। [3](ਤਦ ਉਹ) ਖਿਝਦਾ ਹੈ। [4](ਤੁਸੀਂ) ਪੁਕਾਰਦੇ ਹੋ। [5]ਮਹਾਂ ਫਲ ਦਾਤਾ ਸੁਆਮੀ ਗੁੱਸੇ ਹੋਵੇਗਾ। [6]ਆਤੁਰ ਹੋਕੇ। [7](ਉਹ ਵੈਰੀ) ਆਪਣਾ ਬਲ ਉਸ ਵਲੋਂ ਰੋਕ ਲੈਂਦੇ ਹਨ। [8](ਉਹ ਵੈਰੀ) ਨੇੜੇ ਨਹੀਂ ਹੋ ਸਕਦੇ। [9]ਦੇਖ ਲੈਣ ਤਾਂ। [10]ਜੀਵ ਜੇ ਸਾਰੇ ਸ਼ੱਤ੍ਰੂਆਂ ਨੂੰ ਦੁਖ ਦਾਤੇ ਲਖਕੇ (ਰਾਮ ਰਾਮ ਉਚਾਰਨ ਕਰੇ)। *ਸਿਖਾਂ ਦੀ ਭਗਤ ਮਾਲ ਵਿਚ ਏਥੇ ਦ੍ਰਿਸ਼ਟਾਂਤ ਵਾਲੀ ਪਹਿਲੀ ਗਲ ਇਉਂ ਦਿਤੀ ਹੈ-ਤੈਸੇ ਜੋ ਪੁਰਖ ਕਾਮ ਕ੍ਰੋਧ ਆਦਿ ਵੈਰੀਆਂ ਥੀਂ ਭੈਮਾਨ ਹੋ ਕਰ ਮਹਾਰਾਜ ਦਾ ਨਾਮ ਉਚਾਰਨ ਕਰਦਾ ਹੈ, ਤਾਂ ਪਾਪ ਉਸ ਨੂੰ ਤਿਆਗ ਕਰ ਜਾਂਦੇ ਹਨ, ਨਹੀਂ ਤਾਂ ਸੰਤਾਂ ਨੂੰ ਮਿਲਦਾ ਹੈ ਓਹ ਉਹਨਾਂ ਨੂੰ ਨਿਹਚਾ ਦੇਕੇ ਪਾਪਾਂ ਥੀਂ ਰਹਿਤ ਕਰਦੇ ਹੈਨ।

ਜਾਨਹਿ–ਮੇਰੋ ਸਿਮਰਨਿ ਕਰੈ । ਪਰਯੋ ਸ਼ਰਨ ਮੇਰੀ ਹੁਇ ਆਰਤਿ।ਰਿਪੁ ਬਾਨ ਮਿਲੇ ਇਸੇ ਨਿਤ ਮਾਰਤਿ–॥੩੯॥ ਬਿਰਦ ਕ੍ਰਿਪਾਲ ਆਪਨੋ ਜਾਨ। ਕਰਹਿ ਮੁਕਤਿ ਸਭਿ ਬੰਧਨ ਹਾਨਾ । ਅਬਚਲਿ ਸੁਖ ਪ੍ਰਭੁ ਦਾਤ ਕਰੰਤੇ । ਇਹ ਫਲ ਹੋਤਿ ਨਾਮ ਸਿਮਰੰਤੇ'॥੪੦॥ ਸਤਿਗੁਰੁ ਕਹਯੋ 'ਤੋਹਿ ਜੋ ਤਰਕੈ[੧]। ਪ੍ਰਭੁ ਸਿਮਰਨ ਤੇ ਪਾਇ ਜੁ ਫਰਕੈ । ਨਿੰਦਕ ਪਾਮਰ ਸ਼ੱਤ੍ਰੁ ਸੋਇ । ਤਿਨ ਸਮ ਦੁਖਦ ਅਪਰ ਨਹਿ ਕੋਇ॥੪੧॥ ਤਿਨ ਕੇ ਸੰਗ ਨ ਕਰੋ ਕਦਾਈ। ਮਿਲਨਿ ਬੋਲਨੇ ਪਾਪ ਉਪਾਈ । ਕਹਿ ਤਰਕਾਂ ਨਿਸ਼ਚੇ ਤੇ ਗੇਰਤਿ । ਅਪਰ ਜਿ ਮੰਦਮਤੀ ਮਹਿ ਪ੍ਰੇਰਤਿ[੨] ॥੪੨॥ ਤਜਹਿ ਨ ਬਿਸ਼ਯ, ਰਹੈ ਮਨ ਲਾਗਿ[੩]।ਤੇ ਬਿਸ਼ਿਯਨ ਕੇ ਸੰਗੀ ਤ੍ਯਾਗ॥ ਤਿਨ ਕੀ ਸੰਗਤਿ ਕਬਹਿ ਨ ਕਰੈ। ਤਿਨ ਕੋ ਤਜਨਿ ਸਦਾ ਹਿਤ ਧਰੈ'॥੪੩॥ ਸੁਨਿ ਭਾਨੇ ਪੂਛਯੋ 'ਇਹ ਕਹਾਂ? ਬਿਸ਼ਿਯਨਿ ਤੇ ਬਿਸ਼ਈ ਰਿਪੁ ਮਹਾਂ । ਕਾਰਨ ਬਿਸ਼ਯ ਪਰਤਿ ਹੈਂ ਜਾਨੇ[੪]। ਬਿਸਯਨਿ ਭੁਗਤਾ ਕਾਜ ਸਮਾਨੇ[੫]*'॥੪੪॥ ਸੁਨਿ ਸ੍ਰੀ ਹਰਿਗੋਵਿੰਦ ਉਚਾਰੇ। 'ਕਾਰਨ ਅਗਨਿ ਦੇਇ ਤਨ ਜਾਰੇ। ਤਿਸ ਅਗਨੀ ਤੇ ਲੋਹ ਤਪਾਵਾ । ਲਾਲ ਬਿਸਾਲ ਭਯੋ ਝਲਕਾਵਾ ॥ ੪੫ ॥ ਅਗਨੀ ਤੇ ਹੁਇ ਤੇਜ ਮਹਾਨੇ । ਸਹਿ ਨਹਿੰ ਸਕੀਅਤਿ ਨੇਰ ਨ ਠਾਨੇ । ਤਯੋਂ ਬਿਸ਼ਈ ਬਿਸ਼ਯਨਿ ਤੇ ਭਯੋ । ਬੰਧਮਾਨ, ਕਿਮ ਨਹਿੰ ਮੁਕਤਯੋ ॥੪੬॥ ਤਿਨ ਕੀ ਸੰਗਤਿ ਦੇਤਿ ਗਿਰਾਇ। ਸ਼ੁਭ ਪਦ ਕੋ ਨ ਅਰੂਢਨਿ ਪਾਇ । ਜਿਮ ਤਰੁਵਰ ਕੋ ਬਹੁ ਫਲ ਲਾਗੇ । ਬਾਉ ਲਗੇ ਜਿਨਿ† ਸ਼ਾਖਾ ਤ੍ਯਾਗੇ॥੪੭॥ ਸੋ ਰੀਦਾ ਹੁਇ ਜਾਇ ਨ ਪਾਕੇ। ਕਾਚੇ ਗਿਰਯੋ ਨ ਰਸ ਪਰਿ ਵਾਕੇ[੬]। ਬਾਧੁ ਆਦਿ ਜਿਨ ਬਿਘਨ ਨ ਭਯੋ। ਦਿਢ ਸ਼ਾਖਾ ਕੇ ਸੰਗੀ ਰਹਯੋ ॥ ੪੮ ॥ ਸੋ ਤਰੁਵਰ ਤੇ ਰਸ ਕੋ ਪਾਵੈ। ਪਾਕੇ ਨੀਮ ਮਧੁਰ ਹੁਇ ਜਾਵੈ । ਗੁਰੁਬਾਨੀ ਸ਼ਾਖਾ ਤਿਮ ਲਾਗੇ‡। ਤਰਕੈ ਨਿੰਦਕ ਸੁਨਿ ਜੋ, ਤ੍ਯਾਗੇ॥੪੯॥ ਪਰਮੇਸ਼ੁਰ ਤਰੁ ਕੋ ਰਸ ਪਾਇ ਨ । ਗੀਦੇ ਜਨਮ ਮਰਨ ਦੁਖ ਆਇਨ[੭]। ਲਗੇ ਰਹੇ ਸੋ ਲੇ ਰਸ ਗ੍ਯਾਨ । ਮਧੁਰ ਮੁਕਤਿ ਹੁਇ ਬੰਧਨ

[੧]ਤਰਕਾਂ ਕਰੇ । [੨]ਹੋਰ ਜੋ ਖੋਟੀ ਮਤ ਵਿਚ ਪ੍ਰੇਰਦੇ ਹਨ । [੩]ਮਨ ਲਗਾ ਰਹਿੰਦਾ ਹੈ ( ਵਿਸ਼ਿਆਂ ਵਿਚ) । [੪]ਵਿਸ਼ੇ 'ਕਾਰਣ' ਜਾਣ ਪੈਂਦੇ ਹਨ । [੫]ਤੇ ਵਿਸ਼ਿਆਂ ਦਾ ਭੋਗਤਾ ਸੋ 'ਕਾਰਜ' ਦੇ ਸਮਾਨ ਹੈ । [੬]ਨਾਂ ਰਸ ਹੀ ਪਿਆ ਉਸ ਨੂੰ । [੭]ਜਨਮ ਮਰਨ ਦੁਖ ਦਾ ਘਰ ਇਹ ਗੀਦੇ ਹੋਣਾ ਹੈ ।

*ਪਾ:–ਮਹਾਨੇ । †ਪਾ:–ਨਿਜ । ‡ਨਾਮ ਵਿਚ ਲਗੇ ਰਹਿਣਾ ਪਰਮੇਸ਼ਰ ਰੂਪ ਬਿੱਛ ਨਾਲ ਲਗੇ ਰਹਿਣਾ ਹੈ, ਜੋ ਮਿਠਿਆਂ ਕਰਦਾ ਤੇ ਪਕਾਉਂਦਾ ਹੈ ।

ਹਾਨਿ ॥ ੫੦ ॥ ਭਨੇਂ ਭਾਨਾ ਤੁਮ ਸੁਨਿ ਕੈ ਤਰਕ। ਪਰਮੇਸੁਰ ਸੋਂ ਕਰਹੁ ਨ ਫਰਕ[1]। ਨਹਿਂ ਤ੍ਯਾਗਹੁ ਸਤਿਨਾਮੁ ਸੁਖੇਨਾ। ਜੇ ਅਨੰਦ ਅਭਿਲਾਖਹੁ ਲੇਨਾ' ॥ ੫੧ ॥ ਸੁਨਿ ਭਾਨੇ ਮਾਨੀ ਗੁਰਬਾਨੀ। 'ਸੱਤ੍ਯ ਸੱਤ, ਐਸੇ ਗੁਨ ਖਾਨੀ ?' ਦ੍ਰਿਢ ਸ਼ਰਧਾ ਧਰਿ ਸਿਮਰਨ ਕਰਨੋ। ਭਉਜਲ ਤਰਨੋ ਪਾਰ ਸੋ ਪਰਨੋ॥੫੨॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਚਤੁਰ ਚਤਵਾਰਿੰਸਤੀ ਅੰਸੂ॥੪੪॥

## ੪੫. [ਸਿੱਖਾਂ ਦੇ ਪ੍ਰਸੰਗ]

ਦੋਹਰਾ ॥ਬਸਹਿ ਜੌਨਪੁਰ ਕੇ ਬਿਖੈ ਸੱਟੂ ਤਪਾ ਮਹਾਨ।ਸ਼੍ਰੀ ਗੁਰ ਹਰਿਗੋਬਿੰਦ ਕੇ ਆਯਹੁ ਦਰਸ਼ਨ ਠਾਨਿ ॥ ੧ ॥ ਚੌਪਈ ॥ ਬੰਦਨ ਕਰੀ ਜੋਰਿ ਜੁਗ ਪਾਨ। ਬੈਠਿ ਕਰੀ ਅਰਦਾਸ ਬਖਾਨ। 'ਸੁਨਨੋ ਸੁਜਸੁ ਰਾਵਰ ਕੋ ਭਾਰੀ। ਲਾਖਹੁੰ ਮਾਨੁਖ ਕੁਮਤਿ ਬਿਦਾਰੀ ॥ ੨ ॥ ਪਰਨੋ ਸ਼ਰਨਿ ਮੈਂ, ਕ੍ਰਿਪਾ ਨਿਧਾਨ! ਦਿਹੁ ਉਪਦੇਸ਼ ਹੋਇ ਕਲਿਆਨ'। ਸੁਨਿ ਕਰਿ ਸ਼੍ਰੀ ਸਤਿਗੁਰੂ ਉਚਾਰਾ। 'ਕਰਹੁ ਸ਼ਾਂਤਿਕੀ ਤਪ ਨਿਰਧਾਰਾ ॥ ੩ ॥ ਰਾਮ ਨਾਮ[2] ਨਿਤ ਨਾਮ ਉਚਰੀਅਹਿ। ਇੰਦ੍ਰੈ ਰੋਕਿ ਨਾਮ ਮਨ ਧਰੀਅਹਿ'। ਬਹੁਰ ਤਪੇ ਬੂਝਨਿ ਗੁਰੁ ਕੀਨੇ। 'ਕੇਤਿਕ ਕਹਿਤੇ ਸੁਮਤ ਪ੍ਰਬੀਨੇ॥੪॥ਬਿਨਾ ਗ੍ਯਾਨ ਤੇ ਗਤਿ ਕਬਿ ਨਾਂਹੀ। ਬੇਦ ਪ੍ਰਮਾਣ ਦੇਤਿ ਇਸ ਮਾਂਹੀ'। ਸੁਨਿ ਗੁਰ ਭਨਨੋ 'ਲਖਹੁ ਇਸ ਰੀਤਿ। ਜੋ ਗਤਿ ਕੇ ਅਭਿਲਾਖੀ ਚੀਤ[3] ॥ ੫ ॥ ਵਾਹਿਗੁਰੂ ਜਥਿ ਨਿਸਿ ਦਿਨ ਜਾਪਤਿ।ਚਾਰਹੁੰ ਦ੍ਵਾਰ ਹੋਇ ਤਬਿ ਪ੍ਰਾਪਤਿ।ਜਿਨਿ ਦਰ ਅੰਦਰ ਹੁਇ ਪ੍ਰਵਿ-ਸਾਇ[4]। ਮਿਲਹਿ ਜਾਇ ਕਰਿ, ਪਦ ਕੋ ਪਾਇ ॥੬॥ ਜਿਮਿ ਹਰਿਮੰਦਰ ਕੇ ਦਰ ਚਾਰ।ਜਿਸ ਦਰ ਬਰਹਿ ਸੁ ਤਿਸਹਿ ਉਦਾਰ[5]।ਜੋਗ, ਵਿਰਾਗ, ਭਗਤਿ ਅਰੁ ਗ੍ਯਾਨ। ਸਿਮਰੇ ਨਾਮ ਆਇੰ ਚਹੁ ਪਾਨ[6]॥੭॥ਬ੍ਰਿੱਤਿ ਇਕਾਗਰ ਕਰਿ ਅਭਿਰਾਮ। ਪ੍ਰੇਮ ਸਹਤ ਸਿਮਰੇ ਸਤਿਨਾਮ। ਤਬਿ ਫਲ-ਜੋਗ-ਕਰੋ ਕੋ ਪਾਵੈ।ਸਿਮਰਨ ਕਰਿ ਤਿਸ ਮਨ ਟਿਕ ਜਾਵੈ॥੮॥ਤਬਿ ਬਿਸ਼ਿਯਨਿ ਤੇ ਲਹੈ -ਵਿਰਾਗ-।ਮੂਲ-ਭਗਤਿ ਕੋ ਸਿਮਰਨਿ ਲਾਗਿ[7]।ਪ੍ਰਭੁ ਮਹਿਂ-ਪ੍ਰੇਮ-ਮਹਾਂ ਉਪਜਾਯੋ। ਨਿਸ ਦਿਨ ਮਨ ਮੈਂ ਏਕ ਬਸਾਯੋ ॥ ੯ ॥ ਕ੍ਰਿਪਾ ਕਰਹਿ ਜਿਸ ਮਹਿਂ ਲਿਵਲਾਈ[8]। ਰਿਦੇ ਪੁਨਹਿ ਦੇ-ਗ੍ਯਾਨ--ਉਪਾਈ। ਏਕ ਆਤਮਾ

[1]ਵਿੱਥ। [2]ਭਾਵ ਪ੍ਰਮੇਸ਼ਰ ਦਾ ਨਾਮ, ਅੰਕ ਛੇ ਵਿਚ 'ਵਾਹਿਗੁਰੂ' ਦਸਦੇ ਹਨ। [3]ਜੋ ਚਿੱਤ ਵਿਚ ਮੁਕਤੀ ਦੇ ਲੋੜਵਾਨ ਹਨ। [4]ਜਿਸ ਨੂੰ (ਮੁਕਤੀ ਦੇ) ਦਰਵਾਜ਼ਿਆਂ ਅੰਦਰ ਪ੍ਰਵੇਸ਼ ਹੋਵੇ। [5]ਤੇ ਉਸ ਨੂੰ ਉਹੋ ਹੀ ਚੰਗਾ ਹੈ। [6]ਚਾਰੋ (ਜੋਗ, ਵਿਰਾਗ, ਭਗਤਿ, ਤੇ ਗਿਆਨ) ਹੱਥਾਂ ਵਿਚ ਆਂਵਦੇ ਹਨ। [7]ਭਗਤੀ ਦਾ ਮੂਲ ਜੋ ਸਿਮਰਨ ਹੈ ਤਿਸ ਵਿਚ ਲੱਗਾ ਤਾਂ। [8]ਜਿਸ ਦੇ (ਰਿਦੇ ਵਿਚ) ਲਿਵ ਲਾ ਦੇਵੇ।

ਪੂਰਨ ਜਾਨਹਿ । ਨਿਜ ਸਰੂਪ ਲਖਿ ਬੰਧਨ ਹਾਨਹਿ ॥੧੦॥ ਇਮ ਸਤਿ ਨਾਮ ਆਸਰੈ ਚਾਰੇ । ਸਿਮਰਤਿ ਪ੍ਰਾਪਤਿ ਹੋਵਤਿ ਸਾਰੇ । ਯਾਂਤੇ ਜੇ ਬਾਂਛਹਿ ਇਨ ਚਾਰਨਿ । ਨਾਮ ਨਿਰੰਤਰ ਕਰਹਿਂ ਸੰਭਾਰਨ ॥ ੧੧॥ ਧਰਮਸਾਲ ਕੈ ਸਤਿਗੁਰ ਦ੍ਵਾਰੇ । ਚਲਤਿ ਲਹਹਿ ਫਲ ਪਗ ਪਗ ਭਾਰੇ[1] । ਸ਼ਬਦ ਸੁਨਹਿ ਤਜਿ ਹੈ, ਮਨ ਨੀਵਾ । ਪ੍ਰਭੁ ਉਪਾਸਨਾ ਪ੍ਰਾਪਤਿ ਥੀਵਾ ॥੧੨॥ ਪਾਛਲਿ ਰਾਤਿ ਉਠਨਿ ਇਸ਼ਨਾਨ । ਅਹੈ ਸ਼ਾਂਤਕੀ ਤਪੁ ਸੁ ਮਹਾਨ । ਸੱਤਿਨਾਮੁ ਸਿਮਰਨਿ ਫਲ ਪਾਵੈ ।–ਮੈਂ ਤਨ ਨਹਿਂ–ਨਿਸ਼ਚੈ ਠਹਿਰਾਵੈ ॥੧੩॥–ਤਨ ਜਨਮੇ ਤੇ ਜਨਮ ਨ ਮੇਰੋ।ਬਿਨਸਨਿ ਤੇ ਬਿਨਸਨਿ ਨਹਿਂ ਹੇਰੋ।ਸਤਿ ਚੇਤਨ ਮੈਂ ਰੂਪ ਅਨੰਦਾ।ਸਨੈ ਸਨੈ ਐਸੇ ਸੁਖ ਕੰਦ–'॥੧੪॥ਨਵਲਾ ਸਿੱਖ ਨਿਹਾਲਾ ਦੋਇ।ਪਟਨੇ ਨਗਰ ਬਸਹਿਂ ਘਰ ਸੋਇ।ਸਚ ਬੋਲਹਿਂ ਸਚੁ ਕਾਰ ਕਮਾਵੈਂ । ਸਾਧੋ ਕੀ ਸੰਗਤਿ ਨਿਤ ਭਾਵੈ ॥ ੧੫ ॥ ਜੋ ਸਿਖ ਭਜਨ ਕਰਤਿ ਧਰਿ ਪ੍ਰੇਮ । ਤਿਨ ਕੋ ਸੇਵਤਿ ਨਿਤ ਹਿਤ ਛੇਮ । ਸ੍ਰੀ ਗੁਰ ਕੇ ਦਰਸ਼ਨ ਕੋ ਆਇ । ਜਥਾਸ਼ਕਤਿ ਧਰਿ ਸੀਸ ਨਿਵਾਇ ॥ ੧੬ ॥ ਕਿਤਿਕ ਦਿਵਸ ਬਸਿ ਕਰਿ ਗੁਰ ਪਾਸ । ਹੁਇ ਥਿਤ ਕਰਤਿ ਭਏ ਅਰਦਾਸ । 'ਗੁਰੂ ਗਰੀਬ ਨਿਵਾਜ ਮੁਕੰਦ!।ਦਿਹੁ ਐਸੋ ਉਪਦੇਸ਼ ਬਿਲੰਦ॥੧੭॥ਜਿਸ ਕੇ ਕਰੇ ਸਰਬ ਕੁਛ ਹੋਈ । ਬਹੁਰੋ ਕਰਤਬ ਰਹਹਿ ਨ ਕੋਈ' । ਸ੍ਰੀ ਗੁਰੁ ਹਰਿ ਗੋਬਿੰਦ ਅਭਿਰਾਮੂ । ਕਹ੍ਯੋ 'ਉਪਾਸਹੁ ਨਿਤ ਸਤਿਨਾਮੂ' ॥ ੧੮॥ ਭਨ੍ਯੋ ਨਿਹਾਲੇ ਸੁਨਿ ਤਿਸ ਕਾਲ । 'ਕਿਤਿਕ ਸੁਮਤਿ ਜੁਤਿ ਕਹਿਂ ਇਸ ਢਾਲ ।–ਜਬਿ ਲੌ ਦ੍ਵੈਤ ਹੋਤਿ ਜਨ ਰਿਦੇ । ਤ੍ਰਿਪੁਟੀ[2] ਬਨੀ ਰਹਤਿ ਹੈ ਤਦੇ ॥੧੯॥ ਦੋਹਰਾ ॥ ਏਕ ਉਪਾਸਿ ਉਪਾਸਨਾ ਤ੍ਰਿਤੀ ਉਪਾਸਕ ਸੋਯ । ਧ੍ਯਾਤਾ ਧੇਯ ਰੁ ਧ੍ਯਾਨ ਤਿਮ, ਗ੍ਯਾਤਾ ਗ੍ਯਾਨ ਰੁ ਗੇਯ[2]॥੨੦॥ਚੌਪਈ॥ਜਬਿ ਪ੍ਰਾਪਤਿ ਅੱਦ੍ਵੈਤੀ[3]ਹੋਇ। ਤਹਿਂ ਤੀਨਹੁ ਕੋ ਬਨਨਿ ਨ ਜੋਇ[4] । ਪਾਰਬ੍ਰਹਮ ਕੋ ਬਨਹਿ ਸਰੂਪ।ਜਿਮ ਸਾਗਰ ਹੁਇ ਬੂੰਦ ਅਨੂਪ ॥੨੧॥ ਨਾਮੀ, ਨਾਮ, ਨ ਜਾਪਕ ਜਬੈ । ਅਪਨਿ ਸਰੂਪ ਸਰਬ ਲਖਿ ਤਬੈ' । ਸ੍ਰੀ ਗੁਰੁ ਸੁਨਿ ਕੈ ਬਹੁਰ ਉਚਾਰਾ । 'ਭਗਤਿ ਹੋਤਿ ਹੈ ਚਾਰਿ ਪ੍ਰਕਾਰਾ॥੨੨॥ਬ੍ਰਿੰਦ ਕਾਮਨਾ ਕਰਿ ਕਰਿ ਮਨ ਮੈਂ । ਸੱਤਿ-

[1]ਪੈਰ ਪੈਰ ਤੇ ਭਾਰੀ ਫਲ ਲੈਂਦਾ ਹੈ । [2]ਤ੍ਰਿਪੁਟੀ=ਤਿੰਨ ਵਸਤਾਂ ਦਾ ਤਿਕੋਣ, ਜੈਸੇ, ਉਪਾਸਕ, ਉਪਾਸਨਾ, ਉਪਾਸ੍ਯ; ਧ੍ਯਾਤਾ, ਧ੍ਯਾਨ, ਧੇਯ; ਗ੍ਯਾਤਾ ਗ੍ਯਾਨ ਗੇਯ । [3]ਅਦ੍ਵੈਤਤਾ ਦੀ ਹਾਲਤ, ਜਿੱਥੇ ਨਾ ਤ੍ਰਿਪੁਟੀ ਨਾ ਦੂਆ ਰਹਿੰਦਾ ਹੈ । [4]ਨਹੀਂ ਦੇਖਦਾ ਹੈ ।

ਨਾਮ ਸਿਮਰਤਿ ਨਿਸ ਦਿਨ ਮੈਂ। ਅਰੁ ਸੰਤਨ ਕੀ ਸੇਵਾ ਠਾਨਤਿ। ਕਹੇ ਬਚਨ ਸੰਤਨਿ ਕੇ ਮਾਨਤਿ ॥ ੨੩ ॥ ਤਿਨ ਕੀ ਹੋਤਿ ਕਾਮਨਾ ਪੂਰੀ। ਪੁਨ ਪ੍ਰਭੁ ਪ੍ਰੀਤਿ ਉਪਜਿ ਉਰ ਰੂਰੀ। ਦੁਤੀਏ ਆਰਤਿ ਭਗਤ ਬਨੰਤੇ। ਜੇ ਸ਼ਤ੍ਰੁਨਿ ਤੇ ਹੁਇ ਦੁਖਵੰਤੇ ॥ ੨੪ ॥ ਕੈ ਰੋਗਾਤੁਰ ਦੁਖ ਕੋ ਪਾਵੈਂ। ਪ੍ਰਭੁ ਕੇ ਸਿਮਰਨਿ ਮਹਿਂ ਮਨ ਲਾਵੈਂ। ਸ਼ੱਤ੍ਰਨਿ ਤੇ ਹੁਇ ਜਾਤਿ ਸੁਖਾਰੋ। ਰੋਗ ਨਸ਼ਟ ਤੇ ਹੁਇ ਬਲ ਭਾਰੋ[1] ॥ ੨੫ ॥ ਆਗੇ ਕੋ ਸ਼ਰਧਾ ਵਧਿ ਪਰੈ। ਲਾਲਚ ਤੇ ਸਦ ਸਿਮਰਨਿ ਕਰੈ। ਤੀਜੇ ਨਿਤ ਉਪਾਸਨਾ ਧਾਰੀ। ਸਿਮਰਹਿਂ ਸੱਤਿਨਾਮ ਅਘਹਾਰੀ॥੨੬॥ਲਖਹਿਂ ਦਾਸ ਨਿਜ, ਪ੍ਰਭੁ ਕੋ ਕਰਤਾ। -ਹਮ ਤ੍ਰਿਯ ਸਮ, ਪਰਮੇਸ਼ੁਰ ਭਰਤਾ-। ਅੰਤਹਕਰਨ ਬਿਮਲ ਹੁਇ ਜਾਤਿ। ਪੁਨ ਤਿਸਿ ਬ੍ਰਹਮ ਗ੍ਯਾਨ ਉਪਜਾਤਿ ॥ ੨੭ ॥ ਚੌਥੇ ਗ੍ਯਾਨੀ ਭਗਤ ਬਿਸਾਲੇ। ਇਕ ਪ੍ਰਮੇਸੁਰ ਸਭਿ ਮਹਿਂ ਭਾਲੇ। ਘਟ ਮਠ ਮਹਿਂ ਜਿਮ ਬ੍ਯਾਪਿ ਅਕਾਸ਼। ਤਿਮ ਸਭਿ ਮਹਿਂ ਇਕ ਬ੍ਰਹਮ ਪ੍ਰਕਾਸ਼॥੨੮॥ਇਮ ਲਖਿ ਵਾਹਿਗੁਰੂ ਨਿਤ ਸਿਮਰਹਿਂ। ਦ੍ਰਿਢ ਹੁਇ ਆਤਮ ਗ੍ਯਾਨ ਸੁ ਉਰ ਮਹਿਂ। ਚਤੁਰ ਭੂਮਿਕਾ ਤੇ ਚਢਿ ਜਾਇ। ਸਪਤਮ ਬਿਖੇ ਸਥਿਰਤਾ ਪਾਇ[2]॥ ੨੯ ॥ ਯਾਂਤੇ ਸਿਮਰਹੁ ਤੁਮ ਸਤਿਨਾਮ। ਸੰਤਨ ਕੋ ਸੇਵਹੁ ਨਿਸ਼ਕਾਮ। ਮਨ ਨੀਵਾਂ ਰਾਖਹੁ ਤਜਿ ਮਾਨ। ਹੋਇ ਸੁਖੇਨ ਤੁਮਹੁ ਕੱਲ੍ਯਾਨ' ॥ ੩੦ ॥ ਸੁਨਿ ਉਪਦੇਸ਼ ਭਲੋ ਤਿਸ ਕਾਲਾ। ਗੁਰਮੁਖ ਭੇ ਨਵਲਾ ਰੁ ਨਿਹਾਲਾ।

ਜੋਧਾ ਜੈਤ ਸੇਠ ਮਲ ਭਾਰੀ।ਪੌਰਦਾਰ ਗੁਰੁਪੌਰ ਅਗਾਰੀ॥੩੧॥ਸਦਾ ਦ੍ਵਾਰ ਪਰ ਰੱਛਾ ਕਰਿ ਹੀਂ। ਬਿਨ ਬੂਝੇ ਨਹਿਂ ਅੰਤਰਿ ਬਰਿਹੀਂ।ਇਕ ਦਿਨ ਬੈਠੇ ਸਹਿਜ ਸੁਭਾਇ। ਸਤਿਗੁਰੁ ਸੋਂ ਬੂਝ੍ਯੋ ਇਸ ਭਾਇ॥੩੨॥'ਕੇਤਿਕ ਕਹਤਿ ਗ੍ਯਾਨ ਜਬਿ ਲਹਾ। ਤਬਹਿ ਭਗਤਿ ਕੋ ਕਰਿਬੋ ਕਹਾਂ। ਦੇਤਿ ਗ੍ਯਾਨ ਹੀ ਕੈਵਲਿ ਏਕ।ਜਿਸ ਕੇ ਉਪਜ੍ਯੋ ਰਿਦੇ ਬਿਬੇਕ' ॥੩੩॥ ਸ੍ਰੀ ਮੁਖ ਤੇ ਸ਼ੁਭ ਪੰਥ ਬਤਾਵੈਂ। 'ਬਿਨਾ ਭਗਤਿ ਨਹਿਂ ਗ੍ਯਾਨ ਸੁਹਾਵੈ। ਜਥਾ ਘ੍ਰਿਤਿ ਹੈ ਅਤਿ ਬਲਿਵਾਨ। ਭੋਜਨ ਮਿਲਹਿ ਜਿ ਸ੍ਵਾਦ ਮਹਾਨ ॥ ੩੪ ॥ ਕਫੀ ਜਿ ਘ੍ਰਿਤਿ ਪਾਨ ਕੋ ਕਹੈ। ਛਾਤੀ ਬੋਝ ਰੋਗ ਸੋ ਧਰੈ। ਫੀਕਾ ਬਦਨ ਰਹੈ ਦਿਨ ਰਾਤਿ। ਖਾਂਸੀ ਹੋਤਿ,ਅਹਾਰ ਨ ਖਾਤਿ॥੩੫॥ਜੋ ਸੁਭਾਉ ਤਨ ਪਿੱਤੀ ਹੋਇ[3]।ਪੀਵਹਿ

[1]ਅਰੋਗ ਹੋਕੇ ਬਲ ਵਾਲਾ (ਤਕੜਾ) ਹੋ ਜਾਂਦਾ ਹੈ। [2]ਭਾਵ ਚੌਥੀ ਤੋਂ ਚੜ੍ਹਕੇ ਪੰਜਵੀਂ ਛੇਵੀਂ ਲੰਘਕੇ, ਸਤਵੀਂ ਵਿਚ ਟਿਕਾਉ ਪਾਉਂਦਾ ਹੈ। [3]ਗਰਮੀ ਵਾਲਾ ਹੋਵੇ। ਪਿੱਤ=ਸਫਰਾ।

ਨਿਰੋ ਘ੍ਰਿਤਿ ਜੋ ਸੋਇ। ਤਿਨ ਕੋ ਲਗਹਿ ਅਧਿਕ ਅਤਿਸਾਰ[1]। ਉਪਜਹਿ ਤਨ ਮਹਿ ਰੋਗ ਬਿਕਾਰ ॥੩੬॥ ਜੋ ਮਿਲਾਇ ਮਿਸਰੀ ਸੋ ਖਾਇ।ਦੁਹੂੰਅਨਿ ਕੇ ਤਨ ਸੁਖ ਉਪਜਾਇ। ਤਥਾ ਗਯਾਨ ਜਹਿਂ ਏਕੈ ਹੋਇ।–ਅਹੰ ਬ੍ਰਹਮ –ਕਹਿ, ਸੁਭਹਿ ਨ ਸੋਇ ॥੩੭॥ ਸੁਨਿ ਬੇਹਾਰ ਬਿਗਰ ਬਹੁ ਜਾਇਂ।ਪਰੈਂ* ਨਰਕ, ਨਹਿਂ ਸੁਰਗ ਲਖਾਇਂ। ਜੋ ਹੰਕਾਰੀ ਨਰ ਉਰ ਧਾਰੈ। ਅਪਨਿ ਆਪਿ ਕੋ ਬਡੋ ਬਿਚਾਰੈ ॥੩੮॥ ਨਹਿਂ ਸਤਿਸੰਗਤਿ ਸੇਵਾ ਕਰੈ।ਨੰਮ੍ਰਿਤਾ ਨ ਕਿਸ ਆਗੈ ਧਰੈ। ਛਾਤੀ ਬੋਝ ਰੋਗ ਇਹ ਹੋਇ। ਨਰਕ ਪਰਹਿ ਲਹਿ ਸੰਕਟ ਸੋਇ ॥ ੩੯ ॥ ਜੋ ਬਿਸ਼ਈ ਸੁਨਿ ਕੇਵਲ ਗਯਾਨ। ਭੋਗਹਿ ਨਾਰਿ ਬਿਰਾਨੀ[2] ਜਾਨਿ।ਇੱਤ੍ਯਾਦਿਕ ਬਿਸ਼ਿਯਨਿ ਲਗਿ ਜਾਇ।ਅਤੀਸਾਰ ਸਮ, ਨਰਕ ਸੁ ਪਾਇ ॥੪੦॥ ਯਾਂਤੇ ਭਗਤਿ ਸੰਗ ਬ੍ਰਹਮ ਗਯਾਨ। ਸਭਿਹਿਨਿ ਕੀ ਕਰਤਾ ਕੱਲਯਾਨ। ਸੋਭਹਿ ਮੁਖ ਤੇ ਕਹਿ, ਪ੍ਰਭੁਦਾਸ[3]। ਗਯਾਨ ਅਹੰ-ਬ੍ਰਹਮ ਰਿਦੇ ਪ੍ਰਕਾਸ਼॥ ੪੧ ॥ਯਾਂਤੇ ਸਭਿ ਕੋ ਸਿਮਰਨਿ ਨਾਮੁ। ਕਰਹਿ ਪ੍ਰੇਮ ਤੇ ਲਹਿ ਸੁਖ ਧਾਮ।ਖੁਸ਼ਕ ਗਯਾਨ ਯਾਂਤੇ ਨਹਿ ਨੀਕੋ†।ਸਿਮਰੇ ਨਾਮ ਸ਼ੁੱਧ ਹੁਇ ਜੀਕੋ' ॥ ੪੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਪੰਚ ਚਤਵਾਰਿੰਸਤੀ ਅੰਸੂ ॥ ੪੫ ॥

## ੪੬. [ਸਿੱਖਾਂ ਦੇ ਪ੍ਰਸੰਗ]।

ਦੋਹਰਾ ॥ ਰਾਜਿ ਮਹਲ ਪੁਰਿ ਕੇ ਬਿਖੈ ਭਾਨੁ ਬਹਲ ਬਸੰਤਿ। ਭਾਉ ਭਗਤਿ ਸਿੱਖੀ ਧਰੀ ਬਰਤਹਿ ਗੁਰੂ ਮਤੰਤ[4] ॥ ੧ ॥ ਚੌਪਈ ॥ ਸਿਮਰਹਿ ਵਾਹਿਗੁਰੂ ਸਤਿਨਾਮੁ। ਵੰਡਿ ਖਾਇ ਜੋ ਹੋਵਤਿ ਧਾਮ। ਸ੍ਰੀ ਹਰਿਗੋਵਿੰਦ ਕੇ ਢਿਗ ਆਯੋ।ਧਰਿ ਅਕੋਰ ਕੋ ਸੀਸ ਨਿਵਾਯੋ॥੨॥ਬੂਝਨਿ ਕੀਨੇ ਜਲਧਿਬਿਬੇਕ[5]। 'ਸ਼ਾਸਤ੍ਰਨਿ ਮਤ[6] ਅਹੈਂ ਅਨੇਕ।ਕੋ ਤਪ ਤੀਰਥ ਮਹਿਮਾ ਗਾਵੈ। ਕੋ–ਬ੍ਰਤ ਨੇਮਨਿ ਕਰਹੁ–ਬਤਾਵੈ॥੩॥–ਜੱਗ ਹੋਮ–ਕੋ ਕਰੈ ਬਿਸਾਲ।ਕੋ ਕਹਿ–ਦਾਨ ਕਰਹੁ ਬਿਧਿ ਨਾਲ–। ਬਡਿਆਈ ਸਤਿਗੁਰ ਕੇ ਧਾਮ। ਕੇਵਲ ਸਿਮਰਨਿ ਕੋ ਸਤਿਨਾਮ ॥੪॥ ਅੰਤਰ ਇਨ ਮਹਿ ਕਿਤਿਕ ਬਤਾਵਹੁ। ਕਿਮ ਮਹਿਮਾ ਸਤਿਨਾਮ ਵਧਾਵਹੁ ?'। ਸ੍ਰੀ ਮੁਖ ਤੇ ਸੁਨਿ ਬਾਕ ਬਖਾਨਾ। 'ਜੁਗਤਿ ਬਤਾਵਨਿ ਕੀਨਿ ਮਹਾਨਾ॥੫॥ ਸੱਤਿਨਾਮ ਏਕਾਂਗ[7]' ਪਛਾਨ।ਅਪਰ ਕਰਮ

---

[1]ਦਸਤ। [2]ਪਰਾਈ। [3]ਆਪ ਨੂੰ ਪ੍ਰਭੂ ਦਾ ਦਾਸ ਕਹੇ। [4]ਗੁਰੂ ਮਤ ਅਨੁਸਾਰ। [5]ਭਾਵ ਗੁਰੂ ਜੀ ਤੋਂ ਪੁੱਛਿਆ। [6]ਸ਼ਾਸਤ੍ਰਾਂ ਦੇ ਮਤ। [7]ਇਕਾ। *ਪਾ:–ਭਰੈ।

†ਇਹ ਗਲ ਚੇਤੇ ਰੱਖਣ ਵਾਲੀ ਹੈ, ਖਾਸ ਕਰ ਖੁਸ਼ਕ ਵੇਦਾਂਤੀਆਂ ਨੂੰ।

ਸਭਿ ਸ਼ੂੰਨ[1] ਸਮਾਨ। ਜੇ ਇਕਾਂਗ[2] ਪੂਰਬ ਲਿਖਦੇਯ।ਸ਼ੂੰਨ ਲਗੇ ਦਸ ਗੁਨੋ ਬਧੇਯ ॥੬॥ ਜੇ ਇਕਾਂਗ ਪੁਰਬ ਲਿਖਿ ਨਾਂਹੀ। ਕੇਵਲ ਸ਼ੂੰਨ ਲਿਖਤਿ ਹੀ ਜਾਹੀਂ। ਸੋ ਸਭਿ ਖਾਲੀ ਕੁਛ ਨਹਿੰ ਸਰੈ। ਗਿਨਤੀ ਮਹਿਂ ਕੋਊ ਨਹਿੰ ਧਰੈ ॥੭॥ ਤਿਮ ਸਤਿਨਾਮ ਬਿਨਾ ਸਭਿ ਬਾਦਿ। ਜਿਨਿ ਕੋ ਫਲ ਧੁਤਿ ਅੰਤ ਰੁ ਆਦਿ[3]। ਜੇ ਇਕਾਂਗ ਪਰਿ ਸ਼ੂੰਨ ਲਿਖਾਇ ਨ[4]। ਹੋਇਨ ਦਸ ਗੁਨ ਤੌ ਇਕ ਜਾਇ ਨ[5] ॥੮॥ ਅਪਰ ਜੁਗਨਿ ਕੇ ਧਰਮ ਸਰਬ ਹੈਂ।ਬਲੀ ਬਿਸਾਲ ਸਮੂਹ ਦਰਬ ਹੈਂ[6]। ਕਲਿ ਮਹਿ ਕੇਵਲ ਹੈ ਸਤਿਨਾਮ। ਇਸਤੇ ਲਹੈ ਸ਼ੁੱਧ ਸੁਖਧਾਮ ॥੯॥ ਬਿਨਾਂ ਨਾਮ ਤੇ ਨਹਿੰ ਛੁਟਕਾਰਾ। ਅਪਰ ਕਰਮ ਤੇ ਵਧੈ ਹੰਕਾਰਾ। ਨੈਮ੍ਰਿ ਹੋਨਿ ਸਿਮਰਨਿ ਹਰਿਨਾਮ। ਲਹੈ ਅੰਤ ਕੋ ਸੁਖ ਬਿਸਰਾਮ ॥੧੦॥ ਅੰਤਰ ਇਤੋ ਜਾਨਿ ਮਨ ਮਾਹਿ। ਸੋ ਹੰਕ੍ਰਿ ਜੁਤਿ[7],ਇਸ ਮਹਿ ਨਾਹਿ[8]। ਭਾਨੂ ਬਹਲ ਸੁਨਤਿ ਸੁਖ ਪਾਯੋ। ਗੁਰ ਕੋ ਕਹਿਬੋ ਰਿਦੇ ਬਸਾਯੋ ॥੧੧॥ ਬਦਲੀ ਮੋਢੀ ਸੇਠ ਗੁਪਾਲ। ਸ੍ਰੀ ਹਰਿਗੋਬਿੰਦ ਕੇ ਨਿਤ ਨਾਲ। ਰਹਹਿਂ ਸਦਾ ਘਾਲਹਿਂ ਬਹੁ ਘਾਲ। ਗੁਰੁ ਢਿਗ ਕਰਯੋ ਪ੍ਰਸ਼ਨ ਇਕ ਕਾਲ॥੧੨॥'ਕੀਜਹਿ ਕੁਛ ਉਪਦੇਸ਼ ਬਖਾਨ। ਜਿਸ ਤੇ ਹੋਹਿ ਪਰਮ ਕੱਲਯਾਨ'। ਸ੍ਰੀ ਮੁਖ ਕਹਯੋ 'ਬਿਸਾਲ ਸੁਖਾਰੇ[9]। ਨਿਵਿ ਕਰਿ ਗਮਨਹੁ ਸਕਲ ਅਗਾਰੇ[10]॥੧੩॥ਜਥਾ ਫੁਹਾਰੇ ਕੋ ਜਲ ਹੇਰੇ। ਜਿਤੋ ਨੀਵ[11] ਚਢਿ ਤਿਤੋ ਉਚੇਰੇ। ਧੁਰਿ ਸਰਬ ਕੇ ਪਾਇਨ ਤਰੇ[12]। ਇਸ ਗੁਨ ਤੇ ਸਭਿ ਕੇ ਸਿਰ ਚਰੈ॥੧੪॥ ਕਰ ਅੰਗੁਰੀ ਜਿਨ ਛੋਟਿ ਕਹਾਯੋ[13]। ਰੁਚਿਰ ਬਿਭੂਖਨ[14] ਤਿਸ ਕੇ ਪਾਯੋ। ਸਭਿ ਤਰੁ ਤੇ ਛੋਟਾ ਤਰੁ ਚੰਦਨ। ਕਰਹਿ ਸੁਗੰਧਿਤਿ ਨਿਕਟ ਜਿ ਬ੍ਰਿੰਦਨਿ ॥੧੫॥ ਜੇਤਿਕ ਉਚੇ ਪਦ ਅਭਿਲਾਖਹਿਂ। ਤੇਤਿਕ ਨੈਮ੍ਰਿ ਅਪਨਿ ਮਨ ਰਾਖਹਿਂ। ਸਭਿ ਤੇ ਅਧਿਕ ਬਿਸ਼ਨੁ ਬਡਿਆਈ। ਤਿਮ

[1]ਬਿੰਦੀ। [2]ਏਕਾ। [3]ਜਿਨ੍ਹਾਂ (ਪੁੰਨ) ਕਰਮਾਂ ਦਾ ਫਲ ਆਦਿ ਅੰਤ ਵਾਲਾ ਹੈ, ਭਾਵ ਸ਼ੁਰੂ ਬੀ ਹੁੰਦਾ ਹੈ ਤੇ ਮੁੱਕ ਬੀ ਜਾਂਦਾ ਹੈ। [4]ਬਿੰਦੀ ਨਾ ਲਿਖੀਏ। [5](ਤਾਂ ਏਕਾ) ਦਸ ਗੁਣਾਂ ਨਹੀਂ ਹੋਵੇਗਾ, (ਪਰ) ਏਕਾ (ਬਣਿਆਂ ਰਹੇਗਾ,) ਜਾਏਗਾ ਨਹੀਂ। [6](ਤਾਂ ਹੋ ਸਕਦੇ ਹਨ) ਜੇ ਬਹੁਤਾ ਬਲੀ ਤੇ ਸਮੂਹ ਧਨ ਵਾਲਾ ਹੋਵੇ। [7]ਓਹ (ਕਰਮ) ਹੰਕਾਰ ਨਾਲ (ਹੁੰਦੇ ਹਨ)। [8]ਇਸ (ਨਾਮ) ਵਿਚ (ਹੰਕਾਰ) ਨਹੀਂ ਹੁੰਦਾ। [9]ਬੜੇ ਸੁਖੀ ਹੋਵੋਗੇ ਜੇ। [10]ਸਭ ਦੇ ਅੱਗੇ। [11]ਜਿੰਨਾਂ ਨੀਵਾਂ ਜਾਂਦਾ ਹੈ। [12]ਪੈਰਾਂ ਦੇ ਤਲੇ ਹੁੰਦੀ ਹੈ। [13]ਭਾਵ ਚੀਚੀ। [14]ਭਾਵ ਮੁੰਦਰੀ।

ਸਭਿ ਤੇ ਮਨ ਨੰਮ੍ਰਿ ਸਦਾਈ॥੧੬॥ ਭ੍ਰਿਗੁ ਲਾਤ ਸਹਿ ਨੰਮ੍ਰੀ ਹੋਇ।ਪਾਂਡਵ ਮਖ ਮਹਿ[1] ਰਿਖਿ ਪਗ ਧੋਏ। ਅਪਰ ਜਿ ਕਰਮ ਕਰਤਿ ਭਗਵਾਨ। ਹੁਇ ਨੰਮ੍ਰੀ ਹੰਕਾਰ ਨ ਠਾਨਿ॥੧੭॥ਊਚੇ ਪਦ ਦੇਬੇ ਕੀ ਕਾਰਨ।ਅਹੈ ਨੰਮ੍ਰਭਾਉ ਰ ਹੰਕਾਰ ਨ। ਗੁਰ ਸਿੱਖਨਿ ਤੇ ਹਾਰਨਿ ਸਦਾ। ਇਨ ਤੇ ਜੀਤ ਨ ਚਾਹਹਿ ਕਦਾ॥੧੮॥ ਜੋ ਜੀਤਹਿ ਸੋ ਹਾਰਹਿ ਅੰਤਿ।ਜੋ ਹਾਰਯੋ ਸੋ ਜੀਤਨਿਵੰਤਿ। ਜਿਮ ਵਿਰੰਗ ਕੀ ਪੌਰੀ[2] ਹੋਇ। ਐਸੀ ਕਲਾ ਸਹਤ ਬਨਿ ਸੋਇ॥ ੧੯॥ ਲਖਹਿ ਜੁ-ਚਢਤਿ ਜਾਤਿ ਮੈਂ ਊਚਾ-। ਸੋ ਤੇ ਉਤਰਤਿ ਗਮਨਤਿ ਨੀਚਾ। ਜੋ ਜਾਨਹਿ-ਮੈਂ ਗਮਨੌਂ ਨੀਚੇ-। ਸੋ ਚਢਿ ਜਾਤਿ ਅਚਾਨਕ ਊਚੇ॥੨੦॥ ਜੀਤਤਿ ਹਾਰਯੋ, ਹਾਰਤਿ ਜੀਤੇ। ਇਮ ਹੋਵਤਿ ਸਿੱਖਨਿ ਬਿਪਰੀਤੇ[3]। ਸਤਿਸੰਗਤਿ ਮਹਿਂ ਨੀਵੇ ਚਲਹੁ। ਮਧੁਰ ਗਿਰਾ ਕਹਿ ਸਿੱਖਨਿ ਮਿਲਹੁ'॥ ੨੧॥ ਇਮ ਸੁਨਿਕੈ ਸਤਿਗੁਰ ਕੋ ਕਹਯੋ[4]। ਨੰਮ੍ਰੀ ਹੋਇ ਪਰਮਪਦ ਲਹਯੋ। ਇਕ ਚੱਢਾ[5] ਸੁੰਦਰ ਜਿਸ ਨਾਮ।ਗੁਰਸਿਖ ਹੁਤੋ ਆਗਰੇ ਧਾਮ ॥ ੨੨ ॥ ਮਿਲਹਿਂ ਸਿੱਖ ਧ੍ਰਮਸਾਲਾ ਮਾਂਹਿ। ਕਿਰਤਨ ਕਰਹਿ ਨਾਮ ਸਿਮ-ਰਾਂਹਿ। ਜਹਾਂ ਭਜਨ ਕੋ ਕਰਤੇ ਦੇਖਹਿ। ਤਹਿਂ ਸੇਵਾ ਨਿਤ ਕਰਤਿ ਵਿਸ਼ੇ-ਖਹਿ॥ ੨੩॥ ਸ਼੍ਰੀ ਗੁਰ ਹਰਿ ਗੋਬਿੰਦ ਢਿਗ ਆਵਹਿ। ਤਥਾ ਭਾਉ ਧਰਿ ਸੇਵ ਕਮਾਵਹਿ। ਇਕ ਦਿਨ ਬੈਠਯੋ ਹਿਤ ਕਰਿ ਪਾਸ। ਹਾਥ ਬੰਦਿ ਬੋਲਯੋ ਅਰਦਾਸਿ॥ ੨੪॥ 'ਸਤਿਗੁਰ ! ਕਿਸਿ ਬਿਧਿ ਸਿੱਖ ਉਧਾਰੈਂ ?। ਅਵਗੁਨ ਪਰਹਰਿ[6] ਗੁਨ ਨਿਸਤਾਰੈਂ[7] ?'। ਸੁਨਿ ਸ਼੍ਰੀ ਹਰਿਗੋਬਿੰਦ ਉਚਾਰਾ। 'ਹੋਤਿ ਸਤਿਗੁਰੂ ਚਾਰਿ ਪ੍ਰਕਾਰਾ॥ ੨੫॥ ਸ਼੍ਰੀ ਨਾਨਕ ਚਾਰਹੁ ਮਹਿਂ ਬਡੇ। ਜਿਨ ਕੇ ਨਾਮ ਸੁਨਤਿ ਜਮ ਛਡੇ। ਇਕ ਗੁਰ ਭ੍ਰਿੰਗੀ ਕੇ ਸਮ ਹੋਇ। ਕਿਸੀ ਜਾਤਿ ਕੋ ਲੇ ਕ੍ਰਿਮ[8] ਸੋਇ॥੨੬॥ ਨਿਜ ਘਰ ਧਰਿ ਦਰ ਪਰ ਥਿਰ ਘਨੈ। ਕਿਰਮ ਧਯਾਨ ਕਰਿ ਭ੍ਰਿੰਗੀ ਬਨੈ। ਕਿਸੀ ਜਾਤਿ ਕ੍ਰਿਮ ਨਿਜ ਸਮ ਕਰੈ[9]। ਨਹਿਂ ਸਭਿ ਬਨਹਿਂ ਸੁ ਜਾਨੀ ਪਰੈ[10] ॥ ੨੭॥ ਇਕ ਗੁਰ ਪਾਰਸ ਕੇ ਸਮ

[1]ਪਾਂਡਵਾਂ ਦੇ ਯੱਗ ਵਿਚ। [2]ਜਾਦੂ ਦੀ ਪੌੜੀ। [3]ਸਿੱਖਾਂ ਵਿਚ ਇਹ ਉਲਟ ਰੀਤ ਹੁੰਦੀ ਹੈ। [4]ਸਤਿਗੁਰੂ ਦਾ ਕਹਿਆ ਸੁਣ ਕੇ। [5]ਜਾਤ। [6]ਦੂਰ ਕਰਕੇ। [7]ਗੁਣ (ਦੇ ਕੇ) ਮੁਕਤ ਕਰਦੇ ਹਨ। [8]ਕੀੜੇ। [9]ਕਿਸੀ (ਖਾਸ) ਜਾਤ ਦਾ ਕੀੜਾ ਹੋਵੇ ਆਪਣੇ ਵਰ ਕਰ ਲੈਂਦੀ ਹੈ। [10]ਸਾਰੀ (ਕਿਸਮ ਦੇ) ਕੀੜੇ ਭ੍ਰਿੰਗੀ ਨਹੀਂ ਬਣਦੇ ਇਹ ਪਤਾ ਲੱਗਦਾ ਹੈ, ਭਾਵ ਕਿਸੇ ਇਕ ਜਾਤ ਦੇ ਕੀੜੇ ਨੂੰ ਆਪਣੇ ਵਰਗਾ ਕਰਦੀ ਹੈ।

ਅਹੈਂ। ਕਿਸ ਧਾਤੂ ਕੇ ਸੰਗ[1] ਜਿ ਛੁਹੈਂ। ਤਿਸ ਕੋ ਕੰਚਨ ਦੇਤਿ ਬਨਾਇ। ਨਿਜ ਗੁਨ ਦੇਤੇ ਨਹੀਂ ਕਦਾਇ[2] ॥ ੨੮ ॥ ਇਕ ਬਾਵਨ ਚੰਦਨ ਸਮ ਹੋਤਿ। ਜਬਿ ਤਿਸ ਪਰ ਰਿਤੁ ਹਿਤੁ ਉਦੋਤਿ[3]। ਨਿਕਟ ਬ੍ਰਿੱਛ ਚੰਦਨ ਕਰਿ ਲੇਤਿ। ਬਿਨ ਰੁਤਿ ਨਹਿਂ ਸੁਗੰਧਿਤਾ ਦੇਤਿ ॥ ੨੯ ॥ ਇਕ ਸਤਿਗੁਰ ਹੈਂ ਦੀਪ ਸਮਾਨ। ਤਿਨ ਸੋਂ ਮਿਲਹਿ ਜਿ ਦੀਪਕ ਆਨ[4]। ਅਪਨੇ ਸਮ ਹੀ ਲੇਤਿ ਬਨਾਇ। ਬਾਤੀ ਤੇਲ ਜਿ ਸਹਤਿ ਮਿਲਾਇ[5] ॥ ੩੦ ॥ ਸ੍ਰੀ ਗੁਰ ਨਾਨਕ ਪਰਮ ਕ੍ਰਿਪਾਲ। ਹੋਇ ਜਿ ਸਿਖ ਸਰਧਾ ਕੇ ਨਾਲ। ਸੁਨਹਿ ਪਠਹਿ ਸਤਿਗੁਰ ਕੀ ਬਾਨੀ। ਸਨੇ ਸਨੇ ਹੋਵੈ ਬ੍ਰਹਮਗਯਾਨੀ ॥ ੩੧ ॥ ਅਨੰਦ ਆਤਮਾ ਸੋ ਬਨਿ ਜਾਇ। ਚਹੈ ਸੁ ਅਪਰਨਿ ਤਥਾ ਬਨਾਇ। ਨਹੀਂ ਸਾਧਨਾ ਚਹੀਯਤਿ ਕੋਇ। ਮੇਲੋ ਸਤਿਸੰਗਤਿ ਕੇ ਹੋਇ ॥ ੩੨ ॥ ਇਸ ਤੇ ਹੀ ਪ੍ਰਾਪਤਿ ਕੱਲਯਾਨ। ਜਨਮ ਮਰਨ ਕੇ ਬੰਧਨ ਹਾਨਿ'। ਸੁਨਿ ਸੁੰਦਰ ਸੁੰਦਰ ਉਪਦੇਸ਼। ਸਤਿ ਸੰਗਤਿ ਭਾ ਪ੍ਰੇਮ ਵਿਸ਼ੇਸ਼ ॥੩੩॥ ਮੋਹਨ ਸਿਖ ਢਾਕੇ ਮੰਹਿ ਰਹੈ। ਗੁਰੁ ਸਿੱਖੀ ਕੇ ਗੁਨ ਮਨ ਚਹੈ। ਦਰਸ਼ਨ ਹੇਤੁ ਦੂਰਿ ਤੇ ਆਯੋ। ਜਥਾ ਸ਼ਕਤਿ ਭੇਟਨਿ ਅਰਪਾਯੋ ॥੩੪॥ ਮਸਤਕ ਟੇਕਤਿ ਧਰਤਿ ਅਨੰਦ। ਗੁਰੁ ਢਿਗ ਰਹ੍ਯੋ ਸੁ ਪ੍ਰੇਮ ਬਿਲੰਦ। ਇਕ ਦਿਨ ਬੈਠਿ ਕਰੀ ਅਰਦਾਸਿ। ਸਾਚੇ ਪਾਤਿਸ਼ਾਹ ਕੇ ਪਾਸ ॥ ੩੫ ॥ 'ਜਨਮ ਮਰਨ ਕੋ ਕਸ਼ਟ ਬਿਸਾਲ। ਕਰਹੁ ਮਿਟਾਵਨਿ, ਦੀਨ ਕ੍ਰਿਪਾਲੁ !'। ਸ੍ਰੀ ਮੁਖ ਕਹ੍ਯੋ 'ਨ ਆਪ ਪਛਾਨਾ। ਬਿਨ ਨਿਜ ਜਾਨੇ ਕਸ਼ਟ ਮਹਾਨਾ ॥ ੩੬ ॥ ਕਹਹੁ ਸਰੂਪ ਕਵਨ ਤੈਂ ਜਾਤਾ?। ਜਿਸ ਕੇ ਹਿਤ ਮਹਿ ਨਿਤ ਚਿਤ ਰਾਤਾ'। 'ਹਮ ਮਾਨੁਖ ਤਨ ਰੂਪ ਸੁ ਹੇਰੇ। ਸਾਚੇ ਪਾਤਿਸ਼ਾਹ ! ਸਿਖ ਤੇਰੇ' ॥ ੩੭ ॥ ਸੁਨਿ ਗੁਰੁ ਕਹ੍ਯੋ 'ਸਰੀਰ ਜਿ ਸਾਰੇ। ਪੰਚਤੱਤ ਕੇ ਲੇਹੁ ਬਿਚਾਰੇ। ਤਨ ਜਨਮੇ ਤੇ ਪੂਰਬ ਅਹੈ। ਬਿਨਸੇ ਤੇ ਪੁਨ ਪਾਛੇ ਰਹੈ ॥ ੩੮ ॥ ਸੋ ਤਨ ਗੁਰੁ ਅਰੁ ਸਿਖ ਕੇ ਸਮ ਹੈ[6]।

---

[1]ਕਿਸੇ ਇਕ ਧਾਤੂ ਨਾਲ। [2]ਕਦੇ ਬੀ। ਭਾਵ ਪਾਰਸ ਕਿਸੇ ਧਾਤ ਨੂੰ ਪਾਰਸ ਨਹੀਂ ਬਣਾ ਸਕਦਾ। [3]ਹਿਤ ਵਾਲੀ ਰਿਤੂ ਉਦੇ ਹੁੰਦੀ ਹੈ, ਭਾਵ ਖਾਸ ਰੁਤ। [4]ਦੀਵੇ ਹੋਰ। [5]ਉਸ ਵਿਚ ਜੇ ਤੇਲ ਤੇ ਵੱਟੀ ਹੋਵੇ ਤਾਂ। [6]ਗੁਰੂ ਤੇ ਸਿੱਖ ਦਾ ਸਰੀਰ (ਉਪਜਨ ਖਿਨਸਨ ਕਰਕੇ) ਸਮ ਹੈ। (ਉਂਞ ਦਸਾਂ ਪਾਤਸ਼ਾਹੀਆਂ ਦਾ ਸਰੀਰ ਮਾਯਾ ਦੀ ਸ਼ੁੱਧ ਅਤੇ ਗੁਣ ਪ੍ਰਧਾਨ ਅੰਸ਼ ਤੋਂ ਬਣਿਆਂ ਸੀ, ਤੇ ਜੀਵਾਂ ਦਾ ਸਰੀਰ ਤਮੋਗੁਣ ਪ੍ਰਧਾਨ ਪ੍ਰਕ੍ਰਿਤੀ ਤੋਂ ਬਣਦਾ ਹੈ। ਕਵਿ ਜੀ ਦੀ ਮੁਰਾਦ ਐਥੇ ਗੁਰਮੁਖ ਅਰਥਾਤ ਮੁਰਸ਼ਦ ਤੋਂ ਹੈ, ਦਸਾਂ ਪਾਤਸ਼ਾਹੀਆਂ ਤੋਂ ਨਹੀਂ ਜੋ ਕਾਰਕ ਤੇ ਅਵਿਤਾਰ ਸ਼ਿਰੋਮਣਿ ਸਨ)।

ਤਿਮ ਪ੍ਰਮਾਤਮਾ ਨਹਿੰ ਕਿਮਿ* ਕਮ ਹੈ[੧] । ਨਹਿੰ ਜਨਮਤਿ ਨਹਿੰ ਮਰਤਾ ਸੋਇ[੨] । ਸਾਖੀ ਰੂਪ ਏਕ ਸਮ ਹੋਇ ॥ ੩੯ ॥ ਗੁਰ ਸਿਖ ਮਨ ਕੋ ਭੇਦ ਬਿਸਾਲਾ[੩] । ਗੁਰ ਕੋ ਉੱਜਲ, ਸਿਖ ਕੋ ਕਾਲਾ । ਇਕ ਹੈ ਸ਼ੁੱਧ ਅਸ਼ੁੱਧ ਸੁ ਦੂਜਾ । ਆਇ ਸ਼ਰਨਿ ਜਬਿ ਕਰਿ ਹੈ ਪੂਜਾ ॥ ੪੦ ॥ ਗੁਰ ਕੋ ਸ਼ਬਦ ਸ੍ਰਵਨ ਮਗ[੪] ਜਾਇ । ਰਿਦੇ ਪ੍ਰਵੇਸ਼ਹਿ ਥਿਰਤਾ ਪਾਇ । ਸਨੈ ਸਨੈ ਸਿਖ ਮਨ ਜੁ ਮਲੀਨ । ਉੱਜਲ ਕਰਹਿ, ਬਨਹਿ ਮਲ ਹੀਨ ॥੪੧॥ ਪੁਨ ਅਪਨੋ ਸਿਖ ਰੂਪ ਪਛਾਨੈ । ਦੇਹ ਅਹੰਤਾ ਸਗਰੀ ਹਾਨੈ।ਲੱਖ ਜੀਵ ਅਰੁ ਈਸ਼ਰੁ ਕੇਰਾ । ਸਤਿਚਿਤ ਆਨੰਦ ਏਕਹਿ ਹੇਰਾ[੫] ॥੪੨॥ ਵਾਚ ਦੁਹਨਿ ਕੋ ਭਿੰਨ ਪਛਾਨੋ। ਜੀਵ ਵਾਚ ਅਲਪੱਗ ਮਹਾਨੋ । ਈਸ਼ਰੁ ਵਾਚਜ ਅਹੈ ਸਰਬੱਗਜ[੬] । ਜਾਨਤਿ ਨੀਕੋ ਜੋਇ ਤਤੱਗਜ ॥ ੪੩ ॥ ਇਕ ਉੱਜਲ ਇਕ ਤਾਲ[੭] ਮਲੀਨ । ਰਵਿ,ਪ੍ਰਤਿਬਿੰਬ ਦੁਹਨ ਮਹਿੰ ਚੀਨ[੮] । ਜਲ ਮਲੀਨ ਮਹਿ ਮੈਲੋ ਭਾਸੈ । ਉੱਜਲ ਹੁਇ, ਉੱਜਲ ਜਲ ਆਸ਼ੈ[੯] ॥੪੪॥ ਸ਼ੁੱਧ ਸਤੋਗੁਨ ਮਾਯਾ ਮਾਂਹਿ । ਬ੍ਰਹਮ ਪ੍ਰਤਿਬਿੰਬ[੧੦] ਸੁ ਈਸ੍ਵਰ ਆਹਿ† । ਮਲਿਨ ਅਵਿੱਦ੍ਯਾ ਤਮ ਗੁਣ ਬਿਖੈ । ਬ੍ਰਹਮ ਪ੍ਰਤਿਬਿੰਬ ਜੀਵ ਤਿਹ ਪਿਖੈ‡ ॥ ੪੫ ॥ ਈਸ਼ੁਰ ਮਹਿੰ ਖਟ ਗੁਨ ਕੋ ਜਾਨਿ । ਜਾਂਤੇ ਕਹੀਅਤਿ ਹੈ ਭਗਵਾਨ । ਖਟ ਬਿਕਾਰ ਜੁਤ ਜੀਵ ਰਹੰਤਿ[੧੧] । ਭਿੰਨ ਭਿੰਨ ਸੁਨਿ ਸਭਿ ਬਿਰਤੰਤ ॥ ੪੬ ॥ ਜਸੁ, ਐਸ਼੍ਵਰਜ, ਵਿਰਾਗ,ਉਦਾਰ[੧੨] । ਲਛਮੀ, ਗ੍ਯਾਨ ਸੁ ਪੂਰਨ ਧਾਰਿ‡ । ਖਟ

---

[੧]ਤਿਵੇਂ ਪ੍ਰਮਾਤਮਾ ਬੀ (ਦੁਹਾਂ ਵਿਚ) ਕਿਸੇ ਤਰ੍ਹਾਂ ਘੱਟ ਨਹੀਂ, ਭਾਵ ਜਿਵੇਂ ਗੁਰ ਸਿੱਖ ਦੁਹਾਂ ਦੇ ਸਰੀਰ ਪੰਜਾਂ ਤੱਤਾਂ ਦੇ ਹਨ, ਤਿਵੇਂ ਵ੍ਯਾਪਕ ਪ੍ਰਮਾਤਮਾ ਬੀ ਦੁਹਾਂ ਵਿਚ ਸਮ ਹੈ, ਅੱਗੇ ਖੁਹਲਦੇ ਹਨ । [੨]ਭਾਵ ਪ੍ਰਮਾਤਮਾ । [੩](ਪ੍ਰਸ਼ਨ—ਫੇਰ ਫਰਕ ਕੀ ਹੈ ? । ਉੱਤਰ) ਗੁਰੂ ਅਤੇ ਸਿੱਖ ਦੇ ਮਨ ਦਾ ਬੜਾ ਭੇਦ ਹੈ । [੪]ਕੰਨਾਂ ਰਾਹੀਂ । [੫]ਜੀਵ ਤੇ ਈਸ਼੍ਵਰ ਦਾ ਲਕਸ਼ ਇਕੋ ਸਤ ਚਿਤ ਆਨੰਦ ਹੈ । [੬]ਜੀਵ ਦਾ ਵਾਚ੍ਯ ਅਲਪੱਗ੍ਯ ਹੈ ਬ੍ਰਹਮ ਦਾ ਸਰਬੱਗ੍ਯ ਹੈ । [੭]ਤਲਾਉ । [੮]ਵੇਖੋ । [੯]ਉੱਜਲ ਜਲ ਵਾਲੇ ਥਾਂ ਪ੍ਰਤਿਬਿੰਬ ਉੱਜਲ ਹੁੰਦਾ ਹੈ । [੧੦]ਬ੍ਰਹਮ (ਦਾ) ਅਕਸ । [੧੧]ਰਹਿੰਦੇ ਹਨ । [੧੨]ਉਦਾਰਤਾ ।

*ਪਾ:—ਕਿਤ ।

†ਨਿਰਮਲ ਜਲ ਵਾਂਙੂ ਸੁਧ ਮਾਇਆ ਵਿਚ ਜੋ ਬ੍ਰਹਮ ਦਾ ਪ੍ਰਤਿਬਿੰਬ ਪੈਂਦਾ ਹੈ ਸੋ 'ਈਸ਼੍ਵਰ' ਹੈ, ਮਲੀਨ ਮਾਯਾ ਅਰਥਾਤ ਅਵਿੱਦ੍ਯਾ ਤ੍ਮੋਗੁਣ ਵਿਚ ਬ੍ਰਹਮ ਦਾ ਪ੍ਰਤਿਬਿੰਬ 'ਜੀਵ' ਹੈ ।

‡ਏਹ ਈਸ਼੍ਵਰ ਦੇ ਗੁਣ ਕਹੇ ਹਨ । 'ਸਿੱਖਾਂ ਦੀ ਭਗਤਮਾਲ' ਵਿਚ ਏ ਛੇ ਗੁਣ ਏਉਂ ਗਿਣੇ ਹਨ:—ਧਰਮ, ਜਸ, ਗਿਆਨ, ਵੈਰਾਗ, ਸ੍ਰਿਆ, ਸਮਤਾ । ਆਮ ਪ੍ਰਸਿੱਧ ਇਹ ਹਨ:—ਬਲ, ਐਸ੍ਵਰਜ, ਅਰ ਲੱਛਮੀ, ਜਸ, ਵੈਰਾਗ, ਗ੍ਯਾਨ । ਇਮਤ੍ਰੀ ਮੈਂ ਹੁਇੰ ਭਗਵਤੀ, ਪੁਰਖ ਹੋਇੰ ਭਗਵਾਨ ।

ਬਿਕਾਰ:—ਜਨਮਨਿ ਅਰੁ ਮਰਨੇ। ਇਹ ਸਰੀਰ ਕੇ ਦੋਨਹੁ ਬਰਨੇ ॥੪੭॥ ਛੁਧਾ, ਤ੍ਰਿਖਾ, ਦੁਇ ਪ੍ਰਾਨਨਿ ਕੇਰ[1]। ਹਰਖ, ਸ਼ੋਕ, ਮਨ ਕੇ ਜੁਗ ਹੇਰਿ। ਸਾਖੀ ਰੂਪ ਬ੍ਰਹਮ ਨਿਰਲੇਪ। ਮੁਕਤਿ ਹੋਤਿ ਲਖਿ ਬਿਨਾ ਵਿਖੇਪ' ॥੪੮॥ ਸੁਨਿ ਸਿੱਖਨਿ ਪੁਨ ਪ੍ਰਸ਼ਨ ਉਠਾਯੋ। 'ਤੁਮਨੇ ਸੱਤਿਨਾਮ ਹੀ ਗਾਯੋ'। ਸਤਿਗੁਰੁ ਕਹਯੋ 'ਲਖਹੁ ਮਨ ਮਾਂਹੁ। ਜਥਾ ਮਹਾਨ ਬੇਗ ਪਰਵਾਹੁ[2] ॥ ੪੯ ॥ ਇਕ ਭੁਜ ਬਲ ਤੇ ਪਰਤੇ ਪਾਰ। ਐਸੇ ਬਿਰਲੇ ਰਿਦੇ ਬਿਚਾਰ। ਚਢਿ ਬੇਰੇ ਪਰ ਸਭਿ ਕੋ ਤਰੈ। ਸੁਖ ਕੇ ਸਾਥ ਪਾਰ ਸੋ ਪਰੈ ॥ ੫੦॥ ਤਿਮ ਜਾਨਹੁ ਸਤਿਨਾਮ ਜਹਾਜੂ। ਜਪਤਿ ਪੁਰਹਿ ਸਭਿ ਮਨ ਕੇ ਕਾਜੂ। ਅੰਤ ਸਹਾਇਕ ਬਨਹਿ ਬਿਸਾਲਾ। ਨਾਸਹਿ ਕਸ਼ਟ ਸਰਬਦਾ ਕਾਲਾ ॥ ੫੧ ॥ ਕਲਿ ਮਹਿ ਇਸ ਕੇ ਸਮ ਨਹਿ ਦੂਜਾ। ਸਿਮਰਹਿ ਨਾਮ ਰਿਦੇ ਨਿਤ ਪੂਜਾ। ਜੇ ਨਿਤ ਜਪਹਿਂ ਸਿ ਮਾਨਵ ਧੰਨ।ਲਿਵ ਲਾਗੇ ਪ੍ਰਭੁ ਹੋਹਿ ਪ੍ਰਸੰਨ॥ ੫੨॥ਗ੍ਰਿਹਸਤੀ ਰਹੈ ਕਿ ਹੁਇ ਸੰਨਯਾਸੀ॥ਜਪੈ ਨਾਮ ਨਹਿਂ ਜਮ ਕੀ ਫਾਸੀ॥ ਊਚ ਨੀਚ ਹੁਇ ਰੰਕ ਕਿ ਰਾਊ। ਸਿਮਰਹਿ ਨਾਮ ਜਿ ਸਹਿਜ ਸੁਭਾਊ ॥ ੫੩ ॥ ਤਿਨ ਕੇ ਸਮ ਕੋ ਹੋਤਿ ਨ ਆਨ। ਦਿਜ ਤਪ ਬ੍ਰਤ ਜੋ ਕਰਹਿ ਮਹਾਨ। ਯਾਂਤੇ ਸਦਾ ਨਾਮ ਉਰ ਧਾਰਹਿ। ਆਪ ਤਰਹਿ ਅਰੁ ਪਿਤਰਨਿ ਤਾਰਹਿ' ॥੫੪॥ ਸੁਨਿ ਸਗਰੇ ਸਿਖ ਆਨੰਦ ਪਾਯੋ। ਸੱਤਿਨਾਮ ਕੋ ਰਿਦੇ ਬਸਾਯੋ। ਸਿਮਰਤਿ ਉਧਰੇ ਸਿੱਖ ਕਰੋਰ। ਬਰਨਤਿ ਕੌਨ ਲਹੈ ਤਿਨ ਓਰਿ[3] ॥ ੫੫ ॥ ਸਿੱਖਨਿ ਕੋ ਗੁਰਮਤਿ ਹਿਤ ਦੈਬੇ। ਸਿੱਖੀ ਕੇ ਹਿਤ ਗ੍ਰਹਨ ਕਰੈਬੇ। ਵ੍ਰਿਛ ਸਿੱਖਨਿ ਕੀ ਕਥਾ ਸੁਨਾਈ। ਜਿਨ ਮਹਿ ਬਰਨੇ ਗੁਨ ਸਮੁ-ਦਾਈ ॥੫੬॥ ਦੋਹਰਾ ॥ ਬਡੇ ਭਾਗ ਜਿਸ ਕੇ ਅਹੈਂ ਲੇ ਗੁਰਮਤਿ ਕੋ ਪਾਇ। ਆਪ ਤਰੈ ਸੰਗੀ ਤਰੈਂ ਕਸ਼ਟ ਸਮਸਤ ਨਸਾਇ ॥ ੫੭ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸਿਖਨਿ' ਪ੍ਰਸੰਗ ਬਰਨਨੋ ਨਾਮ ਖਸ਼ਟ ਚਤੁਵਾਰਿੰਸਤੀ ਅੰਸੂ ॥ ੪੬ ॥

## ੪੭. [ਮਾਈ ਭਾਗਭਰੀ ਦਾ ਪ੍ਰੇਮ]।

ਦੋਹਰਾ॥ਸ੍ਰੀ ਅਰਜਨ ਕਸ਼ਮੀਰ ਮਹਿਂ ਸੋਢੀ ਮਾਧੋ ਦਾਸ। ਪਠਯੋ ਤਹਾਂ ਤਿਸ ਨੇ ਕਰੀ ਸਿੱਖੀ ਮਹਿਦ ਪ੍ਰਕਾਸ਼॥੧॥ ਚੌਪਈ॥ਜੋ ਜਿਸ ਨੇ ਜਸ ਬਾਂਛਾ ਕਰੀ॥ ਪਾਇ ਸੁ ਗੁਰੁ ਮਹਿਂ ਸ਼ਰਧਾ ਧਰੀ। ਪਾਹੁਲ ਪਦ ਪਖਾਰ ਕਰਿ ਲੀਨੀ।

---

[1] ਦੋਵੇਂ ਪ੍ਰਾਣਾਂ ਦੇ ਵਿਕਾਰ ਹਨ। [2] ਜਿਵੇਂ ਪ੍ਰਵਾਹ ਦਾ ਵੇਗ ਬੜਾ (ਤ੍ਰਿੱਖਾ) ਹੋਵੇ। [3] ਓੜਕ, ਅੰਤ।

ਗੁਰੁ ਸਿੱਖੀ ਕੀ ਮਹਿਮਾ ਚੀਨੀ ॥ ੨ ॥ ਪਠਹਿਂ ਸ਼ਬਦ ਪੰਚਾਂਮ੍ਰਿਤ ਕਰਹਿਂ। ਗੁਰ ਹਿਤ ਬਰਤਾਵਹਿਂ ਅਘ ਹਰਹਿਂ। ਮੇਲਿ ਕਰਹਿਂ ਸਿਖ ਆਪਸਿ ਮਾਂਹੀ। ਸੁਨਿ ਹੈਂ ਕਿਰਤਨ ਬਹੁ ਸੁਖ ਪਾਹੀਂ ॥੩॥ ਗੁਰ ਕੀ ਕਾਰ ਇਕੱਤ੍ਰ ਕਰਿਕੈ। ਅਰਪਹਿਂ ਬੰਦਹਿਂ ਸ਼ਰਧਾ ਧਰਿਕੈ। ਸਿੱਖੀ ਕੋ ਹੋਯਹੁ ਬਿਸਤਾਰ। ਸਿਮਰਨ ਲਗੇ ਨਾਮ ਕਰਤਾਰ ॥੪॥ ਇਕ ਤੌ ਮਨ ਬਾਂਛਿਤਿ ਕੋ ਪਾਵੈਂ। ਦੁਤੀਏ ਮਗ ਸੁਖੇਨ ਦਰਸਾਵੈਂ। ਤ੍ਰਿਤੀਏ ਦੋਨਹੁਂ ਲੋਕ ਭਲੇਰਾ। ਸਭਿ ਤੇ ਗੁਰਮਤਿ ਜਾਨਿ ਉਚੇਰਾ ॥੫॥ ਬਿਪ੍ਰ ਆਦਿ ਸਭਿ ਅੰਗੀਕਾਰਾ।ਦੇਂ ਦਸਵੰਧ ਗੁਰੂ ਕੀ ਕਾਰਾ। ਭਏ ਹਜ਼ਾਰਹੁਂ ਘਰ ਸਿੱਖ ਗੁਰੁ ਕੇ।ਜੀਵਤਿ ਹੀ ਹੋਏ ਸਮ ਸੁਰ ਕੇ[1]॥ ੬ ॥ ਸੇਵਾ ਦਾਸ ਬਿੱਪ੍ਰ ਇਕ ਤਹਾਂ। ਸਿਦਕ ਕਰਹਿ ਸਿੱਖੀ ਮਹੁ ਮਹਾਂ। ਪੰਚਾਂਮ੍ਰਿਤ ਕਰਾਇ ਬਹੁ ਬਾਰੀ। ਕਰਹਿ ਮੇਲਿ ਸੰਗਤਿ ਕੋ ਭਾਰੀ ॥ ੭ ॥ ਪਠਹਿ ਸੁਨਹਿ ਗੁਰ ਸ਼ਬਦ ਮਹਾਨਾ। ਪ੍ਰੇਮ ਕਰਹਿ ਸਤਿਸੰਗਿ ਸੁਜਾਨਾ। ਨਿਜ ਸੁਤ ਕੀ ਦਿਸ਼ਿ ਜਨਨੀ ਹੇਰਾ। ਉਪਜਯੋ ਹਿਰਦੇ ਪ੍ਰੇਮ ਬਡੇਰਾ ॥ ੮ ॥ ਸਤਿਸੰਗਤਿ ਕੀ ਪੰਕਤਿ ਜਹਾਂ। ਸੁਨਤਿ ਸ਼ੀਘ੍ਰ ਹੀ ਪਹੁੰਚਹਿ ਤਹਾਂ। ਸਤਿਗੁਰ ਕੇ ਗੁਨ ਸੁਨਹਿ ਅਛੇਰੇ–ਹੇਰਹਿਂ ਪ੍ਰੇਮ ਏਕ ਜਨ ਕੇਰੇ[2]॥੯॥ਧਨ ਆਦਿਕ ਜੋ ਅਪਰ ਬਡਾਈ। ਤਿਨਹੁ ਨ ਮਾਨਹਿਂ ਮਨ ਸੁਖਦਾਈ।ਸ਼ਰਧਾ ਕਰੇ ਭਾਵਨਾ ਠਾਨਹਿਂ। ਉਰ ਸੇਵਕ ਕੇ ਪ੍ਰੇਮ ਪਛਾਨਹਿਂ–॥੧੦॥ ਬੂਝਤਿ ਰਹਹਿ ਪੁੱਤ੍ਰ ਕੇ ਪਾਸ। 'ਕਿਮ ਸੁਭਾਵ? ਕਹੁ ਸੇਵਾ ਦਾਸ!। ਬਸਹਿਂ ਦੂਰਿ ਕਿਮ ਦਰਸ਼ਨ ਦੇਹਿਂ ?।ਜਾਨਹਿਂ ਨਹੀਂ ਕਿ ਜਨਨਿ ਸਨੇਹ[3]?॥੧੧॥ਬਿਨ ਦਰਸ਼ਨ ਤੇ ਤ੍ਰਿਪਤਿ ਨ ਮੋਹੀ। ਮਿਲਹਿਂ ਜਬਹਿ, ਨਹਿਂ ਸੰਸੈ ਹੋਹੀ[4]। ਤੀਨ ਲੋਕਪਤਿ ਕੇਰ ਸੁਭਾਉ। ਦਾਸਨਿ ਸੰਗਿ ਫਿਰਹਿਂ ਹਰ ਥਾਉ ॥੧੨॥ ਨਾਮਦੇਵ ਅਰੁ ਭਗਤ ਕਬੀਰ। ਰਹੇ ਸੰਗ ਇਨ ਗੁਨੀ ਗਹੀਰ। ਬਾਂਧੀ ਛਪਰੀ ਕਾਰਜ ਕੀਨਾ। ਬਿਠੁਲ[5] ਦੇਹੁਰਾ ਫੇਰਿ ਸੁ ਦੀਨਾ ॥ ੧੩ ॥ ਕੇਤਿਕ ਗਿਨੀਅਹਿ ਗੁਨ ਤਿਨ ਕੇਰੇ। ਭਗਤਨਿ ਕਾਜ ਕਰੇ ਫਿਰ ਫੇਰੇ[6]। ਸਤਿਗੁਰ

[1]ਦੇਵਤਿਆਂ ਵਰਗੇ। [2]ਦਾਸ ਦਾ (ਕੇਵਲ) ਇਕ ਪ੍ਰੇਮ ਹੀ ਵੇਖਦੇ ਹਨ (ਗੁਰੂ ਜੀ)। [3]ਦਾਸਾਂ ਦਾ ਪ੍ਰੇਮ ਜਾਣਦੇ ਹਨ ਕਿ ਨਹੀਂ? [4]ਜਦੋਂ ਮਿਲਨਗੇ ਫਿਰ ਸ਼ੰਸੇ ਨਹੀਂ ਰਹੇਗਾ? [5]ਵਯਾਪਕ ਪਰਮੇਸ਼ੁਰ ਨੇ। [ਬੀ=ਉਤਪਤੀ। ਠ=ਠਹਰਾਉਣਾ। ਲ=ਲੈ ਕਰਨਾ, ਨਾਸ਼ ਕਰਨਾ। ਉਤਪਤੀ, ਪਾਲਨਾ ਤੇ ਲੈਤਾ ਕਰਨ ਵਾਲਾ ਪ੍ਰਮੇਸ਼੍ਵਰ]। (ਅ) (ਬਿਠ=) ਇਟ ਦਾ ਜਿਸ ਨੇ ਆਸਣ ਲਿਆ ਹੋਵੇ (=ਪੁੰਡਰੀਕ)।ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਉਂ ਦੱਸਿਆ ਹੈ:–ਈਭੈ ਬੀਠਲੁ ਊਭੈ ਬੀਠਲੁ ... ਭਾਵ ਵਿਆਪਕ ਭਗਵਾਨ। [6]ਕਈ ਵਾਰ। (ਅ) ਫਿਰ ਫਿਰ ਕੇ।

ਹੈਂ ਤ੍ਰਿਨਕੈ ਅਵਿਤਾਰ[੧] । ਸਿੱਖਨਨਿ ਕਾਜ ਸੁਧਾਰਣਿਹਾਰਿ ॥ ੧੪ ॥ ਸ੍ਰੀ ਨਾਨਕ ਆਦਿਕ ਗੁਰੁ ਭਇ। ਦੇਖਿ ਪ੍ਰੇਮ ਸਿੱਖਨਨਿ ਕੋ ਗਏ। ਸੁਨਿਯਤਿ ਅਹੇ ਸ਼ਾਹਦੀ ਸਾਰੇਂ[੨] । ਆਦਿ ਸੰਗਲਾਦੀਪ ਸਿਧਾਰੇ ॥ ੧੫ ॥ ਦੇਖਨੋ ਨ੍ਰਿਪ ਕੋ ਪ੍ਰੇਮ ਬਡੇਰੇ। ਕਰਨੋ ਨਿਹਾਲ ਗਏ ਤਿਸ ਡੇਰੇ। ਮੈਂ ਐਸੇ ਗੁਨ ਸਿਮਰਨਿ ਕਰੌਂ। ਹੇਰਨਿ ਹੇਤੁ ਪ੍ਰੇਮ ਉਰ ਧਰੌਂ" ॥ ੧੬ ॥ ਸੇਵਾਦਾਸ ਪੁਤ੍ਰ ਸੁਨਿ ਕਾਨ। ਕਹਤੋ 'ਜਿ ਹਮਰੇ ਭਾਗ ਮਹਾਨ। ਜਾਨਹਿਂ ਪ੍ਰੇਮ ਰਿਦੇ ਕੋ ਜਬੈ। ਦੇਹਿ ਦਰਸ ਆਵਹਿ ਗੁਰੁ ਤਬੈ' ॥ ੧੭ ॥ ਇਮ ਕਹਿ ਸੁਨਿਕੈ ਬ੍ਰਿਧਾ ਮਹਾਨੀ। ਗੁਰ ਦੇਖਨਿ ਹਿਤ ਪ੍ਰੀਤੀ ਠਾਨੀ। ਇੱਤਜਾਦਿਕ ਗੁਨ ਕਰਹਿ ਬਿਚਾਰਨਿ। ਅਪਰ ਕਹਾਂ ਲਗਿ ਕਰੌਂ ਉਚਾਰਨਿ ॥ ੧੮ ॥ ਨਿਤਪ੍ਰਤਿ ਗੁਰੁ ਗੁਨ ਨਏ ਬਿਚਾਰਹਿ । ਦਰਸ਼ਨ ਕੋ ਸਨੇਹ ਉਰ ਧਾਰਹਿ। ਪੁਨ ਉਪਾਇ ਇਕ ਰਚਨੋ ਨਵੀਨ। ਦੁਰਲਭ ਤੂਲ[੩] ਮੋਲ ਬਡਿ ਲੀਨਿ ॥੧੯॥ ਨਿਜ ਹਾਥਨਿ ਤੇ ਤੁੰਬਨ ਕਰਿਕੈ। ਬੀਨਿ ਬੀਨਿ ਤਿਹ ਭਲੇ ਸੁਧਰਿਕੈ। ਗੁਰੁ ਗੁਨ ਗਾਵਤਿ ਕਰਤਿ ਸੁ ਕਾਰ। ਕਾਤਹਿ ਸੂਖਮ ਸੂਤ ਸੁਧਾਰਿ ॥ ੨੦ ॥ ਇਕ ਸਮ ਕਰਿਕੈ ਬਟੇ ਚਢਾਵਹਿ[੪]। ਚਰਖਾ ਫੇਰਹਿ ਸੂਤ ਬਨਾਵਹਿ। ਸਹਤ ਪ੍ਰੀਤ ਕੇ ਕਰਹਿ ਅਟੇਰਨਿ। ਦਿਨਪ੍ਰਤਿ ਅਭਿਲਾਖਤਿ ਗੁਰੁ ਹੇਰਨਿ ॥ ੨੧ ॥ 'ਹੇ ਪ੍ਰਭੁ ਮੈਂ ਬਿਰਧਾ ਬਹੁ ਹੋਈ। ਨਹੀਂ ਸਮਰਥ ਗਮਨਿ ਕੀ ਕੋਈ।ਪੰਥ ਪਹਾਰਨਿ ਕੋ ਬਹੁ ਦੂਰਿ[੫]।ਊਚ ਨੀਚ ਥਲ ਲਖੀਯਤਿ ਭੂਰ ॥ ੨੨ ॥ ਨਾਂਹਿ ਤ ਮੈਂ ਅੰਮ੍ਰਿਤਸਰ ਆਵਤਿ। ਨਿਜ ਕਰ ਸੋਂ ਅੰਬਰ[੬] ਪਹਿਰਾਵਤਿ। ਸ਼ਕਤਿ ਹੀਨ ਕਿਮ ਗਮਨੋਂ ਸ੍ਵਾਮੀ। ਸਭਿ ਘਟ ਬਯਾਪਕ ਅੰਤਰਜਾਮੀ ! ॥ ੨੩ ॥ ਦਾਸਨਿ ਕਰਹੁ ਕਾਮਨਾ ਪੂਰਨ। ਹੇਰਿ ਪ੍ਰੇਮ ਕੋ ਪਹੁੰਚਹੁ ਤੂਰਨ। ਸ਼ਾਸਤ੍ਰ ਬੇਦ ਸ੍ਰੀ ਗ੍ਰਿੰਥ ਮਝਾਰਾ। ਸੁਨਨੋ ਆਪ ਕੋ ਬਿਰਦ ਉਦਾਰਾ' ॥੨੪॥ ਇਸ ਪ੍ਰਕਾਰ ਚਿਤਵਨਿ ਚਿਤ ਧਰਿਤੀ। ਬਸਤ੍ਰ ਬੁਨਾਵਨਿ ਕੀ ਫ੍ਰਿਤ ਕਰਿਤੀ। ਗ੍ਰਿਹਿ ਕੁਬਿੰਦ[੭] ਕੇ ਤਬਿ ਚਲਿ ਗਈ। ਸੂਤ ਬੁਨਾਵਨਿ ਦੇਤਿ ਸੁ ਭਈ ॥ ੨੫ ॥ ਅਧਿਕ ਮਜੂਰੀ ਦੇ ਕਰਿ ਤਾਂਹਿ। ਮੁਖ ਤੇ ਮ੍ਰਿਦੁਲ ਗਿਰਾ ਕੋ ਪ੍ਰਾਹਿ। 'ਅਤਿ ਪ੍ਰਿਅ ਪਟ ਕੇ ਕਾਰਜ ਮੇਰਾ। ਕਰਹਿਂ

---

[੧]ਭਾਵ ਤੀਨ ਲੋਕ ਪਤੀ ਪਰਮੇਸ਼ੁਰ ਦੇ ਅਵਤਾਰ ਹਨ। [੨]ਸਭ ਥਾਂ ਤੋਂ ਸਾਫ (ਉਗਾਹੀ) ਸੁਣੀਂਦੀ ਹੈ। [੩]ਰੂਈ। [੪]ਵੱਟ ਚੜ੍ਹਾਂਵਦੀ ਹੈ (ਅਥਵਾ ਪੂਣੀਆਂ ਕੱਤਦੀ ਹੈ)। [੫]ਪਹਾੜਾਂ ਦਾ ਰਾਹ ਤੇ ਬਹੁਤ ਦੂਰ (ਦਾ ਪੈਂਡਾ ਹੈ)। [੬]ਕੱਪੜਾ। [੭]ਜੁਲਾਹੇ।

ਨੀਕ,ਉਪਕਾਰਹਿ ਤੇਰਾ"[1] ॥ ੨੬ ॥ ਕਹਿ ਬਹੁ ਬਾਰਿ ਭਲੋ ਬੁਨਿਵਾਯੋ। ਪੁਨ ਮਿਹਨਤ ਬਹੁ ਦੀਨਿ ਧੁਵਾਯੋ। ਘਰ ਮਹਿਂ ਏਕ ਸਥਾਨ ਸੁਧਾਰਾ। ਗੁਰੁ ਹਿਤ ਕਲਪਯੋ ਰਿਦੇ ਮਝਾਰਾ ॥ ੨੭ ॥ ਲਿੰਪਨਿ ਕਰਿ ਤਹਿ ਧੂਪ ਧੁਖਾਵਹਿ । ਅਧਿਕ ਸੁਗੰਧਤਿ ਪੁਸ਼ਪ ਚਢਾਵਹਿ । ਘ੍ਰਿਤ ਕੇ ਦੀਪਕ ਰਾਖਹਿ ਬਾਰ। ਚੰਦਨ ਕੋ ਚਰਚੈ ਮਹਿਕਾਰ ॥ ੨੮ ॥ ਇਕ ਚੌਂਕੀ ਤਹਿ ਕੀਨਿ ਡਸਾਵਨਿ। ਬਹੁ ਪਾਵਨ ਕਰਿ ਨਈ ਬਨਾਵਨਿ। ਤਿਸਪਰ ਰਾਖਯੋ ਬਸਤ੍ਰ ਸੁਧਾਰਿ। ਕਰਿ ਨੀਕੇ ਫੂਲਨਿ ਬਿਸਤਾਰ ॥ ੨੯ ॥ ਸਤਿਗੁਰੁ ਸਮ ਪੂਜਹਿ ਕਰ ਬੰਦਿ। ਦਿਨ ਪ੍ਰਤਿ ਸ਼ਰਧਾ ਵਧਹਿ ਬਿਲੰਦ। ਬਿਨੈ ਬਖਾਨਹਿ ਖਰੀ ਅਗਾਰੀ। ਨਈਬੇਦ[2] ਅਰਪੈ ਹਿਤ ਧਾਰੀ ॥ ੩੦ ॥ ਦੋਨਹੁ ਸਮੇਂ ਅਰਚਨਾ ਕਰਿਹੀ। ਗੁਰੁ ਸਮਸਰ ਕੀ ਸ਼ਰਧਾ ਧਰਿਹੀ। ਕਰਹਿ ਅਰਾਧਨਿ ਉਰ ਕਰ ਬੰਦਿ। 'ਗੁਰ ਅਰਜਨ ਸੁਤ ਹਰਿਗੋਵਿੰਦ॥ ੩੧ ॥ਪੂਰਨਿ ਕਰਹੁ ਜਾਨਿ ਮਮ ਆਸ਼ਾ। ਪਗ ਪੰਕਜ ਕੋ ਹੈ ਭਰਵਾਸਾ। ਮੈਂ ਕੁਚੀਲ[3] ਇਸਤ੍ਰੀ ਕੋ ਜਾਮਾ। ਤਊ ਆਸਰਾ ਲੀਨਸਿ ਨਾਮਾ' ॥ ੩੨ ॥ ਸੁਤ ਜੁਤਿ ਭਾਗਭਰੀ[4] ਦੈ ਸਮੈ । ਸ੍ਰੀ ਗੁਰੁ ਹਰਿਗੋਵਿੰਦ ਕੋ ਨਮੈ। ਸੁਨਿ ਨਰ ਅਪਰ ਕਰਹਿਂ ਉਪਹਾਸ। 'ਤ੍ਰਿਯ ਜਨਨੀ ਹੇ ਸੇਵਾਦਾਸ ! ॥ ੩੩ ॥ ਬਸਤ੍ਰ ਬੁਨਾਇ ਇਹਾਂ ਹੀ ਰਾਖਾ । ਪੁਰਿ ਆਵਹਿਂ ਗੁਰ ਧਰਿ ਅਭਿਲਾਖਾ। ਸੋ ਕਿਮ ਆਵਨਿ ਤਿਨ ਕੋ ਹੋਇ? ਸੈਨਾ ਘਨੀ ਸੰਗ ਮਹਿ ਜੋਇ ॥ ੩੪ ॥ ਦੂਰਗਮ ਮਾਰਗ ਆਵਨਿ ਕੇਰਾ। ਅਹੈ ਦੂਰਿ, ਕੁਛ ਨਾਂਹਿ ਨ ਨੇਰਾ। ਇਕ ਸ੍ਰੀ ਨਾਨਕ ਬਿਚਰੇ ਸਾਰੇ। ਅਪਰ ਗੁਰੂ ਰਹਿ ਦੇਸ਼ ਮਝਾਰੇ ॥ ੩੫ ॥ ਨਹਿਂ ਬਿਚਰਤਿ ਪਰਦੇਸ਼ਨਿ ਮਾਂਹੀ। ਸੰਗਤਿ ਸਕਲ ਤਹਾਂ ਚਲਿ ਜਾਹੀ। ਅਸਮੰਜਸ ਇਸ ਥਲ ਗੁਰ ਆਵਨਿ। ਸੈਨ ਸਮੇਤ ਕਰਹਿਂ ਇਤ* ਪਾਵਨ[5] ॥੩੬॥ ਮਹਾਂ ਪ੍ਰੇਮ ਤੇ ਬਸਤ੍ਰ ਬੁਨਾਯੋ। ਸੋ ਤਿਸ ਹੀ ਥਲ ਦੇਹੁ ਪਠਾਯੋ'। ਸੇਵਾਦਾਸ ਮਾਤ ਸਮੁਝਾਈ। 'ਹਠ ਛੋਰਹੁ ਦਿਹੁ ਤਹਾਂ ਪਠਾਈ ॥ ੩੭ ॥ ਬਹੁਤ ਲੋਕ ਸਮੁਝਾਵਤਿ ਮੋਹੀ।–ਗੁਰ ਆਗਵਨ ਕਹਹੁ ਕਿਮ ਹੋਹੀ? ਸ੍ਰੀ ਨਾਨਕ ਬਿਨ ਅਪਰ ਨ ਆਯੋ। ਬਡ ਸਮਾਜ ਗੁਰੁ ਸੰਗ[6] ਸੁਹਾਯੋ–॥ ੩੮ ॥ ਸਿਮਰਹੁ

[1]ਤਾਂ ਤੇਰਾ ਉਪਕਾਰ ਹੈ। [2]ਛੋਟਾ। ਅਰਪਿਆ ਪਦਾਰਥ। [ਸੰਸ:, ਨੈਵੇਦਯ]। [3]ਮੈਲਾ। [4]ਨਾਮ ਹੈ ਮਾਈ ਦਾ। [5]ਸੈਨਾ ਸਮੇਤ ਇਧਰ (ਆਕੇ ਦੇਸ਼ ਨੂੰ) ਪਵਿੱਤ੍ਰ ਕਰਨ ( ਇਹ ਗਲ ਕਠਨ ਹੈ)। [6]ਭਾਵ ਸ੍ਰੀ ਗੁਰੂ ਹਰਿਗੋਵਿੰਦ ਜੀ ਦੇ ਨਾਲ। *ਪਾ:—ਤਹਿਂ।

ਨਾਮ ਧਯਾਨ ਕੋ ਕੀਜੈ। ਜਿਮ ਹਜ਼ੂਰ ਤਿਮ ਹੀ ਫਲ ਲੀਜੈ'। ਭਾਗਭਰੀ ਸੁਨਿ ਕੈ ਸੁਤ ਬੈਨ। ਪਰਮ ਪ੍ਰੇਮ ਜਲ ਛੋਰਤਿ ਨੈਨ॥੩੯॥'ਸੁਨਹੁ ਪੁੱਤ੍ਰ! ਮਮ ਬੈਸ ਬਿਹਾਈ। ਗੁਰ ਦਰਸ਼ਨ ਇਛ ਹੈ ਅਧਿਕਾਈ। ਮਰਨਿ ਪ੍ਰਯੰਤ ਆਸ ਮੈਂ ਕਰਿਹੌਂ। ਨਿਸ ਬਾਸੁਰ ਸਿਮਰਨਿ ਮਨ ਧਰਿਹੌਂ ॥ ੪੦ ॥ ਅੰਤਰ-ਜਾਮੀ ਸਭਿ ਥਲ ਬਯਾਪਾ। ਸਰਬ ਸ਼ਕਤਿ ਧਰਿ ਸੰਕਟ ਖਾਪਾ। ਤਿਨ ਆਗਵਨ ਕਠਨ ਕੁਛ ਨਾਂਹੀ। ਨਹਿਂ ਥਲ ਅਸ ਜਹਿਂ ਨਹਿਂ ਚਲਿ ਜਾਹੀਂ ॥੪੧॥ ਕਰਨਿ ਤਰਕਨਾ[1] ਅਸ ਮਨ ਮਾਂਹੀ। ਨਿਸ਼ਚਾ ਰਿਦੈ ਟਿਕਨਿ ਦੇ ਨਾਂਹੀ। ਮਮ ਅਨਾਥ ਕੀ ਦਿਸ਼ਾ ਨਿਹਾਰਹਿਂ। ਬਿਰਦ ਗ਼ਰੀਬ ਨਿਵਾਜ ਸੰਭਾਰਹਿਂ ॥ ੪੨ ॥ ਛਿਨ ਮਹਿਂ ਆਇ ਦਰਸ ਕੋ ਦੈਹੈਂ। ਮਮ ਕਰ ਤੇ ਅੰਬਰ ਪਹਿਰੈਹੈਂ।ਹੁਤੀ ਭੀਲਨੀ ਭਗਤਨਿ ਹਰਿ ਕੀ। ਕਰਤਿ ਪ੍ਰਤੀਖਨਿ ਸ਼ਰਧਾ ਉਰ ਕੀ ॥ ੪੩ ॥ ਬਦਰੀ ਫਲ ਸੰਚਤਿ ਸੋ ਰਹੀ। ਮਿਲੇ ਪ੍ਰਭੂ ਇਮ ਆਗਮ ਕਹੀ[2]। ਮੈਂ ਤਿਹ ਸਮ ਹੀ ਕਰਤਿ ਉਡੀਕਾ। ਦੇਹਿਂ ਦਰਸ ਲਖਿ ਪ੍ਰੇਮ ਸੁ ਹੀ ਕਾ ॥ ੪੪ ॥ ਮਿਲਹਿਂ ਅਵੱਸਯ, ਮੋਹਿ ਬਿਸਵਾਸਾ। ਜੀਵਤਿ ਮੈਂ ਨਹਿਂ ਤਯਾਗੌਂ ਆਸਾ। ਨਾਂਹਿ ਤ ਮਰਿ ਕੈ ਮਿਲਿ ਹੌਂ ਜਾਇ। ਮੈਂ ਨ ਪ੍ਰਤੱਗਯਾ ਤਜੌਂ ਕਦਾਇ' ॥੪੫॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਕਸ਼ਮੀਰ ਪ੍ਰੇਮਨਿ ਸਿੱਖਨੀ ਬ੍ਰਿਤਾਂਤ' ਬਰਨਨ ਨਾਮ ਸਪਤ ਚਤਵਾਰਿੰਸਤੀ ਅੰਸੂ ॥ ੪੭ ॥

੪੮. [ਸਤਿਗੁਰੂ ਜੀ ਸ੍ਰੀ ਨਗਰ ਪੁਜੇ]।

ਦੋਹਰਾ ॥ ਸ੍ਰੀ ਗੁਰ ਹਰਿ ਗੋਵਿੰਦ ਜੀ ਜਾਨੀ ਸਭਿ ਮਨ ਮਾਂਹਿ।—ਮਮ ਪ੍ਰਤੀਖਨਾ ਕਰਤਿ ਹੈ ਨਿਸ ਬਾਸੁਰ ਸੁਖ ਨਾਂਹਿ॥੧॥ਚੌਪਈ॥ਦੇਸ਼ ਪਹਾਰਨਿ ਕੋ ਮਗ ਅਹੈ। ਮਮ ਸਿਖਨੀ ਨਿਤ ਜਾਚਤਿ ਰਹੈ। ਬਸਹਿਂ ਗਿਰਨਿ ਮਹਿਂ ਸਿੱਖਯ ਘਨੇਰੇ। ਨਿਤ ਚਾਹਤਿ ਜੋ ਮੋਕਹੁ ਹੇਰੇ ॥ ੨ ॥ ਤਿਨ ਸਭਿਹਿਨਿ ਕੀ ਪੁਰਵੌਂ ਆਸਾ। ਜੋ ਹਮੇਸ਼ ਰਹਿਂ ਮਮ ਭਰਵਾਸਾ। ਬਿਰਧਾ ਭਾਗਭਰੀ ਪਟ ਰਾਖਾ। ਮੋਕਹੁ ਪਹਿਰਾਵਨਿ ਅਭਿਲਾਖਾ ॥ ੩ ॥ ਖਾਨ ਪਾਨ ਸੂਖਮ ਜਿਨ ਕੀਨੋ। ਨਿਸ ਬਾਸੁਰ ਸਿਮਰਨਿ ਮਨ ਲੀਨੋ। ਅੰਤ ਸਮਾਂ ਭੀ ਆਨਿ ਪਹੂਚਯੋ। ਮਮ ਦੇਖਨਿ ਕੋ ਨਿਤ ਚਿਤ ਰੂਚਯੋ[3]—॥੪॥ ਸ੍ਰੀ ਗੁਰ ਹਰਿਗੋਬਿੰਦ ਕੁਲ ਚੰਦ। ਰਿਦੇ ਬਿਚਾਰਯੋ ਚਲਨਿ ਅਮੰਦ[4]। ਬੂਝਿ ਮਾਤ ਕੋ ਕਰਿ ਕੈ

---

[1] ਹੁੱਜਤਾਂ। [2] ਇਉਂ ਸ਼ਾਮਤ੍ਰੀ ਨੇ ਕਿਹਾ ਹੈ। [3] ਲੱਗਿਆ ਹੈ। [4] ਤ੍ਰਿੱਖਾ, ਛੇਤੀ ਚੱਲਣਾ (ਅ) ਸੁਹਣਾ ਚਲਣਾ।

ਨਮੇ। ਮਿਲਿ ਕੈ ਸਕਲ ਸੰਗ ਤਿਹ ਸਮੇ ॥ ੫ ॥ ਨਿਜ ਸੁਭਟਨਿ ਕੁਛ ਲੈ
ਕਰਿ ਸਾਥ। ਸਭਿ ਕੋ ਧੀਰਜ ਦੇ ਕਰਿ ਨਾਥ। ਯਥਾ ਯੋਗ ਸਭਿ ਕੋ ਸਨ-
ਮਾਨਾ। ਦਾਸ ਲਿਏ ਸੰਗਿ ਕੀਨਿ ਪਯਾਨਾ ॥ ੬ ॥ ਕਰਨਿ ਨਿਹਾਲ ਦੇਸ਼
ਕਸ਼ਮੀਰ। ਗਮਨੇ ਦਿਨਪ੍ਰਤਿ ਗੁਰੁ ਗੰਭੀਰ। ਚਲਤਿ ਚਲਤਿ ਚਪਰਾਹੜ
ਪੁਰਿ* ਜਹਿਂ। ਜਾਇ ਪਹੂੰਚੇ ਢਿਗ ਸਤਿਗੁਰ ਤਹਿਂ ॥੭॥ ਇਕ ਦਿਜਬਰ
ਅਸੁਵਾਰਨਿ ਮਿਲ੍ਯੋ। ਤਿਨ ਬੂਝ੍ਯੋ ਕੋ ਆਵਤਿ ਚਲ੍ਯੋ ?। ਤਿਸ ਕੋ ਸਿਖ
ਨੇ ਕਹਿ ਸਮੁਝਾਯੋ। 'ਇਹ ਸਤਿਗੁਰੂ ਇਤ ਦਿਸ਼ਿ ਕੋ ਆਯੋ ॥ ੮ ॥ ਪਹੁੰ-
ਚਹਿੰਗੇ ਆਗੇ ਕਸ਼ਮੀਰ। ਹਰਿਗੋਵਿੰਦ ਬੀਰ ਬਡਿ ਧੀਰ'। ਖਰੋ ਰਹ੍ਯੋ
ਹੇਰਨਿ ਹਿਤ ਸੋਊ।–ਦੇਖਿ ਲੇਊਂ ਗੁਰ ਭਾਖਤਿ ਜੋਊ–॥੯॥ ਇਤਨੇ ਮਹਿਂ
ਸਤਿਗੁਰ ਚਲਿ ਗਏ। ਤਿਸ ਦਿਜ ਸੋਂ ਬਚ ਬੋਲਤਿ ਭਏ। 'ਇਸ ਥਲ
ਬਸਹਿਂ[1] ? ਨੀਰ ਕਹੁ ਕਹਾਂ ?। ਉਤਰਹਿਂ ਕਰਹਿਂ ਸੁਚੇਤੋ ਤਹਾਂ ॥ ੧੦ ॥
ਹੁਇ ਤੜਾਗ ਬਿਨ ਮਲ ਤੇ ਜਲ ਕੋ। ਬੈਠਹਿਂ ਤਹਾਂ, ਬਤਾਵਹੁ ਥਲ ਕੋ'।
ਸੁਨਿ ਦਿਜ ਕਹਤਿ ਭਯੋ ਕਰਿ ਬੰਦਨ। 'ਆਪ ਜਗਤ ਗੁਰੁ, ਦੋਸ਼ ਨਿਕੰ-
ਦਨ ॥ ੧੧॥ ਛਪੀ ਵਸਤੁ ਕਿਤ ਕਿਸੂ ਨ ਪਾਵੈ। ਮਨ ਕਰਿ ਭੀ ਸੋ ਲਖੀ
ਨ ਜਾਵੈ। ਤਿਨਹਿ ਬਤਾਵਹੁ ਆਪ ਸੁ ਜਾਤਾ[2]। ਤੀਨ ਲੋਕ ਥਲ ਕੇ
ਸਭਿ ਗ੍ਯਾਤਾ॥ ੧੨ ॥ ਨਹਿਂ ਜਾਨਤਿ ਜਿਮ ਬੂਝਹੁ ਮੋਹੀ। ਯਾਂਤੇ ਅਚਰਜ
ਉਰ ਮਹਿਂ ਹੋਹੀ। ਬਰਤਹੁ ਸ਼ਕਤਿ ਤੇਜ ਬਿਪਰੀਤਿ[3]। ਇਹ ਨ ਸੁਹਾਇ
ਲੋਕ ਮਹਿਂ ਰੀਤਿ ॥ ੧੩ ॥ ਜਹਿਂ ਜਲ ਜਾਇ[4] ਤਹਾਂ ਚਲਿ ਜਾਵਹੁ। ਜੇ
ਨਹਿਂ, ਨਿਜ ਹਿਤ ਨਯੋ ਬਨਾਵਹੁ। ਤੁਮ ਸਰਬੱਗ੍ਯ ਕਰਹੁ ਜਸ ਅਹੈ।
ਉਤਰਹੁ ਜਲ ਨਿਰਮਲ ਜਿਤ ਲਹੈ' ॥ ੧੪ ॥ ਇਮ ਸੁਨਿ ਕਰਿ ਸ਼੍ਰੀ ਹਰਿ-
ਗੋਵਿੰਦ। ਰੋਕ੍ਯੋ ਨਿਜ ਤੁਰੰਗ ਕੁਲ ਚੰਦ। ਉਤਰ ਪਰੇ ਸੋਈ ਥਲ ਦੇਖਿ।
ਠਹਿਰੀ ਸੈਨਾ ਸਾਥ ਅਸ਼ੇਖ ॥ ੧੫ ॥ ਆਇ ਦਾਸ ਕੀਨਸਿ ਅਰਦਾਸ।

---

[1]ਤੂੰ ਏਥੇ ਵਸਦਾ ਹੈਂ। [2]ਆਪ ਨੇ (ਸਭ ਕੁਛ) ਜਾਣਿਆ ਹੋਇਆ ਹੈ। [3]ਸ਼ਕਤੀ ਵਾਲੇ ਪ੍ਰਭਾਵ ਤੋਂ ਉਲਟ ਵਰਤ ਰਹੇ ਹੋ। [4]ਜਿੱਥੇ ਜਲ ਦੀ ਜਗ੍ਹਾ ਹੈ।

*ਇਹ ਪਿੰਡ ਸਿਆਲਕੋਟ ਤੋਂ ਸਤ ਅੱਠ ਮੀਲ ਪੂਰਬੋਤ੍ਰ ਦਿਸ਼ਾ ਵਲ ਹੈ। ਇਸ ਤੋਂ ਦੋ ਕੁ ਮੀਲ ਤੇ ਪਿੰਡ ਰਹਿਮਾਂ ਹੈ, ਜਿਸ ਤੋਂ ਵਾਈ ਕੁ ਸੌ ਕਰਮ ਦੀ ਵਿੱਥ ਤੇ ਸਾਹਿਬਾਂ ਦੀ ਯਾਦਗਾਰ ਵਿਚ ਦੋ ਗੁਰਦੁਆਰੇ 'ਟਾਹਲੀ ਸਾਹਿਬ' ਤੇ 'ਗੁਰੂ ਸਰ' ਹਨ, ਸਰੋਵਰ ਜਿਥੇਂ ਬਰਛਾ ਮਾਰਕੇ ਜਲ ਕਢਿਆ ਸੀ ਹੁਣ ਹੈ, ਛੇਵੇਂ ਸਤਿਗੁਰ ਜੀ ਦੇ ਅਵਤਾਰ ਧਾਰਨ ਦੇ ਦਿਨ ਮੇਲਾ ਲਗਦਾ ਰਿਹਾ ਹੈ।

'ਇਸ ਥਲ ਦਿਖਤਿ ਨਹੀਂ ਜਲ ਪਾਸ। ਆਗੈ ਜਿਮ ਰਾਵਰ ਕੀ ਮਰਜ਼ੀ। ਜੇ ਕਰਿ ਦੂਰਿ ਤ ਆਨਹਿਂ ਗੁਰ ਜੀ!' ॥ ੧੬॥ ਕਰ ਸਤਿਗੁਰ ਕੇ ਬਰਛੋ ਹੁਤੋ। ਖਰ ਦੀਰਘ, ਸੋ ਅਵਨੀ ਹਤੋ[1]। ਧਸ੍ਯੋ ਕਿਤਿਕ ਪੁਨ ਐਂਚਿ ਨਿਕਾਸ੍ਯੋ। ਫੁਟੀ ਬੰਬ ਜਲ[2] ਤਬਹਿ ਪ੍ਰਕਾਸ਼੍ਯੋ ॥੧੭॥ ਸਤਿਗੁਰੁ ਭਨ੍ਯੋ 'ਖਨਹੁ ਕੁਛ ਟੋਵਾ। ਜਿਸ ਤੇ ਜਲ ਕੁਛ ਰਹੈ ਖਰੋਵਾ'। ਸੁਨਤਿ ਹੁਕਮ ਤਹਿਂ ਲਯੋ ਬਨਾਇ। ਜਿਤਕ ਚਹਤਿ ਸੋ ਲੀਨਿ ਟਿਕਾਇ ॥੧੮॥ ਛੁਟ੍ਯੋ ਪ੍ਰਵਾਹ ਨੀਰ ਕੋ ਘਨੋ। ਚਲਤਿ ਸੁ ਚਿਰੰਕਾਲ ਕੌ ਮਨੋ[3]। ਪੁਨ ਸਤਿਗੁਰੁ ਹਿਤ ਫਰਸ਼ ਬਨਾਯਹੁ। ਗਿਲਮ ਗ਼ਲੀਚਾ ਰੁਚਿਰ ਡਸਾਯਹੁ ॥ ੧੯ ॥ ਮਾਦਿਕ* ਦਾਸ ਆਨਿ ਕਰਿ ਦੀਨਿਸਿ। ਸੌਚਾਚਾਰਿ ਸਤਿਗੁਰੂ ਕੀਨਸਿ। ਦੇਖਿ ਬਿੱਪ੍ਰ ਬਿਸਮ੍ਯੋ ਡਰਪਾਯੋ। ਪਗ ਪੰਕਜ ਪਰ ਸੀਸ ਨਿਵਾਯੋ ॥ ੨੦॥ 'ਮਹਾਂਰਾਜ! ਮੈਂ ਕਹ੍ਯੋ ਕਠੋਰਾ। ਜਾਤਿ ਗਰਬ ਅਵਰ੍ਯੋ ਚਿਤ ਮੋਰਾ। ਮਹਿਮਾ ਜਾਨਿ ਬੂਝਿ ਸਭਿ ਰਾਵਰਿ। ਬਿਨੈ ਜੁਕਤਿ ਮੈਂ ਭਨ੍ਯੋ ਨ ਬਾਵਰ' ॥ ੨੧ ॥ ਸਤਿਗੁਰੁ ਸੁਨਿ ਕਰਿ ਧੀਰਜ ਦੀਨਾ। 'ਜਥਾ ਜੋਗ ਤੈਂ ਭਾਖਨਿ ਕੀਨਾ। ਕਛੂ ਕ੍ਰੂਰਤਾ ਦੋਸ਼ ਜਿ ਪਾਯੋ। ਮਿਟ੍ਯੋ ਸੁ ਪਾਛੇ ਬਹੁ ਪਛੁਤਾਯੋ ॥੨੨॥ ਅਲਪੰ ਪਾਪ, ਜੇ ਬਚਨ ਕਹਨਿ ਮੈਂ। ਨ ਸ਼ਟਹਿਂ, ਕਰੇ ਬਿਸੂਰਨਿ ਮਨ ਮੈਂ'। ਕੇਤਿਕ ਚਿਰ ਸਤਿਗੁਰ ਤਹਿਂ ਥਿਰੇ। ਸੌਚਾਚਾਰ ਚਮੂੰ ਪੁਨ ਕਰੇ ॥ ੨੩ ॥ ਨਿਕਸ੍ਯੋ ਜਲ ਸੋਈ ਸਭਿ ਲੀਨਿ। ਕ੍ਰਿਆ ਸ਼ਨਾਨ ਆਦਿ ਤਹਿਂ ਕੀਨਿ। ਬਿਸਮੇ ਹੇਰਿ ਮੁਕੰਦ ਪ੍ਰਤਾਪੂ। ਪਰਮੇਸ਼ੁਰ ਬਪੁ, ਪੁੰਨ ਨ ਪਾਪੂ ॥ ੨੪ ॥ ਸ਼ਰਧਾ ਧਰਹਿਂ ਕਰਹਿਂ ਸਭਿ ਸੇਵਾ। ਪ੍ਰੇਮ ਸਹਤ ਦਰ-ਸਹਿਂ ਗੁਰਦੇਵਾ। ਕਰ੍ਯੋ ਕੂਚ ਸਤਿਗੁਰੁ ਆਰੂਢੇ। ਗਮਨੇ ਪੰਥ, ਚਲਿਤ[4] ਜਿਨ ਗੂਢੇ ॥੨੫॥ ਤਹਿਂ ਜਲ ਅਬਿ ਲੌ ਨਿਕਸਤਿ ਰਹੈ। ਹਮ ਨੇ ਸੁਨ੍ਯੋ, ਗੁਰੂ ਸਿੱਖ ਕਹੈਂ। ਜਾਇ ਪਹਾਰਨ ਬਿਖੈ ਪ੍ਰਵੇਸ਼ੇ। ਅਨਿਕ ਭਾਂਤਿ ਜਹਿਂ

[1]ਪ੍ਰਿਥਵੀ ਤੇ ਮਾਰਿਆ। [2]ਜਲ ਦੀ ਧਾਰਾ। [3]ਮਾਨੋਂ। [4]ਚਰਿੱਤ੍ਰ।

*ਮਾਦਿਕ=ਕਿਸੇ ਨਸ਼ੇ ਵਾਲੀ ਸ਼ੈ ਨੂੰ ਕਹਿੰਦੇ ਹਨ, ਭਾਵ ਅਫੀਮ ਤੋਂ ਹੋਣਾ ਹੈ। ਪਰੰਤੂ ਚੜ੍ਹਦੀ ਜਵਾਨੀ ਤੇ ਸਰਮਗਤੀ ਦੀ ਅਵਧੀ ਸ੍ਰੀ ਗੁਰੂ ਜੀ ਜੋ ਸਾਰੇ ਨਸ਼ਿਆਂ ਦੇ ਨਿਸ਼ੇਧ ਕਰਨ ਵਾਲੇ ਸਨ, ਕਦੇ ਆਪ ਕੋਈ ਨਸ਼ਾ ਅੰਗੀਕਾਰ ਨਹੀਂ ਸਨ ਕਰ ਸਕਦੇ। ਸਤਿਗੁਰਾਂ ਦੇ ਸਮੇਂ ਦੇ ਏਹ ਨਕਸ਼ੇ ਸਨ ਹੀ ਨਹੀਂ। ਉਂਞ ਬੀ ਪੰਜਾਬ ਵਿਚ ਅਫੀਮ ਬੁਢਾਪੇ ਵਿਚ ਲਗਦੀ ਹੈ ਤੇ ਸਿਖਾਂ ਵਿਚ ਕਵਿ ਜੀ ਦੇ ਸਮੇਂ ਰਿਵਾਜ ਪਾ ਰਹੀ ਸੀ। ਦੇਖੋ ਰਾਸਿ ੪, ਅੰਸੂ ੪੪, ਅੰਕ ੧੧ ਦੀ ਹੇਠਲੀ ਟੂਕ।

ਬ੍ਰਿਛਨਿ ਬਿਸੇਸੇ*॥੨੬॥ ਦਾਰਮ[1], ਜ਼ਰਦਾਲੂ ਤਹਿ ਖਰੇ।ਫਲ ਬਹੁ ਮਧੁਰ ਤੁਰਸ਼ ਰਸ ਭਰੇ। ਖਰੇ ਖਰੋਟ ਸ ਦਲ[2] ਗਨ ਹਰੇ। ਕਦਲੀ[3] ਬਦਰੀ[4] ਫਲ ਝਰ ਪਰੇ[5] ॥ ੨੭ ॥ ਜਹਿਂ ਕਹਿਂ ਦਿਖਤਿ ਮਹੀਰਹ[6] ਭੀੜ। ਸਰਲੀ[7] ਊਚੇ ਬਹੁ ਥਲ ਚੀੜ। ਸਿਲਾ ਪਹਾਰਨਿ ਕੀ ਜਹਿ ਨਾਨਾ। ਕਿਤ ਵਾਹੜ,[8] ਗਨ ਖਰੇ ਪਖਾਨਾ[8] ॥੨੮॥ ਝਰਨੇ ਝਰਹਿ ਮਹਾਂ ਜਲ ਨਾਦਤਿ। ਦੇਖਤਿ ਸਤਿਗੁਰੂ ਹੁਇਂ ਅਹਿਲਾਦਤਿ। ਸਲਿਤਾ ਵਹੈ ਬੇਗ ਧਰਿ ਬ੍ਰਿੰਦਾ। ਸੁੰਦਰ ਜਲ ਮਲਹੀਨ ਬਿਲੰਦਾ ॥੨੯॥ ਬਰਫ ਸੁਪੇਦ ਚਹੂੰ ਦਿਸ਼ਿ ਦਿਖਿਯਤਿ। ਜਹਾਂ ਉਸ਼ਨ ਕੋ ਤ੍ਰਾਸ ਨ ਲਖਿਯਤਿ। ਸੇਉ, ਬਟੰਕ[9], ਬੇਲ ਅੰਗੂਰ। ਫਲ ਸੁੰਦਰ ਗਨ ਸ੍ਵਾਦਤਿ ਭੂਰ ॥ ੩੦ ॥ ਕਬਿ ਊਚੇ ਪਰਬਤ ਪਰ ਚਰ੍ਹੈਂ। ਕਬਿ ਗਮਨਤਿ ਥਲ ਉਤਰਨਿ ਤਰੇ। ਇਮ ਸੈਲਨਿ ਕੀ ਸੈਲ ਬਿਸਾਲੋ।ਕਰਤਿ ਸੁ ਮੰਦ ਮੰਦ ਮਗ ਚਾਲੇ ॥ ੩੧ ॥ ਸਿੱਖ ਜੁ ਹੁਤੇ ਪਹਾਰਨਿ ਬਾਸੀ। ਜਿਤ ਕਿਤ ਸੁਨਿ ਕਰਿ ਸੁਧਿ ਸੁਖਰਾਸੀ[10]। ਰੁਚਿਰ ਉਪਾਇਨ ਲੈ ਲੈ ਆਇ। ਕਰਿ ਕਰਿ ਦਰਸ਼ਨ ਉਰ ਹਰਖਾਏ ॥ ੩੨ ॥ ਉਚਿਤ ਖਾਨ ਕੇ ਸ੍ਵਾਦਿ ਬਿਸਾਲੇ। ਗੁਰ ਹਿਤ ਆਨਿ ਦੇਤਿ ਰਸ ਵਾਲੇ। ਜਬਿ ਪਰਬਤ ਉਲੰਘੇ ਮਗ ਸਾਰਾ। ਸਮ[11] ਸਥਾਨ ਪੁਨ ਚਾਰੁ ਨਿਹਾਰਾ॥੩੩॥ਇਕ ਕੱਟੂ

---

[1]ਅਨਾਰ। [2]ਪੱਤਿਆਂ ਸਮੇਤ। [3]ਕੇਲਾ। [4]ਬੇਰ, ਭਾਵ ਉਨਾਬਾਂ ਤੋਂ ਹੈ। [5]ਬਹੁਤੇ ਲਗੇ ਹੋਏ ਹਨ। (ਅ) ਡਿੱਗ ਡਿੱਗ ਪੈਂਦੇ ਹਨ। [6]ਬ੍ਰਿੱਛਾਂ ਦੀ। [7]ਸਿੱਧੀਆਂ (ਅ) ਪੀਤੱਦ੍ਰੂ ਯਾ ਪੂਤੀ ਕਾਸ਼ਟ ਨਾਮੀ ਬ੍ਰਿਛ (ਦੇਖੋ ਕਵੀ ਸੰਤੋਖ ਸਿੰਘ ਜੀ ਦਾ ਨਾਮ ਕੋਸ਼, ਭੂਮਿ ਵਰਗ, ਅੰਕ ੧੩੦ ਯਥਾ:— ਪਿਤੱਦ੍ਰੂ ਪੂਤੀ ਕਾਸ਼ਟ ਸੋਇ। ਸਰਲ ਬ੍ਰਿੱਖ ਕੋ ਆਖ੍ਯ ਹੋਇ)। [8]ਕਿਤੇ ਨਾਲੇ ( ਚਲਦੇ ਹਨ ਤੇ ਕਿਨਾਰੇ) ਪੱਥਰ ਖੜੇ ਹਨ। [9]ਛੋਟੀ ਨਾਖ, ਜੰਗਲੀ ਨਾਖ ਨੂੰ ਬੀ ਬਟੰਕ ਕਹਿੰਦੇ ਹਨ ਜਿਸ ਪਰ ਪੇਉਂਦਾਂ ਲਾਉਂਦੇ ਹਨ। [10]ਭਾਵ ਸ੍ਰੀ ਗੁਰੂ ਜੀ ਦੀ। [11]ਇਕੋ ਜੇਹਾ।

*ਸਤਿਗੁਰੂ ਜੀ ਚਪਰਾਹੜ ਪੁਰ ਤੋਂ ਚਲਕੇ ਗਲੋਟੀ, ਵਜ਼ੀਰਾਬਾਦ ਆਦਿ ਕਸਬਿਆਂ ਵਿਚ ਉਤਰਦੇ ਸਿਖਾਂ ਦੀ ਕੱਲਯਾਣ ਕਰਦੇ ਹੋਏ ਮੀਰ ਪੁਰ ਪੁੱਜੇ ਸਨ। ਇਥੇ ਕਵੀ ਜੀ ਨੇ ਬਾਕੀ ਗੁਰਦਵਾਰਿਆਂ ਦੇ ਹਾਲ ਨਹੀਂ ਦਿਤੇ। ਗਲੋਟੀ ਵਜ਼ੀਰਾਬਾਦੋਂ ੧੦ ਕੁ ਕੋਹ ਪੂਰਬ ਵਲ ਹੈ, ਇਥੇ ਸੁਣਿਆਂ ਹੈ ਸਤਿਗੁਰੂ ਜੀ ਇਕ ਰਾਤ ਰਹੇ ਸਨ, ਤੇ ਸ੍ਰੀ ਗੁਰੂ ਹਰਿਰਾਇ ਜੀ ਦੇ ਅਵਤਾਰ ਧਾਰਨ ਵਾਲੇ ਪੁਰਬ ਤੇ ਪਿੰਡ ਦੀ ਸਿੰਘ ਸਭਾ ਵਲੋਂ ਭਾਰੀ ਦੀਵਾਨ ਹੁੰਦਾ ਹੈਸੀ ਤੇ ਵਜ਼ੀਰਾਬਾਦ ਵਿਖੇ 'ਕੋਠਾ ਸਾਹਿਬ' ਨਾਮ ਦਾ ਬੜਾ ਭਾਰੀ ਗੁਰਦਵਾਰਾ ਛੇਵੇਂ ਗੁਰਾਂ ਦੇ ਠਹਿਰਨ ਦੀ ਯਾਦਗਾਰ ਵਿਚ ਅਸਥਾਨ ਹੈ। ਕਈ ਵੀਚਾਰਵਾਨਾਂ ਦਾ ਖਿਆਲ ਹੈ ਕਿ ਗਲੋਟੀ ਦਾ ਗੁਰਦੁਆਰਾ ਸੱਤਵੇਂ ਸਤਿਗੁਰਾਂ ਦੀ ਯਾਦਗਾਰ ਹੈ।

ਸਿਖ ਤਹਾਂ ਬਸੇ ਹੈ। ਸੱਤਨਨਾਮ ਰਸ ਰਿਦਾ ਰਸੇ ਹੈ। ਆਗੈ ਮਿਲਯੋ ਸੁਧਾ-
ਸਰ ਆਇ। ਤਬਿ ਸਤਿਗੁਰੁ ਕੀ ਸੇਵ ਕਮਾਇ ॥ ੩੪ ॥ ਅਤਿ ਸੁਹਿਰਦ
ਪ੍ਰੇਮੀ ਗੁਰੁ ਕੇਰਾ। ਅੰਤਰ ਪ੍ਰਭੁ ਨਿਰੰਤਰ ਹੇਰਾ। ਕ੍ਰਿਪਾ ਕਟਾਛ ਗੁਰੂ ਜਬਿ
ਕੀਨਾ। ਹਤਿ ਅੱਗਯਾਨ, ਰੂਪ ਲਖਿ ਲੀਨਾ ॥ ੩੫ ॥ ਸੱਤਨਨਾਮ ਸਿਮ-
ਰਨਿ ਲਿਵਲਾਗੀ। ਲਖ੍ਯੋ ਬ੍ਰਹਮ ਹੁਇ ਗੁਰੁ ਅਨੁਰਾਗੀ। ਸੇਵਾ ਕਰਤਿ
ਰਹਯੋ ਚਿਰ ਕਾਲ। ਲਖਿ ਸੁ ਬ੍ਰਿਤਿ ਸਤਿਗੁਰੂ ਕ੍ਰਿਪਾਲ॥ ੩੬ ॥ ਕੱਟੂਸ਼ਾਹ
ਨਾਮ ਤਿਸ ਕਹਯੋ। ਅਧਿਕ ਪ੍ਰੇਮ ਤਿਸ ਕੇ ਉਰ ਲਹਯੋ। ਗ੍ਰਿਹ ਕੋ ਕਰਯੋ
ਬਿਸਰਜਨਿ ਫੇਰਿ। ਘਾਲੀ ਘਾਲਿ ਸਤਿਗੁਰੂ ਹੇਰਿ ॥ ੩੭ ॥ ਧਾਂਤੇ ਨਾਮ
ਗਰੀਬਨਿਵਾਜਾ। ਗੁਰੁ ਕੋ ਜਗ ਕਹਿ ਰੰਕ ਰੁ ਰਾਜਾ। ਮਿਲਯੋ ਆਇ ਲੇ
ਫਲ ਬਹੁ ਸ੍ਵਾਦੂ। ਦਰਸ਼ਨ ਦੇਖਤਿ ਉਰ ਅਹਿਲਾਦੂ॥ ੩੮ ॥ ਪਗ ਪੰਕਜ
ਪਾਵਨ ਲਪਟਾਯੋ। ਜਲ ਅਨੰਦ ਲੋਚਨ ਝਲਕਾਯੋ। ਹੇਰਤਿ ਸ਼੍ਰੀ ਹਰਿ
ਗੋਵਿੰਦ ਕਹੈਂ। 'ਕੱਟੂਸ਼ਾਹ ਆਉ, ਸੁਖ ਅਹੈ?' ॥੩੯॥ 'ਸ਼੍ਰੀ ਗੁਰੁ ਜੀ ਤੁਵ
ਦਰਸ਼ਨ ਹੇਰੇ। ਸੁਖ ਅਨੰਦ ਉਰ ਸੌਗੁਨ ਮੇਰੇ। ਬਿਖਮ ਪੰਥ ਕਸ਼ਮੀਰ
ਘਨੋ ਹੈ। ਗੁਰ ਸਿੱਖੀ ਬਿਸਤਾਰ ਸਨੋ ਹੈ ॥ ੪੦ ॥ ਜਾਨਿ ਆਪਨੇ ਦਾਸ
ਘਨੇਰੇ। ਕਰਨਿ ਕ੍ਰਿਤਾਰਥ ਤਿਨ ਇਹ ਬੇਰੇ। ਕ੍ਰਿਪਾ ਧਾਰਿ ਕੀਨਿਸਿ
ਆਗਮਨੂ। ਬਡੇ ਭਾਗ, ਪ੍ਰਾਪਤਿ ਤੇ ਭਵਨੂ' ॥ ੪੧ ॥ ਇੱਤਯਾਦਿਕ ਕਹਿ
ਕਰਿ ਸ਼ੁਭ ਬਾਨੀ। ਰਹਯੋ ਰੈਨ ਢਿਗ ਪ੍ਰੀਤਿ ਮਹਾਨੀ[1]। ਅਪਰ ਅਨੇਕ
ਸਿੱਖ ਚਲਿ ਆਏ। ਬੰਦਹਿੰ ਪਦ ਅਰਬਿੰਦ ਸੁਹਾਏ ॥ ੪੨ ॥ ਜਥਾ ਜੋਗ
ਸਗਲੇ ਸਨਮਾਨੇ। ਬਸਿ ਰੈਨ ਪੁਨ ਪ੍ਰਾਤ ਪਯਾਨੇ। ਕੱਟੂਸ਼ਾਹ ਬਿਸਰਜਨਿ
ਕਰਯੋ। ਮਹਾਂ ਪ੍ਰੇਮ ਪਦ ਪਰ ਸਿਰ ਧਰਯੋ ॥ ੪੩ ॥ ਸਤਿਗੁਰ ਹਰਿ ਗੁਵਿੰਦ
ਕਰਿ ਕੂਚ। ਪੁਰਿ ਬਿਸਾਲ* ਢਿਗ ਜਾਇ ਪਹੂਚਿ। ਜਹਾਂ ਹੁਤੋ ਕਾਠੀ ਦਰ-
ਵਾਜਾ। ਕਿਯੋ ਪ੍ਰਵੇਸ਼ ਗ਼ਰੀਬ ਨਿਵਾਜਾ* ॥੪੪॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ
ਰਾਸੇ 'ਸਤਿਗੁਰ ਕਸ਼ਮੀਰ ਪ੍ਰਵੇਸ਼ ਕਰਨ' ਬਰਨਨ ਨਾਮ ਅਸ਼ਟ ਚਤੁਵਾਰਿੰਸਤੀ ਅੰਸੂ ॥ ੪੮ ॥

---

[1]ਬੜੀ ਪ੍ਰੀਤ ਸਮੇਤ ਰਾਤ ਨੂੰ ਪਾਸ ਰਹਿਆ।

*ਪੁਰਬਿਸਾਲ ਤੋਂ ਮਤਲਬ ਸਿਰੀ ਨਗਰ ਦਾ ਹੈ। ਕਾਠੀ ਦਰਵਾਜ਼ਾ ਸ਼ਹਿਰ ਦਾ ਨਹੀਂ, ਪਰ ਹਰੀ ਪਰਬਤ ਉਤੇ ਬਣੇ ਕਿਲ੍ਹੇ ਦਾ ਦਰਵਾਜ਼ਾ ਹੈ, ਜਿਸ ਦੇ ਬਾਹਰ ਵਾਰ ਹੁਣ ਤਕ ਗੁਰਦੁਆਰਾ ਹੈ, ਜਿਸ ਨੂੰ 'ਦਰਬਾਰ ਗੁਰੂ ਹਰਿਗੋਬਿੰਦ' ਜੀ ਕਹਿੰਦੇ ਹਨ, ਚੌਂਕੀ ਬੀ ਪਈ ਹੈ। ਇੱਥੇ ਹੀ ਮਾਈ ਭਾਗਭਰੀ ਦਾ ਘਰ ਸੀ।

## ੪੯. [ਮਾਈ ਨਿਹਾਲ ਹੋਈ]।

ਦੋਹਰਾ ॥ ਪੌਰ ਪ੍ਰਵੇਸ਼ੇ ਪ੍ਰਭੁ ਪੁਰਿ ਜਿਸ ਥਲ ਦਾਸ ਅਵਾਸ। ਤਹਾਂ ਪਹੂਚੇ ਜਾਇ ਕਰਿ ਪੂਰਨ ਬਿਰਧਾ ਆਸ[1] ॥ ੧ ॥ ਚੌਪਈ ॥ ਤਿਸ ਘਰ ਕੇ ਦਰ ਖਰੇ ਅਗਾਰੀ। ਸੇਵਾਦਾਸ ਸਿੱਖਨ ਹਿਤਕਾਰੀ। ਸੁਨਿ ਤੁਰੰਗ ਕੇ ਖੁਰ ਕੋ ਖਰਕਾ। ਨਿਕਸਜੋ ਵਹਿਰਿ ਛੋਰਿ ਦਰ ਘਰ ਕਾ[2] ॥੨॥ ਖਰੇ ਹੇਰਿ ਸ੍ਰੀ ਹਰਿ ਗੋਵਿੰਦ। ਕਰ ਮਹਿੰ ਤੋਮਰ ਗਹਜੋ ਬਿਲੰਦ। ਪਗ ਪੰਕਜ ਪਰਿ ਧਰਿ ਕਟਿ ਸਿਰਕੋ। ਭਯੋ ਅਨੰਦ ਬਿਲੰਦੈ ਉਰ ਕੋ ॥ ੩ ॥ 'ਚਿਰੰਕਾਲ ਕੀ ਲਗੀ ਉਡੀਕਾ। ਦਰਸਜੋ ਆਜ ਭਾਵਤੋ ਜੀ ਕਾ'। ਗਹਿ ਰਕਾਬ ਕਰਿ ਥਿਰੇ ਉਤਾਰੇ। ਲੇ ਗਮਨਜੋ ਨਿਜ ਗ੍ਰੇਹ ਮਝਾਰੇ ॥ ੪ ॥ ਰੁਚਿਰ ਪ੍ਰਯੰਕ ਨਿਕਾਸਿ ਡਸਾਵਾ। ਨਿਜ ਮਾਤਾ ਕੋ ਹਰਖਿ ਸੁਨਾਵਾ। 'ਹੇ ਬਡਭਾਗਨਿ! ਦਿਨ ਪ੍ਰਤਿ ਜਾਂਹੀ।ਕਰਤਿ ਪ੍ਰਤੀਖਨ ਰਹਿ ਰਿਤ ਮਾਂਹੀ ॥੫॥ ਕ੍ਰਿਪਾ ਧਾਰਿ ਘਰ ਸੋ ਚਲਿ ਆਏ। ਨਾਮ ਸਖਾ ਸਿੱਖਨਿ ਬਿਦਤਾਏ। ਆਖਧ ਭਾਗ ਭਰੀ ਸ਼ੁਭ ਤੇਰਾ। ਸਾਰਥਿ[4] ਭਾਗ ਭਰੀ ਅਬਿ ਹੇਰਾ' ॥ ੬ ॥ ਸੁਨਤਿ ਉਠੀ ਬਿਹਬਲ ਯੁਤ ਪ੍ਰੇਮ। ਬਲਹੀਨਾ ਗੁਰ ਹਿਤ ਕਿਯ ਨੇਮ। ਇਕ ਤੌ ਬ੍ਰਿਧ ਬਿਤੀ ਬਯ ਘਨੀ। ਖਾਨ ਪਾਨ ਸੰਜਮ ਕੇ ਸਨੀ ॥ ੭ ॥ ਚਿੰਤ ਨਿਰੰਤਰ ਅੰਤਰ ਉਰ ਕੇ। ਨਿਸ ਦਿਨ ਦਰਸ਼ਨ ਚਹਿ ਸਤਿਗੁਰ ਕੇ। ਯਾਂਤੇ ਪ੍ਰੇਮ ਬ੍ਰਿਹਾਤੁਰ ਹੋਈ। ਸ਼ੀਘ੍ਰ ਨਹੀਂ ਉਠਿ ਸਕੀਯਾ ਸੋਈ ॥ ੮ ॥ ਸੁਤ ਕਰ ਪਕਰੇ ਅੰਙਨ ਆਈ[5]। ਚਖਨਿ ਪਲਕ ਤੇ[6] ਇਕ ਟਕ ਲਾਈ। ਗਦ ਗਦ ਭਈ ਨ ਬੋਲਜੋ ਜਾਈ।ਬਾਨੀ ਰਹੀ ਕੰਠ ਉਰਝਾਈ[7] ॥੯॥ਸਨੇ ਸਨੇ ਸਾਮੀਪੀ ਹੋਇ। ਕਰ ਮਹਿ ਗਹਿ ਪਗ ਪੰਕਜ ਦੋਇ। ਸਿਰ ਧਰਿ ਧਰਿ ਪਰਿ ਕਰਿ ਪਰਨਾਮਾ। ਦੇਖਤਿ ਪੁਨ ਸਰੂਪ ਅਭਿਰਾਮਾ ॥ ੧੦ ॥ ਬਰਡਾ ਅਪਨੇ ਨਿਕਟ ਗਡਾਯੋ। ਸ਼ੁਭ ਸਿਹਜਾ ਪਰ ਗੁਰੂ ਸੁਹਾਯ। ਕਿਤਿਕ ਸਮੇਂ ਮਹਿੰ ਧਰਿ ਕਰਿ ਧੀਰਾ। ਬੋਲੀ ਬਿਰਧਾ ਪ੍ਰੇਮ ਗਹੀਰਾ ॥੧੧॥ '—ਸਤਿਗੁਰ ਸੰਗ ਲਗਨ ਜਿਸ ਲਾਗੀ। ਸਭਿ ਰਸ ਤਜਾਗਿ ਦਰਸ ਅਨੁਰਾਗੀ। ਤਿਸ ਕੋ ਨਿਸ਼ਚੇ ਪ੍ਰਾਪਤਿ ਹੋਇ—। ਇਹ ਗਾਥਾ ਜਗ ਕਹਿ ਸਭਿ ਕੋਇ ॥ ੧੨ ॥ ਸੋ ਪ੍ਰਤੱਖਨ ਹੋਈ ਅਬਿ ਮੇਰੇ।ਸ੍ਰੀ ਸਤਿਗੁਰ ਤੁਮ ਦਰਸ਼ਨ ਹੇਰੇ। ਹੌਂ ਵਾਰੀ,

[1] ਬਿਰਧਾ ਦੀ ਆਸ ਪੂਰਨ ਕਰਨ ਲਈ। [2] ਘਰ ਦਾ ਦਰਵਜਾ ਛੋਡਕੇ। [3] ਨਾਮ। [4] ਸਫਲ। [5] ਪੁੱਤ ਦਾ ਹੱਥ ਫੜਕੇ ਵੇਹੜੇ ਵਿਚ ਆਈ। [6] ਨੇਤ੍ਰਾਂ ਦੀਆਂ ਪਲਕਾਂ ਨਾਲ। [7] ਰੁਕ ਰਹੀ ਹੈ।

ਹੌਂ ਸਦ ਬਲਿਹਾਰੀ। ਹੌਂ ਸਦਕੇ ਘੋਲੀ ਸਦ ਵਾਰੀ' ॥੧੩॥ ਗੂੰਦੀ ਫੂਲਨਿ ਮਾਲ ਬਿਸਾਲਾ। ਪਹਿਰਾਈ ਗੁਰ ਗਰ ਦੁਤਿ ਮਾਲਾ। ਕਰੌਂ ਪ੍ਰਜਨਾ ਗ੍ਰੇਹ ਮਝਾਰਾ। ਤੁਮ ਹਿਤ ਜਹਾਂ ਸਥਾਨ ਸੁਧਾਰਾ ॥ ੧੪ ॥ ਧਯਾਨ ਧਾਰਿ ਕਰਿ ਗਰ ਪਹਿਰਾਵੌਂ। ਭਈ ਸਫਲ ਅਬਿ ਦਰਸ਼ਨ ਪਾਵੌਂ'। ਸੁਨਿ ਬੋਲੇ ਸ਼੍ਰੀ ਹਰਿਗੋਵਿੰਦ। 'ਕਰਯੋ ਪ੍ਰੇਮ ਤੇ ਬਸੀ ਬਿਲੰਦ ॥ ੧੫ ॥ ਮਮ ਹਿਤ ਬਸਤ੍ਰ ਸੁਧਾਰਯੋ ਨੀਕੋ। ਨਿਸ ਦਿਨ ਕਰਿ ਅਨੁਰਾਗਤਿ ਜੀਕੋ। ਸੋ ਮੈਂ ਪਹਿਰਨਿ ਹਿਤ ਚਲਿ ਆਯੋ। ਅਪਰ ਨ ਅੰਬਰ ਮੋਹਿ ਸੁਹਾਯੋ ॥ ੧੬ ॥ ਸੋ ਮੋ ਕਹੁ ਅਬਿ ਦੇਹੁ ਸਿਵਾਇ। ਪਹਿਰੌਂ ਤਨ ਮਹਿਂ ਮੋਦ ਉਪਾਇ'। ਸੁਨਿ ਬਿਸਮਤਿ ਚਿਤ ਹ੍ਵੈ ਕਰਿ ਕਹਯੋ। 'ਨਹਿਂ ਤੁਮਰੇ ਇਹ ਅਚਰਜ ਲਹਯੋ ॥ ੧੭ ॥ ਕਰਤੇ ਰਹੇ ਸਦਾ ਇਸ ਭਾਂਤੀ। ਨਹੀਂ ਬਿਚਾਰਹੁ ਜਾਤਿ ਕੁਜਾਤੀ। ਇਸਤ੍ਰੀ ਪੁਰਖ ਨ ਧਨ ਗੁਨ ਕੋਈ[1]। ਪ੍ਰੇਮ ਰਿਦੇ ਹੁਇ ਪਰਖਹੁ ਸੋਈ ॥ ੧੮ ॥ ਨਾਂਹਿ ਤ ਮੈਂ ਮਤਿਮੰਦ ਮਲੀਨੀ। ਧਨ ਗੁਨ ਸਕਲ ਭਾਂਤਿ ਤੇ ਹੀਨੀ। ਬਿਖਮ ਪੰਥ ਜਹਿ ਬ੍ਰਿੰਦ ਪਹਾਰਨਿ। ਸਭਿ ਉਲੰਘਿ ਪਹੁੰਚੇ ਜਿਸ ਕਾਰਨ ॥ ੧੯॥—ਸਿਖ ਪ੍ਰਿਯ—ਬਿਰਦ ਆਪ ਕੋ ਸਚ ਇਮ[2]। ਭਗਤ ਵਛਲ ਤੁਮ ਰੂਪ ਬਿਸ਼ਨੁ ਜਿਮ। ਮੋਹਿ ਪਤਿਤ ਕੋ ਪਾਵਨ ਕੀਨਾ। ਦੀਨਨਿ ਪਰ ਕਰੁਨਾ ਰਸ ਭੀਨਾ॥੨੦॥ ਕਹਾਂ ਆਪ ਕੀ ਸਤੁਤਿ ਬਖਾਨੌਂ। ਅਲਪ ਮਤੀ ਕੁਛ ਕਹਿ ਨਹਿਂ ਜਾਨੌਂ।—ਅਧਮ ਉਧਾਰਨਿ—ਨਾਮ ਤੁਮਾਰਾ। ਇਕ ਇਹ ਮੈਂ ਨੀਕੇ ਨਿਰਧਾਰਾ॥੨੧॥ਦੇਖਹੁ ਪ੍ਰੇਮ ਕਿ ਨਰ ਹੁਇ ਨਾਰੀ। ਗਤਿ ਸੁਭਾਉ ਕੀ ਮਹਿਦ ਬਿਚਾਰੀ[3]। ਨੌ ਨਿਧਿ ਸਿੱਧਨਿ ਸਭਿ ਕੋ ਸ੍ਵਾਮੀ। ਪੇਖਨਿ ਕਰਹੁ ਸਬੰਤਰਜਾਮੀ ॥ ੨੨॥ ਕਯਾ ਇਕ ਬਸਤ੍ਰ, ਨਹੀਂ ਸੋ ਨੀਕਾ। ਤਿਸ ਹਿਤ ਸ਼੍ਰੀ ਸੋਢੀ ਕੁਲ ਟੀਕਾ। ਪੰਥ ਬਿਖਮ ਕੋ ਲਾਂਘਤਿ[4] ਆਏ। ਮੁਝ ਜੀਵਤਿ ਕੋ ਦਰਸ ਦਿਖਾਏ' ॥ ੨੩ ॥ ਇਮ ਕਹਿ ਹੋਤ ਵਾਰਨੇ ਹਿਤ ਸੋਂ। ਕਰੀ ਪ੍ਰਕਰਮਾ ਹਰਖਤਿ ਚਿਤ ਸੋਂ। ਤ੍ਰਿਪਤਿ ਨ ਹੋਤਿ ਬਿਲੋਕਤਿ ਲੋਚਨਿ। ਨਿਤ ਚਿਤਵਤਿ ਸੋਚਨਿ ਕਰਿ ਮੋਚਨਿ[5] ॥ ੨੪ ॥

---

[1]ਜਾਤ ਕੁਜਾਤ ਇਸਤ੍ਰੀ ਪੁਰਸ਼ ਤੇ ਧਨ ਗੁਣ (ਆਦਿ ਦੀ) ਕੋਈ ਨਹੀਂ ਵਿਚਾਰ ਕਰਦੇ ਹੋ। [2]ਇਹ ਬਿਰਦ ਆਪ ਦਾ ਸੱਚਾ ਹੈ। [3](ਆਪ ਜੀ ਦੇ) ਸੁਭਾਉ ਦੀ ਦਸ਼ਾ ਬੜੀ ( ਉੱਚੀ ) ਵਿਚਾਰੀ ਹੈ। [4]ਲੰਘਕੇ। [5]ਸੋਚਾਂ ਦੇ ਦੂਰ ਕਰਨ ਵਾਲੇ ਨੂੰ ਨਿਤ ਚਿਤਵਨਾਂ ਕਰਦੀ ਸੀ। ( ਅ ) ਸੋਚਾਂ ਨੂੰ ਦੂਰ ਕਰਕੇ ਚਿਤਵਦੀ ਸੀ।

ਅੰਤਰ ਜਾਇ ਬਸਤ੍ਰ ਕੋ ਲ੍ਯਾਈ। ਜਿਸ ਪਰ ਅਧਿਕ ਸੁਗੰਧਿ ਸਿੰਚਾਈ। ਕਰਤਿ ਸ਼ੀਘ੍ਰਤਾ ਧਰ੍ਯੋ ਅਗਾਰੀ।ਹਾਥ ਜੋਰਿ ਪੁਨ ਬੰਦਨ ਧਾਰੀ॥੨੫॥ਤਤ-ਛਿਨ ਦਰਜੀ ਨਿਕਟ ਹਕਾਰਾ। ਦੀਰਘ ਗੁਰੂ ਸਰੀਰ ਦਿਖਾਰਾ॥ 'ਸੀਮਨਿ ਕਰਹੁ[੧] ਸਰਬ ਅਭਿਰਾਮਾ। ਜਨਮ ਸਫਲ ਹੁਇ, ਪਹਿਰਹਿਂ ਜਾਮਾ'॥੨੬॥ ਇਮ ਕਹਿ ਤਤਛਿਨ ਸਿਯਨਿ ਲਗਾਯੋ। ਨਿਕਟ ਬੈਠਿ ਸੋ ਤ੍ਯਾਰਿ ਕਰਾਯੋ। ਪੁਨ ਬਿਰਧਾ ਨਿਰਮਲ ਜਲ ਲੀਨੋ। ਪਦ ਅਰਬਿੰਦ ਪਖਾਰਨਿ ਕੀਨੋ ॥੨੭॥ ਸੋ ਲੇ ਜਬਿ ਅਪਨੇ ਮੁਖ ਡਾਰਾ। ਦਿੱਬ੍ਯ ਦ੍ਰਿਸ਼ਟਿ ਹੋਈ ਲਖਿ ਸਾਰਾ[੨]। ਰੂਪ ਵਾਸਤਵ ਆਤਮ ਜਾਨਾ। ਉਰ ਅਨੰਦ ਅੰਤਰ ਲਗਿ ਧ੍ਯਾਨਾ ॥ ੨੮ ॥ ਬਰਖ ਸੈਂਕਰੇ ਸਾਧਹਿਂ ਜੋਗ। ਭਈ ਜੋਗ ਅਸ ਪਹੁੰਚਨਿ ਲੋਗ[੩]। ਸਭਿ ਘਰ ਮਹਿਂ ਉਠਿ ਕਰਿ ਛਿਰਕਾਯੋ। ਪੁਨਹ ਪੁੱਤ੍ਰ ਕੋ ਪਾਨ ਕਰਾਯੋ ॥ ੨੯ ॥ ਡੇਰਾ ਸਭਿਹਿਨਿ ਕੋ ਕਰਿਵਾਇ।ਖਾਨ ਪਾਨ ਹਿਤ ਸਕਲ ਪੁਚਾਇ। ਸ੍ਰੀ ਸਤਿਗੁਰ ਕੀ ਸੇਵਾ ਸਾਰੀ। ਅਪਨੇ ਹਾਥ ਕਰੀ ਹਿਤਕਾਰੀ ॥੩੦॥ ਨਿਸਾ ਬਿਖੈ ਸ਼ੁਭ ਸੇਜ ਬਿਲੰਦ। ਪੌਢੇ ਸਤਿਗੁਰੁ ਹਰਿ-ਗੋਵਿੰਦ। ਦੇਸ਼ ਸਰਬ ਕਸ਼ਮੀਰ ਮਝਾਰੀ।ਗੁਰ ਆਗਵਨੁ ਸੁਧਿ ਬਿਸਤਾਰੀ॥ ੩੧॥ ਕਰਨ ਪੁਟਨਿ ਜਨੁ ਸੁਧਾ ਪਿਵਾਈ। ਸੁਨਿ ਸੁਨਿ ਸਿਖ ਮਨ ਮੋਦ ਉਪਾਈ। ਜਹਿਂ ਕਹਿਂ ਤੇ ਇਕੱਤ੍ਰ ਹੁਇ ਆਏ। ਭਈ ਪ੍ਰਾਤ ਪਹੁੰਚੇ ਸਮੁ-ਦਾਏ ॥ ੩੨ ॥ ਮਧੁਰ ਮਹਾਂ ਫਲ ਮੂਲ ਬਿਲੰਦ । ਗੁਰੂ ਹਿਤ ਲ੍ਯਾਵਤਿ ਕਰਤਿ ਅਨੰਦ।–ਹੁਇ ਪ੍ਰਸੰਨ ਹਮ ਤੇ ਫਲ ਖਾਵੈਂ।ਜਨਮ ਸਫਲਤਾ ਤਤ-ਛਿਨ ਪਾਵੈਂ[੪]–॥ ੩੩ ॥ ਘਨੇ ਸੇਉ ਲੇ ਕਰਿ ਰੰਗ ਲਾਲ। ਗੁੱਛ ਅੰਗੂਰਨਿ ਕੇਰ ਬਿਸਾਲ। ਜ਼ਰਦਾਲੂ ਅਰੁ ਲ੍ਯਾਇ ਬਟੰਤ[੫]। ਇੱਤ੍ਯਾਦਿਕ ਬਹੁ ਬਿਧਿ ਅਰਪੰਤਿ ॥ ੩੪ ॥ ਸਿੱਖਨਨਿ ਕਰਨਿ ਭਾਵਨਾ ਪੂਰਨ। ਸਤਿਗੁਰ ਅਚਹਿਂ ਹੇਰਿ ਫਲ ਰੂਰਨਿ। ਅਪਰ ਅੰਨ ਸਿਧ ਹੇਤੁ ਰਸੋਈ।ਚਹੁੰਦਿਸ਼ਿ ਤੇ ਆਨਤਿ ਸਭਿ ਕੋਈ ॥੩੫॥ ਜ੍ਯੋਂ ਜ੍ਯੋਂ ਦੂਰਿ ਹੋਤਿ ਸੁਧਿ ਗ੍ਰਾਮਨਿ। ਤ੍ਯੋਂ ਤ੍ਯੋਂ ਸਿਖ ਆਵਤਿ ਤਜਿ ਧਾਮਨਿ। ਬਡੇ ਭਾਗ ਅਪਨੇ ਪਹਿਚਾਨਹਿਂ।ਬਡੋ ਲਾਭ ਬਿਨ ਜਤਨ ਪਛਾਨਹਿਂ ॥ ੩੬ ॥ ਜਥਾ ਜਨਮ ਦਾਰਿੱਦ੍ਰੀ ਕੋਇ।

[੧]ਸੀਵੋਂ। [੨](ਸਾਰਾ=) ਤੱਤ ਰੂਪ ਨੂੰ ਜਾਣਕੇ ਦਿਬ੍ਯ ਦ੍ਰਿਸ਼ਟੀ ਹੋਈ। [੩]ਐਸੇ ਲੋਕ ਵਿਚ ਪਹੁੰਚਣ ਦੇ ਲਾਇਕ ਹੋ ਗਈ। [੪](ਅਸੀਂ) ਪਾਈਏ। [੫]ਛੋਟੀ ਜਿਹੀ ਨਾਖ ਯਾ ਨਾਸ਼ਪਾਤੀ। ਜੰਗਲੀ ਨੂੰ 'ਬਟੰਕ' ਕਹਿੰਦੇ ਹਨ। ਇਸ ਪਰ ਪੇਉਂਦਾਂ ਚਾੜ੍ਹਦੇ ਹਨ। ਸੋ ਬਟੰਤ ਤੋਂ ਮੁਰਾਦ ਪੇਉਂਦੀ ਦੀ ਹੈ। ਅਸਲੀ ਨਿੱਕਾ ਢੱਘੂ ਗੋਸ਼ਾ।

ਉੱਦਮ ਹੀਨ ਆਲਸੀ ਹੋਇ। ਤਿਸ ਕੇ ਸਦਨ ਅਚਾਨਕ ਆਵੈ। ਨਵ ਨਿੱਧਿਨਿ ਕੋ ਬੈਠਨੋ ਪਾਵੈ॥੩੭॥ਤਥਾ ਪਰਸਪਰ ਭਾਖਤਿ ਮਿਲਿ ਕੈ 'ਜਨਮ ਲਾਭ ਲਿਹੁ ਦਰਸਹੁ ਚਲਿ ਕੈ'। ਇਮ ਜਹਿ ਕਹਿ ਤੇ ਸਿਖ ਚਲਿ ਆਏ। ਅਨਿਕ ਉਪਾਇਨਿ ਉੱਤਮ ਲਯਾਏ॥ ੩੮॥ ਸੁੰਦਰ ਬਸਤ੍ਰ ਅਨੇਕ ਬਿਧਿਨਿ ਕੋ।ਅਰਪਹਿ ਗੁਰ ਆਗੈ ਜੁਤਿ ਧਨ ਕੋ।ਹੋਤਿ ਦੇਗ ਸਤਿਗੁਰੁ ਕੀ ਭਾਰੀ। ਕਰਹਿ ਅਹਾਰ ਸੰਗਤਾਂ ਸਾਰੀ ॥੩੯॥ ਬਿਰਧਾ ਨੇ ਸੋ ਜਾਮਾ ਲੀਨਿ। ਨਿਜ ਕਰ ਤੇ ਪਹਿਰਾਵਨਿ ਕੀਨਿ। ਹੇਰਿ ਹੇਰਿ ਸਤਿਗੁਰੁ ਕੀ ਦੁਤਿ ਕੋ। ਸੁਤ ਜੁਤਿ ਕਰਤਿ ਅਨੰਦਤਿ ਚਿਤ ਕੋ ॥੪੦॥—ਹਮ ਰੰਕਨਿ ਕੇ ਘਰ ਗੁਰੁ ਆਏ। ਸੇਵਤਿ ਸੁਰ ਨਰ ਜਿਹ ਸਮੁਦਾਏ—। ਸਭਿ ਸੰਗਤਿ ਮਹਿ ਪਸਰੀ ਬਾਤਿ।—ਬਿਰਧਾ ਬਸਤ੍ਰ ਕਰਨੋ ਜੋ ਕਾਤ¹॥੪੧॥ ਤਿਸ ਪਹਿਰਨਿ ਕੋ ਗੁਰ ਚਲਿ ਆਏ—। ਸੋ ਜਾਮਾ ਅਬਿ ਗਰ* ਪਹਿਰਾਏ। ਹੇਰਿ ਹੇਰਿ ਕਰਿ ਆਪਸ ਮਾਂਹੀ। ਭਾਗ ਬ੍ਰਿਧਾ ਕੇ ਅਧਿਕ ਸਰਾਹੇਂ ॥੪੨॥ 'ਰਹੈਂ ਪ੍ਰੇਮ ਬਸਿ ਸ੍ਰੀ ਪਤਿ ਜੈਸੇ। ਗੁਰੁ ਸਰੂਪ ਤਿਨ ਕੇ ਬਿਧਿ ਤੈਸੇ। ਧੰਨ ਗੁਰੂ, ਗੁਰ ਸਿੱਖਨ ਸੁ ਧੰਨ। ਜਿਨ ਕੇ ਪ੍ਰੇਮ ਗੁਰੂ ਉਤਪੰਨ'॥ ੪੩॥ ਇਮ ਕੀਰਤਿ ਪਸਰੀ ਤਿਸ ਦੇਸ਼। ਕਰਿ ਦਰਸ਼ਨ ਭੇ ਸਿੱਖ ਵਿਸ਼ੇਸ਼। ਪਗ ਪਾਹੁਲ ਲੇ ਆਨੰਦ ਹੋਵੈਂ। ਜਨਮ ਮਰਨ ਕੋ ਸੰਕਟ ਖੋਵੈਂ ॥ ੪੪ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਕਸ਼ਮੀਰ' ਪ੍ਰਸੰਗ ਬਰਨਨ ਨਾਮ ਏਕ ਊਨ ਪੰਚਾਸਤੀ ਅੰਸੂ ॥ ੪੯ ॥

## ੫੦, [ਕੱਟੂ ਸ਼ਾਹ। ਸੇਵਾਦਾਸ ਨੂੰ ਬਖਸ਼ਿਸ਼]।

ਦੋਹਰਾ ॥ ਇਸ ਪ੍ਰਕਾਰ ਸ੍ਰੀ ਸਤਿਗੁਰੂ ਬਾਸੇ ਦਨੋਸ ਕਿਤੇਕ।ਦਰਸਹਿ ਸਿੱਖਨ ਨਿਹਾਲ ਹੁਇ ਕੌਤਿਕ ਲਹਨੋ ਬਿਬੇਕ ॥ ੧ ॥ ਚੌਪਈ ॥ ਕਿਸ ਕੋ ਪ੍ਰਾਪਤਿ ਸਤਿ ਸੰਤੋਸ਼।ਕੋ ਬ੍ਰਹਮਗਯਾਨੀ ਭਏ ਅਦੋਸ਼। ਸੱਤਿਨਾਮ ਸਿਮਰਨਿ ਕਿਸ ਪਾਵਾ। ਨਿਸ ਦਿਨ ਉਰ ਅੰਤਰਿ ਲਿਵਲਾਵਾ ॥ ੨ ॥ ਉਚਿਤ ਮੁਕਤਿ ਕੇ ਕੌਤਿਕ ਭਏ। ਗੁਰ ਸੰਗਤਿ ਤੇ ਦੋਸ਼ਨਿ ਹਏ। ਇਕ ਦਿਸ਼ਿ ਤੇ ਸਿਖ ਆਵਤਿ ਬ੍ਰਿੰਦ। ਬਾਸਨ ਮਧੁ ਕੌ²ਭਰਨੋ ਬਿਲੰਦ ॥੩॥ ਮਗ ਮਹਿ ਘਰ ਰਹਿ ਕੱਟੂਸ਼ਾਹੁ। ਬ੍ਰਹਮਗਯਾਨ ਜਿਸ ਕੇ ਉਰ ਮਾਂਹੁ। ਤਿਸ ਕੇ ਸਦਨ ਰਹੇ ਸਿੱਖ ਸੋਈ। ਨਿਸਾ ਬਿਤਾਇ ਚਲਹਿ ਮਗ ਜੋਈ ॥ ੪ ॥ ਕੱਟੂ ਸ਼ਾਹੁ ਸੇਵ ਸਭਿ ਕਰੀ। ਗੁਰ ਸਗਤਿ ਲਖਿ ਸ਼ਰਧਾ ਧਰੀ। ਖਾਨ ਪਾਨ ਆਛੇ ਕਰਿਵਾਇ। ਸੁਪਤਨਿ ਕੋ ਦੀਨੀ ਸੁਭ ਥਾਇ ॥੫॥ ਭਈ ਪ੍ਰਾਤ ਉਠਿ ਸੰਗਤਿ ਸਾਰੀ।

¹ਕੱਤ ਕੇ। ²ਬਰਤਨ ਸ਼ਹਿਦ ਦਾ। *ਪਾ:-ਗੁਰੁ।

ਕ੍ਰਿਯਾ ਸ਼ਨਾਨ ਆਦਿ ਸਭਿ ਧਾਰੀ। ਜਬਿ ਹੋਏ ਚਲਿਬੇ ਕਹੁ ਤ੍ਯਾਰੀ। ਬਾਨੀ ਕੱਟੂਸ਼ਾਹੁ ਉਚਾਰੀ॥੬॥'ਇਸ ਬਾਸਨ ਮਹਿ ਕ੍ਯਾ ਲੇ ਆਏ? ਸ਼੍ਰੀ ਗੁਰੁ ਸਿੱਖਹੁ ਦੇਹੁ ਦਿਖਾਏ'।ਸੁਨਿ ਕਰਿ ਕਹ੍ਯੋ[1] 'ਮਧੁ ਸ਼ੁਭ ਜਾਤਿ'। ਸ਼੍ਰੀ ਸਤਿਗੁਰੁ ਹਿਤ ਲੇ ਕਰਿ ਜਾਤਿ॥੭॥ਅਧਿਕ ਫਿਰੇ ਇਹ ਕੀਨਿ ਬਟੋਰਾ।'ਗੁਰ ਰਸਨਾ ਕੀ ਲਾਯਕ ਟੋਰਾ। ਇਹ ਡਾਲੀ ਜੁਤ ਫਲ ਸਮੁਦਾਇ[2]। ਸਤਿਗੁਰ ਕੌ ਅਰਪਹਿਂ ਅਬਿ ਜਾਇ'॥੮॥ਕੱਟੂ ਸ਼ਾਹੁ ਸੁਨ੍ਯੋ ਸ਼ੁਭ ਏਹ।ਜਾਚ੍ਯੋ ਮਧੁ 'ਮੁਝ ਕੌ ਕਛੁ ਦੇਹੁ। ਆਨ੍ਯੋ ਟੋਰਿ ਹੋਇ ਹੈ ਆਛੋ। ਹੇਰਨਿ ਹੇਤ ਸ੍ਵਾਦ ਮੈਂ ਬਾਂਛੋ' ॥੯॥ਸੁਨਿ ਕਰਿ ਸਿੱਖਨਿ ਉੱਤਰ ਦਿਯੋ।'ਗੁਰ ਕੋ ਨਹੀਂ ਅਰਪਬੋ ਕਿਧੌ। ਬਹੁ ਸ਼੍ਰਮ ਕਰਿਕੈ ਮਧੁ ਬਟੋਰਾ। ਸਤਿਗੁਰ ਅਚਹਿਂ,ਨੇਮ ਚਿਤ ਜੋਰਾ॥੧੦॥ ਸਤਿਗੁਰ ਬਿਨਾਂ ਦਿਯੋ ਨਹਿਂ ਜਾਈ। ਪੂਰਬ ਆਪ ਲੇਹਿਂ ਮੁਖ ਪਾਈ।ਪਾਛੇ ਸਿਖ ਸੰਗਤਿ ਕੋ ਦੇਹਿਂ। ਖੈਬੇ ਉਚਿਤ ਤਬਹਿ ਲਖਿ ਲੇਹਿਂ' ॥੧੧॥ ਮੋਨ ਕਰੀ ਪੁਨ ਕੱਟੂਸ਼ਾਹੂ। ਨਹਿਂ ਪ੍ਰਾਪਤਿ ਭੀ ਚਿਤ ਕੀ ਚਾਹੂ। ਹਰਖ ਸ਼ੋਕ ਕੋ ਲੇਸ਼ ਨ ਉਰ ਮੈਂ। ਰੈਨ ਦਿਵਸ ਮਨ ਲਾਗ੍ਯੋ ਗੁਰ ਮੈਂ ॥ ੧੨ ॥ ਇਮ ਕਹਿ ਸੰਗਤਿ ਮਾਰਗ ਪਰੀ। ਗੁਰ ਦਰਸ਼ਨ ਕੀ ਮਨਸ਼ਾ ਧਰੀ। ਸਨੈ ਸਨੈ ਚਲਿ ਕੈ ਪੁਰਿ ਆਏ। ਸਿਵਰ ਬੂਝਿ ਕਰਿ ਤਹਾਂ ਸਿਧਾਏ ॥੧੩॥ ਜਹਾਂ ਬਿਰਾਜੇ ਸਤਿਗੁਰੁ ਪੂਰੇ। ਸੰਗਤਿ ਪਹੁੰਚੀ ਜਾਇ ਹਦੂਰੇ। ਸਭਿ ਮੇਵਨਿ ਕੀ ਡਾਲੀ[3] ਧਰੀ। ਹਾਥ ਜੋਰਿ ਤਬਿ ਬੰਦਨ ਕਰੀ ॥ ੧੪ ॥ ਰਿਦੇ ਪ੍ਰਮੋਦ ਧਾਰਿ ਕਰਿ ਦਰਸੇ। ਸ਼ਰਧਾ ਤੇ ਸਤਿਗੁਰ ਪਗ ਪਰਸੇ।ਖੁਸ਼ੀ ਕਰੀ ਸਭਿਹਿਨਿ ਪਰ ਤਬੈ। ਹੋਤਿ ਨਿਹਾਲ ਬਿਲੋਕਤਿ ਜਬੈ ॥ ੧੫ ॥ ਗੁਰ ਕਹਿ ਬਾਸਨ ਮੁਖ ਖੁਲ-ਵਾਇਵ। ਦੇਖਤਿ ਸਭਿ ਕੇ ਮਨ ਬਿਸਮਾਇਵ। 'ਇਹ ਹਮ ਖੋਜਿ ਖੋਜਿ ਕਰਿ ਸਾਰੇ। ਮਧੁ[4] ਆਨ੍ਯੋ ਪ੍ਰਭੁ ਹੇਤੁ ਤੁਮਾਰੇ॥੧੬॥ਪਿਖ੍ਯੋ ਪ੍ਰਾਤ ਇਹ ਨੀਕੋ ਤਬੈ। ਅਬਿ ਕ੍ਰਿਮ ਗਨ ਸੋਂ ਪੂਰਨ ਸਬੈ। ਕ੍ਯਾ ਹੋਯੋ ਗਤਿ ਲਖੀ ਨ ਜਾਇ। ਸ਼ੁਧ ਮਧੁ ਮਧਿ[5] ਕ੍ਰਿਮ ਭੇ ਸਮੁਦਾਇ' ॥੧੭॥ ਮੁਸਕਾਨੇ ਗੁਰ ਬਾਕ ਬਖਾਨਾ। 'ਕੱਟੂ ਮਹਿਂ ਹਮ ਜਾਚਨਿ ਠਾਨਾ[6]। ਤਹਿਂ ਤੁਮ ਨੇ ਇਹ ਦੀਨਿਸਿ ਨਾਹਿ। ਯਾਂਤੇ ਭਏ ਕਿਰਮ ਮਧੁ ਮਾਂਹਿ ॥ ੧੮ ॥ ਜੋ ਮਮ ਸਿੱਖਨਿ ਕੇ ਮੁਖ ਪਰੇ। ਸੋ ਮੁਝ ਕੋ ਪਹੁੰਚਹਿ ਹਿਤ ਧਰੇ। ਸਿਖ ਜਾਚੇ ਜੋ ਦੇਯ ਨ ਤਾਂਹੀ ।

[1] ਸ਼ਹਦ ਚੰਗੀ ਕਿਸਮ ਦੀ। [2] ਸਾਰੇ ਫਲਾਂ ਦੀ ਇਹ ਡਾਲੀ (ਭੇਟਾ) ਹੈ। [ਪੰ:, ਡਾਲੀ=ਟੋਕਰੀ, ਪਿੰਨ੍ਹ, ਫੁੱਲਾਂ ਦੀ ਟੋਕਰੀ। ਭੇਟਾ ਦੇਣ ਲਈ। ਭੇਟਾ]। [3] ਭੇਟਾ। [4] ਸ਼ਹਦ। [5] ਸ਼ੁਧ ਸ਼ਹਦ ਵਿਚ। [6] ਕੱਟੂਸ਼ਾਹ (ਦੇ ਰਿਦੇ) ਵਿਚ ਹੋਕੇ ਅਸਾਂ ਮੰਗਿਆ ਸੀ।

ਬਿਘਨ ਪਰਤਿ ਨਿਸ਼ਚੈ ਤਿਸ ਮਾਂਹੀ ॥ ੧੯ ॥ ਕੱਟੂ ਸ਼ਾਹੁ ਨਿਕਟ ਅਬਿ ਜਾਵਹੁ। ਧਰਿ ਸ਼ਰਧਾ ਮਧੁ ਤਿਸੈ ਅਚਾਵਹੁ। ਸੁ ਪ੍ਰਸੰਨ ਜਬਿ ਕਰਿਹੋ ਤਾਂਹਿ। ਇਹ ਸਗਰੋ ਤੈਸੇ ਬਨਿ ਜਾਹਿ' ॥ ੨੦ ॥ ਸੁਨਿ ਸਤਿਗੁਰ ਤੇ ਉਰ ਪਛੁਤਾਏ।–ਕੱਟੂ ਸ਼ਾਹੁ ਸਿੱਖ ਅਧਿਕਾਏ। ਨਿਜ ਦਾਸਨਿ ਮਹਿਂ ਬਾਸ ਕਰੈਤਾ[1]। ਸਰਬ ਸਥਲ ਮਹਿਂ ਗੁਰ ਭਗਵੰਤਾ–॥ ੨੧ ॥ ਮਾਨਿ ਬਚਨ ਕੋ ਬਹੁਰ ਪਧਾਰੇ। ਲੇ ਮਧੁ ਬਾਸਨ ਬਿਲਮ ਨਿਵਾਰੇ। ਸੰਧਯਾ ਸਮੇਂ ਪਹੂਚੇ ਜਾਇ। ਕੱਟੂਸ਼ਾਹ ਹੇਰਿ ਮੁਸ਼ਕਾਇ ॥ ੨੨ ॥–ਸਿੱਖਜਨਿ ਕੋ ਗੁਰ ਮਾਨ ਰਖੰਤਾ। ਨਿਜ ਤੇ ਅਧਿਕਾਵਤਿ ਭਗਵੰਤਾ–। ਤਿਨਹੁਂ ਜਾਇ ਧਰਿ ਮਧੂ ਅਗਾਰੀ। 'ਛਿਮਹੁ ਅਵੱਗਯਾ' ਬਿਨੈ ਉਚਾਰੀ ॥ ੨੩ ॥ ਬਾਸਨ ਤੇ ਨਿਕਾਸਿ ਮਧੁ ਲੀਨਾ। ਕੱਟੂ ਸ਼ਾਹੁ ਖਾਨਿ ਤਬਿ ਕੀਨਾ। ਬਹੁਰ ਅਛਾਦਨਿ ਮੁਖ[2] ਕਰਿ ਦਯੋ। ਅਧਿਕ ਸੁਗੰਧਤਿ ਮਧੁ ਹੁਇ ਗਯੋ ॥੨੪॥ ਕਰਿ ਬੰਦਨ ਸਿਖ ਮਹਿਮਾ ਜਾਨੀ। ਗੁਰ ਸਿੱਖੀ ਹੈ ਧੰਨ ਮਹਾਨੀ। ਪੁਨਿ ਪੁਰਿ ਕੋ ਚਲਿ ਕਰਿ ਸੋ ਲਯਾਏ। ਮਧੁ ਬਾਸਨ ਗੁਰੂ ਢਿਗ ਅਰਪਾਏ ॥ ੨੫ ॥ ਆਛੋ ਮਧੁ ਦੇਖਿ ਗੁਰ ਕਹਯੋ। 'ਗੁਰਮੁਖ ਸਿਖ ਮਮ ਭੇਦ ਨ ਲਹਯੋ। ਏਕ ਰੂਪ ਕਰਿ ਜਾਨਹੁ ਦੋਈ। ਗੁਰ ਅਰੁ ਸਿੱਖਨ ਨ ਅੰਤਰ[3] ਕੋਈ*' ॥੨੬॥ ਇਮ ਕਹਿ ਮਧੁ ਬਾਸਨ ਧਰਿਵਾਇਸਿ। ਸਿੱਖੀ ਮਹਿਮਾ ਅਧਿਕ ਬਧਾਇਸਿ। ਇਸੀ ਪ੍ਰਕਾਰ ਬਸੇ ਕਸ਼ਮੀਰ। ਨਿਤ ਆਵਤਿ ਸੰਗਤਿ ਕੀ ਭੀਰ ॥ ੨੭ ॥ ਕਿਤਿਕ ਦਿਨੇਸ ਬੀਤੇ ਤਿਸ ਦੇਸ਼। ਨਿਤ ਨੌਤਨ ਗੁਰੁ ਚਰਿਤ ਵਿਸ਼ੇਸ਼। ਅੰਤ ਸਮਾਂ ਬਿਰਧਾ ਕੋ ਆਵਾ। ਤਨੁ ਤਯਾਗਯੋ ਉਰ ਹਰਖ ਉਪਾਵਾ ॥ ੨੯ ॥ ਗੁਰ ਕੇ ਨਿਕਟ ਕੁਸ਼ਾਸਨ ਕਰਯੋ। ਨਖ ਸ਼ਿਖ[4] ਰੁਚਿਰ ਸਰੂਪ ਨਿਹਰਯੋ। ਦੇਖਤਿ ਦੇਖਤਿ ਸਤਿਗੁਰ ਦੇਹਿ। ਨਿਕਸੇ ਪ੍ਰਾਨ ਨ੍ਰਿਬਾਹ ਸਨੇਹ[5] ॥ ੨੯ ॥ ਧੰਨ ਜਨਮ ਬਿਰਧਾ ਕੋ ਕਹੈਂ। ਜਿਸ ਕੀ ਸਮਤਾ ਜੋਗੀ ਲਹੈਂ। ਸਤਿਗੁਰੁ ਕੀ ਆਇਸੁ ਕੋ ਪਾਇ। ਸਸਕਾਰਨਿ ਕੋ ਕੀਨਿ ਉਪਾਇ ॥੩੦॥ ਸੇਵਾਦਾਸ ਆਦਿ ਸਿਖ ਸਾਰੇ। ਕਰਤਿ

---

[1]ਕਰਦਾ ਹੈ (ਸਤਿਗੁਰ)। [2](ਭਾਂਡੇ ਦਾ) ਮੂੰਹ। [3]ਫਰਕ। [4]ਨਹੁ ਤੋਂ ਕੇਸਾਂ ਤਕ=ਸਾਰਾ। [5]ਆਪਣਾ ਪ੍ਰੇਮ ਨਿਰਬਾਹ ਕੇ ਪ੍ਰਾਣ ਨਿਕਲ ਗਏ (ਅ) ਸਤਿਗੁਰਾਂ ਨਾਲ ਪ੍ਰੇਮ ਨਿਭ ਗਿਆ ਤੇ ਪ੍ਰਾਣ ਨਿਕਲੇ।

*'ਗੁਰਮੁਖ ਸਿੱਖ ਦਾ ਤੇ ਮੇਰਾ ਫਰਕ ਨਹੀਂ' ਕੱਟੂ ਸ਼ਾਹ ਦਾ ਪਿੱਛੇ ਪ੍ਰਸੰਗ ਆ ਚੁਕਾ ਹੈ, ਕਿ ਉਹ ਪੂਰਨ ਪਦ ਦਾ ਸਦਾ ਲਿਵਲੀਨ ਸਿੱਖ ਸੀ। ਇਹ ਭੁਲੇਖਾ ਨਹੀਂ ਖਾਣਾ ਚਾਹੀਦਾ ਕਿ ਸਾਕਤ ਲੋਕ ਵੀ ਕਦੇ ਗੁਰੂ ਰੂਪ ਕਹੇ ਜਾ ਸਕਦੇ ਹਨ।

ਭੁਜਨ ਸਭਿ ਕਾਰ ਸੁਧਾਰੇ। ਜਥਾ ਸ਼ਕਤਿ ਤੇ ਕੀਨਿ ਬਿਮਾਨਾ। ਕੰਧ
ਉਠਾਇ ਕਰਯੋ ਪਯਾਨਾ ॥੩੧॥ ਧਰੀ ਚਿਖਾ ਪਰ ਪਾਵਕ ਬਾਰੀ। ਤਤਛਿਨ
ਦਹਿ ਭੁਸਮ ਕਰਿ ਡਾਰੀ। ਜਬਿ ਤਨੁ ਜਰਯੋ ਭਯੋ ਨਭ ਲਾਲ। ਪਿਖਿ
ਸਭਿ ਅਚਰਜ ਕਰਯੋ ਬਿਸਾਲ ॥ ੩੨ ॥ ਮਨਿਨਿ ਖਚਯੋ ਇਕ ਆਇ
ਬਿਮਾਨ। ਸੁਰ ਸਰੂਪ ਹੁਇ ਚਢੀ ਸੁਜਾਨ।ਦਿੱਬਯ ਸਰੂਪ ਬਿਭੂਖਨ ਬਸਨ।
ਮੰਦ ਮੰਦ ਸੁੰਦਰ ਮੁਖ ਹਸਨਿ ॥ ੩੩ ॥ ਸਗਰੇ ਲੋਕ ਉਲੰਘਤਿ ਗਈ।
ਸਤਿਗੁਰ ਪੁਰਿ ਕੋ ਪ੍ਰਾਪਤਿ ਭਈ। ਅਨਿਕ ਦੇਵ, ਗਨ, ਸਾਦਰ ਸਾਥ।
ਪਹੁੰਚਾਈ ਜੋਰਤਿ ਜੁਗ ਹਾਥ ॥ ੩੪ ॥ ਜੈ ਜੈ ਕਰਤਿ ਛੋਰਿ ਮੁਰਿ ਆਇਸਿ।
ਊੱਤਮ ਮਹਿਮਾ ਤਿਸ ਕੀ ਗਾਇਸ। ਗੁਰੁ ਪਗ ਪੰਕਜ ਪ੍ਰੇਮ ਬਿਸਾਲਾ।
ਤਿਸ ਤੇ ਅਸ ਪਦ ਲਹਿ ਤਤਕਾਲਾ ॥ ੩੫ ॥ ਤਪ ਜਪ ਦਾਨ ਜੋਗ ਨਹਿੰ
ਕੀਨਾ। ਗੁਰੂ ਪ੍ਰੇਮ ਤੇ ਸ਼ੁਭ ਗਤਿ ਲੀਨਾ। ਕਲਿ ਮਹਿੰ ਮਾਨਵ ਅਸ ਸ੍ਰੀ
ਗੁਰ ਕੋ। ਸੇਵਹਿ ਜੇ ਨ ਪ੍ਰੇਮ ਕਰਿ ਉਰ ਕੋ ॥ ੩੬ ॥ ਭਾਗਹੀਨ ਤਿਨ ਤੈ
ਕੋ ਪਰੈ। ਅਸ ਸੁਖੇਨ ਜੋ ਕਾਜ ਨ ਕਰੈ। ਬਡ ਪੁੰਨਨਿ ਕੋ ਜੇ ਫਲ ਹੋਈ।
ਤੌ ਅਸ ਸਤਿਗੁਰ ਪ੍ਰਾਪਤਿ ਹੋਈ ॥ ੩੭ ॥ ਦੂਰਿ ਉਲੰਘੇ ਬਿਖਮ ਪਹਾਰ।
ਦੀਨਸਿ ਦਰਸ਼ਨ ਸਦਨ ਮਝਾਰ। ਨਿਜ ਹਜੂਰ ਹੁਇ ਤਨੁ ਤਜਿਵਾਇ।
ਅਚਲੋਤਮ[1] ਪਦ ਦਈ ਪੁਚਾਇ ॥ ੩੮ ॥ ਅਸ ਕ੍ਰਿਪਾਲ ਗੁਰੁ ਪ੍ਰਭੁ
ਬਿਸਾਲ। ਸਿਮਰਹੁ ਮਨ ਤਜਿ ਅਪਰ ਜੰਜਾਲ। ਕਰਹੁ ਅਰਾਧਨਿ ਪ੍ਰੇਮੀ
ਹੋਇ। ਜੀਵਤਿ ਨਹਿੰ ਬਿਸਰਾਵਹੁ ਸੋਇ ॥ ੩੯ ॥ ਇਸ ਪ੍ਰਕਾਰ ਸਤਿਗੁਰ
ਤਹਿੰ ਬਾਸੇ। ਸਿੱਖਨਿ ਕੇ ਕਰਿ ਕਾਰਜ ਰਾਸੇ। ਬਹੁ ਦਾਸਨਿ ਕੇ ਕਰਯੋ
ਪ੍ਰਕਾਸੂ। ਸੰਸੇ ਜੁਤਿ ਅੱਗਯਾਨ ਬਿਨਾਸੁ ॥ ੪੦ ॥ ਸ੍ਰੀ ਮੁਖ ਤੇ ਆਗਯਾ ਤਬਿ
ਕਰੀ। 'ਸੇਵਾਦਾਰ ਆਇ ਤਿਸ ਘਰੀ। ਸਤਿ ਸੰਗਤਿ ਕੋ ਦੇਹੁ ਅਹਾਰਾ।
ਭੋਜਨ ਰਚਹੁ ਅਨੇਕ ਪ੍ਰਕਾਰਾ' ॥ ੪੧ ॥ ਤਤਛਿਨ ਸਭਿ ਵਸਤੂ ਅਨਵਾਇ।
ਸੇਵਾਦਾਸ ਕਰੀ ਸਮੁਦਾਇ। ਜਗਯ ਕਰਯੋ ਸੰਗਤਿ ਮੁਖ ਪਾਯੋ।
ਜਿਸ ਜਸ ਚਹਯੋ ਸੁ ਤਸ ਤਿਸ ਖਾਯੋ ॥ ੪੨ ॥ ਦੇਖਿ ਪ੍ਰਸੰਨ ਭਏ ਗੁਰਦੇਵ।
ਸੇਵਾਦਾਸ ਲਾਇ ਨਿਜ ਸੇਵ। ਕਰਯੋ ਮਸੰਦ ਦੇਸ਼ ਤਿਸ ਕੇਰਾ। ਗੁਰੂ
ਦਰਬ ਸੰਚੈ[2] ਸੁ ਘਨੇਰਾ ॥ ੪੩ ॥ ਦੇਗ ਚਲਾਵਨਿ ਲਾਗਯੋ ਤਹਾਂ। ਧਰਮ-
ਸਾਲ ਰਚਿ ਸੰਗਤਿ ਮਹਾਂ*। ਅਪਰ ਜਿਤਿਕ ਧਨ ਸੰਚੈ ਹੋਹਿ। ਸਤਿਗੁਰੁ

---

[1]ਅਟੱਲ ਤੇ ਉਤਮ। [2]ਕੱਠਾ ਹੋ ਜਾਵੇ। *ਇਹੋ ਹੀ ਗੁਰਦਵਾਰਾ ਹੈ ਹੁਣ ਤੀਕ, ਕਾਠੀ ਦਰਵਾਜ਼ੇ।

ਢਿਗ ਪਹੁੰਚਾਵੈ ਸੋਇ ॥ ੪੪ ॥ ਇਸ ਬਿਧਿ ਕੌ ਮਸੰਦ ਕਰਿ ਭਾਰੀ। ਸ੍ਰੀ ਹਰਿਗੋਬਿੰਦ ਕੀਨਿਸਿ ਤਯਾਰੀ। ਚਲਨੋ ਚਹੈਂ ਨਿਜ ਦੇਸ਼ ਮਝਾਰਾ। ਬਲੀ ਬਿਸਾਲ ਪ੍ਰਤਾਪ ਉਦਾਰਾ ॥ ੪੫ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਕਸ਼ਮੀਰ' ਪ੍ਰਸੰਗ ਬਰਨਨ ਨਾਮ ਪੰਚਾਸਤਿ ਅੰਸੂ ॥ ੫੦ ॥

੫੧. [ਵਾਪਸ ਮੁੜੇ। ਜਪਜੀ ਅਰਥ। ਤਲਵੰਡੀ]।

ਦੋਹਰਾ ॥ ਸੁਨਿ ਸਤਿਗੁਰੂ ਕੇ ਗਮਨਿ ਕੋ ਸਿਖ ਸੰਗਤਿ ਸਮੁਦਾਇ। ਫਲ ਮਧੁਰੇ ਬਹੁ ਭਾਂਤਿ ਕੇ ਪੰਥ ਹੇਤੁ ਦੇ ਲਜਾਇ[1] ॥੧॥ ਚੌਪਈ ॥ ਮਨੋ ਕਾਮਨਾ ਸਭਿ ਨੇ ਪਾਈ॥ਕ੍ਰਿਪਾ ਦ੍ਰਿਸ਼ਟਿ ਪਿਖਿ ਸਿਖ ਸਮੁਦਾਈ॥ਸਿਰੋ ਪਾਉ ਮੁੱਖਜਨਿ ਕੋ ਦੀਨੇ। ਨਿਜ ਨਿਜ ਸਦਨ ਬਿਸਰਜਨਿ ਕੀਨੇ ॥ ੨ ॥ ਜਥਾ ਜੋਗ ਸਭਿਹਿਨਿ ਸੌਂ ਕਰਿ ਕੈ। ਗਮਨੇ ਸਤਿਗੁਰ ਹਯ ਪਰਿ ਚਰਿ ਕੈ। ਜਹਿ ਬਾਵਨ ਹੋਏ ਅਵਤਾਰ। ਅਦਿਤੀ ਕੱਸਯਪ ਸਦਨ ਮਝਾਰ॥੩॥ਬਾਰਾਮੂਲਾ ਪੁਰਿ ਕੌ ਨਾਮ*। ਤਿਸ ਥਲ ਮਹਿਂ ਰਿਖਿ ਬਰ[2] ਕੋ ਧਾਮ। ਬਡ ਕਸ਼ਮੀਰ ਦੇਸ਼ ਜਹਿਂ ਤੀਕਾ। ਕੱਸਯਪ ਕੀਨਿ ਬਸਾਵਨਿ ਨੀਕਾ ॥ ੪॥ ਤਹਾਂ ਆਇ ਉਤਰੇ ਗੁਰ ਪੂਰੇ। ਚਹੁੰ ਦਿਸ਼ਿ ਮਹਿਂ ਪਰਬਤ ਥਲ ਰੂਰੇ। ਬਾਰਾਮੂਲੇ ਮਹਿ ਸਿਖ ਜੇਤੇ। ਸੁਨਿ ਸਤਿਗੁਰੁ ਢਿਗ ਪਹੁੰਚੇ ਤੇਤੇ॥੫॥ਸਰਬ ਭਾਂਤਿ ਕਰਿ ਸੇਵ ਮਹਾਨੀ। ਪੂਰੀ ਭਈ ਜੁ ਬਾਂਛਾ ਠਾਨੀ। ਗੁਰਮਤਿ ਕੋ ਦੇ ਕਰਿ ਉਪਦੇਸ਼ਾ। ਗਾਢੀ ਸਿੱਖੀ ਕੀਨਿ ਵਿਸ਼ੇਸ਼ਾ ॥ ੬ ॥ ਨਿਸਿ ਬਿਤਾਇ ਕਰਿ ਪ੍ਰਾਤ ਅਰੋਹੇ†।ਪੁਨ ਆਗੈ ਗਿਰ ਕੌ ਮਗ ਜੋਹੇ।ਸਰਲ ਚੀੜ੍ਹ[3]ਸਮੁਦਾਇ ਖਰੇ ਹੈਂ। ਸਨੈ ਸਨੈ ਚਲਿ ਉਲੰਘ ਪਰੇ ਹੈਂ ॥੭॥ ਹਾਵਸਵਾਦ[4] ਸਿੱਖ ਇਕ ਸਿਮਰ-

---

[1]ਲਿਆ ਦਿੱਤੇ। [2]ਭਾਵ ਕੱਸਯਪ। [3]ਚੀੜ ਦੇ ਬ੍ਰਿੱਛ। [4]ਹਾਵਸ਼ਬਾਦ। ਏਥੇ ਗੁਰਦੁਆਰਾ ਹੈ।

*ਏਥੇ ਸਤਿਗੁਰਾਂ ਦੇ ਉਤਾਰੇ ਦੇ ਥਾਉਂ ਗੁਰਦੁਆਰਾ ਦਰਯਾ ਦੇ ਕਿਨਾਰੇ ਉਤੇ ਹੈ।

†ਏਥੇ ਸਤਿਗੁਰੂ ਜੀ ਕੁਛ ਦਿਨ ਰਹੇ ਹਨ! ਇੱਕੋ ਰਾਤ ਰਹਿ ਕੇ ਨਹੀਂ ਟੁਰ ਪਏ। ਇਰਦ ਗਿਰਦ ਸ਼ਿਕਾਰ ਖੇਡਦੇ ਰਹੇ ਹਨ। ਜਿੱਥੇ ਹੁਣ ਸਿੰਘ ਪੁਰਾ ਗਾਉਂ ਹੈ, ਇਸ ਤੋਂ ਉਰੇ ਜਿੱਥੇ ਪੁਰਾਣੀ ਸੜਕ ਲੰਘਿਆ ਕਰਦੀ ਸੀ, ਇੱਥੇ ਇਕ ਬਹਿਲੋਲ ਨਾਮੇ ਫਕੀਰ ਪਾਸ ਜਾ ਕੇ ਬੈਠਿਆ ਕਰਦੇ ਸਨ ਜੋ ਉਹਨਾਂ ਦੇ ਸਤਿਸੰਗ ਨਾਲ ਤਰ ਗਿਆ, ਇਸ ਟਿਕਾਣੇ ਹੁਣ ਤਕ ਥੜਾ ਸਾਹਿਬ ਹੈ, ਜਿੱਥੇ ਹੁਣ ਗੁਰਦਵਾਰਾ ਬਣ ਗਿਆ ਹੈ। ਹੁਣ ਵਾਲੀ ਪੱਕੀ ਸੜਕ ਤੋਂ ਸ੍ਰੀ ਨਗਰ ਦੇ ਪਾਸੇ ਬਾਰਾਂ ਮੂਲੇ ਤੋਂ ਚਾਰ ਕੁ ਮੀਲ ਅਗੇਰੇ 'ਦਿਲਨੀ' ਨਾਮੇ ਗਿਰਾਂ ਤੋਂ ਸੱਜੇ ਪਾਸੇ ਵੱਲ ਸੜਕ ਇਸ ਟਿਕਾਣੇ ਨੂੰ ਚੜ੍ਹਦੀ ਹੈ। ਇਹ ਟਿਕਾਣਾ ਬੜਾ ਰਮਣੀਕ :, ਮੀਲ ਕੁ ਪਰੇ ਸਿੰਘਾਂ ਦਾ ਗਿਰਾਂ ਹੈ—ਸਿੰਘ ਪੁਰਾ—।

ਤਿ*। ਸਤਿਗੁਰੁ ਦਰਸ਼ਨ ਕੋ ਚਿਤ ਬਿਰਮਤਿ[1]। ਤਿਸਕੋ ਦਰਸ਼ਨ ਦੇਬੇ ਹੇਤੁ। ਪਹੁੰਚੇ ਸ੍ਰੀ ਸੋਢੀ ਕੁਲਕੇਤ॥੮॥ਪੁਰਿ ਤੇ ਵਹਿਰ ਕਰਜੋ ਪਿਖਿ ਡੇਰਾ। ਉਤਰੇ ਹਯ ਲਗਾਇ ਤਿਸ ਬੇਰਾ। ਤਰੁਵਰੁ ਕੀ ਛਾਯਾ ਰਮਣੀਕ। ਸਘਨ ਸਦਲ ਗਨ ਖਰੇ ਨਜੀਕ ॥੯॥ ਫਰਸ਼ ਕਰਾਇ ਬੈਠਿ ਤਹਿ ਗਏ। ਪੁਰਿ ਮਹਿ ਸੁਧਿ ਹੋਈ 'ਗੁਰ ਅਏ'। ਕਰਮ ਚੰਦ ਸਿਖ ਤਹਾਂ ਬਸਤਿ ਹੈ। ਬਾਨੀ ਪਠਿਬੇ ਅਰਥ ਰਸਤਿ[2]†ਹੈ ॥੧੦॥ ਸੋ ਸੁਨਿ ਕੈ ਆਯਹੁ ਤਤਕਾਲੂ। ਦੇਖਜੋ ਸੁੰਦਰ ਦਰਸ ਬਿਸਾਲੂ। ਬੰਦਨ ਕਰੀ ਚਰਨ ਅਰਬਿੰਦ। ਬੂਝਤਿ ਭੇ ਸ੍ਰੀ ਹਰਿਗੋਬਿੰਦ ॥੧੧॥ 'ਕੌਨ ਅਹੈਂ, ਕਿਸ ਥਲ ਮਹਿ ਬਾਸੈਂ? ਕਿਸ ਕਾਰਜ ਆਯਹੁ ਹਮ ਪਾਸੈ?' ਕਰਮ ਚੰਦ ਕਰ ਜੋਰਤਿ ਉਚਰੀ। 'ਰਾਵਰਿ ਸਿੱਖ, ਬਸੌਂ ਇਸ ਪੁਰੀ ॥੧੨॥ ਜਥਾ ਸ਼ਕਤਿ ਚਾਹੌਂ ਤੁਮ ਸੇਵਾ। ਬਡੇ ਭਾਗ

[1]ਲੋਚਦਾ ਸੀ। [2]ਬਾਣੀ ਦੇ ਪਾਠ ਤੇ ਅਰਥਾਂ ਦਾ ਰਸੀਆ।

*ਕਵਿ ਜੀ ਨੇ ਮੁੜਵੇਂ ਸਫਰ ਦਾ ਹਾਲ ਨਹੀਂ ਦਿੱਤਾ, ਪਰ ਹੋਰ ਪੁਸਤਕਾਂ ਅਤੇ ਰਸਤੇ ਦੇ ਨਿਸ਼ਾਨਾਂ ਤੋਂ ਪਤਾ ਲਗਦਾ ਹੈ ਕਿ ਬਾਰਾਂ ਮੂਲੇ ਤੋਂ ਦਰਯਾ ਦੇ ਪਾਰਲੇ ਕਿਨਾਰੇ ਜੋ ਸੜਕ ਤਦੋਂ ਪੰਜੇ ਸਾਹਿਬ ਤਕ ਜਾਂਦੀ ਸੀ, ਗੁਰੂ ਸਾਹਿਬ ਜੀ ਉਸ ਰਸਤੇ ਪੰਜੇ ਸਾਹਿਬ ਅੱਪੜੇ ਹਨ। ਅਜ ਕਲ ਸੜਕ ਉਰਾਰਲੇ ਪਾਸੇ ਹੈ। ਰਾਹ ਵਿਚ ਉੜੀ ਦੇ ਲਾਗ ਆਪ ਦੇ ਠਹਿਰਨ ਦੀ ਯਾਦਗਾਰ ਹੈ, ਹੋਰ ਬੀ ਜਗਾ ਜਗਾ ਨਿਸ਼ਾਨ ਸਨ ਜੋ ਮਿਟ ਰਹੇ ਹਨ। ਇਕ ਦੋ ਜਗ੍ਹਾ ਹੋਰ ਬੀ ਹਨ, ਫਿਰ ਮੁਜ਼ਫਰਾ ਬਾਦ ਜਿੱਥੇ ਟਿਕੇ ਸਨ ਓਥੇ ਸੁਹਣਾ ਗੁਰਦੁਆਰਾ ਹੈ, ਚਸ਼ਮਾ ਹੈ, ਉਸ ਤੋਂ ਕੁਛ ਵਿੱਥ ਤੇ ਬਾਦਸ਼ਾਹ ਦੀ ਫ੍ਰੋਦਗਾਹ ਹੈ, ਜਿਸ ਦੀ ਚਾਰ ਦੀਵਾਰੀ ਦਰਵਾਜ਼ੇ ਤੇ ਉਪਰ ਖੁਤਬਾ ਬੀ ਹੈ। ਇਹ ਜ਼ਿਕਰ ਬੀ ਅਜ ਤਕ ਲੋਕਾਂ ਨੂੰ ਯਾਦ ਹੈ ਕਿ ਪਾਤਸ਼ਾਹ ਨੇ ਜੋ ਆਪਣੇ ਡੇਰੇ ਦੀ ਰੌਣਕ ਵਿਚ ਸੀ ਸਤਿਗੁਰਾਂ ਨੂੰ ਨਿਰੀ ਉਜਾੜ ਵਿਚ ਡੇਰਾ ਕੀਤਾ ਵੇਖ ਕੇ ਆਖਿਆ ਕਿ ਆਪ ਉਜਾੜ ਵਿਚ ਉਤਰੇ ਹੋ ? ਤਾਂ ਆਪ ਨੇ ਉੱਤਰ ਦਿਤਾ ਕਿ ਫਕੀਰਾਂ ਦੀ ਉਜਾੜ ਦੁਨੀਆ ਦਾ ਚੰਦ ਹੈ, ਤੇ ਪਾਤਸ਼ਾਹਾਂ ਦੀ ਰੌਣਕ ਪੁੰਨਿਆਂ ਦਾ ਚੰਦ ਹੈ। ਭਾਵ ਇਹ ਸੀ ਕਿ ਇਸ ਅਸਥਾਨ ਦੀ ਰੌਣਕ ਵਧੇਗੀ ਤੇ ਫਰੋਦਗਾਹ ਦੀ ਘਟੇਗੀ, ਸੋ ਹੁਣ ਗੁਰਦਵਾਰੇ ਬੜੀ ਰੌਣਕ ਹੈ ਤੇ ਫਰੋਦਗਾਹ ਉਜਾੜ ਪਈ ਹੈ, ਅੰਦਰ ਖੇਤੀ ਹੁੰਦੀ ਹੈ। ਇਥੋਂ ਆਪ ਉਸ ਰਸਤੇ ਗਏ ਜਾਪਦੇ ਹਨ ਜੋ ਹੁਣ ਮਾਨਸੇਹਰਾ (ਮਾਨ ਸਿੰਘੇਰਾ) ਐਬਟਾਬਾਦ ਪਾਸੋਂ ਲੰਘਦਾ ਹੈ। ਐਬਟਾਬਾਦ ਪਾਸੇ ਨਵਾਂ ਸ਼ਹਿਰ ਪੁਰਾਣੀ ਆਬਾਦੀ ਹੈ। ਏਥੇ ਯਾ ਧਮਧੋੜ ਕਿਸੇ ਟਿਕਾਣੇ ਆਪ ਟਿਕੇ ਹਨ। ਫੇਰ ਪੰਜੇ ਸਾਹਿਬ ਅੱਪੜੇ ਹਨ। ਏਥੋਂ ਪਾਤਸ਼ਾਹ ਪੱਛੌਂ ਨੂੰ ਗਿਆ ਹੈ ਤੇ ਆਪ ਗੁਜਰਾਤ ਆਦਿਕ ਥਾਈਂ ਠਹਿਰਦੇ ਹਾਫਜ਼ਾਬਾਦ ਹੋਕੇ ਨਨਕਾਣੇ ਸਾਹਿਬ ਗਏ ਹਨ। ਇਹ ਬੀ ਖਿਆਲ ਹੈ ਕਿ ਵਜ਼ੀਰਾਬਾਦ ਗੁਜਰਾਤੋਂ ਹੁੰਦੇ ਹੋਏ ਠਹਿਰੇ ਹਨ, ਜਿੱਥੇ ਕੋਠਾ ਸਾਹਿਬ ਕਰਕੇ ਗੁਰਦਵਾਰਾ ਮੌਜੂਦ ਹੈ। ਪਰ ਵਿਸ਼ੇਸ਼ ਖੋਜ ਦੀ ਲੋੜ ਹੈ।

†ਪਾ:-ਸਹਤ।

ਪਹੁੰਚੇ ਗੁਰਦੇਵਾ' । ਇਮ ਕਹਿ ਗਯੋ ਸਦਨ ਤਤਕਾਲਾ । ਸਰਬ ਸਮੱਗ੍ਰੀ ਲਯਾਇ ਬਿਸਾਲਾ ॥ ੧੩ ॥ ਹੇਤੁ ਪਵੰਗਮ ਤ੍ਰਿਣ ਅਰੁ ਦਾਨਾ । ਚਾਵਰ, ਚੂਨ, ਦਾਰ[1] ਬਿਧਿ ਨਾਨਾ । ਸਰਪੀ[2], ਸਿਤਾ[3], ਆਨਿ ਕਰਿ ਨੀਕੇ।ਸ੍ਰੀ ਗੁਰ ਕੇ ਸਭਿ ਧਰਯੋ ਨਜੀਕੇ॥੧੪॥ ਆਇਸੁ ਪਾਇ ਅਗਾਲਿਕ[4] ਤਬੈ । ਭੋਜਨ ਕਰਯੋ ਤਯਾਰਿ ਸੁਭ ਸਬੈ । ਸ੍ਰੀ ਹਰਿ ਗੋਬਿੰਦ ਜਬਿ ਤ੍ਰਿਪਤਾਏ। ਹੁਇ ਪ੍ਰਸੰਨ ਬੈਠੇ ਤਰੁ ਛਾਏ ॥ ੧੫ ॥ ਬੋਲਯੋ ਕਰਮਚੰਦ ਕਰ ਜੋਰਿ । 'ਚਹਿਤਿ ਰਹਯੋ ਆਵਨਿ ਤੁਮ ਓਰ । ਜਪੁਜੀ ਕੇ ਅਰਥਨ ਕੀ ਚਾਹੂ। ਸੁਨੌਂ ਸ਼੍ਰੌਨ ਮੈਂ ਰਾਵਰਿ ਪਾਹੂ ॥੧੬॥ ਕ੍ਰਿਪਾ ਕਰਹੁ ਮੁਝ ਦੇਹੁ ਸੁਨਾਇ । ਤੁਮ ਬਿਨ ਅਪਰ ਨ ਕਿਸ ਤੇ ਆਇ'। ਸ੍ਰੀ ਹਰਿਗੋਵਿੰਦ ਬਾਕ ਬਖਾਨਾ । 'ਜਪ ਕੇ ਅਰਥ ਮਹਾਨ ਮਹਾਨਾ ॥ ੧੭ ॥ ਜਥਾ ਬੇਦ ਪਦ ਅਰਥ ਉਚਾਰੈਂ । ਨਿਜ ਸਰੂਪ ਜਾਨਨਿ ਨਿਰਧਾਰੈ[5] । ਤਿਮ ਜਪੁ ਪਦ ਕੋ ਅਰਥ ਲਖੀਜੈ । ਜਾਨਨਿ ਅਪਨਿ ਸਰੂਪ ਜਨੀਜੈ ॥ ੧੮ ॥ ਧਰਯੋ ਪ੍ਰਥਮ ਹੀ ਜੋ ਜਪੁ ਨਾਮ । ਸਰਬ ਗ੍ਰਿੰਥ ਕੋ ਲਿਖਿ ਅਭਿਰਾਮ। ਬੇਦ ਰੁ ਜਪੁ ਪਦ ਦ੍ਵੈ ਕੋ ਅਰਥ[6] । ਇਕਿ ਗ੍ਯਾਨਨਿ ਕੋ ਕਹੈ ਸਮਰਥ[7]' ॥੧੯॥ ਧਾਂਤੇ ਸੁਨਹੁ ਖਸ਼ਟ ਜੋ ਪੌਰੀ। ਕੀਨਿ ਮੰਗਲਾ ਚਰਨ ਸੁ ਠੌਰੀ[8] । ਸਪਤਮ ਮਹਿਂ ਬੈਰਾਗ ਅਲਾਵਾ।ਬਿਨਾ ਗ੍ਯਾਨ ਸਭਿ ਕੂਰ ਦਿਖਾਵਾ ॥੨੦॥ਬਹੁਰੋ ਚਾਰ ਜਿ ਪੌਰੀ ਬਨੀ। ਸ਼੍ਰਵਣ ਮਹਾਤਮ ਮਹਿਮਾ ਭਨੀ[9] । ਪੁਨ ਚਾਰਿਨਿ ਮਹਿ ਮਨਨ ਦਿਖਾਯੋ । ਬ੍ਰਹਮ ਗ੍ਯਾਨ ਕੋ ਹੇਤੁ[10] ਜਨਾਯੋ ॥੨੧ ॥ ਪੰਚ ਪਰਵਾਣ ਬਿਖੈ ਨਿੱਧ੍ਯਾਸਨ । ਤੀਨਹੁੰ[11] ਕਰਤਯੋ ਕਰਹਿ ਉਪਾਸਨ । 'ਤੂ ਸਦਾ ਸਲਾਮਤਿ ਨਿਰੰਕਾਰਿ'। ਇਹ ਤੁਕ ਤਤ੍ਵਮਸਿ[12] ਉਚਾਰ ॥੨੨॥ ਮਹਾਂ ਵਾਕ ਇਹ ਸ਼੍ਰੁਤਿ ਮਹਿਂ ਚਾਰਿ[13] । ਤਿਮ

---

[1]ਦਾਲ । [2]ਘਿਉ । [3]ਖੰਡ । [4]ਲਾਂਗਰੀ, ਰਸੋਈਆ । [5]ਜਿਵੇਂ ਬੇਦ ਪਦ ਦਾ ਅਰਥ ਕਹਿੰਦੇ ਹਨ ਕਿ "ਨਿਜ ਸਰੂਪ ਦਾ ਜਾਨਣਾ" ਹੈ । [6]ਵੇਦ ਦਾ ਧਾਤੂ ਹੈ ਵਿਦ (ਵਿਦੁ=ਜਾਨਣਾ) । ਜਪ ਦਾ ਧਾਤੂ ਹੈ ਜਪ (ਗਜਪ=ਜਾਨਣਾ)। ਵਿਸ਼ੇਸ਼ ਲਈ ਦੇਖੋ ਰਾਸ ੩ ਅੰਸੂ ੪੧ ਅੰਕ ੨੬ ਦੀ ਹੇਠਲੀ ਟੂਕ । [7]ਸ਼ਬਦ ਸ਼ਕਤੀ ਦੱਸਦੀ ਹੈ ਕਿ (ਦੋਹਾਂ ਦਾ) ਇਕੋ ਅਰਥ ਹੈ [ਸੰਸ:, ਸਾਮਰ੍ਥ=ਸ਼ਬਦ ਦੀ ਅਰਥ ਸ਼ਕਤੀ] (ਅ) ਜੋ (ਸਮਰੱਥ=) ਗ੍ਯਾਨੀ ਲੋਕ ਹਨ । (ੲ) ਇਕ ਜਾਣਨ ਨੂੰ ਯਥਾਰਥ ਅਰਥ ਕਹਿੰਦੇ ਹਨ । [8]ਦੀ ਥਾਵੇਂ । [9]'ਸ੍ਰਵਣ' ਦੀ ਮਹਿਮਾ ਕਹੀ ਹੈ । [10]ਕਾਰਣ । [11]ਸ੍ਰਵਣ, ਮਨਨ, ਨਿੱਧ੍ਯਾਸਨ । [12]ਇਹ ਵੇਦਾਂਤ ਦਾ ਮਹਾਂ ਵਾਕ ਹੈ । [ਤਤ੍+ਤ੍ਵੰ+ਅਸੀ=ਸੋ ਪ੍ਰਮਾਤਮਾ ਤੂੰ ਹੈਂ] । [13]ਵੇਦ ਵਿਚ ਚਾਰ ਹਨ ।

ਤੁਕ ਕਹੀ ਚਾਰਿ ਹੀ ਬਾਰ। ਸ਼ਕਤਿ ਸਾਤਕੀ[1] ਪ੍ਰਥਮ ਉਚਾਰੀ।ਜੇ ਅਸਿਖ ਕੀ ਪਵਰਿ[2] ਬਿਚਾਰੀ ॥ ੨੩ ॥ ਦੂਜੈ ਬਿਖੇ ਤਾਮਸੀ[3] ਕਹੀ। ਤ੍ਰਿਤੀ ਬਿਖੈ ਦ੍ਵੈ ਮਿਸਰਤਿ[4] ਲਹੀ। ਜੀਵ ਈਸ਼ ਇਕਤਾ ਦਿਖਰਾਈ। ਸਚਿਦਾਨੰਦ ਦੁਹਨਿ ਸਮ ਪਾਈ[5] ॥ ੨੪ ॥ ਇੱਤ੍ਯਾਦਿਕ ਸਭਿ ਅਰਥ ਸੁਨਾਏ। ਸੁਨਿ ਸਿਖ ਸਗਰੇ ਮੰਨਿ ਵਸਾਏ।'ਜਪੁਜੀ ਅਰਥ ਅਹੈਂ ਅਤਿ ਗੂਢੋ।ਸ੍ਰੀ ਨਾਨਕ ਬਾਨੀ ਸਭਿ ਰੂੜੋ[6] ॥੨੫॥ ਜਿਸ ਤੇ ਪਰੈ ਕਹਿਨ ਕੁਛ ਨਾਂਹੀ। ਕਹੈ ਪਰੈ ਸੋ ਜਾਨਹਿਂ ਨਾਂਹੀ[7]। ਜੋਗ ਜਨਾਵਨਿ[8] ਸਕਲ ਜਨਾਯੋ। ਸਭਿ ਸਿੱਖ੍ਯਨਿ ਕੋ ਪੰਥ ਬਤਾਯੋ ॥ ੨੬ ॥ ਬਚਨ ਮਾਨਿ ਜਿਨ ਪਾਯਹੁ ਗ੍ਯਾਨ। ਕੋਟ ਜਨਮ ਕੇ ਬੰਧਨ ਹਾਨਿ। ਮੱਜਤਿ ਜਪੁਜੀ ਪਢਿ ਜੁਤਿ ਨੇਮ। ਸ੍ਰੀ ਨਾਨਕ ਧਰਿ ਧ੍ਯਾਨ ਸੁ ਪ੍ਰੇਮ ॥੨੭॥ ਤਿਨ ਕੋ ਗਹੈ ਨ ਜਮ ਦੁਖਦਾਈ। ਅੰਤ ਸਮੈ ਗੁਰ ਬਨਹਿਂ ਸਹਾਈ'। ਸ੍ਰੀ ਗੁਰ ਨਾਨਕ ਦੇਸ਼ ਬਿਦੇਸ਼। ਫਿਰੇ ਉਧਾਰਤਿ ਜੀਵ ਵਿਸ਼ੇਸ਼ ॥ ੨੯ ॥ ਜੇਠੇ ਆਦਿ ਸੁਨੀ ਗੁਰ ਪਾਸ[9]। ਅਪਨਿ ਮਨੋਰਥ ਕੀਨਿ ਪ੍ਰਕਾਸ਼। 'ਜਨਮੇ ਸ੍ਰੀ ਨਾਨਕ ਜਗਤੇਸ਼। ਸੋ ਇਤ ਹੀ ਦਿਸ਼ਿ ਹੈ ਸ਼ੁਭ ਦੇਸ਼ ॥ ੨੯ ॥ ਕ੍ਰਿਪਾ ਕਰਹੁ ਤਹਿਂ ਦਰਸ ਦਿਖਾਵਹੁ। ਚਲਤਿ ਪੰਥ ਤਿਤ ਓਰ ਸਿਧਾਵਹੁ'। ਸ੍ਰੀ ਹਰਿਗੋਵਿੰਦ ਸੁਨਿ ਕਰਿ ਭਾਖਾ। 'ਹਮਰੀ ਭੀ ਐਸੇ ਅਭਿਲਾਖਾ ॥ ੩੦ ॥ ਅਬਿ ਦਰਸ਼ਨ ਕਰਤੇ ਤਹਿ ਚਲੈਂ। ਬਰਤਿ ਨਿਮਾਨੀ ਕੇ ਨਰ ਮਿਲੈਂ[10]। ਤਿਸ ਦਿਨ ਹਮ ਭੀ ਪਹੁੰਚਹਿਂ ਜਾਈ'। ਇਮ ਕਹਿ ਸਤਿਗੁਰ ਨਿਸਾ ਬਿਤਾਈ ॥ ੩੧ ॥ ਪ੍ਰਾਤਿ ਭਇਓ ਆਰੋਹਿ ਤੁਰੰਗ। ਗਮਨੇ ਪੰਥ ਸੈਨ ਕੁਛ ਸੰਗ। ਕਰਮ ਚੰਦ ਤਬਿ ਆਇ ਅਗਾਰੀ। 'ਚਲੌਂ ਸੰਗ ਮੈਂ' ਗਿਰਾ ਉਚਾਰੀ ॥੩੨॥ ਕਹਨੇ ਗੁਰੂ 'ਰਚਿ ਇਹਾਂ ਸਥਾਨ।ਆਇ ਸਿੱਖ, ਕਰਿ ਸੇਵ ਮਹਾਨ। ਜਿਮ ਹਮ ਸੰਗ ਰਹੇ ਫਲ ਪਾਵੈਂ। ਤਥਾ ਸਥਾਨ ਸੇਵ ਤੇ ਭਾਵੈ' ॥ ੩੩ ॥ ਇਮ ਦੇ ਧੀਰਜ ਚਲੇ ਅਗਾਰੀ। ਬਾਰ ਦੇਸ਼ ਜਿਸ ਦਿਸ਼ਾ ਮਝਾਰੀ। ਪੰਥ ਉਲੰਘਤਿ ਪਹੁੰਚੇ ਜਾਈ। ਤਲਵੰਡੀ

---

[1]ਸਤੋਗੁਣੀ। [2]ਪੌੜੀ। [3]ਤਮੋਗੁਣੀ। [4]ਸਤੋ ਤੇ ਤਮੋ ਰਲੀ ਹੋਈ। [5]ਜੀਵ ਤੇ ਈਸ਼ ਦੀ ਏਕਤਾ ਦਿਖਾਈ, 'ਸਤ ਚਿਤ ਆਨੰਦਤਾ' ਦੁਹਾਂ ਵਿਚ ਇਕੋ ਜੇਹੀ ਪਾਈ ਜਾਂਦੀ ਹੈ। [6]ਸਾਰੀ ਸੁੰਦਰ ਹੈ। [7]ਜੋ ਪਰੇ ਕਹਿੰਦਾ ਹੈ ਸੋ ਜਾਣਦਾ ਨਹੀਂ (ਭਾਵ ਅਨਜਾਣ ਹੈ)। [8]ਜਣਾਵਣੇ ਲਾਇਕ। [9]ਜੇਠੇ ਆਦਿਕਾਂ ਨੇ ਇਹ ਗੱਲ ਗੁਰੂ ਜੀ ਪਾਸੋਂ ਸੁਣੀ ਹੋਈ ਸੀ। [10]ਨਿਮਾਣੀ ਇਕਾਦਸ਼ੀ ਦੇ (ਦਿਨ) ਪੁਰਸ਼ ਇਕੱਠੇ ਹੁੰਦੇ ਹਨ।

ਨਗਰੀ ਜਿਸ ਭਾਈਂ ॥ ੩੪ ॥ ਸ੍ਰੀ ਨਾਨਕ ਸਰ ਪਰ ਕਰਿ ਡੇਰਾ। ਕੀਨਿ ਸ਼ਨਾਨ ਬਿਮਲ ਜਲ ਹੇਰਾ। ਬਹੁਤਿ ਮੋਲਿ ਕੀ ਪੋਸ਼ਿਸ਼ ਨਈ। ਪਹਿਰੀ ਤਨ ਸ਼ੋਭਾ ਅਤਿ ਭਈ ॥ ੩੫ ॥ ਸੂਖਮ ਬਹੁ ਪਾਲੇ[1] ਕੋ ਜਾਮਾ। ਕਲਗ਼ੀ ਜਿਗਾ ਸੀਸ ਅਭਿਰਾਮਾ। ਸ਼ਮਸ਼ ਸ਼ਜਾਮ ਦੀਰਘ ਮੁਖ ਮੰਡਲ। ਮੁਕਤਾ-ਮਾਲ ਕਰਨ ਕਲ ਕੁੰਡਲ ॥ ੩੬ ॥ ਸਹਤ ਸਿਪਰ ਸ਼ੋਭਤਿ ਸ਼ਮਸ਼ੇਰ[2]। ਕਸੀ ਕਮਰ ਪੌਰਖ ਸਮ ਸ਼ੇਰ[3]। ਦਰਬ ਪ੍ਰਸਾਦ ਬਹੁਤ ਉਰਵਾਏ। ਫਲ ਕਸ਼ਮੀਰ ਦੇਸ਼ ਕੇ ਲਯਾਏ ॥ ੩੭॥ ਪ੍ਰਥਮ ਤਾਲ ਪਰ ਅਰਪਿ ਉਪਾਇਨ। ਪੁਨ ਪਹੁੰਚੇ ਚਲਿ ਕਰਿ ਤਿਸ ਆਇਨ। ਜਨਮ ਲੀਨਿ ਸ੍ਰੀ ਨਾਨਕ ਜਹਾਂ। ਧਰਿ ਅਕੋਰ ਦਰਸ਼ਨ ਕੋ ਲਹਾ ॥ ੩੮ ॥ ਉਰ ਕਰਿ ਧਯਾਨ ਮਧੁਰ ਫਲ ਧਰੇ। ਬਿਨਤੀ ਭਨਤਿ ਬੰਦਨਾ ਕਰੇ। ਤਹਿੰ ਦਰਸ਼ਨ ਕਰਿ ਆਨ ਸਥਾਨ। ਚਲੇ ਬਤਾਵਤਿ ਗੁਰ ਭਗਵਾਨ ॥ ੩੯ ॥ ਜਿਸ ਤਰੁਵਰੁ ਕੇ ਤਰ ਪ੍ਰਭੁ ਪਰੇ। ਆਇ ਸ਼ੇਸ਼[4] ਮੁਖ ਛਾਯਾ ਕਰੇ। ਕਥਾ ਸੁਨਾਵਤਿ ਦਰਸ ਕਰਾਵਾ। ਸਭਿਹਿਨਿ ਤਿਸ ਥਲ ਸੀਸ ਨਿਵਾਵਾ ॥੪੦॥ ਬਿਰਛ ਬਿਲੋਕਨੋ ਬਹੁਰੋ ਜਾਇ। ਟਿਕੀ ਰਹੀ ਜਹਿਂ ਤਰੁ ਪਰਛਾਇ[5]। ਪੁਨ ਕਿਦਾਰ ਸੋ ਜਾਇ ਨਿਹਰਨੋ। ਮਹਿਖਨਿ ਚਰਨੋ ਕਰਨੋ ਦ੍ਰਿਤਿ ਹਰਨੋ॥੪੧॥ਇੱਤਯਾਦਿਕ ਫਿਰਿ ਸਰਬ ਸਥਾਨ। ਜਾਤ੍ਰਾ ਕਰੀ ਭਾਉ ਕੋ ਠਾਨਿ। ਆਨਿ ਬਿਰਾਜੇ ਸਤਿਗੁਰੁ ਡੇਰੇ। ਪਸਰੀ ਖ਼ਬਰ ਦੇਸ਼ ਚਹੁੰਫੇਰੇ ॥ ੪੨ ॥ ਬ੍ਰਤ ਇਕਾਦਸ਼ੀ ਦਿਵਸ ਨਿਮਾਨੀ। ਆਯਹੁ ਮੇਲਾ ਭਯੋ ਮਹਾਨੀ। ਬੇਦੀ ਲਾਲੂ ਚਾਚਾ ਗੁਰੁ ਕੋ। ਤਿਸ ਕੋ ਪਰਪੋਤ੍ਰਾ ਹਿਤ ਕਰਿ ਕੋ ॥ ੪੩ ॥ ਸੁਧਿ ਸੁਨਿਕੈ ਮਨ ਮੋਦ ਉਪਾਯੋ। ਸੁਤ ਬੁਲਾਰ ਕੁਲ ਤਾਹਿ ਸੁਨਾਯੋ ਮਿਲਿ ਕਰਿ ਸ਼ੁਭ ਮਾਨਵ ਸਮੁਦਾਏ। ਆਛੀ ਵਸਤੁ ਸੰਗ ਲਵਾਏ ॥ ੪੪ ॥ ਰਿਦੇ ਭਾਉ ਧਰਿ ਸਭਿ ਕਰ ਜੋਰਿ। ਮਿਲੇ ਗੁਰੂ ਕੋ ਅਰਪਿ ਅਕੋਰ। ਫਰਸ਼ ਬਿਸਾਲ ਦਿਵਾਨ ਬਡੇਰਾ। ਰਾਜ ਸਮਾਜ ਦਿਪੈ ਗੁਰੁ ਕੇਰਾ ॥੪੫॥ ਪਿਖਿ ਸਭਿਹਿਨਿ ਕੋ ਕਰਿ ਸਨਮਾਨਾ।ਕੁਸ਼ਲ ਅਨਾਮਯ[6] ਬੂਝਨਿ ਠਾਨਾ। ਤਿਨ ਬਡਿਯਨਿ ਕੀ ਜਥਾ ਕਹਾਨੀ। ਗੁਰ ਪੂਛੀ ਤਿਨ ਅਖਿਲ ਬਖਾਨੀ॥੪੬ ॥ ਸਿਰੋਪਾਉ ਬਹੁ ਮੋਲੇ ਜੇਈ। ਬਖ਼ਸ਼ੇ ਦੋਨਹੁੰ ਕੋ ਪਿਖਿ ਤੇਈ। ਅਤਿ ਅਨੰਦ ਪਾਯਹੁ ਮਿਲਿ ਗੁਰ

[1]ਬਹੁਤੇ ਪੱਲਿਆਂ ਵਾਲਾ। [2]ਤਲਵਾਰ। [3]ਸ਼ੇਰ ਵਾਂਙ। [4]ਸ਼ੇਸ਼ਨਾਗ ਨੇ। [5]ਬ੍ਰਿੱਛ ਦਾ ਪਰਛਾਵਾਂ। [6]ਸੁਖ ਸਾਂਦ ਤੇ ਰਾਜ਼ੀ ਖੁਸ਼ੀ।

ਕੋ। ਪਰਖਤਿ ਭੇ ਉਦਾਰ ਬਡਿ ਉਰ ਕੋ ॥ ੪੭ ॥ ਪੁਨ ਮੇਲਾ ਆਯੋ ਥਲ[1] ਪਰਸਨ। ਤਿਨ ਸਭਿਹਿਨਿ ਲੀਨਸਿ ਗੁਰ ਦਰਸ਼ਨ । ਜਥਾ ਸ਼ਕਤਿ ਭੇਟਨਿ ਅਰਪਾਵੈਂ। ਰਿਦੇ ਕਾਮਨਾ ਕਰਹਿੰ ਸੁ ਪਾਵੈਂ ॥ ੪੮ ॥ ਹਾਥ ਜੋਰਿ ਕਰਿ ਸੀਸ ਨਿਵਾਵੈਂ। ਸੁੰਦਰ ਗੁਰ ਸਰੂਪ ਦਰਸਾਵੈਂ। ਕਰਹਿਂ ਸਰਾਹਨਿ ਆਪਸ ਮਾਂਹੀ। ਸੁਜਸੁ ਕਰਤਿ ਨਿਤ ਨਿਜ ਘਰ ਜਾਂਹੀ ॥ ੪੯ ॥ ਗ੍ਰਾਮ ਸਮੂਹਨਿ ਕੇ ਨਰ ਆਏ। ਕਰਿ ਮੇਲਾ ਸਤਿਗੁਰ ਦਰਸਾਏ। ਇਸ ਪ੍ਰਕਾਰ ਸ਼੍ਰੀ ਹਰਿਗੋਵਿੰਦ। ਦੇਖਿ ਦੇਖਿ ਗਮਨੈ ਨਰ ਬ੍ਰਿੰਦ ॥ ੫੦ ॥ ਕੇਤਿਕ ਦਿਨ ਤਹਿੰ ਬਾਸਾ ਕਰਿ ਕੈ। ਕਰਯੋ ਕੂਚ ਹਯ ਸੁੰਦਰ ਚਰਿ ਕੈਂ। ਸਨੈ ਸਨੈ ਮੱਦ੍ਰੀ ਚਲਿ ਆਏ। ਸ਼ੁਭ ਸਥਾਨ ਪਿਖਿ ਸਿਵਰ ਕਰਾਏ ॥ ੫੧ ॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਤਲਵੰਡੀ' ਪ੍ਰਸੰਗ ਬਰਨਨੰ ਨਾਮ ਇਕ ਪੰਚਾਸਤੀ ਅੰਸੂ ॥ ੫੧ ॥

### ੫੨. [ਤੀਸਰੀ ਸਗਾਈ]।

ਦੋਹਰਾ ॥ ਮੱਦ੍ਰੀ* ਉਤਰੇ ਗੁਰੂ ਪ੍ਰਭੁ ਦਾਸਨਿ ਲਾਇ ਤੁਰੰਗ।ਫਰਸ਼ ਕਰਾਇ ਬਿਸਾਲ ਕੋ ਬੈਠੇ ਸਿਖ ਭਟ ਸੰਗਿ ॥ ੧ ॥ ਚੌਪਈ ॥ ਗ੍ਰਾਮ ਬਿਖੇ ਨਰ ਸੁਨਿ ਸਭਿ ਆਏ। ਅਰਪਿ ਉਪਾਇਨਿ ਸੀਸ ਨਿਵਾਏ। ਸੇਵਾ ਸਰਬ ਕਰੀ ਗੁਰੂ ਕੇਰੀ। ਇਕ ਸਿਖ ਨੇ ਭਾਖਯੋ ਤਿਸ ਬੇਰੀ ॥ ੨ ॥ 'ਸ਼੍ਰੀ ਅਰਜਨ ਕੋ ਆਸਾ[2] ਇਹਾਂ। ਪਗ ਕੀ ਪਨਹੀ ਉੱਤਮ ਮਹਾਂ'। ਸੁਨਿ ਸਤਿਗੁਰ ਸੋ ਨਿਕਟਿ ਮੰਗਾਏ।ਕਰਿ ਦਰਸ਼ਨ ਸਭਿ ਸੀਸ ਨਿਵਾਏ॥੩॥ਜੇਠੇ ਬੂਝਯੋ'ਗੁਰੁ ਕਿਸ ਕਾਰਨ ?। ਦਿਏ ਤੁਮਹਿਂ,ਸੋ ਕਰਹੁ ਉਚਾਰਨ'।ਸੁਨਿ ਸਿਖ ਮਾਣਿਕ ਜਿਸ ਕੋ ਨਾਮੂ। ਕਹਿਬੇ ਲਗਯੋ ਪ੍ਰਸੰਗ ਅਭਿਰਾਮੂ ॥ ੪ ॥ 'ਸ਼੍ਰੀ ਅਰਜਨ ਜੀ ਇਸ ਥਲ ਆਏ। ਸਿੱਖ ਕਿਦਾਰਾ ਮਿਲਯੋ ਸੁ ਧਾਏ।ਡੇਰਾ ਧਰਮਸਾਲ ਕਰਿਵਾਯੋ। ਸੇਵਾ ਕਰਤਿ ਅਧਿਕ ਚਿਤ ਚਾਯੋ[3]॥ ੫ ॥ਹੁਤੀ ਹਜੀਰਾਂ ਗਰ ਮਹਿਂ ਤਾਂਹੀ। ਦੇਤਿ ਬਿਖਾਦ, ਮਿਟਤਿ ਸੋ ਨਾਂਹੀ। ਕੇਤਿਕ ਕਰਿ ਉਪਾਉ ਕੋ ਹਾਰਾ। ਨਹਿੰ ਕਿਸ ਔਖਧਿ ਰੋਗ ਨਿਵਾਰਾ ॥ ੬ ॥ ਜਤਨ ਕਰਨਿ ਤੇ ਪੁਨ ਹਟਿ ਰਹਯੋ। ਇਕ ਅਲੰਬ ਗੁਰੂ ਕੋ ਲਹਯੋ। ਸਿੱਖੀ ਬਿਖੇ ਸਦਾ ਸਵ-ਧਾਨ। ਸੇਵਾ ਕਰਤਿ ਸਪ੍ਰੀਤਿ ਮਹਾਨ॥੭॥ਜਾਮ ਜਾਮਨੀ ਜਬਿ ਰਹਿ ਗਈ। -ਦਰਸੌਂ ਗੁਰ-ਇੱਛਾ ਤਿਸ ਭਈ। ਸ਼੍ਰੀ ਅਰਜਨ ਪ੍ਰਯੰਕ ਪਰ ਥਿਰੇ। ਬੈਠਯੋ ਆਨਿ ਭਜਨ ਮੁਖ ਕਰੇ[4] ॥ ੮ ॥ ਸਿਖ ਗੁਰੂ ਸੰਗੀ ਬੈਠੇ ਜੇਯ।ਤਿਨ

[1]ਭਾਵ ਜਨਮ ਅਸਥਾਨ ਦੇ। [2]ਸੋਟਾ। [ਅ:, ਅਸਾ]। [3]ਚਿੱਤ ਦੇ ਚਾ ਨਾਲ। [4]ਮੁਖੋਂ ਭਜਨ ਕਰਦਾ ਆ ਬੈਠਾ।

*ਇਹ ਪਿੰਡ ਸ਼ੇਖੂਪੁਰੇ ਦੇ ਜ਼ਿਲੇ ਵਿਚ ਹੈ।

ਮਹਿਂ ਮਿਲਿ ਕਰਿ ਬੈਠ ਰਹੇ।ਧਾਗ੍ਰੀਵ ਹੇਰਿ ਬੋਲਯੋ ਗੁਰੁਦਾਸ।-ਇਹ ਕਿਮ ਹੋਯਹੁ ਕਸ਼ਟ ਪ੍ਰਕਾਸ਼?-॥੯॥ਸੁਨਿ ਕਰਿ ਤਿਸਤੇ ਕਹੈ ਕਿਦਾਰਾ-'ਰੋਗ ਹਜੀਰਾਂ ਸੰਕਟ ਭਾਰਾ। ਕਰਤਿ ਰਹਯੋ ਕੇਤਿਕ ਉਪਚਾਰੂ। ਪਰਾਰਬਧ ਕਰਿ ਨਹਿ ਪਰਹਾਰੂ[1] ॥੧੦॥ ਪਿਖਿ ਅਮੇਟਿ ਮੈਂ ਪੁਨ ਮਿਟਿ ਰਹਯੋ[2]।ਨਹਿ ਕੁਛ ਕਰਯੋ ਨਰਨ ਬਹੁ ਕਹਯੋ-। ਸੁਨਿ ਪੁਨ ਬੋਲਯੋ ਸਿਖ ਕਲਿਆਨਾ। -ਰੁਜ ਅਸਾਧ੍ਯ[3] ਇਹ ਤੈਹਿ ਪਛਾਨਾ ॥ ੧੧ ॥ ਦਿਵਸ ਬਿਖੈ ਸਤਿਗੁਰੂ ਅਗਾਰੀ। ਕਰਹੁ ਬਿਨੈ,ਦੈਂ ਰੋਗ ਬਿਦਾਰੀ[4]। ਐਸੀ ਵਸਤੁ ਨ ਜਗ ਮਹਿ ਕੋਈ। ਕਰਹਿ ਗੁਰੂ ਜੋ ਹੋਇ ਨ ਸੋਈ-॥ ੧੨ ॥ ਸੁਨਤਿ ਕਿਦਾਰੇ ਬਹੁਰ ਉਚਾਰਾ।-ਸਤਿਗੁਰ ਮਹਿਮਾ ਅਪਰ ਅਪਾਰਾ। ਅਹੈ ਜਥੋਚਿਤ ਤੁਮ ਨੇ ਭਾਖਾ। ਤਊ ਸੁਨਹੁ ਮੇਰੀ ਅਭਿਲਾਖਾ ॥੧੩॥ ਗੁਰ ਤੇ ਅਬਿਚਲ ਸੁਖ ਕੋ ਜਾਚਹਿ। ਸੱਤਿਨਾਮ ਸਿਮਰਨ ਮਨ ਰਾਚਹਿ। ਤਨ ਅਨੱਤ ਐਸੇ ਸੁਖ ਇਸ ਕੇ। ਨਾਸ਼ਵੰਤ ਨਹਿਂ ਸੰਗੀ ਕਿਸਕੇ ॥ ੧੪ ॥ ਰੁਜ ਹਰਿਬੇ ਹਿਤ ਗੁਰ ਕੋ ਕਹੌਂ। ਰਿਦੇ ਅਨੁਚਿਤਿ ਬਾਤ ਮੈਂ ਲਹੌਂ। ਕਹਾਂ ਮਸ਼ਕ ਪਰ ਸ਼ੇਰਿ ਬੰਗਾ-ਰਨਿ[5]। ਉਚਿਤ ਮਤੰਗ ਕੁੰਭ ਜੋ ਵਾਰਨਿ[6] ॥ ੧੫ ॥ ਮੋਹ ਮਹਾਨ ਮਸਤ ਕੋ ਮਾਰਤਿ। ਜਿਸਦਿਸ਼ਿ ਕਰੁਨਾ ਦ੍ਰਿਸ਼ਟਿ ਨਿਹਾਰਤਿ[7]-।ਅਸ ਨਿਸ਼ਚਾ ਨਿਜ ਕੀਨਿ ਸੁਨਾਵਨਿ। ਸਰਬ ਸਿੱਖ ਤਤਛਿਨ ਹਰਖਾਵਨਿ ॥ ੧੬ ॥ ਕਹਿ ਗੁਰਦਾਸ-ਉਚਿਤ ਤੈਂ ਕਹਯੋ। ਜਿਸ ਪਰ ਕ੍ਰਿਪਾ ਤਿਸੀ ਇਮ ਲਹਯੋ।ਧਰਿ ਸ਼ਰਧਾ ਦਿਢ ਅਬਿ ਨਿਜ ਉਰ ਕੀ।ਧਰੀ ਜੁ ਪਨਹੀ ਇਹ ਸਤਿਗੁਰ ਕੀ ॥ ੧੭ ॥ ਗਰ ਕੇ ਚਹੁੰਦਿਸਿ ਫੇਰਹੁ ਯਾਂਹਿ। ਦੁਖਦ ਰੋਗ ਸਗਰੇ ਮਿਟਿ ਜਾਹਿ-। ਮਾਨਯੋ ਕਹਿਬੋ ਹਾਥ ਉਠਾਈ। ਰੋਗ ਹਜੀਰਾਂ ਪਰ ਤਬਿ ਲਾਈ॥ ੧੮॥ ਤੁਰਤਿ ਕਿਦਾਰੇ ਕੋ ਦੁਖ ਹਰਯੋ।ਮਨਹੁੰ ਨ ਭਯੋ[8], ਗਰੇ ਅਸ ਕਰਯੋ। ਜਨੁ ਮਿਸਿ ਚਾਹਤਿ ਪਨਹੀ ਲਾਗੇ। ਹਰਖਤਿ ਭਏ, ਸਰਬ ਰੁਜ ਭਾਗੇ ॥ ੧੯ ॥ ਕਿਤਿਕ ਸਮੇਂ ਮਹਿਂ ਸਤਿਗੁਰ ਜਾਗੇ। ਪਿਖਯੋ ਕਿਦਾਰਾ ਬੈਠਯੋ ਆਗੇ। ਪਦ ਅਰਬਿੰਦਨਿ ਬੰਦੇ ਗੁਰ ਕੋ। ਬੂਝਤਿ ਭਏ-ਕਹਾਂ ਰੁਜ ਗਰ ਕੋ?-॥ ੨੦ ॥ ਸੁਨਿ ਕਰਿ ਸਗਰੀ ਬਾਤਿ ਬਤਾਈ ।-ਤੁਮਰੀ ਪਨਹੀ ਅਬਹਿ

[1]ਦੂਰ ਨਾ ਹੋਯਾ। [2]ਅਮਿਟ (ਰੋਗ) ਜਾਣਕੇ ਮੈਂ ( ਦਵਾ ਦਾਰੂ ਕਰਨੇ ) ਛਡ ਦਿਤੇ। [3]ਨਾ ਰਾਜ਼ੀ ਹੋਣ ਵਾਲਾ। [4]ਦੂਰ ਕਰ ਦੇਣਗੇ। [5]ਮੱਛਰ ਉੱਤੇ ਸ਼ੇਰ ਨੂੰ ਵੰਗਾਰਨਾਂ। [6]ਜੋ ( ਸ਼ੇਰ ) ਕਿ ਹਾਥੀ ਦਾ ਮੱਥਾ ਪਾੜਨ ਨੂੰ ਜੋਗ (ਸਮਰੱਥ) ਹੈ। [7]ਦੇਖਦੇ ਹਨ (ਗੁਰੂ ਜੀ)। [8]ਮਾਨੋ ਰੋਗ ਐਸੀ ਹੀ ਨਹੀਂ।

ਲਗਾਈ। ਅਨਿਕ ਜਤਨ ਤੇ ਗਯੋ ਨ ਜੋਇ। ਤਨਕ ਸਮੇ ਮਹਿਂ ਦੀਨਸਿ ਖੋਇ–॥੨੧॥ਤਬਿ ਸਤਿਗੁਰੁ ਲੇ ਆਸਾ ਹਾਥ। ਪਨਹੀ ਕੋ ਉਠਾਇ ਤਿਹ ਸਾਥ। ਦਈ ਕਿਦਾਰੇ ਕੋ, ਇਮ ਕਹ੍ਯੋ।–ਜਿਮ ਤੇਰੇ ਗਰ ਕੋ ਦੁਖ ਦਹ੍ਯੋ॥ ੨੨॥ ਤਿਮ ਕੋ ਅਪਰ ਹਜੀਰਾਂ ਵਾਰੇ। ਕਰਹਿਂ ਲਗਾਵਨਿ ਰੋਗ ਬਿਦਾਰੇ। ਪਨਹੀ ਜੁਤਿ ਆਸਾ ਘਰ ਰਖਹੁ।ਚਿਰੰਕਾਲ ਇਹ ਰਹਿਹੈ,ਲਖਹੁ–॥੨੩॥ ਸੁਨਿ ਆਗਯਾ ਤਬਿ ਲੀਨਿ ਕਿਦਾਰੇ। ਰਾਖੇ ਅਪਨੇ ਸਦਨ ਸੁਧਾਰੇ। ਪੂਜਾ ਕਰਹਿ ਧਰਯੋ ਇਹ ਰਹੈ। ਆਇ ਰੁਜੀ ਤਿਸ ਕੋ ਰੁਜ ਦਹੈ॥੨੪॥ਸੁਨਤਿ ਅਨੰਦ ਭਏ ਸਿਖ ਬ੍ਰਿੰਦ। ਬਸੇ ਨਿਸਾ ਸ੍ਰੀ ਹਰਿਗੋਬਿੰਦ। ਖਾਨ ਪਾਨ ਕਰਿ ਭਲੀ ਪ੍ਰਕਾਰਾ। ਸੁਪਤਿ ਜਥਾ ਸੁਖ ਭਈ ਸਕਾਰਾ ॥ ੨੫ ॥ ਸੌਚ ਸ਼ਨਾਨ ਠਾਨਿ ਗੁਰੁ ਚਲੇ।ਨਮੋ ਕਰਹਿਂ ਸਿਖ ਜੋ ਮਗ ਮਿਲੇ। ਮਟਵੀਂ* ਆਇ ਸਿਵਰ ਕੋ ਘਾਲਾ। ਹਯ ਤੇ ਉਤਰੇ ਗੁਰੂ ਕ੍ਰਿਪਾਲਾ ॥ ੨੬ ॥ ਇਹਾਂ ਪ੍ਰਸੰਗ ਭਯੋ ਜਿਸ ਰੀਤਿ। ਸੁਨੀਅਹਿ ਸ਼੍ਰੋਤਾ ਸ਼੍ਰੋਨ ਸਪ੍ਰੀਤਿ। ਗ੍ਰਾਮ ਏਕ ਜਾਨਹੁ ਮੰਡਨਾਲੀ। ਐਰਾਵਤੀ ਕੋਸ ਤ੍ਰੈ ਚਾਲੀ[1] ॥ ੨੭॥ ਤਹਿਂ ਮਰਵਾਹਾ ਖੱਤ੍ਰੀ ਰਹੈ। ਦੁਆਰਾ ਨਾਮ ਤਿਸੀ ਕੋ ਕਹੈ। ਭਾਗਣ ਨਾਮ ਭਾਰਜਾ ਤਾਂਹੀ।ਕਰੇ ਪੁੰਨ ਪੂਰਬ ਭਵ ਮਾਂਹੀ[2] ॥੨੮॥ ਚਿਰੰਕਾਲ ਬਾਸੇ ਤਿਸ ਗ੍ਰਾਮੂ। ਸਿਮਰਤਿ ਸ੍ਰੀ ਪਰਮੇਸ਼੍ਵਰ ਨਾਮੂ। ਬਰ ਪ੍ਰਾਪਤਿ ਕੰਨ੍ਯਾ ਤਿਨਿ ਧਾਮੂ। ਬਡ-ਭਾਗਨਿ ਸਭਿ ਤਨ ਅਭਿਰਾਮੂ॥੨੯॥ ਖੋਜਤਿ ਰਹੇ ਸੁ ਕਰਨਿ ਸਗਾਈ। ਮਨ ਭਾਵਤਿ ਨਹਿਂ ਕਿਤਹੂੰ ਪਾਈ। ਗੁਰ ਕੋ ਸਿੱਖ ਮਿੱਤ੍ਰ ਤਿਸ ਕੋਈ। ਇਕ ਦਿਨ ਮਿਲੇ ਪਰਸਪਰ ਦੋਈ॥ ੩੦ ॥ ਨਿਜ ਕੰਨ੍ਯਾ ਕੀ ਬਾਤ ਸੁਨਾਈ। 'ਆਛੋ ਬਾਨ ਨਹੀਂ ਕੋ ਪਾਈ। ਜੇ ਤੋ ਕਹੁ ਲਿਤ ਮਾਲੂਮ ਹੋਇ। ਦੇਹੁ ਬਤਾਇ ਠਿਕਾਨੋ ਕੋਇ' ॥ ੩੧ ॥ ਸੁਨਤਿ ਸਿੱਖ ਨੇ ਰਿਦੇ ਬਿਚਾਰੀ। –ਜੋ ਸਤਿਗੁਰ ਕੋ ਦੇਹਿਂ ਕੁਮਾਰੀ। ਜਿਨ ਤੇ ਆਛੋ ਅਪਰ ਨ ਕੋਈ।ਜੇ ਇਹ ਸੁਤਾ ਭਾਗ ਬਡਿ ਹੋਈ–॥੩੨॥ ਕਹਤਿ ਭਯੋ 'ਸੁਨਿ ਸਖਾ ਹਮਾਰੇ !। ਜੇ ਸਬੰਧ ਬਨਿ ਜਾਹਿ ਤਿਹਾਰੇ। ਧੰਨ ਆਪ ਕੋ ਜਾਨਹੁ ਫੇਰਿ। ਜਿਨ ਕੇ ਸਮ ਕੋ ਅਪਰ ਨ ਹੇਰਿ॥੩੩॥ਸ੍ਰੀ ਅਰਜਨ ਸੁਤ ਜੋਧਾ ਬਲੀ। ਸ੍ਰੀ ਹਰਿਗੋਵਿੰਦ ਸੂਰਤ ਭਲੀ। ਦ੍ਵੈ ਉਪਬਾਹ ਅਗਾਰੇ ਭਏ। ਜਿਨ ਆਗੈ ਸਗਰੋ ਜਗ ਨਏ[3] ॥੩੪॥ ਉਰ ਸ਼ਰਧਾ ਧਰਿ ਜੋ ਅਰਪਾਵੈਂ। ਤਿਨ ਤੇ ਆਛੋ ਅਪਰ ਨ

[1]ਰਾਵੀ ਤੋਂ ੪੩ ਕੋਸ। [2]ਪਹਿਲੇ ਜਨਮ ਵਿਚ। [3]ਨੀਊਂਦਾ ਹੈ। *ਭਾਈ ਕੇ ਮੱਟ੍ਰ, ਗੁਜਰਾਂ ਵਾਲਾ ਤਸੀਲ ਵਿਚ ਹੈ।

ਪਾਵੈਂ'। ਸੁਨਿ ਦੁਆਰਾ ਪੁਨ ਬੂਝਨਿ ਲਾਗਾ। 'ਅਬਿ ਸੋ ਅਹੈਂ ਕੌਨ ਸੀ ਜਾਗਾ ?॥੩੫॥ਕਹਿ ਕਰਿ ਲਾਗੀ ਦੇਉਂ ਪਠਾਇ। ਤੇਰੋ ਕਹਨੋ ਮੋਰ ਹਿਤ ਛਾਇ'[1]। ਬਹੁਰ ਸਿੱਖ ਨੇ ਬਾਕ ਸੁਨਾਏ। 'ਅਬਿ ਕਸ਼ਮੀਰ ਦੇਸ਼ ਤੇ ਆਏ॥ ੩੬॥ ਮੈਂ ਡੇਰਾ ਤਲਵੰਡੀ ਸੁਨਯੋ। ਇਕ ਪੰਥੀ ਨੇ ਮੋ ਸੰਗ ਭਨਯੋ। ਇਸ ਮਾਰਗ ਹੀ ਅਬਿ ਚਲਿ ਆਵੈਂ। ਸੁਧਿ ਲੇਤੋ ਰਹੁ ਸਿਵਰ ਜੁ ਪਾਵੈਂ ॥੩੭॥ ਨਿਕਟਿ ਗ੍ਰਾਮ ਕੇ ਆਇ ਜਿ ਜਾਨੋ। ਤੁਰਤ ਸਬੰਧ ਕਰਨਿ ਕੋ ਠਾਨੋ'। ਸੁਨਿ ਸਿਖ ਕੌ ਉਪਦੇਸ਼ਨਿ ਦ੍ਵਾਰਾ। ਲਗਯੋ ਪ੍ਰਤੀਖਨ ਗੁਰੂ ਉਦਾਰਾ ॥ ੩੮ ॥ ਮਟਵੀਂ ਆਇ ਕਰਯੋ ਜਬਿ ਡੇਰਾ। ਲਾਗੀ ਪਠੇ ਸੁਨੇ ਜਿਸ ਬੇਰਾ। ਸਹਿਜ ਸੁਭਾਇਕ ਬੈਠੇ ਜਹਾਂ। ਆਨਿ ਪਹੂਚੇ ਤਤਛਿਨ ਤਹਾਂ ॥ ੩੯ ॥ ਆਸ਼ਿਖ ਦਈ ਬਿੱਪ੍ਰ ਬਰ ਜਬੈ। ਜੇਠਾ ਦੂਰਿ ਹਕਾਰਯੋ ਤਬੈ। ਸਕਲ ਬਾਤ ਦਿਜ ਨੈ ਸਮੁਝਾਈ। 'ਮੈਂ ਆਨੀ ਗੁਰ ਹੇਤੁ ਸਗਾਈ ॥ ੪੦ ॥ ਮੰਡਿਆਲੀ ਖੱਤ੍ਰੀ ਮਰਵਾਹਾ। ਬਰ ਪ੍ਰਾਪਤਿ ਕੰਨਯਾ ਘਰ ਮਾਂਹਾ। ਬਯਾਹ ਸਹਤ ਇਕ ਬਾਰ ਸਗਾਈ। ਕਰੀ ਭਾਵਨਾ ਅਬਹਿ ਪਠਾਈ' ॥ ੪੧ ॥ ਸੁਨਿ ਜੇਠੇ ਸਤਿਗੁਰੁ ਸੋਂ ਕਹਯੋ। 'ਪੁਰਹੁ ਭਾਵਨਾ ਜਿਮ ਕਿਮ ਚਹਯੋ। ਜੋ ਕੋ ਆਨਿ ਪਰਹਿ ਸ਼ਰਨਾਈ। ਨਹਿਂ ਤਯਾਗਹੁ ਇਹ ਬਿਰਦ ਸਦਾਈ' ॥ ੪੨ ॥ ਸ੍ਰੀ ਹਰਿਗੋਵਿੰਦ ਸੁਨਿ ਕਰਿ ਮਾਨੀ। ਬੂਝਯੋ ਦਿਜ ਬੁਲਾਇ ਅਗਵਾਨੀ। ਦ੍ਵਾਰੇ ਕੀ ਸਭਿ ਬਾਤ ਸੁਨਾਈ। 'ਧਰੀ ਭਾਵਨਾ ਪਠੀ ਸਗਾਈ' ॥ ੪੩ ॥ ਪੁਨ ਪਾਂਧਾ ਦਿਜ ਅਪਰ ਹਕਾਰਾ। ਆਨਿ ਗ੍ਰਾਮ ਤੇ ਬੰਦਨ ਧਾਰਾ। ਸ਼ੁਭ ਦਿਨ ਲਗਨ* ਗਿਨਯੋ ਤਿਨ ਆਛੋ।ਕਹਯੋ:-'ਕਰਹੁ ਪਰਸੋਂ ਜਿਮ ਬਾਛੋ'॥੪੪॥ ਤਹਾਂ ਟਿਕੇ ਗੁਰੁ ਭਈ ਸਗਾਈ†। ਸਕਲ ਬਯਾਹ ਤਯਾਰੀ ਕਰਿਵਾਈ। ਲਵਪੁਰਿ ਪਠਿ ਕਰਿ ਵਸਤੁ ਮੰਗਾਈ। ਜੋ ਚਹੀਯਤਿ ਦਿਜ ਦੀਨਿ ਬਤਾਈ ॥ ੪੫ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸ੍ਰੀ ਹਰਿਗੋਬਿੰਦ ਸਗਾਈ' ਪ੍ਰਸੰਗ ਬਰਨਨੰ ਨਾਮ ਦ੍ਵਿਪੰਚਾਸਤਿ ਅੰਸੂ ॥ ੫੨ ॥

## ੫੩. [ਤੀਸਰਾ ਵਿਵਾਹ]।

ਦੋਹਰਾ ॥ ਕਰੇ ਸ਼ਗੁਨ ਸਭਿ ਬਯਾਹ ਕੇ ਜੋਤਿਕ ਬਿੱਪ੍ਰ ਬਤਾਇ। ਸ੍ਰੀ ਗੁਰੁ ਹਰਿ ਗੋਵਿੰਦ ਜੀ ਦੂਲਹੁ ਰਹੇ ਸੁਹਾਇ ॥ ੧ ॥ ਚੌਪਈ ॥ ਸਜੀ ਬਰਾਤਿ

---

[1]ਤੇਰੇ ਕਹੇ ਵਿਚ ਮੇਰਾ ਚਾਉ ਤੇ ਪਿਆਰ ਹੈ। *ਦੇਖੋ ਰਾਸਿ ੪ ਅੰਸੂ ੭ ਅੰਕ ੨੪ ਦੀ ਹੇਠਲੀ ਟੂਕ। †ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਵਿਵਾਹਾਂ ਬਾਬਤ ਪਿਛੇ ਦੱਸ ਆਏ ਹਾਂ ਦੇਖੋ ਇਸੇ ਰਾਸਿ ਦੇ ਅੰਸੂ ੨੭ ਅੰਕ ੪੬ ਦੀ ਹੇਠਲੀ ਟੂਕ।

ਜਿਤਿਕ ਸਿਖ ਸੰਗ।ਚਲੇ ਕੁਦਾਵਤਿ ਚਪਲ ਤੁਰੰਗ॥ ਪਹੁੰਚੇ ਤਬਹਿ ਜਾਇ ਮੰਡਨਾਲੀ। ਦੇਖਿ ਖੁਸ਼ੀ ਤਿਨ ਕੀਨਿ ਬਿਸਾਲੀ ॥ ੨॥ ਲੋਕ ਇਕੱਤ੍ਰ ਕਰੇ ਸਮੁਦਾਇ। ਆਗੇ ਲੇਨਿ ਸੁ ਦ੍ਵਾਰਾ ਆਇ। ਜੇਠਾ ਲਗ੍ਯੋ ਦਰਬ ਬਰਖਾਵਨਿ। ਰੰਕ ਧਨੀ ਬਨਿ ਭੇ ਹਰਖਾਵਨਿ ॥੩॥ ਤੁਰਰੀ, ਡਫ, ਗਨ ਪਟਹ, ਨਿਸ਼ਾਨਾ[1]। ਬਾਜਿ ਉਠੇ ਜਨੁ ਘਨ ਗਰਜਾਨਾ। ਗੁਰੁ ਪਰ ਦ੍ਵਾਰੇ ਵਾਰ੍ਯੋ ਦਰਬ। ਰੀਤਿ ਕਰੀ ਕੁਲ ਕੀ ਜੋ ਸਰਬ ॥ ੪ ॥ ਲੇ ਕਰਿ ਸੰਗ ਨਿਵੇਸ ਕਰਾਯੋ। ਜੋ ਚਹੀਯਤਿ ਤਤਕਾਲ ਪਠਾਯੋ। ਦ੍ਵੈ ਦਿਨ ਸਤਿਗੁਰੁ ਗਏ ਅਗਾਰੀ।ਦੇਖਿਸਰਾਹਤਿ ਹੈਂ ਨਰਨਾਰੀ॥੫॥ਮੰਗਤ ਜਨਸਮੂਹ ਚਲਿਆਵੈਂ। ਸਭਿ ਕੋ ਸਤਿਗੁਰੁ ਦਰਬ ਦਿਵਾਵੈਂ। ਜਸੁ ਫੈਲ੍ਯੋ ਬਡ ਦਾਨ ਦਏ ਤੇ।ਬਸੇ ਦੋਇ ਦਿਨ ਬੀਤਿ ਗਏ ਤੇ ॥ ੬ ॥ ਤ੍ਰਿਤੀ ਦਯੋਸ ਰਹਿ ਘਟਿਕਾ ਚਾਰਿ। ਬਜ਼ਵਾਰੂਢੇ ਹ੍ਵੈ ਸਭਿ ਤਯਾਰਿ। ਘਨੇ ਬਜਾਵਤਿ ਬਾਜੇ ਚਾਲੇ। ਸੁਨਿ ਸਭਿ ਕੈ ਭਾ ਹਰਖ ਬਿਸਾਲੇ ॥ ੭ ॥ ਜੇਠੇ ਸੰਗ ਮਿਲਨੀ ਕਰਿ ਦ੍ਵਾਰੇ[2]। ਕਰ੍ਯੋ ਢੁਕਾਉ ਜਾਇ ਤਿਸ ਦ੍ਵਾਰੇ[3]। ਪਿਖ੍ਯੋ ਜਮਾਤ੍ਰਾ ਭਾਗਨ ਜਬੈ। ਅੰਗ ਅਨੰਦ ਨ ਮੇਵਹਿ ਤਬੈ ॥ ੮ ॥ ਪਿਖਿ ਪਿਖਿ ਅਬਲਾ ਸਕਲ ਸਰਾਹਤਿ। ਜਿਹ ਨ ਪਿਖੇ ਸੁਨਿ ਦੇਖਨਿ ਚਾਹਤਿ[4]। ਜਾਨਿ ਸਮਾ ਗੋ ਧੂਲ[5] ਬਿਸਾਲਾ। ਬੇਦੀ ਥਲ ਮਿਲਿ ਕਰਿ ਦਿਜ ਜਾਲਾ ॥ ੯ ॥ ਸਤਿਗੁਰ ਕਰੇ ਅਵਾਹਨ ਜਬੈ। ਪਹੁੰਚਤਿ ਭਏ ਜਾਇ ਕਰਿ ਤਬੈ। ਬਿਧੀਆ ਜੇਠਾ ਆਦਿਕ ਸਾਥ। ਖਾਰਨੈਂ ਪਰ ਬੈਠੇ ਸ਼ੁਭ ਨਾਥ ॥੧੦॥ ਨੌ ਗ੍ਰੈਹ ਕੋ ਦਿਜ ਨੇ ਪੁਜਵਾਇ*। ਅਗਨਿ ਸਥਾਪਨ ਕੀਨਿ ਬਨਾਇ। ਸਰਪੀ ਪਾਇ ਹੋਮ ਕੋ ਕਰ੍ਯੋ। ਉਠਿ ਸਤਿਗੁਰ ਚਹੁੰ ਦਿਸ਼ਿ ਤਿਸਿ ਫਿਰ੍ਯੋ ॥੧੧॥ ਕਰਨਿ ਉਚਿਤ ਕਰਿ ਲਾਵਾਂ ਲੀਨਿ। ਜਹਾਂ ਚਹਤਿ ਜੇਠੇ ਧਨ ਦੀਨਿ। ਸਤਿਗੁਰੁ ਗਏ ਆਪਨੇ ਡੇਰੇ। ਬਾਜੇ ਬਜਤਿ ਬਹੁਤ ਤਿਸ ਬੇਰੇ ॥੧੨॥ਪੁਨ ਭੋਜਨ ਕੇ ਹੇਤੁ ਬੁਲਾਏ।ਉਚੇ ਪੰਕਤਿ ਲਾਇ ਬਿਠਾਏ। ਸ਼ਤ ਪਕਵਾਨੀ ਆਨਿ ਅਹਾਰੇ[6]।ਕਰ੍ਯੋ ਪਰੋਸਨਿ ਸਕਲ ਅਗਾਰੇ ॥੧੩॥ ਅਚਨਿ ਲਗੇ ਗਾਵਤਿ ਬਰ ਨਾਰੀ। ਲੇ ਲੇ ਨਾਮ ਉਚਾਰਤਿ ਗਾਰੀ†। ਮੁਦਿਤ ਸਮਾਜ ਸਰਬ ਹੁਇ ਰਹ੍ਯੋ। ਦੇਖਿ ਦੇਖਿ

[1]ਧੌਂਸੇ। [2]ਕੀਤੀ ਦੂਆਰੇ ਤੇ। [3]ਤਿਸ ਦੇ ਦਰਵਜੇ। [4]ਜਿਸ ਨਹੀ ਦੇਖੇ ਸੀ ( ਉਹ ਭੀ ) ਸੁਣਕੇ ਵੇਖਣਾ ਚਾਹੇ। [5]ਗਊ ਧੂੜ ਦਾ ਵੇਲਾ। [6]ਸਤ (ਤਰ੍ਹਾਂ ਦੀ) ਮਠਿਆਈ ਦੇ ਭੋਜਨ ਆਂਦੇ। ਮੁਹਾਵਰਾ ਹੈ ਸਤਵੰਨੀ ਮਠਿਆਈ। *ਵੇਖੋ ਰਾਸਿ ੪ ਅੰਸੂ ੭ ਅੰਕ ੨੪ ਦੀ ਹੇਠਲੀ ਟੂਕ।

†ਵੇਖੋ ਰਾਸਿ ੪ ਦੇ ਅੰਸੂ ੪ ਅੰਕ ੧੪ ਤੇ ਅੰਸੂ ੧੨ ਅੰਕ ੪੦ ਦੀਆਂ ਹੇਠਲੀਆਂ ਟੂਕਾਂ।

ਗੁਰ ਜਸੁ ਕੋ ਕਹਨੋ ॥੧੪॥ ਤ੍ਰਿਪਤਿ ਹੋਇ ਡੇਰੇ ਪੁਨ ਆਇ। ਸੁਪਤਿ ਜਥਾ ਸੁਖ ਰਾਤਿ ਬਿਤਾਇ। ਭਈ ਪ੍ਰਾਤ ਕਰਿ ਸੌਚ ਸ਼ਨਾਨਾ। ਬੈਠੇ ਸਤਿਗੁਰੁ ਲਾਇ ਦਿਵਾਨਾ ॥ ੧੫ ॥ ਨਿਕਟਿ ਨਿਕਟਿ ਕੇ ਗ੍ਰਾਮ ਜਿ ਬ੍ਰਿੰਦ। ਦੇਖਨਿ ਹਿਤ ਸ਼੍ਰੀ ਹਰਿਗੋਵਿੰਦ। ਲੋਕ ਅਨੇਕ ਧਨੀ ਅਰੁ ਰੰਕਾ। ਆਨਿ ਆਨਿ ਦਰਸਹਿਂ ਗੁਰ ਬੰਕਾ[1] ॥ ੧੬ ॥ ਅਰਪਿ ਅਕੋਰਨਿ ਸੀਸ ਨਿਵਾਵੈਂ। ਮਨੋ ਕਾਮਨਾ ਹੇਰਤਿ ਪਾਵੈਂ। ਦੁਇ ਦਿਨ ਪੂਰਬ ਤੀਨਿ ਪਿਛਾਰੀ[2]। ਕਰਨੋ ਬਾਸ ਤਹਿਂ ਸ਼੍ਰੀ ਗੁਰੁ ਭਾਰੀ ॥ ੧੭ ॥ ਪੁਨ ਬਿਦਾਇਗੀ ਦ੍ਵਾਰੇ ਕੀਨਿ। ਯਥਾ ਸ਼ਕਤਿ ਦਾਇਜ ਕੋ ਦੀਨਿ। ਮਿਲਿ ਭਾਗਣ ਦੁਹਿਤਾ ਕੇ ਸਾਥਿ। ਅਰਪਨਿ ਕਰਤਿ ਭਈ ਗੁਰੁ ਨਾਥ ॥ ੧੮ ॥ ਕਰਿ ਡੇਰਾ ਆਗੈ ਗੁਰ ਚਲੇ। ਹੁਇ ਪਸ਼ਚਾਤਿ ਅਪਰ ਸਭਿ ਮਿਲੇ। ਬਾਜੇ ਬਜਤਿ ਪੰਥ ਗਮਨੰਤੇ। ਅਨ-ਗਨ ਧਨ ਘਨ ਜਨੁ ਬਰਖੰਤੇ॥ ੧੯ ॥ਕਿਤਿਕ ਦੂਰ ਜਬਿ ਚਲੇ ਅਗਾਰੀ। 'ਖਰੇ ਰਹੋ' ਗੁਰੁ ਗਿਰਾ ਉਚਾਰੀ। 'ਪਯਾਰੋ ਸਿੱਖ ਚਲਯੋ ਇਕ ਆਵਤਿ। ਹਮ ਦਰਸ਼ਨ ਕੋ ਬਹੁ ਲਲਚਾਵਤਿ'॥ ੨੦ ॥ ਇਤਨੇ ਮਹਿ ਲੰਗਾਹ ਚਲਿ ਆਯੋ। ਪ੍ਰੇਮੀ ਪਗ ਪੰਕਜ ਲਪਟਾਯੋ। ਕਰਿ ਬੰਦਨ ਜਬਿ ਖਰੋ ਅਗਾਰੀ। 'ਅਹੈ ਕੁਸ਼ਲ?' ਸਤਿਗੁਰੂ ਉਚਾਰੀ ॥੨੧॥ ਕਹਤਿ ਭਯੋ 'ਸਿਖ ਲਵਪੁਰਿ ਗਏ। ਬਯਾਹ ਵਸਤੁ ਕਛੁ ਲਯਾਵਤਿ ਭਏ। ਸੁਧਿ ਰਾਵਰ ਕੀ ਤਿਨ ਤੇ ਪਾਈ। ਦਰਸ਼ਨ ਕੋ ਹਿਯਰਾ ਲਲਚਾਈ ॥ ੨੨ ॥ ਅਪਰ ਬਾਤ ਇਕ, ਪਰਤਿ ਬਿਗਾਰਿ। ਬੈਰ ਕਰਹਿ ਕਾਜ਼ੀ ਕੁਰਿਆਰ। ਸ਼ਾਹੁ ਨਿਕਟ ਹੁਇ ਉਚਰਤਿ ਚਾਰੀ[3]। ਖੋਟ ਅਰੋਪਹਿ ਓਰ ਤੁਹਾਰੀ[4] ॥ ੨੩ ॥ ਧਰਮਸਾਲ ਕੋ ਚਹਤਿ ਗਿਰਾਵਾ। ਹਿਤ ਮਸੀਤ ਧਰਿ ਅਵਨੀ ਦਾਵਾ। ਕਰਹਿ ਵਜ਼ੀਰ-ਖਾਨ ਤਿਹ ਮੋਰਨਿ। ਚਹਤਿ ਅਨੀਤਿ ਰਾਖਿ ਉਰ ਖੋਰਨਿ[5] ॥ ੨੪ ॥ ਇਹ ਸੁਧਿ ਕਰਨਿ ਕਾਜ ਮੈਂ ਆਵਾ। ਮਹਾਂ ਲਾਭ ਤੁਮ ਦਰਸ਼ਨ ਪਾਵਾ'। ਸ਼੍ਰੀ ਸਤਿਗੁਰੁ ਸੁਨਿ ਬਾਕ ਬਖਾਨਾ।'ਧਰਮਸਾਲ ਪਰਮੇਸ਼ੁਰ ਥਾਨਾ ॥੨੫॥ ਤਿਸ ਕੋ ਬੁਰਾ ਚਿਤਹਿ ਜੋ ਮੂਰ[6]। ਅਪਨੋ ਬੇਗ[7] ਉਖਾਰਹਿ ਮੂਰ[8]। ਸਤਿਗੁਰੁ ਧਰਮਸਾਲ ਨਿਤ ਥਿਰੀ। ਅਵਚਲ ਨੀਵ ਪ੍ਰਮੇਸੁਰ ਕਰੀ' ॥ ੨੬ ॥ ਇਮ ਕਹਿ ਸੁਨਿ ਕੈ ਸਿੱਖ ਲੰਗਾਹੁ। ਸਤਿਗੁਰੁ ਕਹਯੋ 'ਅਬਹਿ ਤੂੰ ਜਾਹੁ।ਅੰਤਰ ਬਾਹਰ ਸੇਵਾ ਸਾਰੀ। ਆਮਦ ਖਰਚਨਿ ਲੇਹੁ ਸੰਭਾਰੀ ॥ ੨੭ ॥ ਧਰਮਸਾਲ

[1]ਬਾਂਕੇ। [2]ਭਾਵ ਪੰਜ ਦਿਨ। [3]ਚੁਗਲੀ। [4]ਆਪ ਜੀ ਦੀ ਵੱਲ। [5]ਟੋਇਆ। [6]ਮੂਰਖ। [7]ਛੇਤੀ। [8]ਜੜ੍ਹ।

ਮਹਿਂ ਜੇਤਿਕ ਸੰਗਤਿ। ਦਿਹੁ ਅਹਾਰ ਸਭਿਹਿਨਿ ਕਰਿ ਪੰਗਤਿ। ਦੇਗ ਚਲਾਵਤਿ ਰਹੀਅਹਿ ਨੀਤਿ। ਸੇਵਹੁ ਭਲੇ ਰਿਦੇ ਕਰਿ ਪ੍ਰੀਤਿ' ॥ ੨੮ ॥ ਇਮ ਸਤਿਗੁਰੁ ਕੀ ਆਇਸੁ ਪਾਇ। ਚਰਨ ਕਮਲ ਪਰ ਸੀਸ ਨਿਵਾਇ। ਲਵਪੁਰਿ ਕੇ ਮਾਰਗ ਚਲਿ ਗਯੋ। ਦਰਸ਼ਨ ਤੇ ਹਰਖਤਿ ਚਿਤ ਭਯੋ ॥ ੨੯॥ ਦ੍ਵਾਰਾ ਤਨਿਯਾ ਨੇਹ ਅਰੂਝਾ। ਹਾਥ ਜੋਰਿ ਸਤਿਗਰ ਸੋਂ ਬੂਝਾ।'ਕਬਿ ਦਰਸ਼ਨ ਮੈਂ ਲਹੌਂ ਤੁਹਾਰਾ?।ਬਡ ਕ੍ਰਿਪਾਲ ਮੁਝ ਪਤਿਤ ਉਧਾਰਾ'॥ ੩੦॥ ਦਰਸ਼ਨ ਕੀ ਦੀਰਘ ਜਿਸ ਪਯਾਸਾ। ਅੰਤਰਜਾਮੀ ਬਾਕ ਪ੍ਰਕਾਸ਼ਾ। 'ਬ੍ਰਿੱਛ ਸਿੰਸਪਾ ਖਰੋ ਜਿ[1] ਏਹ। ਇਸ ਪਿਖਿ ਹਮ ਦਰਸ਼ਨ ਫਲ ਲੇਹੁ ॥ ੩੧॥ ਧਰਹਿ ਭਾਵਨਾ ਇਸ ਕੋ ਹੇਰੇ। ਤਿਸ ਨਰ ਕੋ ਹੁਇਂ ਪੁੰਨ ਬਡੇਰੇ। ਹੁਇ ਹੈ ਇਸ ਕੋ ਨਾਮ ਢੁਟਾਲਾ। ਬਿਦਤ ਬਿਸਾਲ ਰਹਹਿ ਚਿਰ ਕਾਲਾ' ॥ ੩੨ ॥ ਸਤਿਗੁਰ ਸਸੁਰ ਜਾਨਿ ਥਲ ਵਡੋ। ਸਨਮਾਨਯੋ ਬਹੁ ਤਹਿਂ ਹੀ ਛਡੋ। ਭਾਗਨ ਸਾਸ ਖਰੀ ਕਰ ਜੋਰਿ। ਕਰਿ ਬੰਦਨ ਗੁਰ ਤਿਸ ਕੀ ਓਰ ॥੩੩॥ ਕਰਯੋ ਪਯਾਨ ਲਿਏ ਸਭਿ ਸੰਗ। ਹੇਰੇ ਐਰਾਵਤੀ ਤਰੰਗ। ਤਰਨੀ ਤੇ ਤਰਿ ਕਰਿਪਰਿ ਤੀਰ[2]। ਡੇਰਾ ਕੀਨਿਸਿ ਗੁਨੀ ਗਹੀਰ ॥ ੩੪ ॥ ਤਿਸ ਥਲ ਸ੍ਰੀ ਨਾਨਕ ਕੀ ਬੇਰੀ। ਬੰਦਨ ਠਾਨਿ ਭਾਉ ਕਰਿ ਹੇਰੀ। ਸੁਧਿ ਹਿਤ ਸਿੱਖ ਸੁਧਾਸਰ ਨਗਰੀ। ਪਠੇ ਸ਼ੀਘ੍ਰ ਹੀ ਭਾਖੀ ਸਗਰੀ ॥ ੩੫ ॥ ਸੁਨਤਿ ਮਾਤ ਗੰਗਾ ਹਰਖਾਈ। ਆਵਹਿਂ ਅਬਲਾ ਦੇਤਿ ਬਧਾਈ। ਨੌਬਤਿ ਲਗੀ ਬਜਨਿ ਮੁਦ ਦੈਨੀ। ਮਿਲੀ ਬ੍ਰਿੰਦ ਨਾਗਰਿ ਪਿਕ ਬੈਨੀ ॥ ੩੬ ॥ ਗਾਇ ਮਧੁਰ ਸੁਰ ਗੀਤ ਘਨੇਰੇ। ਮੰਗਤ ਜਨ ਦੇ ਦਾਨ ਬਡੇਰੇ। ਲੇਨਿ ਅਗਾਊ ਕੀ ਕਰਿ ਤਯਾਰੀ। ਜਿਮ ਬਰਾਤ ਕੀ ਹ੍ਵੈ ਸੁਧਿ ਸਾਰੀ ॥ ੩੭ ॥ ਉਤ ਸਤਿ-ਗੁਰ ਸੋ ਨਿਸਾ ਬਿਤਾਇ। ਬਾਜ ਅਰੂਢੇ ਬਾਜ ਬਜਾਇ[3]। ਡੇਰਾ ਕਰੇ ਅਗਾਰੀ ਚਲੇ। ਸੁਭਟ ਤੁਰੰਗ ਚਲੇ ਤਬਿ ਜਾਲੇ ॥ ੩੮ ॥ ਆਨੰਦਤਿ ਅੰਮ੍ਰਿਤ-ਸਰ ਤੀਰ। ਪਹੁੰਚੇ ਆਇ ਲੀਏ ਨਰ ਭੀਰ। ਛਿਰਕੀ ਬੀਥੀ ਬ੍ਰਿੰਦ ਬਜ਼ਾ-ਰਨੇ। ਕਿਤਿਕ ਪਿਖਤਿ ਹੈਂ ਚਢੇ ਅਟਾਰਨਿ॥੩੯॥ਜਾਨੇ ਜਬਿ ਨੇਰੇ ਪੁਰਿ ਆਏ। ਨਾਰਿ ਨਾਗਰੀ ਭਈ ਅਗਾਏ। ਗੁੰਦਿ ਗੁੰਦਿ ਫੂਲਨਿ ਕੀ ਮਾਲਾ। ਲੇ ਲੇ ਮਿਲੀ ਜਾਇ ਗਨ ਬਾਲਾ ॥ ੪੦ ॥ ਭਾਟ ਨਕੀਬ[4] ਬੋਲਤੇ ਆਵੈਂ।

[1]ਟਾਹਲੀ [ਸੰਸ:, ਸ਼ਿਸ਼ਪਾ]। [2]ਪਾਰ ਪੈਕੇ। [3]ਘੋੜੇ ਤੇ ਚੜ੍ਹੇ ਵਾਜੇ ਵਜਾ ਕੇ। [4]ਚੋਬਦਾਰ ਜੋ ਨਾਮ ਪਤਾ ਦੱਸਦਾ ਜਾਵੇ।

ਬਹੁ ਬੋਰੇ ਪਰ ਧਨ ਬਰਖਾਵੈਂ। ਪੁਰਿ ਕੋ ਮੋਦ ਦੇਤਿ ਘਰ ਆਏ। ਗੰਗ ਮਾਤ ਕੁਲ ਰੀਤਿ ਕਰਾਏ ॥੪੧॥ ਸਾਜਿ ਆਰਤੀ ਅੱਗ੍ਰ ਉਤਾਰੀ। ਪੀਯਸਿ ਬਾਰਿ ਬਾਰਿ ਬਰ ਬਾਰੀ[1]। ਅੰਤਰ ਸਦਨ ਬਿਰਾਜੇ ਜਾਇ। ਦੇਖਿ ਨੁਖਾ ਸੁਤ ਕੋ ਸੁਖ ਪਾਇ॥੪੨॥ ਸ੍ਰੀ ਹਰਿਗੋਬਿੰਦ ਪੁਨ ਉਠਿ ਆਏ। ਸ੍ਰੀ ਅੰਮ੍ਰਿਤ-ਸਰ ਬਿਖੈ ਨਹਾਏ। ਲਿਯੇ ਪ੍ਰਸਾਦਿ ਗਏ ਦਰਬਾਰ। ਹਾਥ ਜੋਰਿ ਕਰਿ ਬੰਦਨ ਧਾਰਿ ॥ ੪੩ ॥ ਭ੍ਰਾਈ ਬ੍ਰਿੱਧ ਸਹਤ ਗੁਰਦਾਸ। ਮਿਲੇ ਨਮੋ ਕਰਿ ਹਰਖ ਪ੍ਰਕਾਸ਼। ਦੀਨਿ ਪ੍ਰਦਛਨਾ ਪੁਨਿ ਹਟਿ ਆਏ। ਥਿਰੇ ਅਕਾਲ ਤਖਤ ਕੀ ਥਾਏਂ ॥ ੪੪ ॥ ਫਰਸ਼ ਕਰਾਇ ਦਿਵਾਨ ਲਗਾਯੋ। ਸਭਿ ਆਏ ਗੁਰ ਦਰਸ਼ਨ ਪਾਯੋ। ਕਰਿ ਕਰਿ ਬੰਦਨ ਬੈਠਹਿਂ ਪਾਸਿ। ਸਭਿ ਸੋਂ ਬੋਲਤਿ ਬਚਨ ਬਿਲਾਸ॥੪੫॥ਪੈਂਦੇਖਾਂ ਜੁਤਿ ਭਟ ਗਨ ਆਏ।ਨਮੋਕਰਹਿਂ ਲੋਚਨ ਬਿਕਸਾਏ। ਕਰਨੋ ਖਾਨ ਕੋ ਮਾਨ ਘਨੇਰਾ। ਭਟਨਿ ਕੁਸ਼ਲ ਬੂਝੀ ਤਿਸ ਬੇਰਾ ॥ ੪੬ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸ੍ਰੀ ਗੁਰੂ ਆਗਮਨ' ਪ੍ਰਸੰਗ ਬਰਨਨੋ ਨਾਮ ਤ੍ਰੀਨ ਪੰਚਾਸਤੀ ਅੰਸੂ ॥ ੫੩ ॥

੫੪, [ਬੀਬੀ ਵੀਰੋ ਸੂਰਜ ਮਲ ਤੇ ਸ੍ਰੀ ਅਣੀਰਾਏ ਜੀ ਜਨਮ]।

ਦੋਹਰਾ ॥ ਸ੍ਰੀ ਗੁਰੁਦਿੱਤਾ ਪੁਤ੍ਰ ਤਹਿਂ ਲਜਾਏ ਸਤਿਗੁਰੁ ਤੀਰ। ਲੈਨਿ ਅੰਕ ਦੁਲਰਾਵਤੇ ਮ੍ਰਿਦੁਲ ਬਾਕ ਤੇ ਧੀਰ ॥ ੧ ॥ ਚੌਪਈ ॥ ਜਥਾ ਜੋਗ ਸਭਿ ਕੋ ਸਨਮਾਨਾ। ਸਿੱਖ ਮਸੰਦ ਸੁਭਟ ਜੇ ਨਾਨਾ। ਪੁਨ ਉਠਿ ਨਿਜ ਮੰਦਿਰ ਕੌ ਗਏ। ਖਾਨ ਪਾਨ ਨਾਨਾ ਬਿਧਿ ਕਏ ॥ ੨ ॥ ਸੰਧ੍ਯਾ ਸਮੈ ਸੁ ਦੀਪਕ-ਮਾਲਾ। ਜਹਿਂ ਕਹਿਂ ਕੀਨਸਿ ਭਯੋ ਉਜਾਲਾ। ਸ੍ਰੀ ਹਰਿਮੰਦਿਰ ਕੇ ਚਹੁੰ-ਦਿਸ਼ਿ ਮੈਂ। ਦੀਪਕ ਬਾਰ ਧਰੇ ਘ੍ਰਿਤਿ ਜਿਸ ਮੈਂ ॥ ੩ ॥ ਸ੍ਰੀ ਅੰਮ੍ਰਿਤਸਰ ਕੀ ਸੋਪਾਨ। ਜਹਿਂ ਕਹਿਂ ਕੀਨਿ ਪ੍ਰਕਾਸ਼ ਮਹਾਨ। ਸੁਪਤਿ ਜਥਾ ਸੁਖ ਰਾਤਿ ਬਿਤਾਈ। ਜਾਮ ਨਿਸਾ ਤੇ ਗੁਰੂ ਨਹਾਈ॥੪॥ਗਾਇ ਰਬਾਬੀ ਆਸ-ਵਾਰ। ਸੱਤਿਨਾਮ ਸਿਮਰਨ ਜੈਕਾਰ। ਬੈਠਹਿਂ ਸਤਿਗੁਰੁ ਲਾਇ ਦਿਵਾਨ ਆਵਹਿਂ ਸਿੱਖ ਅਨਿਕ ਲੈ ਗਜਾਨ ॥ ੫ ॥ ਇਸੀ ਪ੍ਰਕਾਰ ਬਿਤੇ ਬਹੁ ਮਾਸ। ਸਤਿਗੁਰੁ ਬਿਲਸਤਿ ਬਿਬਿਧਿ ਬਿਲਾਸ। ਧਰਿ ਦਮੋਦਰੀ ਗਰਭ ਦੁਤਿਯ ਤਬਿ। ਕੇਤਿਕ ਮਾਸ ਬਿਤਾਵਨਿ ਕਿਯ ਜਬਿ ॥੬॥ ਭਈ ਪ੍ਰਸੂਤਾ ਜਨਮੀ ਕੰਨਜਾਂ। ਬਡ ਭਾਗਨਿ ਸਭਿਹਿਨਿ ਤੇ ਧੰਨਜਾਂ। ਸ੍ਰੀ ਗੰਗਾ ਨੇ

---

[1]ਪਾਣੀ ਵਾਰ ਵਾਰ ਕੇ ਪੀਂਦੀ ਹੈ।

ਤਾਹਿਂ ਨਿਹਾਰ॥ 'ਬੀਰੋ ! ਨਾਮ ਬਿਚਾਰ ਉਚਾਰ॥੭॥ਮਾਤ ਕਰਤਿ ਪ੍ਰਤਿ-
ਪਾਲਾ ਘਨੀ। ਪਜਾਰੀ ਸੁਤਾ ਪ੍ਰੇਮ ਕੇ ਸਨੀ। ਕਬਿ ਦਾਦੀ ਲੇ ਅੰਕ ਦੁਲਾ-
ਰਹਿ। 'ਗੁਰੁ ਘਰ ਜਨਮੀ ਪੁੰਨ ਉਦਾਰਹਿ' ॥੮॥ ਸੰਗਤਿ ਦੀਪਮਾਲ ਕੋ
ਆਵੈ। ਸ੍ਰੀ ਅੰਮ੍ਰਿਤਸਰ ਬਿਖੈ ਨਹਾਵੈ। ਸ੍ਰੀ ਹਰਿ ਮੰਦਿਰ ਦਰਸ਼ਨ ਕਰੈ।
ਸੁਨਹਿ ਸ਼ਬਦ ਉਰ ਆਨੰਦ ਧਰੈ ॥੯॥ ਸ੍ਰੀ ਹਰਿਗੋਬਿੰਦ ਤਖਤ ਅਕਾਲ।
ਬੈਠਹਿਂ ਸਭਾ ਲਗਾਇ ਬਿਸਾਲ। ਆਨਿ ਅਕੋਰਨਿ ਕੋ ਅਰਪੰਤੇ।
ਅਪਨਿ ਮਨੋਰਥ ਕੋ ਉਚਰੰਤੇ ॥੧੦॥ ਕਰਹਿਂ ਕਾਮਨਾ ਸਭਿ ਕੀ ਪੂਰਨ।
ਬਖਸ਼ਹਿਂ ਸਿੱਖਨਿ ਕੋ ਗੁਨ ਰੂਰਨਿ। ਕੇਤਿਕ ਭਗਤਿ ਬਿਖੈ ਮਨ ਲਾਵੈਂ।
ਸੱਤਿਨਾਮ ਸਿਮਰਤਿ ਗਤਿ ਪਾਵੈਂ ॥ ੧੧ ॥ ਕਿਸ ਕੋ ਦੇਂ ਨਿਸ਼ਚੈ ਉਰ
ਗਜਾਨ। ਜਾਨਹਿਂ ਅਪਨੋ ਰੂਪ ਮਹਾਨ। ਤਨ ਹੰਤਾ ਤੇ ਹੋਤਿ ਨਿਰਾਲੇ।
ਲਿਪਹਿਂ ਨ ਫਲ ਜੇ ਕਰਮਨਿ ਜਾਲੇ[1] ॥ ੧੨॥ ਆਇ ਅਨਿਕ ਸੇਵਾ ਕਹੁ
ਲਾਗੇ। ਜਗ ਬੰਧਨ ਤਜਾਗਹਿਂ ਬਡਭਾਗੇ। ਲਗਜੋ ਸਦਾਬ੍ਰਤ ਮੁਕਤੀ
ਕੇਰਾ। ਆਸ ਧਰਹਿਂ ਲੇ ਅਨੰਦ ਘਨੇਰਾ ॥ ੧੩ ॥ ਵਹਿਰ ਅਖੇਰ ਬ੍ਰਿਤਿ
ਕੋ ਜਾਤੇ। ਆਯੁਧ ਬਿੱਦਜਾ ਮਹਿਂ ਉਮਹਾਤੇ। ਪੈਂਦੇ ਖਾਨ ਅਧਿਕ ਬਲ-
ਵਾਨਾ। ਤਿਹ ਸੋਂ ਪਰਚਤਿ ਰਹਹਿ ਮਹਾਨਾ ॥੧੪॥ਬਡੇ ਬਲੀ ਦੋ ਮਹਿਖ[2]
ਮੰਗਾਵਹਿਂ। ਤਿਨ ਕਹੁ ਸਨਮੁਖ ਸੀਸ ਭਿਰਾਵਹਿਂ। ਟੱਕਰ ਇਕ ਜਬਿ
ਕਰਹਿਂ ਭਿਰਾਵਨਿ। ਜਬਿ ਦੂਜੀ ਕੋ ਲਾਗਹਿਂ ਲਾਵਨਿ ॥ ੧੫ ॥ ਦੋਨਹੁਂ
ਮਹਿਖਨਿ ਕੇਰ ਬਿਖਾਨ[3]। ਗਹਹਿ ਪਾਨ ਮਹਿਂ ਪੈਂਦੇਖਾਨ। ਭਿਰਨਿ ਨ
ਦੇਤਿ ਟਿਕਾਵਹਿ ਦੌਨ[4]। ਨਹਿਂ ਕਰਿ ਸਕਹਿਂ ਓਜ ਤਬਿ ਕੌਨ[5] ॥ ੧੬ ॥
ਬਲ ਤੇ ਝਟਕਹਿ ਕਰਹਿ ਪਿਛਾਰੀ। ਦੋਨਹੁਂ ਥਿਰਹਿਂ ਸਕਲ ਬਲ ਹਾਰੀ।
ਖਰੇ ਹਜ਼ਾਰਹੁਂ ਪਿਖਹਿਂ ਤਮਾਸ਼ਾ। ਬਿਸਮਹਿਂ ਰਿਦੇ ਲਖਹਿਂ ਬਲ ਰਾਸਾ ॥
੧੭॥–ਇਸ ਕੇ ਸਮ ਮਹਿ ਮੰਡਲ ਮਾਂਹੀ। ਦੂਸਰ ਕਿਸ ਬਲ ਸੁਨਿਯਤਿ
ਨਾਂਹੀ–। ਦੇਸ਼ ਬਿਦੇਸ਼ਨਿ ਮਹਿਂ ਤਿਸ ਬਾਤ। ਕਰਹਿਂ ਲੋਕ, ਸੁਨਿ ਸੁਨਿ
ਬਿਸਮਾਤਿ ॥ ੧੮ ॥ ਕੇਤਿਕ ਦੇਖਨਿ ਕੋ ਹਿਤ ਆਵੈਂ। ਡੀਲ ਬਿਸਾਲ
ਬਲੀ ਪਿਖਿ ਜਾਵੈਂ। ਨੌ ਨੌ ਮਨ ਕੀ ਮੁਦਗਰ ਫੇਰਹਿ। ਅਵਨੀ ਮਹਿਂ
ਉਠਾਇ ਕਰਿ ਗੇਰਹਿ ॥੧੯॥ ਸਤਿਗੁਰ ਦਿਨਪ੍ਰਤਿ ਰੁਖ਼ ਬਹੁ ਕਰੈਂ।ਕ੍ਰਿਪਾ

[1]ਸਮੂਹ ਕਰਮਾਂ ਦੇ ਫਲਾਂ ਵਿਚ ਲਿਪਾਇਮਾਨ ਨਹੀਂ ਹੁੰਦੇ। [2]ਸੰਢੇ। [3]ਸਿੰਙ। [4]ਦੋਹਾਂ ਨੂੰ। [5]ਕੋਈ ਬੀ ( ਸੰਢਾ )।

ਦ੍ਰਿਸ਼ਟਿ ਬਲ ਪਰਖਤਿ ਧਰੈਂ[1]। ਵਸਤੁ ਅਜਾਇਬ ਸੰਗਤਿ ਲ੍ਯਾਵਹਿ। ਨਿਜ ਕੱਲ੍ਯਾਨ ਹੇਤੁ ਅਰਪਾਵਹਿ॥ ੨੦॥ ਸੋ ਪੈਂਦੇਖਾਂ ਕੋ ਗੁਰੁ ਦੇਤਿ। ਬਲ ਦਿਖਰਾਇ ਰਿਝਾਇ ਸੁ ਲੇਤਿ। ਧਨ ਗਨ ਬਸਤ੍ਰ ਸ਼ਸਤ੍ਰ ਬਖ਼ਸ਼ੰਤੇ। ਬਲ ਬਰਧਕ ਭੋਜਨ ਅਚਵੰਤੇ॥ ੨੧॥ ਅਪਨੇ ਨਿਕਟਿ ਬਿਠਾਇ ਖੁਲਾ-ਵਹਿਂ। ਖੋਵਾ ਪੈ ਤਪਤਾਇ ਬਨਾਵਹਿਂ। ਆਦਿ ਬਦਾਮ ਪਾਇ ਬਹੁ ਮੇਵਾ। ਤੋਲ ਅਧਿਕ ਦਿਨ ਪ੍ਰਤਿ ਗੁਰਦੇਵਾ[2]॥ ੨੨॥ ਖਾਇ ਬਹੁਤ ਪੁਨ ਬਰ-ਜ਼ਿਸ਼ ਕਰੈ। ਦੰਡ ਪੇਲਬੋ, ਮੁੰਗਰੀ ਧਰੈ[3]। ਜਿਸ ਬਲ ਬਾਰਿ ਬਾਰਿ ਫਿਰਿ ਕਰਤਿ। ਅਵਨੀ ਬਿਖੈ ਪਰੈਂ ਤਹਿਂ ਗਰਤ[4]॥੨੩॥ ਬਲ ਜੁਤਿ ਦੇਹਿ ਹੋਤਿ ਨਿਤ ਗਾਢੀ। ਸਰੀ ਸਾਰ[5] ਕੀ ਜਨੁ ਇਹ ਬਾਢੀ। ਕੈਸੋ ਹੁਇ ਤੁਰੰਗ ਬਲ ਭਾਰੀ। ਗਹੈ,ਨ ਚਲਿਬੇ ਦੇਤਿ ਅਗਾਰੀ॥ ੨੪॥ ਧਰੈ ਰਜਤਪਣ ਸਭਾ ਮਝਾਰ। ਮੇਟਹਿ ਹਰਫ ਮਸਲ ਬਲ ਧਾਰਿ[6]। ਪੁਨਹ ਪਟੇਬਾਜ਼ੀ[7] ਜਬਿ ਕਰੈ। ਨਹੀਂ ਅਗਾਰੀ ਕੋ ਨਰ ਅਰੈ॥ ੨੫॥ ਤਬਿ ਸਤਿਗੁਰ ਅਪਨੋ ਬਲ ਕਰੈਂ। ਅੰਗ ਦਬਾਇ ਗਰਬ ਪਰਹਰੈਂ।ਲੱਜਤਿ ਹੋਇ ਸੁਨਾਵਹਿ ਬੈਨਾ'ਹਮ ਬਲ ਸਮ ਅਵਨੀ ਕੋ ਹੈ ਨ॥ ੨੬॥ ਅਰਿਬੋ ਦੇਉਂ ਨ ਦੋਪਦ ਮਾਂਹੀ[8]।ਸਹੈ ਕੌਨ ਬਲ, ਬਚਹਿਂ ਸੁ ਨਾਂਹੀ[9]। ਤਨੁ ਕੋ ਤ੍ਰਾਨ ਧਾਰਿ ਕਰਿ ਆਪਿ। ਕਰਹੁ ਨ ਬਸਿ ਮੋਕਹੁ ਹਰਿ ਦਾਪ[10]॥੨੭॥ ਅਜ਼ਮਤਿ ਕੋ ਬਲ ਕਰਿ ਕੈ ਭਾਰੋ। ਮੁਝ ਕੋ ਬਸਿ ਕਰਿ ਲੇਤਿ ਲਚਾਰੋ'। ਇਮ ਹੰਕਾਰ ਜਾਸ ਕੇ ਹੋਵ॥ ਨਿਜ ਬਲ ਸਮ ਦੂਸਰ ਨਹਿਂ ਜੋਵਾ॥ ੨੮॥ ਆਇਂ ਸੰਗਤਾਂ ਦੇਸ਼ ਬਿਦੇਸ਼॥ ਦੇਖਤਿ ਬਿਸਮਤਿ ਰਿਦੇ ਅਸ਼ੇਸ਼। ਇਸ ਪ੍ਰਕਾਰ ਦਿਨ ਕਿਤਿਕ ਬਿਤਾਏ। ਅਦਭੁਤ ਅਪਨੇ ਚਰਿਤ ਦਿਖਾਏ॥ ੨੯॥

ਮਰਵਾਹੀ ਨੇ ਗਰਭ ਧਰਯੋ ਹੈ। ਸਮਾਂ ਬਿਤਾਵਨਿ ਜਬਹਿ ਕਰਯੋ ਹੈ। ਭਈ ਪ੍ਰਸੂਤਾ ਸੁਤ ਉਤਪੰਨਾ। ਸੁੰਦਰ ਸੂਰਤਿ ਸੂਰਜ-ਵੰਨਾ॥ ੩੦॥ ਮਾਤ ਰੀਸ਼ ਸੁਨਿ ਆਨੰਦ ਧਾਰੇ। ਮੰਗਲ ਬਿਦਤਿ ਕਿਯੋ ਪੁਰਿ ਸਾਰੇ। ਲਘੁ ਦੁੰਦਭਿ ਕੀ ਨੌਬਤਿ ਬਾਜਤਿ। ਅਨਿਕ ਰੀਤਿ ਕੇ ਮੰਗਲਿ ਸਾਜਤਿ॥ ੩੧॥ ਰੰਕਨ ਕੋ ਧਨ ਅਨਗਨ ਦੀਨਿ। ਬੰਦਨ-

[1]ਕ੍ਰਿਪਾ ਦ੍ਰਿਸ਼ਟੀ ਧਾਰ ਕੇ ਬਲ ਪਰਖਦੇ ਹਨ। [2]ਬਹੁਤੇ ਤੋਲ ਵਿਚ (ਸਭ ਚੀਜ਼ਾਂ ਗੁਰੂ ਜੀ) ਹਰ ਰੋਜ਼ ਦੇਂਦੇ ਹਨ। [3]ਫੇਰੇ। [4]ਤਿੱਥੇ ਟੋਏ ਪੈ ਜਾਂਦੇ ਹਨ। [5]ਲੋਹੇ ਦੀ ਗੋਲੀ। [6]ਬਲ ਨਾਲ ਮਲਕੇ। [7]ਗਤਕੇ ਬਾਜੀ। [8]ਦੋ ਕਦਮਾਂ ਵਿਚ ਨਾਂ ਅੜਨਦਿਆਂ। [9]ਓਹ (ਤਾਂ) ਬਚਦੇ ਹੀ ਨਹੀਂ। [10](ਮੇਰਾ) ਹੰਕਾਰ ਦੂਰ ਕਰਕੇ ਮੈਨੂੰ ਵੱਸ ਨਹੀਂ ਕਰ ਸਕਦੇ।

ਵਾਰੈਂ ਬੰਧਨ ਕੀਨਿ। ਫੂਲ ਮਾਲ ਬਹੁ ਦਰ ਲਰਕਾਈ। ਆਂਬ੍ਰ ਮੌਰ ਪਾਤਨਿ ਹਰਿਆਈ[1] ॥ ੩੨ ॥ ਪੁੱਤ੍ਰ ਸੰਗ ਗੰਗਾ ਬਚ ਭਾਖਾ।'ਸਮਾਂ ਬਿਚਾਰ ਲੇਹੁ ਕਰਿ ਕਾਂਖਾ। ਮੰਗਲ ਕੀਜਹਿ ਬਿਬਿਧਿ ਪ੍ਰਕਾਰਾ'।ਗੁਰ ਮਾਨਯੋ ਜਿਮ ਮਾਤ ਉਚਾਰਾ ॥ ੩੩ ॥ ਕਰਿ ਬਿਚਾਰ ਗੁਰ ਗਿਰਾ ਉਚਾਰੀ। 'ਇਸ ਤੇ ਬੰਸ਼ ਬਧਹਿ ਜਗ ਭਾਰੀ। ਸੂਰਜ ਬਲੀ ਲਗਨ ਕੇ ਧਾਮੂ। ਯਾਂਤੇ-ਸੂਰਜ ਮਲ-ਇਸ ਨਾਮੂ[2] ॥ ੩੪ ॥ ਸਭਿ ਕੁਲ ਰੀਤਿ ਜਨਮ ਕੀ ਕਰੀ। ਬਜਤਿ ਬਧਾਈ ਆਨੰਦ ਭਰੀ। ਇਸ ਜਨਮੇ ਦਿਨ ਕੇਤਿਕ ਪਾਛੇ। ਰਿਦੇ ਨਾਨਕੀ ਸੁਤ ਕੋ ਬਾਂਛੇ ॥ ੩੫ ॥ ਏਕ ਸਮੈ ਪਤਿ ਪਾਇ ਇਕੰਤ। ਬੈਠੇ ਸ੍ਰੀ ਸਤਿਗੁਰ ਭਗਵੰਤ। ਲੱਜਾ ਸਹਤ ਨਾਨਕੀ ਠਾਂਢੀ। ਜੋਰੇ ਹਾਥ ਕਾਮਨਾ ਬਾਢੀ ॥ ੩੬ ॥ ਖਰੀ ਭਈ ਬੂਝੀ ਗੁਰੁ ਐਸੇ। 'ਰਿਦੇ ਮਨੋਰਥ ਕੀਨਸਿ ਕੈਸੇ ?। ਕਹੁ ਨਿਜ ਕਾਰਜ ਕਯਾ ਚਿਤ ਚਾਹੂ?'। ਸੁਨਿ ਕਰਿ ਕਹਤਿ ਭਈ ਗੁਰੁ ਪਾਹੂ ॥ ੩੭ ॥ 'ਤੁਮ ਸਭਿ ਜਾਨਤਿ ਅੰਤਰਿਜਾਮੀ। ਤਊ ਜਿ ਪੂਛਹੁ ਉਚਰੌਂ ਸ੍ਵਾਮੀ। ਜੁਗ ਸੌਤਨਿ[3] ਸੁਤ ਪ੍ਰਾਪਤਿ ਕਰੇ। ਤਥਾ ਕਾਮਨਾ ਮੈਂ ਉਰ ਧਰੇ' ॥੩੮॥ ਭਏ ਪ੍ਰਸੰਨ ਬਚਨ ਮੁਖ ਕਹਯੋ। 'ਬਡੋਭਾਗ ਤੇਰੋ ਹਮ ਲਹਯੋ। ਤਿਨ ਤੇ ਅਧਿਕ ਪੁੱਤ੍ਰ ਭੀ ਪਾਇ। ਤੋਹਿ ਪ੍ਰਤਾਪ ਵਧਹਿ ਅਧਿਕਾਇ' ॥ ੩੯ ॥ ਸੁਨਤਿ ਅਨੰਦ ਬਿਲੰਦ ਉਪਾਵਾ। ਹਾਥ ਜੋਰਿ ਸਿਰ ਅਵਨਿ ਟਿਕਾਵਾ। ਬਿਤੇ ਕਿਤਿਕ ਦਿਨ ਗਰਭ ਸੁ ਧਾਰਯੋ। ਨਵ ਮਾਸਨਿ ਕੋ ਸਮਾਂ ਸੁ ਟਾਰਯੋ ॥ ੪੦ ॥ ਸੇਬਨਮਾਨ ਧਾਇਨਿ ਤੇ ਹੋਈ[4]। ਜਨਮਯੋ ਪੁੱਤ੍ਰ ਚਿੰਤ ਚਿਤ ਖੋਈ। ਪੋਤ੍ਰਾ ਪਿਖਯੋ ਆਨਿ ਕਰਿ ਗੰਗਾ। ਮੰਗਲ ਰਚਯੋ ਹਰਖ ਕੇ ਸੰਗਾ ॥ ੪੧ ॥ ਪਤਿ ਕੀ ਸਿਮਰਤਿ ਗਿਰਾ ਰਸਾਲੀ। ਭਈ ਸਫਲ ਅਬਿ ਖੁਸ਼ੀ ਬਿਸਾਲੀ। 'ਵਧੀ ਵੇਲਿ ਬਹੁ ਪੀੜ੍ਹੀ ਚਾਲੀ॥ ਧਰਮ ਕਲਾ ਹਰਿ ਬੇਧਿ ਬਹਾਲੀ' ॥ ੪੨॥ ਜਾਚਕ ਗਨ ਕੋ ਦੀਨਸਿ ਦਾਨ। ਬਾਜਤਿ ਬਾਜੇ ਦ੍ਵਾਰ ਮਹਾਨ। ਗੁਰ ਘਰ ਮਹਿਂ ਸ਼ਾਦੀ ਪਰ ਸ਼ਾਦੀ। ਹੋਤਿ ਸਦਾ ਪਿਖਿ ਹ੍ਵੈ ਅਹਿ-ਲਾਦੀ ॥੪੩॥ਦੇਤਿ ਆਸ਼ਿਖਾ ਮ੍ਰਿਦੁਲ ਉਚਾਰ।-ਸੌਗੁਨ ਬਧਹੁ ਗੁਰੂ ਪਰਿ-ਵਾਰ-। ਉਚਿਤ ਕਰਨਿ ਕੇ ਸਭਿ ਹੀ ਕੀਨਿ। ਸਭਿ ਘਰ ਕਰਿ ਕਰਾਹ

[1]ਅੰਬਾਂ ਦਾ ਬੂਰ ਤੇ ਪੱਤਿਆਂ ਦੀ ਹਰਿਆਈ। [2]ਬਲੀ ਲਗਨ ਦੇ ਘਰ ( ਵਿਚ ਜਦੋਂ ) ਸੂਰਜ ( ਆਇਆ ਹੈ ਤਾਂ ਇਸ ਦਾ ਜਨਮ ਹੋਇਆ ਹੈ ) ਤਾਂਤੇ ਸੂਰਜ ਮਲ ਇਸ ਦਾ ਨਾਮ ( ਧਰੋ )। (ਸੂਰਜ ਮੇਖ ਰਾਸ਼ੀ ਵਿਚ ਪ੍ਰਵੇਸ਼ ਕਰੇ ਤਾਂ ਬਲੀ, ਪ੍ਰਬਲ ਯਾ ਉੱਚਾਂਸ਼ ਕਹੀਦਾ ਹੈ)। [3]ਦੋਹਾਂ ਸੌਂਕਣਾਂ ਨੇ। [4]ਸੇਵਾ ਕੀਤੀ ਗਈ ਦਾਈਆਂ ਤੋਂ।

ਬਹੁ ਦੀਨਿ ॥ ੪੪ ॥ ਬੂਝਨੈ ਰੀਗ ਗੁਰੂ ਕਹੁ ਆਇ। 'ਹੇ ਸੁਤ ! ਸੁਤ ਕੋ ਨਾਂਵ ਬਤਾਇ। ਸ਼੍ਰੀ ਨਾਨਕ ਕੀ ਕ੍ਰਿਪਾ ਉਦਾਰ। ਕਰ੍ਯੋ ਬਧਾਵਨਿ ਮਮ ਪਰਿਵਾਰ' ॥ ੪੫ ॥ ਰਿਦੇ ਬਿਚਾਰਤਿ ਗੁਰੂ ਉਚਾਰਾ। 'ਅਨੀਰਾਇ ਇਸ ਨਾਮ ਉਦਾਰਾ'। ਸੁਨਿ ਕਰਿ ਸਰਬ ਅਨੰਦਤਿ ਹੋਏ। ਚਹੁੰਦਿਸ਼ਿ ਤੇ ਸੰਗਤਿ ਗਨ ਜੋਏ ॥ ੪੬ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਪੁਤ੍ਰ ਜਨਮ' ਪ੍ਰਸੰਗ ਬਰਨਨੰ ਨਾਮ ਚਤੁਰ ਪੰਚਾਸਤਿ ਅੰਸੂ ॥ ੫੪ ॥

੫੫. [ਸਗਾਈ ਬਾਬਾ ਗੁਰਦਿੱਤਾ]।

ਦੋਹਰਾ ॥ ਇਸ ਬਿਧਿ ਬੀਤਨੈ ਸਮੋਂ ਬਹੁ ਸਤਿਗੁਰ ਹਰਿਗੋਵਿੰਦ। ਕਰਹਿ ਉਧਾਰਨਿ ਗਨ ਨਰਨਿ ਸੁਨਿ ਜਸੁ ਆਵਹਿ ਬ੍ਰਿੰਦ ॥ ੧ ॥ ਚੌਪਈ ॥ ਬੀਤਿ ਗਈ ਬਰਖਾ ਰੁਤਿ ਜਬੈ। ਸਰਦ ਸੁੰਦਰੀ ਦੀਪਤਿ[1] ਤਬੈ। ਦੀਪਮਾਲ ਕੋ ਲਖਿ ਆਗਵਨੁ। ਚਹੁੰਦਿਸ਼ਿ ਕੇ ਸਿਖ ਤਜਿ ਤਜਿ ਭਵਨੁ ॥੨॥ ਇਕਠੀ ਕਰੇ ਗੁਰੂ ਕੀ ਕਾਰ। ਦਰਸ਼ਨ ਗੁਰ ਅਭਿਲਾਖਾ ਧਾਰਿ। ਵਸਤੁ ਅਜਾਇਬ ਲੈ ਲੇ ਚਲੇ। ਆਨਿ ਸੁਧਾਸਰ ਮੇਲਾ ਮਿਲੇ ॥ ੩ ॥ ਚਾਰਹੁ ਬਰਨ ਚਾਰਿ ਆਸ਼ਰਮੀ। ਦਰਸ਼ਨ ਹਿਤ ਆਵਤਿ ਗੁਰੁ ਮਰਮੀ[2]। ਨਰ ਨਾਰਿਨਿ ਕੋ ਮਿਲਿ ਸਮੁਦਾਯਾ। ਚਹੁੰਦਿਸ਼ਿ ਤੇ ਆਵਤਿ ਮਗ ਛਾਯਾ ॥ ੪ ॥ ਰਾਉ ਰੰਕ ਅਭਿਲਾਖਤਿ ਆਏ। ਨਿਸ਼ਕਾਮੀ ਸਹਿਕਾਮੀ ਧਾਏ। ਭਗਤ ਸਪ੍ਰੇਮ ਕਿਧੌਂ ਬ੍ਰਹਮ ਗਯਾਨੀ। ਦਰਸਹਿ ਜਿਨ ਗੁਰੁ ਮਹਿਮਾ ਜਾਨੀ॥੫॥ਬਾਸਹਿ ਸਾਗਰ ਮਹਿਂ ਦਿਨ ਰੈਨ। ਪਟ ਪਾਲੌ ਭੀ ਆਲੌ ਹੈ ਨ[3]। ਕਾਜਰ ਕੋ ਕੋਠਾ ਬਡਿ ਕਾਰੋ[4]। ਕਰਹਿਂ ਕਾਰ ਬਿਚ ਸੰਝ ਸਕਾਰੋ[5] ॥੬॥ ਤਊ ਸ਼ਯਾਮਤਾ ਛੁਈ ਨ ਲੇਸ਼। ਉੱਜਲ ਪੋਸ਼ਿਸ਼ ਰਹੇ ਹਮੇਸ਼। ਜੇਤਿਕ ਮਹਾਂ ਅਜ਼ਮਤੀ ਨਰ ਹੈਂ। ਗੁਰੁ ਕੋ ਪਿਖਿ ਪਿਖਿ ਬਿਸਮਤਿ ਉਰ ਹੈਂ ॥ ੭॥ ਪਰੇ ਜਗਤ ਬਿਵਹਾਰਨਿ ਐਸੇ[6]। ਹਰਖ ਸ਼ੋਕ ਉਰ ਛੁਯੋ ਨ ਕੈਸੇ। ਆਨਿ ਭਰਨੈ ਮੇਲਾ ਬਡਿ ਪੁਰਿ ਮੈਂ। ਉਰ ਅਭਿਲਾਖੀ ਜੋ ਸਤਿਗੁਰ ਮੈਂ ॥ ੮ ॥ ਕਰਹਿਂ ਸ਼ਨਾਨ ਸੁਧਾਸਰ ਮਾਂਹੀ। ਹਰਿਮੰਦਿਰ ਦਰਸਹਿਂ ਮੁਦ ਪਾਹੀ। ਦਰਬ ਸਮਰਪਹਿ ਕਰਿ ਕਰਿ ਬੰਦਨ। ਧਰਹਿਂ ਪ੍ਰੇਮ ਕਲਿ ਕਲੁਖ ਨਿਕੰਦਨ[7] ॥ ੯ ॥ ਦੀਪਮਾਲ ਦਿਨ

[1]ਸੁਹਾਵਣੀ ਸਰਦ (ਰੁਤ) ਪ੍ਰਕਾਸ਼ਤ ਹੋਈ ਤਦੋਂ। [2]ਗੁਰੂ ਜੀ ਦੇ ਭੇਤੀ। [3]ਭਾਵ ਸੰਸਾਰ ਰੂਪੀ ਸਮੁੰਦਰ ਵਿਚ ਵਸਦਿਆਂ ਸ੍ਰੀ ਗੁਰੂ ਜੀ ਦਾ ਅੰਤਹਕਰਣ ਰੂਪੀ ਖਮਤ੍ਰ ਦਾ ਪੱਲਾ ਨਹੀਂ ਗਿੱਲਾ ਹੋਇਆ। [4]ਕੱਜਲ ਦਾ ਬੜਾ ਕਾਲਾ ਕੋਠਾ। [5]ਕੰਮ ਕਰਦੇ ਹਨ ਵਿਚ ਸ਼ਾਮ ਸਵੇਰੇ। [6]ਜਗਤ ਦੇ ਬਿਵਹਾਰ ਐਸੇ ਪਏ ( ਚੰਦੂ ਦਾ ਫੜਨਾ, ਗਵਾਲੀਅਰ ਵਿਚ ਰਹਿਣਾ ਆਦਿ )। [7]ਕਲਜੁਗ ਦੇ ਪਾਪ ਨਾਸ਼ਕ (ਸ਼੍ਰੀ ਗੁਰੂ ਜੀ ਵਿਚ)।

ਕਿਤਿਕ ਅਗਾਰੀ । ਸ੍ਰੀ ਹਰਿਗੋਵਿੰਦ ਕਰੁਨਾਧਾਰੀ । ਥਾਨ ਅਕਾਲ ਤਖਤ ਕੌ ਥਿਰੇ । ਫਰਸ਼ ਬਿਸਾਲ ਡਸਾਵਨਿ ਕਰੇ ॥੧੦॥ ਬੈਠੇ ਗਾਦੀ ਪਰ ਛਬਿ ਪਾਵੈਂ । ਚਹੁੰਦਿਸ਼ਿ ਚਾਮਰ ਚਾਰੁ ਢੁਰਾਵੈਂ । ਕੰਚਨ ਦੰਡ ਲਿਏ ਥਿਰ ਆਗੇ । ਸਿਖ ਸਮੀਪ ਜਿਨ ਮਨੁ ਅਨੁਰਾਗੇ ॥ ੧੧ ॥ ਆਨਿ ਆਨਿ ਜੋਧਾ ਸਮੁਦਾਧਾ । ਗੁਰੁ ਪਗ ਪੰਕਜ ਸੀਸ ਨਿਵਾਧਾ । ਸਭਾ ਬਿਖੈ ਬੈਠੇ ਬਨਿ ਬਸਤ੍ਰਨਿ[1] । ਕੰਚਨ ਲਿਪਤਿ ਗਹੇ ਕਰ ਸ਼ਸਤ੍ਰਨਿ[2] ॥ ੧੨ ॥ ਬ੍ਰਿੰਦ ਮਸੰਦ ਧਨੀ ਗਨ ਆਏ । ਸੰਗਤਿ ਦਰਸਤਿ ਗ੍ਰੀਵ ਨਿਵਾਏ। ਤਬਿ ਸ੍ਰੀ ਗੁਰਦਿੱਤਾ ਤਹਿਂ ਆਯੋ । ਚਾਮੀਕਰ ਭੂਖਨ ਗਨ ਪਾਯੋ ॥੧੩॥ ਸਬਜ਼ੇ[3] ਸਬ ਜੋ[4] ਹੀਰਾ ਮੋਤੀ । ਅੰਗਨਿ ਜ਼ੇਵਰ ਜਗਮਗ ਹੋਤੀ । ਲੀਨਿ ਅੰਕ ਸ੍ਰੀ ਹਰਿਗੋਵਿੰਦ । ਆਇ ਗੋਦ ਬੁਧ[5] ਚੰਦ ਮਨਿੰਦ ॥੧੪॥ ਅੰਕ ਕ੍ਰਿਸ਼ਨ ਪਰਦੁਮਨ[6] ਸੁਹਾਵਤਿ । ਦੇਖਿ ਲੋਕ ਇਸ ਭਾਂਤਿ ਬਤਾਵਤਿ । ਸਭਾ ਬਿਖੈ ਹੋਵਤਿ ਬਡ ਸ਼ੋਭਾ । ਤਬਿ ਪਿਖਿ ਕਰਿ ਮਨ ਕਾਂਹਿ ਨ ਲੋਭਾ ॥ ੧੫ ॥ ਕਮਲ ਪਾਂਖੁਰੀ ਆਂਖਿ ਬਿਸਾਲਾ । ਮ੍ਰਿਗ ਛੌਨਾ ਸਮ ਹੁਇ ਚਲਚਾਲਾ[7] । ਇਕ ਰਾਮਾ ਖੱਤ੍ਰੀ ਤਹਿਂ ਖਰੋ । ਇਕ ਟਕ ਦੇਖਿ ਰਹ੍ਯੋ ਮਨ ਹਰੋ ॥੧੬॥ ਨਿਜ ਤਨੁਜਾ ਕੀ ਕਰਨਿ ਸਗਾਈ । ਚਹੈ ਕਰੀ ਪਰ ਕਹ੍ਯੋ ਨ ਜਾਈ । ਗਜ ਕੀਟੀ ਸਮ ਅੰਤਰ ਘਨੋ । ਧਾਂਤੇ ਮੌਨ,ਲਾਜ ਮਨ ਸਨੋ ॥੧੭॥ ਉਰ ਮਹਿਂ ਗੁਰੂ ਸੁਭਾਉ ਬਿਚਾਰਾ ।–ਇਹ ਨਹਿਂ ਚਾਹਤਿ ਧਨੀ ਉਦਾਰਾ । ਬਸੀ ਪ੍ਰੇਮ ਕੇ ਕਰੁਨਾ ਕਰਿਤੇ । ਰੰਕਨਿ ਕੋ ਬਹੁ ਆਦਰ ਧਰਿਤੇ ॥ ੧੮ ॥ ਚੰਦੂ ਸ਼ਾਹੁ ਦਿਵਾਨ ਮਹਾਨਾ । ਤਜਾਗ੍ਯੋ, ਨਹੀਂ ਕਦਾਚਿਤ ਮਾਨਾ । ਸਿੱਖ ਗਰੀਬਨਿ ਕੀ ਲੇ ਸੁਤਾ । ਕਿਧ ਸਨਬੰਧ ਮਾਨ ਬਹੁ ਦਿਤਾ ॥ ੧੯ ॥ ਇਨ ਤੇ ਸਭਿ ਕਿਛ ਹੀ ਬਨਿ ਆਵੈ । ਹੋਤਿ ਰੰਕ ਨਰ ਰਾਉ ਬਨਾਵੈ–। ਇਮ ਬਿਚਾਰ ਕਰਿ ਅਰਜ਼ ਗੁਜ਼ਾਰੀ । ਹਾਥ ਜੋਰਿ ਕਰਿ ਖਰੋ ਅਗਾਰੀ ॥ ੨੦ ॥ ਸ੍ਰੀ ਗੁਰੂ ਹਰਿਗੋਵਿੰਦ ਨਿਹਾਰਾ । ਅਭਿਲਾਖੀ ਲਖਿ ਬਾਕ ਉਚਾਰਾ। 'ਕਿਮ ਤੂ ਖਰੋ, ਕਹਾਂ ਉਰ ਬਾਛੇ ? । ਕਹੋ ਮਨੋਰਥ ਅਬਿ ਤੂੰ ਆਛੇ'॥ ੨੧ ॥ਤਬਿ ਰਾਮੇ ਨਿਜ ਬਿਨੈ ਸੁਨਾਈ । 'ਮੈ ਚਾਹਤਿ ਚਿਤ ਕਰਨਿ ਸਗਾਈ । ਖਸ਼ਟ ਬਰਖ ਕੀ ਕੰਨਯਾਂ

[1]ਸਜਕੇ ਬਸਤ੍ਰਾਂ ਨਾਲ। [2]ਸੋਨੇ ਜੜੇ ਸ਼ਸਤ੍ਰ ਹੱਥ ਵਿੱਚ ਫੜੇ। [3]ਪੰਨੇ। [4]ਜੋ ਸਾਰੇ । [5]ਚੰਦ ਦਾ ਪੁੱਤ੍ਰ। [6]ਕ੍ਰਿਸ਼ਨ ਦਾ ਪੁੱਤ੍ਰ। [7]ਨੇਤ੍ਰ ਕਮਲ ਪੰਖੜੀ ਵਾਂਙੂ ਵਿਸ਼ਾਲ ਹਨ ਤੇ ਮ੍ਰਿਗ ਦੇ ਬੱਚੇ ਵਾਂਙੂ ਚਪਲ ਹਨ। ਅਥਵਾ ਆਪ ਮ੍ਰਿਗ ਦੇ ਬਚੇ ਵਾਂਙੂ (ਜੀਵਨ ਹੋਣ ਨਾਲ) ਚੰਚਲ ਹਨ।

ਮੋਰੇ। ਦਾਸੀ ਕਰਨਿ ਚਹੌਂ ਸੁਭ ਤੋਰੇ ॥ २२ ॥ ਦੀਨ ਬੰਧੁ ਲਖਿ ਬਿਰਦ ਤੁਹਾਰਾ। ਸੁਕਚਿਤਿ ਚਿਤ ਤੇ ਕੀਨਿ ਉਚਾਰਾ'। ਜੇਠੇ ਕੌ ਸਤਿਗੁਰੁ ਫੁਰ-ਮਾਯਹ। 'ਇਸ ਕੋ ਆਛੇ ਥਾਨ ਬਿਠਾਯਹੁ ॥ २३ ॥ ਮਾਤਾ ਕੋ ਸੁਧਿ ਦੇਹੁ ਜਨਾਇ। ਜਿਮ ਜਾਨਹਿ ਤਿਮ ਕਰਹਿ ਸੁਹਾਇ। ਪੁਰਿ ਅਰੁ ਗੋਤ ਸੁਨਾ-ਵਨਿ ਕੀਜੈ। ਉਚਿਤ ਅਨੁਚਿਤਿ ਸਕਲ ਲਖਿ ਲੀਜੈ' ॥ २४ ॥ ਜੇਠਾ ਮਾਤ ਗੰਗ ਢਿਗ ਗਯੋ। ਸਰਬ ਪ੍ਰਸੰਗ ਜਨਾਵਤਿ ਭਯੋ। 'ਲੇਨਿ ਸਲਾਹ ਆਪ ਕੀ ਜੈਸੇ। ਕੀਜਹਿ ਸਭਿ ਬਿਚਾਰ ਕਰਿ ਤੈਸੇ'॥ २५ ॥ਸੁਨਤਿ ਗੰਗ ਮਨ ਆਨੰਦ ਪਾਯੋ । 'ਇਹ ਆਛੀ ਬਿਧਿ ਬਾਕ ਅਲਾਯੋ । ਲਛਮੀ ਸਦਨ ਪ੍ਰਵੇਸ਼ਹਿ ਆਈ। ਦ੍ਵਾਰ ਕਿਵਾਰ ਨ ਦੇਹੁ ਬਨਾਈ¹ ॥ २६ ॥ ਇਸ ਮੈਂ ਸੰਸੈ ਕਰਹੁ ਨ ਕੋਇ। ਲੇਹੁ ਸ਼ਗੁਨ ਜਿਮ ਰੀਤਿ ਸੁ ਹੋਇ। ਜਾਤਿ ਭਲੀ ਹੇਰਹਿਂ ਮਤਿਵਾਨ। ਧਨ ਤੇ ਆਵਨਿ ਜਾਨੋਂ ਜਾਨਿ ॥ २७ ॥ ਨਗਰ ਵਟਾਲਾ ਹੈ ਸ਼ੁਭ ਥਾਨ। ਤਹਿਂ ਕੋ ਖੱਤ੍ਰੀ ਬਿਦਤ ਜਹਾਨ'। ਸੁਨਿ ਜੇਠਾ ਗੰਗਾ ਕੇ ਵਾਕ। ਜਾਨਯੋ ਰਿਦੇ ਸਰਾਹਤਿ ਸਾਕ ॥ २८ ॥ ਆਨਿ ਗੁਰੂ ਕੇ ਨਿਕਟਿ ਸੁਨਾਈ। 'ਕਹਯੋ ਮਾਤ ਨੇ-ਲੇਹੁ ਸਗਾਈ-'। ਦਿਜ ਤੇ ਆਛੇ ਦਿਵਸ ਪੁਛਾਵਾ। ਅਪਰ ਸਮਾਜ ਤਯਾਰਿ ਕਰਿਵਾਵਾ ॥ २९ ॥ ਆਛੋ ਸਮੋ ਦਿਵਸ ਜਿਸ ਆਯੋ। ਮੰਗਲ ਸਹਤ ਸੁ ਕਾਜ ਰਚਾਯੋ। ਚੰਦਨ ਕੀ ਚੌਂਕੀ ਡਸਵਾਇ। ਸ਼੍ਰੀ ਗੁਰਦਿੱਤਾ ਦੀਨਿ ਬਿਠਾਇ ॥ ३० ॥ ਨੌਂ ਗ੍ਰਿਹ ਕੋ ਅਭਿ-ਖੇਕਨਿ ਕਰੇ*। ਬ੍ਰਿੰਦ ਮਿਲੇ ਨਰ ਪਿਖਿ ਸੁਖ ਧਰੇ। ਦ੍ਵਾਰ ਅਗਾਰੀ ਬਾਜੇ ਬਾਜਤਿ। ਸਭਿ ਪ੍ਰਕਾਰ ਕੇ ਮੰਗਲ ਸਾਜਤਿ ॥ ३१ ॥ ਸੁਤ ਢਿਗ ਸਤਿਗੁਰੁ ਬੈਠੇ ਜਾਇ। ਤਬਿ ਰਾਮੇ ਕੋ ਲੀਨਿ ਬੁਲਾਇ। ਆਇ ਸਮਾਜ ਦੇਖਿ ਕਰਿ ਨੀਕਾ। ਰਿਦੇ ਪ੍ਰਮੋਦਤਿ ਕੀਨਿਸਿ ਟੀਕਾ ॥ ३२ ॥ ਅਪਰ ਰੀਤਿ ਸੁੰਦਰ ਸਭਿ ਕਰੀ। ਬਹੁ ਅਨਵਾਇ ਬਦਾਮਨਿ ਗਰੀ। ਖਾਰਕ ਆਦਿਕ ਮੋਦਕ² ਲਯਾਏ। ਸਭਿ ਸੰਗਤਿ ਮਹਿਂ ਬਹ ਬਰਤਾਏ॥३३॥ਪੁਰਿ ਕੀ ਮਿਲੀ ਨਾਰਿ ਪਿਕ ਬੈਨੀ। ਪੀਨ ਉਰੋਜਨਿ, ਪੰਕਜ ਨੈਨੀ। ਬ੍ਰਿੰਦ ਹੋਇ ਗਾਵਤਿ ਹਰ-ਖਾਈ। ਉਤਸਵ ਤੇ ਪੂਰਨ ਚਹੁੰ ਥਾਈ ॥ ३४ ॥ ਪੁਨ ਸੁਤ ਕੋ ਲੇ ਸੰਗ ਗੁਸਾਈਂ। ਸ਼੍ਰੀ ਹਰਿਮੰਦਰ ਗ੍ਰੀਵ ਨਿਵਾਈ। ਗਨ ਪ੍ਰਸਾਦਿ ਲੀਨੇ ਸੰਗਿ

¹ਦਰਵਜੇ ਦੇ ਤਖਤੇ ਬਣਾਕੇ ਨਾ ਦਿਉ (ਭਾਵ ਖੁੱਲ੍ਹੇ ਰਖੋ) (ਅ) ਬਨਾਈ=ਬੰਦ ਨਾ ਕਰੋ। ²ਛੁਹਾਰੇ ਤੇ ਲਡੂ ਆਦਿਕ। *ਦੇਖੋ ਰਾਸਿ ੪ ਅੰਸੂ ੪ ਅੰਕ ३੮ ਦੀ ਹੇਠਲੀ ਟੂਕ।

ਦਾਸ। ਖਰੇ ਕਰਾਵਤਿ ਭੇ ਅਰਦਾਸ॥ ੩੫ ॥ਤਹਿ ਬਰਤਾਇ ਪ੍ਰਦਛਨਾ ਦੇ ਕੈ। ਆਏ ਵਹਿਰ ਮੋਦ ਮਨ ਕੈ ਕੈ। ਬਹੁਰ ਅਕਾਲ ਤਖਤ ਕੇ ਥਾਨ। ਸੰਗਤਿ ਕੋ ਦੇ ਦਰਸ਼ਨ ਦਾਨ ॥ ੩੬ ॥ ਸੰਧ੍ਯਾ ਭੁਏ ਗਏ ਨਿਜ ਮੰਦਿਰ। ਕਰਤਿ ਅਨੰਦਤਿ ਮੰਗਲ ਸੁੰਦਰ। ਨਿਜ ਆਸਨ ਪਰ ਜਾਇ ਬਿਰਾਜੇ। ਮਾਤਾ ਕਰਤਿ ਭਈ ਸਭਿ ਕਾਜੇ ॥ ੩੭ ॥ ਦੇਨਿ ਲੇਨਿ ਕੋ ਗਨ ਬਿਵਹਾਰ। ਹਰਖਾਵਤਿ ਧਨ ਪਾਇ ਉਦਾਰ। ਜਹਿਂ ਕਹਿਂ ਸੁਜਸੁ ਭਯੋ ਭਰਪੂਰ। ਬਰਨਹਿਂ ਸਤਿਗੁਰੁ ਕੇ ਗੁਨ ਰੂਰ॥੩੮॥ ਦੀਪਮਾਲ ਕੋ ਮੇਲਾ ਭਯੋ। ਸਭਿਹਿਨਿ ਇਹ ਮੰਗਲ ਦਰਸਯੋ। ਚਹੁੰ ਦਿਸ਼ਨਿ ਕੇ ਸਿਖ ਗਨ ਆਏ। ਕਤਾ ਗਿਨਤੀ ਕੋ ਕਹੈਂ ਸੁਨਾਏ ॥ ੩੯ ॥ ਸਿਰੋਪਾਉ ਸਿੱਖਨਿ ਕੋ ਦੀਨੇ। ਰਿਦੇ ਮਨੋਰਥ ਪੂਰਨ ਕੀਨੇ। ਬ੍ਰਿੰਦ ਮਸੰਦਨਿ ਕੋ ਵਡਿਆਈ। ਦੇ ਕਰਿ ਦੇਸ਼ਨਿ ਪਠੇ ਗੁਸਾਈਂ ॥ ੪੦ ॥ ਜੋ ਜਿਸ ਦੇਸ਼ ਰਹੈ ਸੋ ਜਾਵਹਿ। ਗੁਰ ਕੀ ਕਾਰ ਬਟੋਰਿ ਲਿਆਵਹਿ। ਕੌਨ ਕੌਨ ਸੋ ਦੇਸ਼ ਗਿਨੀਜੈ। ਅਵਨੀ ਮੰਡਲ ਸਕਲ ਜਨੀਜੈ॥੪੧॥ਸਲਿਤਾਪਤਿ[1] ਕੇ ਟਾਪੂ ਜੇਧ। ਸਿੱਖ ਬਸਹਿਂ ਆਵਹਿਂ ਧਨ ਦੇਧ। ਪੁਰਿ ਗ੍ਰਾਮਨਿ ਕੀ ਗਿਨਤੀ ਕੌਨ। ਸਭਿਹਿਨਿ ਮਹਿ ਸਿੱਖਨਿ ਕੇ ਭੌਨ॥ ੪੨ ॥ ਜਹਾਂ ਹੋਹਿਂ ਸਿਖ ਪਰ ਹੈ ਭੀਰ[2]। ਤਹਾਂ ਬਨਹਿਂ ਰੱਛਕ ਗੁਰੁ ਧੀਰ। ਕ੍ਰਿਪਾ ਦ੍ਰਿਸ਼ਟਿ ਤੇ ਕੋਟਿ ਉਧਾਰੇ। ਜਿਨ ਕੋ ਗਿਨਿ ਕਰਿ ਪਾਇ ਨ ਪਾਰੇ ॥ ੪੩ ॥ ਸਭਿਹਿਨਿ ਕੀ ਸੁਨਿ ਬਿਨਤੀ ਤੂਰਨਿ। ਕਰਹਿਂ ਕਾਮਨਾ ਉਰ ਕੀ ਪੂਰਨਿ। ਬਜਾਪ ਰਹੇ ਸਤਿਗੁਰੁ ਸਭਿ ਦੇਸ਼। ਪ੍ਰੇਮੀ ਕੇ ਅੰਗ ਸੰਗ ਵਿਸ਼ੇਸ਼ ॥ ੪੪ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸ੍ਰੀ ਬਾਬਾ ਗੁਰਦਿੱਤਾ ਜੀ ਸਗਾਈ' ਪ੍ਰਸੰਗ ਬਰਨਨੰ ਨਾਮ ਪੰਚ ਪੰਚਾਸਤੀ ਅੰਸੂ ॥ ੫੫ ॥

੫੬. [ਬੀਬੀ ਵੀਰੋ ਜੀ ਦੀ ਸਗਾਈ। ਸ੍ਰੀ ਅਟੱਲ ਰਾਇ ਜਨਮ]।

ਦੋਹਰਾ ॥ ਇਮ ਉਤਸਵ ਮੇਲਾ ਭਯੋ ਹਰਖਯੋ ਸਭਿ ਪਰਵਾਰ। ਇਕ ਦਿਨ ਬੈਠੇ ਮਾਤ ਢਿਗ ਸਤਿਗੁਰੁ ਮੁਕਤਿ ਉਦਾਰ ॥ ੧ ॥ ਚੌਪਈ॥ 'ਸੁਨਹੁ ਪੁਤ੍ਰ ਕਿਸ ਨੀਕੇ ਥਾਈ। ਖੋਜਿ ਕਰਹੁ ਨਿਜ ਸੁਤਾ ਸਗਾਈ। ਇਹ ਕਾਰਜ ਭੀ ਕਰਿਬੇ ਜੋਗ। ਪਠਹੁ ਕਿਤਿਕ ਪੁਰਿ[3] ਲਾਗੀ ਲੋਗ ॥ ੨ ॥ ਜਹਾਂ ਬਿਲੋਕਹਿਂ ਭਲੋ ਠਿਕਾਨਾ। ਸੋ ਥਲ ਆਨਿ ਸੁਨਾਵਹਿਂ ਕਾਨਾ। ਸਾਮਿੱਗ੍ਰੀ ਸੰਬੰਧ ਕੀ ਜੋਡੀ। ਲੇਹਿ ਸਦਨ ਤੇ ਗਮਨਹਿਂ ਡੋਡੀ[4] ॥ ੩ ॥ ਸੁਨਿ ਗੁਰ ਕਹ੍ਯੋ 'ਬਨਹਿ ਬਿਨ ਬਾਰਿ'। ਜਹਿਂ ਸੰਜੋਗ ਰਚ੍ਯੋ ਕਰਤਾਰ। ਸੋ ਸੁਖੇਨ ਹੀ

[1] ਸਮੁੰਦਰ। [2] ਦੁਖ। [3] ਕਈ ਸ਼ਹਿਰਾਂ ਨੂੰ। [4] ਡੇਰੀ ਤੋਂ ਬਿਨਾਂ, ਛੇਤੀ।

ਹੁਇ ਅਥਿ ਜਾਇ। ਰਿਦੈ ਮਨੋਰਥ ਆਪਿ ਉਠਾਇ ॥ ੪ ॥ ਕਹਿ ਸੁਨਿ ਮਾਤ ਸੰਗ ਘਰ ਫਿਰੋ।ਨਿਜ ਪ੍ਰਯੰਕ ਪਰ ਪੌਢਨਿ ਕਰੋ।ਤਥਿ ਦਮੋਦਰੀ ਸੁਤ ਲੇ ਸਾਥਿ। ਆਈ ਸੇਵ ਕਰਨਿ ਗੁਰ ਨਾਥ ॥੫॥ ਹਾਥ ਜੋਰਿ ਕਰਿ ਬਾਕ ਬਖਾਨਾ। 'ਪਿਖਹੁ ਸੁਤਾ ਹਿਤ ਨੀਕ ਠਿਕਾਨਾ। ਪ੍ਰਿਯਾ ਮੋਹਿ ਮਨੁ ਜਹਿ ਸੁਖ ਪਾਵੈ[੧]। ਹਮ ਹੇਰਹਿ ਆਛੇ ਹਰਖਾਵੈਂ[੨]' ॥੬॥ਸਤਿਗੁਰੁ ਕਹਯੋ 'ਸੰਜੋਗ ਰਚਯੋਂ ਜਹਿਂ। ਸੁਖ ਕੋ ਪ੍ਰਾਪਤਿ ਹੋਹਿ ਬਸਹਿ ਤਹਿਂ।ਉਚਿਤ ਨ ਇਹ ਚਿਤ ਚਿੰਤਾ ਕਰਨੀ। ਪਰਾਲਬਧ ਸਭਿ ਤੇ ਬਡ ਬਰਨੀ' ॥੭॥ ਸੁਨਿ ਦਮੋਦਰੀ ਉਠਿ ਹਰਖਾਈ। '—ਰਹਹੁ ਸੁਖੀ—ਬਚ ਤੁਮ ਸਫਲਾਈ[੩]'। ਸੁਪਤਿ ਜਥਾ ਸੁਖ ਨਿਸਾ ਗੁਜ਼ਾਰੀ। ਉਠਿ ਗੁਰ ਮੱਜੇ ਨਿਰਮਲ ਬਾਰੀ॥੮॥ਦਿਵਸ ਚਢੇ ਪੁਨ ਲਗਯੋ ਦਿਵਾਨ। ਦਰਸ਼ਨ ਕਰਹਿਂ ਬੰਦਨਾ ਠਾਨਿ। ਸਿਖ ਸੰਗਤਿ ਕੋ ਹੋਵਤਿ ਠਾਂਢੇ। ਕੋ ਬੈਠਹਿਂ ਢਿਗ ਪ੍ਰੇਮੀ ਗਾਢੇ ॥ ੯ ॥ ਸਭਿ ਦਿਸ਼ਿ ਦੇਖਯੋ ਦ੍ਰਿਸ਼ਟਿ ਚਲਾਇ। ਬੈਠੇ, ਉਠੇ ਜਾਹਿਂ, ਕੋ ਆਇ[੪]। ਇਕ ਨਰ ਹੇਰਯੋ ਬਾਲਕ ਸਾਥਿ। ਦਰਬ ਹੀਨ ਪਟ ਮਲਿਨ ਅਨਾਥ॥੧੦॥ਜਬਿ ਨੇਰੇ ਹੁਇ ਬੰਦਨ ਠਾਨੀ। ਸੁਨਤਿ ਸਭਿਨਿ ਕੇ ਗੁਰੂ ਬਖਾਨੀ। 'ਕੌਨ ਕੌਨ, ਪੁਰਿ, ਜਾਤੀ ਕੌਨ ?। ਕਿਮ ਆਯਹੁ ਕਹੁ ਕਾਰਜ ਜੌਨ?'॥੧੧॥ਸੁਨਿ ਸੁਕਚਯੋ ਬੰਦੇ ਜੁਗ ਹਾਥ। ਸਭਾ ਬੀਚ ਬੋਲਯੋ ਗੁਰੁ ਸਾਥਿ। 'ਮੱਲੇ ਪੁਰਿ ਬਾਸਹਿਂ ਚਿਰ ਕਾਲ। ਗਏ ਦਰਬ ਤੇ ਥੁਰਿ ਇਸ ਹਾਲ[੫] ॥ ੧੨ ॥ ਜਾਤਿ ਖੋਸਲੇ ਖੱਤ੍ਰੀ ਅਹੈਂ। ਧਰਮਾ ਨਾਮ ਮੋਹਿ ਕੋ ਕਹੈਂ। ਸਪਤ ਬਰਖ ਕੋ ਬਾਲਕ ਮੇਰਾ। ਸਾਧੂ ਨਾਮ ਧਰਯੋ ਇਸ ਕੇਰਾ' ॥ ੧੩ ॥ ਸੁਨਿ ਸਤਿਗੁਰੁ ਨਿਜ ਨਿਕਟਿ ਬਿਠਾਯਹੁ। 'ਆਨਹੁ ਖਾਰਕ[੬] ਬਿੱਪ੍ਰ ਬੁਲਾਯਹੁ'।ਸੁਨਿ ਪਿਖਿ ਬਿਸਮਤਿ ਭੇ ਨਰ ਸਾਰੇ।—ਕਹਾਂ ਕਰਤਿ ਗੁਰ—ਰਿਦੇ ਬਿਚਾਰੇ ॥੧੪॥ ਜਬਿ ਦਿਜ ਆਯੋ ਕਰਯੋ ਬਖਾਨੇ। 'ਜਿਸ ਕੇ ਮੁਖ ਦਿਹੁ ਖਾਰਕ[੬] ਖਾਨੇ'। ਸੁਨਿ ਧਰਮੇ ਕਰ ਜੋਰਿ ਉਚਾਰਾ। 'ਤੁਮ ਸਗਰੇ ਜਗ ਗੁਰੂ ਉਦਾਰਾ॥੧੫॥ਸਮਰਥ ਚਹਹੁ ਸੁ ਕਰਹੁ ਗੁਸਾਈਂ। ਕੋ ਤੁਮਰੀ ਸਮਤਾ ਨਹਿਂ ਪਾਈ। ਮੈਂ ਅਨਾਥ ਸਭਿ ਸ਼ਕਤਿ ਬਿਹੀਨਾ। ਰੰਕ, ਦਰਬ ਬਿਨੁ, ਬਸਤ੍ਰ ਮਲੀਨਾ ॥ ੧੬ ॥ ਕਰਨਿ

---

[੧]ਮੇਰੇ ਮਨ ਨੂੰ ਪਿਆਰੀ (ਧੀ) ਜਿੱਥੇ ਸੁਖ ਪਾਵੇ। [੨]ਅਸੀਂ ਭਲੇ (ਸਾਕ) ਦੇਖਕੇ ਅਨੰਦ ਹੋਵੀਏ। [੩](ਇਹ) ਆਪ ਦਾ ਬਚਨ ਸਫਲਾ ਹੋਵੇ। [੪](ਕਈ) ਬੈਠੇ ਹਨ (ਕਈ) ਉੱਠਕੇ ਟੁਰੇ ਜਾਂਦੇ ਹਨ ਤੇ ਕੋਈ ਆ ਰਹੇ ਹਨ। [੫]ਧਨ ਤੋਂ ਥੁੜਕੇ ਇਸ ਹਾਲ ਹੋ ਗਏ ਹਾਂ। [੬]ਛੁਹਾਰਾ।

ਸਗਾਈ ਕਿਮ ਬਨਿ ਆਵੈ। ਸਮਤਾ ਸਿੰਧੁ ਬੂੰਦ ਕਿਮ ਪਾਵੈ। ਕਹਿੰ ਕੀਟੀ ਕਹਿੰ ਬਡ ਗਜਰਾਜ। ਸੁਨਤਿ ਬਾਤ ਮੁਝ ਉਪਜਤਿ ਲਾਜ॥੧੭॥ ਰਾਵਰ ਬੰਦਨ ਕਰਨਿ ਸਥਾਨ। ਬਹੁ ਅਜੋਗ[1] ਕਿਮ ਕਰਿਹੁ ਬਖਾਨ'। ਸਤਿਗੁਰੁ ਕਹ੍ਯੋ 'ਚਿੰਤ ਨਹਿੰ ਕੀਜੈ। ਰਚ੍ਯੋ ਬਿਰੰਚ[2] ਸੰਜੋਗ ਲਖੀਜੈ॥੧੮॥ ਇਹ ਸੁਤ ਤੇਰੋ ਹੈ ਬਡਭਾਗੋ। ਭਗਤ ਬਿਸਾਲ ਪ੍ਰਭੂ ਅਨੁਰਾਗੋ। ਇਸ ਕੋ ਦੋਸ਼ ਨ ਲਾਗਹਿ ਕੋਈ। ਅਪਰ ਸੰਦੇਹ ਦੇਹੁ ਸਭਿ ਖੋਈ'॥੧੯॥ ਇਮ ਕਹਿ ਜੋਤਿਕ ਰੀਤਿ ਸਗਾਈ। ਤਹਿੰ ਬੈਠੇ ਸਭਿ ਗੁਰੂ ਕਰਾਈ। ਹੇਰਿ ਹੇਰਿ ਸਗਰੇ ਬਿਸਮਾਏ।-ਸਿੱਖ ਰੰਕ ਸੰਜੋਗ ਬਨਾਏ-॥੨੦॥ ਸਭਾ ਉਠੀ ਗੁਰ ਮੰਦਿਰ ਗਏ। ਸਭਿ ਮਹਿੰ ਇਹ ਪ੍ਰਸੰਗ ਬਿਦਤਏ।-ਖੱਤ੍ਰੀ ਰੰਕ ਪੁੱਤ੍ਰ ਕੇ ਸਾਥਿ।ਕਰੀ ਸਗਾਈ ਤਨਿਯਾ ਨਾਥ[3]-॥੨੧॥ ਸੁਨਿ ਦਮੋਦਰੀ ਗੁਰ ਢਿਗ ਆਈ। ਅਨਿਕ ਭਾਂਤਿ ਕੀ ਤਰਕ ਉਠਾਈ। ਕਹਤਿ ਭਈ 'ਨਹਿੰ ਕੀਨ ਬਿਚਾਰ। ਪੁੱਤ੍ਰੀ ਦੀਨਿਸਿ ਰੰਕ ਅਗਾਰ[4]॥੨੨॥ ਖੋਜ੍ਯੋ ਨਿਜ ਸਮਾਨ ਨਹਿੰ ਥਾਨ। ਧਨੀ ਬਿਸਾਲ ਜੁ ਬਿਦਤ ਜਹਾਨ। ਕਹਹਿ ਕਹਾਂ ਪਿਖਿ ਕੈ ਨਰ ਸਾਰੇ। ਆਇ ਸਬੰਧੀ ਜਬਹਿ ਨਿਹਾਰੇ'॥੨੩॥ ਸੁਨਿ ਸ੍ਰੀ ਗੁਰੁ ਤਿਹ ਧੀਰਜਿ ਦੀਨਿ। 'ਸਭਿ ਤੇ ਅਧਿਕ ਇਸੀ ਕਹੁ ਚੀਨਿ। ਦਿਨ ਪ੍ਰਤਿ ਆਛੋ ਹੁਇ ਤਬਿ ਜਾਨੈ। ਅਪਰ ਨ ਪਾਵਤਿ ਇਸੀ ਸਮਾਨੈ'॥੨੪॥ ਸੁਨਿ ਦਮੋ-ਦਰੀ ਤੁਸ਼ਨਿ ਹੋਈ। ਗੰਗਾ ਸੰਗ ਕਹੀ ਜਿਮ ਜੋਈ। ਮਾਤਾ ਸੁਨਿ ਸੁਤ ਬਚ ਬਿਸਵਾਸਾ[5]। ਨਹੀਂ ਤਰਕ ਹਿਤ ਕਛੂ ਪ੍ਰਕਾਸ਼ਾ॥੨੫॥ ਸਭਿ ਸੁਜਾਨ ਤੇ ਮਹਿਦ ਸੁਜਾਨਾ। ਕਲਾਨਿਧਾਨ[6] ਪੁੱਤ੍ਰ ਕੋ ਜਾਨਾ।-ਆਛੀ ਹੋਹਿ ਕਰੀ ਹੈ ਜੈਸੇ। ਭਈ ਸੁ ਭਈ ਫਿਰਤਿ ਨਹਿੰ ਕੈਸੇ-॥੨੬॥ ਜਾਨਿ ਭਲੀ ਮਾਤਾ ਕਿਯ ਮੌਨ। ਮੰਗਲ ਕਰਤਿ ਭਈ ਗਨ ਭੌਨ। ਪ੍ਰਾਤਿ ਉਠੇ ਸਤਿਗੁਰ ਹਰਖਾਏ। ਚਢਿ ਤੁਰੰਗ ਪਰ ਵਹਿਰ ਸਿਧਾਏ॥੨੭॥ ਸੁਭਟ ਚਢੇ ਗਨ ਗਏ ਅਖੇਰ। ਇਤ ਉਤ ਕਾਨਨ ਮਹਿੰ ਫਿਰਿ ਫੇਰ। ਛੋਰਹਿੰ ਬਾਜ ਪੰਛੀ-ਅਨਿ ਪਾਛੇ। ਚੀਤੇ ਧਾਇ ਮ੍ਰਿਗਨਿ ਦਿਸ਼ਿ ਗਾਛੈ[7]॥੨੮॥ ਸ੍ਵਾਨ ਬਿਸਾਲ ਸ਼ੂਕਰਨਿ ਦੌਰੇ[8]। ਘੇਰਿ ਘੇਰਿ ਹਤਿ ਕਰਿ ਤਿਨ ਬੌਰੇ। ਲਗਰ, ਝਗਰ,

[1](ਇਹ ਰਿਸ਼ਤਾ) ਫੱਬਦੀ ਨਹੀਂ। [2]ਰਚਨਹਾਰ ਨੇ [ਸੰਸ:, ਵਿ+ਰਚ੍=ਰਚਨਾ]। [3]ਪੁੱਤ੍ਰੀ ਦੀ ਗੁਰੂ ਜੀ ਨੇ। [4]ਕੰਗਾਲ ਦੇ ਘਰ। [5]ਪੁੱਤ੍ਰ ਦੇ ਬਚਨ ਤੇ ਭਰੋਸਾ ਕੀਤਾ। [6]ਕਰਾਮਾਤ ਦਾ ਖਜ਼ਾਨਾ। [7]ਜਾਂਦੇ ਹਨ। [8]ਸੂਰਾਂ ਵਲ ਦੌੜਦੇ ਹਨ।

ਜੁਰਰੈਗਨ ਸ਼ਿਕਰੇ।ਬਹਰੀ ਉਡਤਿ ਖਗਨਿਕੋ ਪਕਰੈ॥੨੯॥ਰਾਜ ਰਿਖਿਨਿ
ਸਮ ਖੇਲਿ ਅਖੇਰੇ। ਬਨ ਬਿਚਰਨਿ ਮੁਦਿ ਪਾਇ ਬਡੇਰੇ। ਪੁਰਿ ਮੁਰਿ
ਆਏ ਗੁਰੁ ਉਰ ਹਰਖਤਿ। ਆਯੁਧ ਬਿੱਦ੍ਯਾ ਸੁਭਟਨਿ ਪਰਖਤਿ ॥ ੩੦ ॥
ਕਰਤਿ ਸ਼ਿਕਾਰ ਤੁਰੰਗ ਪ੍ਰਹਾਰੈਂ। ਕੋ ਭਟ ਕਰ ਗਹਿ ਖੜਗ ਸੰਘਾਰੈਂ।
ਤੋਮਰ ਤੀਰਨਿ ਤੂਰਨਤਾ ਤਰ[1]। ਕਰਹਿੰ ਦਿਖਾਵਨਿ ਚਾਤੁਰਤਾ ਧਰਿ॥
੩੧ ॥ ਪੈਂਦੇਖਾਨ ਬੀਰ ਬਲ ਰਾਸਹਿ। ਆਯੁਧ ਵਿੱਦ੍ਯਾ ਕਉ ਅੱਭ੍ਯਾਸਹਿ।

ਕੇਤਿਕ ਦਿਨ ਬੀਤੇ ਇਸ ਰੀਤਿ । ਸ੍ਰੀ ਹਰਿ ਗੋਵਿੰਦ ਪਤਿਤ
ਪੁਨੀਤ ॥ ੩੨ ॥ ਸਮੈਂ ਪ੍ਰਸੂਤ ਹੋਨਿ ਕੋ ਹੋਵਾ। ਧਾਇਨਿ ਕੋ ਬੁਲਾਇ ਗਨ
ਜੋਵਾ।ਸਦਨ ਬਿਖੈ ਗਨ ਦੀਪਕ ਬਾਰੇ। ਦਾਸੀ ਉਤਲਾਵਤਿ ਗਤਿ ਧਾਰੈ[2]॥
੩੩॥ ਜਨਮ ਨਾਨਕੀ ਤੇ ਤਬਿ ਲੀਨਿ। ਸੁਨਿ ਸੁਤ ਭਯੋ ਸਭਿਨਿ ਮੁਦ
ਕੀਨਿ। ਰੀਤਾ ਕਰਤਿ ਮੰਗਲਾਚਾਰ। ਰਿਦੇ ਮੁਦਤਿ ਬ੍ਰਿੱਧਤਿ ਪਰਿਵਾਰ॥
੩੪ ॥ ਭੋਰ ਹੋਤਿ ਲਘੁ ਦੁੰਦਭਿ ਧਰੇ। ਬਾਜਤਿ ਸੁਨਤਿ ਸਭਿਨਿ ਮੁਦ ਭਰੇ।
ਮੰਗਤਿ ਜਨ ਉਤਲਾਵਤਿ ਆਏ।ਮਾਤ ਰੀਤ ਕਹਿ ਦਰਬ ਦਿਵਾਏ॥੩੫॥
ਨਰ ਨਾਰੀ ਗਨ ਦੇਤਿ ਬਧਾਈ। ਲਜਾਇ ਦੂਬਿ[3] ਗੁਰ ਢਿਗ ਅਰਪਾਈ।
ਉਤਸਵ ਕਰਿਬੇ ਕੀ ਜੋ ਰੀਤਿ। ਸਭਿ ਰੀਤਾ ਕਰਿਵਾਇ ਸਪ੍ਰੀਤਿ ॥੩੬॥
ਬ੍ਰਿਧ ਸੰਮਤਿ ਹੁਇ[4] ਨਾਮ ਬਿਚਾਰਾ।'ਅਟਲ ਰਾਇ' ਤਬਿ ਗੁਰੂ ਉਚਾਰਾ।
'ਅਟਲ ਸਮਾਧਿ ਕਰਤਿ ਇਹ ਰਹਨੋ।ਧਾਂਤੇ ਉਰ ਬਿਚਾਰ ਕਰਿ ਕਹਨੋ' ॥
੩੭ ॥ ਅਨਗਨ ਦਰਬ ਦੀਨਿ ਗੁਰ ਦਾਨ। ਪਾਇ ਕਰਹਿੰ ਨਰ ਸੁਜਸੁ
ਬਖਾਨ।ਸ੍ਰੀ ਗੁਰੂ ਰਾਮਦਾਸ ਕੋ ਪੋਤਾ। ਦੀਨ ਦੁਨੀ ਬੈਤਿ ਭਾਰ ਖਲੋਤਾ।
॥੩੮॥ ਦੇਤਿ ਕਾਮਨਾ ਜਗ ਮਹਿ ਸੁਖ ਕੀ। ਮੂਲ ਉਖਾਰਹਿ ਬਿਖਮ ਸੁ
ਦੁਖ ਕੀ[5]।ਪਰਉਪਕਾਰੀ ਜੋਧਾ ਬਲੀ।ਸਿੱਖਨਿ ਕੋ ਬਖਸ਼ਤਿ ਗਤਿ ਭਲੀ ॥
੩੯ ॥ ਦਿਨ ਪ੍ਰਤਿ ਅਧਿਕ ਬਖਸ਼ ਦੇ ਜੌਨ। ਸੁਰਪਤਿ ਬਪੁਰਾ ਆਗੈ ਕੌਨ।
ਜਿਸ ਕੋ ਨਾਮ ਲਿਏ ਜਮ ਤ੍ਯਾਗੈ। ਦਰਸ਼ਨ ਤੇ ਕਲਮਲ ਗਨ ਭਾਗੈਂ ॥
੪੦॥ ਰਾਜ ਜੋਗ ਬਰਤਹਿ ਜਗ ਮਾਹੀ। ਇਕ ਰਸ ਬ੍ਰਤਾ ਉਥਤਿ ਕਬਿ
ਨਾਂਹੀ।ਇਮ ਸਤਿਗੁਰ ਕੈ ਭਾ ਪਰਿਵਾਰ।ਉਪਜੀ ਏਕ ਸੁਤਾ,ਸੁਤ ਚਾਰਿ॥
੪੧ ॥ ਸਾਹਿਬਜ਼ਾਦੇ ਰੂਪ ਸੁ ਰੂਰਾ। ਜਿਨ ਤੇ ਭਵਨ ਲਗਹਿ ਜਨੁ ਪੂਰਾ[6]।

[1]ਬਹੁਤ ਛੇਤੀ। [2]ਕਾਹਲੀ ਨਾਲ ਚਲਦੀਆਂ ਹਨ। [3]ਦੱਭ। [4]ਬਾਬੇ ਬੁੱਢੇ ਦੀ ਸਲਾਹ ਨਾਲ। [5]ਕਰੜੇ ਦੁੱਖਾਂ ਦੀ ਚੰਗੀ ਤਰ੍ਹਾਂ ਜੜ੍ਹ ਪੁੱਟਦੇ ਹਨ। [6]ਘਰ ਮਾਨੋ ਭਰਿਆ ਲੱਗਦਾ ਹੈ।

ਲੇ ਪੌਤ੍ਰਨਿ ਕੋ ਰੰਗ ਦੁਲਾਰਹਿ। ਭੂਖਨ ਬਸਤ੍ਰ ਅਨਿਕ ਤਨ ਧਾਰਹਿ ॥ ੪੨ ॥ ਖਾਨ ਪਾਨ ਦੇ ਅਪਨੇ ਹਾਥ। ਪਾਰਤਿ ਪੌਤ੍ਰਨਿ ਪ੍ਰੀਤੀ ਸਾਥ। ਹੇਰਿ ਹੇਰਿ ਹਰਖਹਿਂ ਗੁਰੁ ਬੰਸ। ਸੋਢੀ ਕੁਲ ਕੇ ਜਨੁ ਅਵਤੰਸ ॥੪੩॥ ਅਨਿਕ ਦਾਸ ਸੇਵਾ ਮਹਿਂ ਰਹੈਂ। ਅੰਕ ਰਖੈਂ ਵਹਿਰੰਤਰ ਚਹੈਂ[1]। ਇਮ ਸਤਿਗੁਰ ਕੇ ਸਦਨ ਅਨੰਦ। ਦਿਨ ਪ੍ਰਤਿ ਹੋਵਤਿ ਬ੍ਰਿੰਦ ਬਿਲੰਦ ॥ ੪੪॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸ੍ਰੀ ਅਰਜਨ ਰਾਇ ਉਪਜਨ' ਪ੍ਰਸੰਗ ਬਰਨਨੰ ਨਾਮ ਖਸਟ ਪੰਚਾਸਤਿ ਅੰਸੂ ॥ ੫੬ ॥

## ੫੭. [ਕਉਲਾਂ]।

ਦੋਹਰਾ ॥ ਕੇਤਿਕ ਦਿਨ ਪਸ਼ਚਾਤਿ ਤੇ ਕੌਲਾਂ ਸੁਨਤਿ ਅਨੰਦ। ਚਹਤਿ ਬਿਲੋਕਨਿ ਗੁਰੁ ਸੁਤ ਉਰ ਅਭਿਲਾਖ ਬਿਲੰਦ ॥ ੧ ॥ ਚੌਪਈ ॥ ਚਢਿ ਡੋਰੇ ਪਰ ਤਬਹਿ ਸਿਧਾਰੀ। ਗੁਰੁ ਘਰ ਪ੍ਰਵਿਸ਼ੀ ਆਨੰਦ ਧਾਰੀ। ਗੰਗਾ ਕੋ ਪਗ ਬੰਦਨ ਕੀਨੀ। ਦੇਖਿ ਤਾਂਹਿ ਕੋ ਆਸ਼ਿਖ ਦੀਨੀ ॥ ੨ ॥ ਤੀਨਹੁਂ ਗੁਰੁ ਖਤਨੀ ਤਬਿ ਹੇਰੀ। ਸਭਿ ਕੋ ਨਮੋ ਕੀਨਿ ਤਿਸ ਬੇਰੀ। ਹਿਤ ਸੋਂ ਹੇਰਿ ਪਰਸਪਰਿ ਬੈਸੀ। ਬੋਲਤਿ ਮਧੁਰ ਗਿਰਾ ਮੁਖ ਤੈਸੀ ॥ ੩ ॥ ਮਾਨ ਸਹਤ ਬਚ ਕਹਤਿ ਬਿਠਾਈ। ਲਖਹਿਂ ਸੁ-ਪ੍ਰੀਤਿ ਰਿਦੇ ਕਰਿ ਆਈ-। ਦਈ ਬਧਾਈ ਸਭਿਨਿ ਸੁਨਾਇ। ਮਾਨੀ ਤਿਨਹੁਂ ਅਨੰਦ ਉਪਾਇ॥੪॥ ਖੇਲਤਿ ਸਾਹਿਬਜ਼ਾਦੇ ਚਾਰਿ। ਤਨ ਸੁ ਕੁਮਾਰ*ਸੁ ਮੂਰਤਿ ਚਾਰੁ। ਪੰਚਮਿ ਕੰਨਜਾਂ ਦੇਖਨਿ ਕੀਨਿ। ਬਸਨ ਬਿਭੂਖਨ ਧਰਿ ਦੁਤਿ ਭੀਨਿ ॥ ੫ ॥ ਕਰਿ ਕਰਿ ਪ੍ਰੇਮ ਅੰਕ ਮੈਂ ਲੇਤਿ। ਹੇਰਿ ਹੇਰਿ ਕਰਿ ਆਸ਼ਿਖ ਦੇਤਿ। ਸ੍ਰੀ ਗੁਰਦਿੱਤਾ ਦੌਰਤਿ ਫਿਰੈਂ। ਬਜਤਿ ਬਿਭੂਖਨ ਰੁਣ ਰੁਣ ਕਰੈਂ ॥੬॥ ਸਨੈ ਸਨੈ ਸੂਰਜ ਮਲ ਜਾਂਹਿ। ਪਾਇਨਿ ਭਯੋ ਬਡੋ ਬਲ ਨਾਂਹਿ[2]। ਅਣੀਰਾਇ ਅੰਙਣ ਰਿੰਙਮਾਣ[3]। ਅਟਲਰਾਇ ਨਹਿਂ ਭਾ ਤਨ ਤ੍ਰਾਣ॥੭॥ ਬੀਰੋ ਖੇਲਤਿ ਦਾਸੀ ਗੋਦ। ਇਮ ਸੰਤਤਿ ਕੇ ਲਹਤਿ ਬਿਨੋਦ। ਸਭਿ ਸੋਂ ਕੌਲਾਂ ਕਰਤਿ ਸਨੇਹ। ਮਨ ਮਹਿਂ ਕਹਿ-ਬਡਭਾਗਨਿ ਏਹਿ ॥੮॥ ਪੂਰਬ ਜਨਮ ਪੁੰਨ ਬਡ ਕੀਨੇ। ਜਿਨਹੁਂ ਸਕਲ ਸੁਖ ਇਸ ਬਿਧਿ ਦੀਨੇ। ਪਤਿ ਪਾਯਹੁ ਸਭਿ ਜਗ ਸਿਰਮੌਰ। ਜਿਹ ਸਮ ਔਰ ਨਹੀਂ ਕਿਹ ਠੌਰ॥੯॥ ਬਹੁਰ ਪੁੱਤ੍ਰ ਸੁੰਦਰ ਅਸ ਪਾਏ। ਜਿਨ ਕੋ ਦੇਖਤਿ ਚਿਤ ਹੁਲਸਾਏ। ਕਸੇਂ ਨ ਹੋਹਿਂ ਐਸੇ ਦੁਤਿਵਾਨ।

---

[1]ਚਾਹੇ ਅੰਦਰ ਹੋਣ ਚਾਹੇ ਬਾਹਰ (ਦਾਸ ਉਨ੍ਹਾਂ ਨੂੰ) ਗੋਦੀ ਵਿਚ ਰੱਖਦੇ ਹਨ। [2]ਪੈਰਾਂ ਵਿਚ ਬਹੁਤ ਜ਼ੋਰ ਨਹੀਂ ਭਰਿਆ ਅਜੇ। [3]ਰਿੜ੍ਹਦੇ ਹਨ ਵੇਹੜੇ ਵਿਚ। *ਪਾ:-ਤਨ ਸੁਭ ਮਾਰ।

ਜਿਨ ਕੋ ਪਿਤ ਸਭਿ ਗੁਨਨਿ ਮਹਾਨ ॥ ੧੦ ॥ ਧੰਨ ਜਨਮ ਇਨਹੂੰ ਕੋ ਹੋਯਹ। ਪਤਿ ਸੁਤ ਕੋ ਸੁਖ ਇਮ ਜਿਨਿ ਜੋਯਹੁ–। ਰਿਦੇ ਬਿਚਾਰਤਿ ਪ੍ਯਾਰ ਕਰੰਤੀ। ਹਾਥਨਿ ਸੋਂ ਗਹਿ ਗੋਦਿ ਧਰੰਤੀ ॥੧੧॥ ਪਿਖਤਿ ਪਿਖਤਿ ਚਿਤ ਮਹਿਂ ਝੁਰਿਆਈ।–ਮੁਝ ਤੇ ਸੰਤਤਿ ਕਯੋਂ ਨ ਉਪਾਈ। ਤਿਨ ਤੇ ਉਪਜਹਿਂ ਪੁੱਤ੍ਰ ਪ੍ਰਬੀਨਾ, ਤਨ ਸੁੰਦਰ ਬਲ ਮਹਿਂ ਹੁਇ ਪੀਨਾ॥੧੨॥ਅਬਿ ਲੌ ਮੈਂ ਨ ਜਾਚਨਾ ਕੀਨੀ। ਯਾਤੇ ਰਹੀ ਮਹਾਂ ਮਤਿ ਹੀਨੀ। ਜਿਸ ਤੇ ਚਹੁੰਦਿਸ਼ਿ ਕੇ ਨਰ ਨਾਰੀ। ਜਾਚਹਿ ਬਨਿ ਕੈ ਦੀਨ ਅਗਾਰੀ ॥ ੧੩ ॥ ਕੇਤਿਕ ਕਹਤਿ 'ਨ ਦਾਰਿਦ ਰਹੇ। ਬਡੇ ਪਦਾਰਥ ਹਮ ਅਬਿ ਲਹੇ'। ਤਨ ਅਰੋਗਤਾ ਜਾਚਤਿ ਕੋਈ।ਸੁਤ ਕੋ ਬਰ ਲੇ,ਬਿਨ ਸੁਤ ਜੋਈ॥੧੪॥ਇੱਤ੍ਯਾਦਿਕ ਵਥੁ ਗਿਨੀਯਹਿ ਕੌਨ। ਰਾਉ ਰੰਕ ਜਾਚਹਿ ਗੁਰੁ ਭੌਨ। ਕ੍ਰਿਪਾ ਦ੍ਰਿਸ਼ਟਿ ਅਵ-ਲੋਕਤਿ ਦੇਤਿ।ਲੇ ਲੈ ਸੰਗਤਿ ਜਾਤਿ ਨਿਕੇਤ॥੧੫॥ਮੈਂ ਪ੍ਰਾਰਥਨਾ ਕਰਤਿ ਅਗਾਰੀ। ਹੁਇ ਪ੍ਰਸੰਨ ਬਰ ਦੇਤਿ ਉਚਾਰੀ–। ਪਿਖਿ ਗੁਰੁ ਪੁੱਤ੍ਰਨਿ ਕੋ ਮੁਦ ਹੋਈ। ਇਮ ਚਿਤਵਤਿ ਉਰ ਬ੍ਯਾਕੁਲ ਸੋਈ ॥੧੬॥ਬੈਠਨੇ ਬਹੁਤ ਕਾਲ ਨਹਿਂ ਗਯੋ। ਝੂਰਨਿ ਮਨ ਅਕੁਲਾਵਤਿ ਭਯੋ। ਉਠਤਿ ਮਾਤ ਕੋ ਕੀਨਸਿ ਨਮੋ। ਤੀਨਹੁੰ ਕੋ ਬੰਦਤਿ ਤਿਹ ਸਮੋ॥੧੭॥ਆਈ ਅਪਨੇ ਸਦਨ ਦੁਖਾਰੀ। ਬੈਠੀ ਸੋਚਤਿ ਦੀਨ ਬਿਚਾਰੀ।– ਜਾਨਿ ਤੁਰਕਨੀ ਮੋਕਹੁ ਤ੍ਯਾਗਾ। ਕਰਤਿ ਕਪਟ ਕੋ, ਨਹਿ ਅਨੁਰਾਗਾ* ॥ ੧੮ ॥ ਸਭਿ ਤੇ ਮੁਝ ਕੋ ਜਾਨਿ ਮਲੀਨੀ। ਪ੍ਰੀਤਿ ਰਿਦੇ ਕੀ ਨਹਿਂ ਮਮ ਚੀਨੀ। ਮਨ ਬਾਂਛਤਿ ਸੰਗਤਿ ਬਰ ਪਾਵੈ। ਜੋ ਕਬਹੂੰ ਕਰਿ ਦਰਸ਼ਨ ਆਵੈ ॥੧੯॥ ਮਮ ਸਮ ਪ੍ਰੀਤ ਹੋਹਿ ਕਿਸ ਮਾਹੂੰ। ਤਿਨ ਬਿਨ ਮਨ ਛਿਨਿ ਜਾਤਿ ਨ ਕਾਹੂੰ। ਨਿਸ ਦਿਨ ਮਨ ਮਹਿ ਬਾਸ ਕਰਤਿ ਹੈਂ। ਤਿਨ ਮਹਿਂ ਮਨ ਬਿਸਰਾਮ ਧਰਤਿ ਹੈਂ[1] ॥ ੨੦ ॥

[1]ਟਿਕ ਜਾਂਦਾ ਹੈ, ਲਿਵਲੀਨ ਹੁੰਦਾ ਹੈ।

*ਕਵਿ ਜੀ ਨੇ ਏਥੇ ਹਿਰਖ ਤੇ ਗੁੱਸੇ ਵਿਚ ਆਈ ਕੌਲਾਂ ਦਾ ਰੂਪਕ ਬੱਧਾ ਹੈ ਜੋ ਕਾਵ੍ਯ ਦੇ ਨੁਕਤੇ ਤੋਂ ਕਟਾਖ੍ਯ ਵਾਲਾ ਹੈ। ਪਰ ਕੌਲਾਂ ਜੀ ਬੜੇ ਨਾਮ ਰਸੀਏ ਤੇ ਮੋਹ ਮਾਇਆ ਨੂੰ ਜਿੱਤੇ ਹੋਏ ਤਪੱਸ੍ਵੀ ਸੇ, ਜੈਸਾ ਕਿ ਕਵਿ ਜੀ ਆਪ ਦੱਸਦੇ ਹਨ, ਦੇਖੋ ਇਸ ਤੋਂ ਅਗਲਾ ਅੰਸੂ, ਅੰਕ ੭, ੧੬ ਤੇ ੨੦। ਉਨ੍ਹਾਂ ਨੂੰ ਐਸੀ ਬਨਾਵਟ ਕਰਨ ਦੀ ਲੋੜ ਸੰਭਵ ਨਹੀਂ ਜਾਪਦੀ। 'ਮਨੋ ਨਾਸ ਤੇ ਵਾਸ਼ਨਾ ਖੈ' ਜੋ ਬੀਬੀ ਕਰ ਚੁਕੀ ਹੋਵੇ ਉਸ ਨੂੰ ਜੇ ਜਾਏ ਕੋਈ ਵਾਸ਼ਨਾ ਉੱਠੇ ਬੀ ਤਾਂ ਉਹ ਐਸੇ ਰੰਗਾਂ ਵਿਚ ਵਦੇ ਨਹੀਂ ਜਾ ਸਕਦੀ ਤੇ ਅਪਣੇ ਗੁਰੂ ਨੂੰ ਕਦੇ ਕਪਟ ਦਾ ਦੋਸ਼ ਨਹੀਂ ਦੇ ਸਕਦੀ।

ਬਾਂਛਤਿ ਬਰ ਮੁਝ ਦੇਹਿ ਨ ਕੈਸੇ। ਪ੍ਰੇਮ ਅਧੀਨ ਬਿਰਦ ਜਿਨ ਹੈ ਸੇ। ਸਰਬ ਭਾਂਤਿ ਕੀ ਸ਼ਕਤਿ ਬਿਸਾਲਾ। ਜਿਨ ਕੇ ਨਾਮ ਸਕਲ ਸੁਖ ਵਾਲਾ ॥੨੧॥ ਧਿਕ ਮੋਕਹੁ ਨਹਿਂ ਕੀਮਤਿ ਜਾਨੀ। ਕਬਹੁਂ ਨ ਜਾਚਿ ਲੀਨਿ ਮਨ ਭਾਨੀ[1] । ਆਪ ਪ੍ਰਸੰਨ ਹੋਹਿ ਨਹਿਂ ਦੀਨੋ। ਮੰਦਭਾਗ ਧਾਂਤੇ ਨਿਜ ਚੀਨੋਂ ॥੨੨॥ ਕਪਟ ਕਰਨੋ*ਮੁਝ ਸੌਂ ਗੁਰੁ ਪੂਰਨ।ਜਿਨਕੋ ਪ੍ਰੇਮ ਹੋਹਿ ਉਰ ਪੁਰ ਨ[2]†–। ਇਮ ਬਿਚਾਰ ਕਰਿ ਰਿਸਿ ਕੋ ਧਾਰੀ। ਲੋਚਨ ਜਲ ਬੂੰਦਨਿ ਕੋ ਡਾਰੀ ॥੨੩॥ ਜੇਵਰ ਜਬਰ ਜਵਾਹਰ ਲਾਗੇ। ਅੰਗਨਿ ਤੇ ਉਤਾਰਿ ਕਰਿ ਤ੍ਯਾਗੇ॥ ਅੰਙਣ ਪਰੀ,ਬਿਕੀਰਣ ਸੋਹੈਂ[3]।ਜਥਾ ਗਗਨ ਮਹਿਉਡਗਨ ਜੋਹੈਂ[4]॥੨੪॥ ਰੰਗਦਾਰ ਅੰਬਰ ਬਰ ਗੇਰੇ[5]। ਮੋਟਿ ਮਲਿਨ ਪਟ ਲੇ ਤਿਸਿ ਬੇਰੇ। ਖਾਨ ਪਾਨ ਕੋ ਤ੍ਯਾਗਨਿ ਕੀਨਾ। ਮ੍ਰਿਦੁਲ ਪ੍ਰਯੰਕ ਛੋਰਿ ਤਬਿ ਦੀਨਾ॥ ੨੫ ॥ ਕੈ ਬਰ ਸੁਤ ਕੋ[6] ਲੈਹੋਂ ਪਾਇ। ਨਾਂਹਿ ਤ ਜੀਵਨਿ ਜਾਇ ਬਿਲਾਇ। ਅਵਨਿ ਸਯਨ ਕਰਿ[7] ਨਯਨ ਸਨੀਰ[8]। ਸੰਕਟ ਰਿਸਿ ਤੇ ਹੋਤਿ ਅਧੀਰ॥ ੨੬॥–ਅੰਤਰਿਜਾਮੀ ਜਾਨਹਿਂ ਆਪਿ। ਬੂਝਹਿਂ ਆਇ ਭਯੋ ਜਿਮਿ ਤਾਪੁ। ਜਬਹਿ ਲੇਹਿਂ ਸੁਧਿ ਮੋਹਿ ਉਠਾਵੈਂ। ਬਾਂਛਤਿ ਦੇਹੈਂ ਉਰ ਹਰਖਾਵੈਂ–॥੨੭॥ ਪਰੀ ਰਹੀ, ਭਾ ਸੰਧ੍ਯਾ ਕਾਲ। ਅਧਿਕ ਨਿਸਾ ਮਹਿਂ ਭਈ ਬਿਹਾਲ। ਤਰਫਤਿ ਦੁਖਿਤ ਪ੍ਰਾਤਿ ਹੁਇ ਆਈ। ਸਮ ਸੰਮਤ ਕੇ ਰੈਨਿ ਬਿਤਾਈ॥ ੨੮॥ ਦਾਸੀ ਅਨਿਕ ਉਠਾਵਤਿ ਬੋਲਤਿ। 'ਕ੍ਯਾ ਦੁਖ ਹੈ ?' ਕਹਿ ਇਤਿ ਉਤਿ ਡੋਲਤਿ[9]। ਬੂਝਿ ਰਹੀ ਨਹਿਂ ਕਛੂ ਬਤਾਵੈ। 'ਹਰਤਾ ਪੀਰ, ਪੀਰ ਮਮ ਪਾਵੈਂ[10] ॥੨੯॥ ਪੀਰਨਿ ਪੀਰ[11] ਸਰਬ ਹੀ ਜਾਨੈਂ'।ਇਮ ਕਹਿ ਬਹੁਰ ਤੂਸ਼ਨੀ ਠਾਨੈਂ। ਇਤਿ ਸਤਿਗੁਰੁ ਨਿਤਿ ਨੇਮ ਰਖੰਤੇ। ਜਾਮ ਜਾਮਨੀ ਜਬਹਿ ਜਗੰਤੇ॥੩੦॥ਆਸਾਵਾਰਿ ਸੁਨਹਿਂ ਦਰਬਾਰ।ਬਹੁਰ ਸੁਖਮਨੀ ਪਾਠ ਉਚਾਰਿ। ਬੈਠਿ ਤਖਤ ਦੀਵਾਨ ਲਗਾਵੈਂ। ਦੇ ਦਰਸ਼ਨ ਸਿਖ ਸੰਗਤਿ

---

[1]ਮਨ ਭਾਂਵਦੀ (ਕਾਮਨਾ)। [2]ਜਿਨ੍ਹਾਂ ਦੇ ਦਿਲ ਵਿਚ ਮੇਰੇ ਨਾਲ ਪ੍ਰੇਮ ਪੂਰਾ ਨਹੀਂ ਹੈ। [3]ਵੇਹੜੇ ਵਿਚ ਲਿਟ ਗਈ (ਤੇ ਗਹਿਣੇ ਵੇਹੜੇ ਵਿਚ) ਖਿੰਡੇ ਹੋਏ (ਐਉਂ) ਸ਼ੋਭਦੇ ਹਨ। [4]ਜਿਵੇਂ ਅਕਾਸ਼ ਵਿਚ ਤਾਰੇ ਦਿਖਾਈ ਦਿੰਦੇ ਹਨ। [5]ਉਤਾਰ ਦਿੱਤੇ। [6]ਪੁੱਤ੍ਰ ਦਾ ਵਰ। [7]ਧਰਤੀ ਤੇ ਲਿਟ ਕਰਕੇ। [8]ਨੇਤ੍ਰ ਜਲ ਦੇ ਸਹਤ ਕੀਤੇ। [9]ਫਿਰਦੀਆਂ ਹਨ। [10]ਪੀੜਾ ਹਰਨ ਵਾਲੇ ਮੇਰੀ ਪੀੜਾਂ ਲਖਦੇ ਹਨ। [11]ਗੁਰਾਂ ਦੇ ਗੁਰ। *ਪਾ:–ਹੇਰਿ। †ਪਾ:–ਮੋਹਿ ਉਰ ਪੂਰਨ।

ਆਵੈ ॥ ੩੧ ॥ ਬਾਨੀ ਪਠਹਿ ਗ੍ਰਿੰਥ ਕੀ ਬ੍ਰਿੰਦ। ਇਸਿ ਪ੍ਰਕਾਰ ਨਿਤਿ ਨੇਮ ਬਿਲੰਦ। ਪਢਤਿ ਨ ਬੋਲਹਿ ਕਿਹ ਸੋਂ ਬੈਨ। ਪਿਖਹਿ ਨ ਇਤਿ ਉਤਿ, ਥਿਰ ਕਰਿ ਨੈਨ ॥ ੩੨ ॥ ਤਿਸ ਦਿਨ ਕੌਲਾਂ ਕੋ ਦੁਖ ਜਾਨਾ। ਖੈਂਚਿ ਪ੍ਰੇਮ ਕੀ ਭਈ ਮਹਾਨਾ। ਥਿਰਨੇ ਨ ਜਾਇ ਨ ਮਨ ਥਿਰ ਹੋਇ। ਪ੍ਰੇਮੀ ਕੋ ਦੁਖ ਸਹੈਂ ਨ ਸੋਇ ॥ ੩੩ ॥ ਗੁਰੁ ਕੇ ਧ੍ਯਾਨ ਪਰਾਇਨ ਭਈ[1]। ਗੁਰ ਮੂਰਤਿ ਮਨ ਥਿਰਤਾ ਲਈ। ਇਮ ਜੋਗੀ ਕੇ ਹ੍ਵੈ ਨ ਸਮਾਧਿ। ਲਈ ਪ੍ਰੇਮ ਨੈ ਦਿਢ ਕਰਿ ਬਾਂਧਿ[2] ॥ ੩੪ ॥ ਪ੍ਰੀਤਿ ਕਰੇ ਬਤਾਕਲਤਾ ਧਾਰੀ। ਨਹੀਂ ਜਾਤਿ ਪ੍ਰਭੁ ਪਾਸਿ ਸਹਾਰੀ। ਕੇਤਿਕ ਰਹਨੇ ਸੁਖਮਨੀ ਪਾਠਾਉਠੇ ਤੁਰਤਿ ਹੀ ਤਜਿ ਸਭਿ ਠਾਠ ॥ ੩੫ ॥ ਭਗਤਿ ਵਛਲ ਜੋ ਬਿਰਦ ਉਦਾਰਾ। ਉਰ ਗਾਢੋ ਕਰਿ ਅੰਗੀਕਾਰਾ[3]। ਅਪਰ ਨੇਮ ਪੂਨ ਤਜਾਗੇ ਜਾਇ। ਪ੍ਰਿਯ ਕੇ ਹਿਤ ਨਹਿਂ ਤਜਨੋ ਕਦਾਇ ॥ ੩੬ ॥ ਗਏ ਬੇਗ ਤੇ ਘਰ ਤਿਸਿ ਘਰੀ। ਕੌਲਾਂ ਕੌਲ ਬਿਲੋਚਨ[4]ਪਰੀ। ਕਰੀ ਬਿਲੋਕਨਿ, ਬੈਠੇ ਤਹਾਂ। ਪਠਨੋ ਪਾਠ ਜੇਤਿਕ ਥੋ ਰਹਾ ॥ ੩੭ ॥ ਕਰਨੋ ਸੰਪੂਰਨ ਸੀਸ ਨਿਵਾਯੋ। ਪੁਨ ਦਾਸੀ ਕੋ ਨਿਕਟਿ ਬੁਲਾਯੋ। 'ਕਯੋਂ ਇਹ ਪਰੀ, ਕਹਾਂ ਇਸਿ ਹੋਵਾ ?। ਬਿਗਰਯੋ ਕੌਨ ਕਾਜ ਇਨਿ ਜੋਵਾ ?' ॥ ੩੮ ॥ ਹਾਥ ਜੋਰਿ ਤਿਨਿ ਦਸ਼ਾ ਬਤਾਈ। 'ਪ੍ਰਥਮ ਆਪ ਕੇ ਸਦਨ ਸਿਧਾਈ। ਤਹਿਂ ਤੇ ਹੀ ਹ੍ਵੈ ਕਰਿ ਦਿਲਗੀਰ। ਪਰੀ ਆਨਿ, ਨਹਿ ਭਾਖਤਿ ਪੀਰ[5] ॥ ੩੯ ॥–ਹਰਤਾ ਪੀਰ ਲਖਹਿ ਮਮ ਪੀਰ। ਸਭਿ ਤੇ ਦੀਰਘ ਪੀਰਨਿ ਪੀਰ–। ਖਸ਼ਟ ਜਾਮ ਇਸਿ ਭਾਂਤਿ ਬਿਤਾਏ। ਕਾਲਿ ਦੁਪਹਿਰੀ ਤੇ ਦੁਖ ਪਾਏ ॥ ੪੦ ॥ ਖਾਨ ਪਾਨ ਪਰਯੰਕ ਸੁਹਾਵਨਿ। ਬਸਨ ਬਿਭੂਖਨ ਕਰੇ ਬਗਾਵਨਿ। ਦੀਰਘ ਸ੍ਵਾਸ ਲੇਤਿ ਦੁਖ ਭਰੇ। ਅੱਸ਼ੂ ਬਿਲੋਚਨ ਤੇ ਜਲਿ ਪਰੇ[6] ॥ ੪੧ ॥ ਰਾਵਰ ਕੋ ਨਿਜ ਪੀਰ ਬਤਾਵੈ। ਬੂਝਹੁ ਆਪਿ ਹਵਾਲ ਸੁਨਾਵੈ'। ਸ੍ਰੀ ਹਰਿਗੋਵਿੰਦ ਸੁਨਿ ਕਰਿ ਗਾਥਾ। ਬੂਝਨੋ ਰਹਿਤਿ ਤਿਸੀ ਕੇ ਸਾਥਾ ॥ ੪੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਕੌਲਾਂ ਕੋ' ਪ੍ਰਸੰਗ ਬਰਨਨੰ ਨਾਮ ਸਪਤ ਪੰਚਾਸਤੀ ਅੰਸੂ ॥ ੫੭ ॥

---

[1]ਭਾਵ ਧਿਆਨ ਲੀਨ ਹੋ ਗਈ ਹੋਈ ਸੀ। [2]ਭਾਵ ਪ੍ਰੇਮ ਨੇ ਐਉਂ ਦ੍ਰਿੜ੍ਹ ਸਮਾਧੀ ਵਿਚ ਬੰਨ੍ਹ ਦਿਤੀ। [3]ਭਗਤਾਂ ਨੂੰ ਪਿਆਰ ਕਰਨ ਦਾ ਵੱਡਾ ਬਿਰਧ ਜੀ ਵਿਚ ਤਕੜਾ ਅੰਗੀਕਾਰ ਕੀਤਾ। [4]ਕੌਲਾਂ ਕੌਲ ਵਤ ਨੇਤਰਾਂ ਵਾਲੀ। [5]ਨਹੀਂ ਕਹਿੰਦੀ ਪੀੜਾ। [6]ਨੇਤ੍ਰਾਂ ਤੋਂ ਅੰਝੂਆਂ ਦਾ ਜਲ ਡਿੱਗਦਾ ਹੈ।

## ੫੮. [ਕਉਲਸਰ]।

ਦੋਹਰਾ ॥ ਬਰਨੀ ਜਾਇ ਨ ਕਛੁ ਦਸ਼ਾ ਧਰਨੀ ਲੋਟਤਿ ਦੀਹ। ਹਰਨੀ ਦ੍ਰਿਗ ਭਰਨੀ[1] ਪਰੀ ਗੁਰੂ ਲਖੀ ਸਪ੍ਰੀਹ[2] ॥ ੧ ॥ ਚੌਪਈ ॥ 'ਕਸੋਂ ਧਰ ਪਰੀ ਨੀਰ ਭਰਿ ਬਰਨੀ[3]? । ਭਈ ਬਿਬਰਨੀ[4] ਦੀਪਕ ਬਰਨੀ[5]*। ਕਿਸਿ ਨੇ ਤੋਰਿ ਅਨਾਦਰ ਕੀਨੋ ?। ਕਹੁ ਕਾਰਨ, ਕਸੋਂ ਬੇਖ ਮਲੀਨੋ† ॥ ੨ ॥ ਬਾਂਛਤਿ ਕਹਤਿ ਪ੍ਰਥਮ ਹਮ ਪਾਸਿ। ਸੋ ਕਰਿ ਦੇਤੇ ਕਾਰਜ ਰਾਸਿ। ਕਸੋਂ ਇਤਨੋ ਤਨ ਪਾਇ ਬਿਖਾਦੂ?। ਬਿਨਾ ਆਜ ਤੇ ਨਿਤਿ ਅਹਿਲਾਦੂ'॥ ੩ ॥ ਸੁਨਿ ਮ੍ਰਿਦੁ ਵਾਕ ਉਠੀ ਕਰ ਜੋਰਿ। ਕਰਿ ਨਿਜ ਮੁਖ ਸਤਿਗੁਰੁ ਕੀ ਓਰਿ। '—ਤੁਮ ਸਮਰਥ ਸਭਿ ਰੀਤਿ ਗੁਸਾਈਂ—। ਕਹਿ ਸਭਿ ਜਗ ਅਰੁ ਮੈਂ ਲਖਿ ਪਾਈ ॥ ੪ ॥ ਲਾਖਹੁਂ ਦੇਸ਼ਨਿ ਤੇ ਸਿਖ ਆਵੈਂ। ਮਨ ਬਾਂਛਤਿ ਤੁਮ ਤੇ ਬਰ ਪਾਵੈਂ। ਪੂਰਬ ਜਨਮ ਭਾਗ ਮਮ ਨੀਕਾ। ਹੋਨਿ ਹੁਤੋ ਨਿਸਤਾਰੋ[6] ਜੀਕਾ ॥ ੫ ॥ ਜਿਸਿ ਤੇ ਅੰਚਰ ਗਹ੍ਯੋ ਤੁਮਾਰਾ। ਮਹਾਂ ਨਰਕ ਤੇ ਮੋਹਿ ਉਬਾਰਾ। ਜਨਮ ਤੁਰਕ ਮਮ ਅਵਿਗਤਿ[7] ਜਾਤੀ। ਸੋ ਤਜਿ ਕਰਿ ਮੈਂ ਤੁਮ ਸੰਗਾਤੀ ॥ ੬ ॥ ਜਬਿ ਲੌ ਜਗਤ ਰਹੈ ਇਹ ਬਨ੍ਯੋ ਤਬਿ ਲੌ ਰਾਵਰ ਕੋ ਜਸੁ ਸੁਨ੍ਯੋ। ਮੈਂ ਬਿਚਾਰਿ ਨੀਕੇ ਉਰ ਜੋਈ। ਨਹਿਂ ਪ੍ਰਲੋਕ ਕੀ ਚਿੰਤਾ ਕੋਈ ॥ ੭ ॥ ਇਕਿ ਚਿੰਤਾ ਇਸਿ ਜਗ ਕੀ ਭਾਰੀ। ਸੋ ਨ ਮਿਟਹਿ ਜੋ ਸ਼ਰਨਿ ਤੁਮਾਰੀ। ਤੌ ਨਿਰਭਾਗ ਭਈ ਤਿਸਿ ਦਿਸ਼ਿ ਤੇ। ਮੁਹਿ ਨਹਿਂ ਦੇਹਿਂ ਲੇਹਿ ਜਗ ਜਿਸਿ ਤੇ[8] ॥ ੮ ॥ ਕਹ੍ਯੋ ਗੁਰੂ 'ਕਸ਼ਾ ਕਾਜ ਤੁਮਾਰਾ ?। ਜਿਸਿ ਕਰਿ ਅਸ ਸੰਕਟ ਤਨ ਧਾਰਾ। ਕਹੁ ਅਬਿ ਹਮ ਸੋਂ, ਪੂਰਨ ਕਰੌਂ। ਨਾਹਕ ਕਿਮਿ ਸਚਿੰਤ ਦੁਖ ਭਰੋ' ॥੯॥ ਨਿਜ ਪਰਿ ਕ੍ਰਿਪਾ ਜਾਨਿ ਸਤਿਗੁਰੁ ਕੀ। ਕਹਤਿ ਭਈ ਨਿਜ ਚਿੰਤਾ ਉਰ ਕੀ। 'ਜਿਮ ਰਾਵਰ ਕੋ ਜਸ ਜਗ ਸਾਰੇ। ਬਿਦਤਿ ਭਵਿੱਖਤਿ ਰਹੈ ਉਦਾਰੇ ॥ ੧੦ ॥ ਤਿਮਿ ਨਿਜ ਨਾਮ ਉਜਾਗਰ ਕਾਖੌਂ[9]। ਪੁੱਤ੍ਰ ਆਪਿ ਤੇ ਹੁਇ ਅਭਿਲਾਖੌਂ। ਰਹਹਿ ਸਾਂਝਿ ਜਗ ਮਹਿਂ ਤਬਿ

---

[1]ਹਰਨੀ ਵਤ ਨੇਤ੍ਰਾਂ ਵਾਲੀ ਇਸਤ੍ਰੀ। [2]ਇੱਛਾ ਸਹਤ। [ਸੰਸ:, ਸ੍ਪ੍ਰੀਹ=ਇੱਛਾ] (ਅ) ਸਹਤ ਪੀੜਾ ਦੇ [ਸੰਸ:, ਸ+ਪ੍ਰੇਕ੍ਸ਼=ਪੀੜਾ]। [3]ਝਿੰਮਣੀਆਂ ਵਿਚ ਪਾਣੀ ਭਰਕੇ। [4]ਪੀਲੇ ਰੰਗ ਵਾਲੀ ਹੋ ਗਈ। [5]ਦੀਵੇ ਦੇ ਰੰਗ ਵਾਲੀ। [6]ਮੁਕਤੀ। [7]ਖੋਟੀ। [8]ਜਗਤ ਜਿਸ ਤੋਂ ਲੈਂਦਾ ਹੈ, ਉਹਨਾਂ ਮੈਨੂੰ (ਉਹ ਸ਼ੈ) ਨਹੀਂ ਦਿਤੀ, ਭਾਵ ਆਪ ਜੀ ਨੇ। [9]ਆਪਣਾ ਨਾਮ ਉਜਾਗਰ ਚਾਹੁੰਦੀ ਹਾਂ।

*ਪਾ:—ਤਰਨੀ। †ਪਾ:—ਬੇਖਸ ਲੀਨੋ=ਔਧਾ ਵੇਸ ਲਿਆ।

ਮੋਰੀ। ਜਾਨਹਿ ਨਰ ਸੰਤਤਿ ਜਬਿ ਹੇਰੀ[੧] ॥ ੧੧ ॥ ਇਸਿ ਦੂਖ ਕਰਿ ਦੁਖੀਆ ਮਨ ਮੋਰਾ। ਹਰਹੁ, ਭਰੋਸਾ ਹੈ ਇਕਿ ਤੋਰਾ'। ਸ੍ਰੀ ਹਰਿਗੋਵਿੰਦ ਸੁਨਤਿ ਬਖਾਨਾ। 'ਕਹਾਂ ਮਨੋਰਥ ਤੈਂ ਉਰ ਠਾਨਾ ॥੧੨॥ ਨਾਸ਼ਵੰਤ ਜਗ ਮਹਿ ਰਹਿੰ ਨਾਮੂ। ਕਰੇਂ ਨ ਸੰਭਾਰਤਿ ਆਗਲਿ ਧਾਮੂ[੨]। ਸੁਮਤਿਵੰਤ ਬਡ ਸੇ ਹੈਂ ਪ੍ਰਾਨੀ। ਜਗਤਿ ਵਾਸ਼ਨਾ ਜਿਨਹੁੰ ਮਿਟਾਨੀ ॥ ੧੩ ॥ ਕਹਾ ਸੁਤ ਬਿਤ ਤੇ ਸਰਹਿ ਅਗਾਰੀ। ਮਰੇ ਨ ਆਵਹਿੰ ਕਬਹੁੰ ਨਿਹਾਰੀ[੩]। ਹੰਤਾ ਮਮਤਾ ਮਿੱਥਨਾ ਧਾਰਤਿ। ਜਗਤ ਪਦਾਰਥ ਹਿਤ ਭਵ ਹਾਰਤਿ[੪] ॥ ੧੪॥ ਕਹਾਂ ਪੁੱਤ੍ਰ ਤੇ ਕਾਰਜ ਸਰਹਿ। ਤਜਾਗਿ ਚਲਹਿੰ ਏਕਲਿ, ਜਬਿ ਮਰਹਿੰ। ਹਮ[੫] ਸੰਗਤਿ ਕੋ ਲਾਭ ਇਹੀ ਹੈ। ਜਗਤਿ ਵਾਸ਼ਨਾ ਹੋਤਿ ਨਹੀਂ ਹੈ॥੧੫॥ ਕਹਾ ਤੁਛ ਵਸਤੁ ਪਰ ਲਲਚਾਈ। ਇਤੋ ਖੇਦ ਮਨ ਧਰਨੋ ਜਨਾਈ। ਹਮ ਸੋ ਪ੍ਰੇਮ ਇਤੋ ਤੁਮ ਕਰਨੋ। ਅਬਿ ਲੌ ਨਹੀਂ ਮੋਹ ਪਰਹਰਨੋ' ॥ ੧੬ ॥ ਸੁਨਿ ਕੌਲਾਂ ਪੁਨ ਗੁਰ ਸੰਗ ਕਹਨੋ। 'ਆਪਿ ਜਥਾਰਥ ਮਮ ਹਿਤ ਚਹਨੋ। ਤਊ ਸੁਨਹੁ ਮੈਂ ਗਮਨੀ ਮੰਦਿਰ[੬]। ਪੁੱਤ੍ਰ ਪਿਖੇ ਰਾਵਰ ਕੇ ਸੁੰਦਰ ॥ ੧੭ ॥ ਜਿਨਿ ਜਿਨਿ ਤੇ ਸੁਤ ਜਨਮੇ ਅਹੈਂ। ਤਿਨਿ ਕੇ ਨਾਮ ਜਗਤ ਮਹਿ ਰਹੈਂ। ਮਰੇ ਪਿਛਾਰੀ ਨਾਮ ਨ ਮੇਰੋ। ਕਿਮਿ ਕੋ ਲੇਹਿ, ਨਹੀਂ ਕਿਛ ਹੇਰੋਂ[੭]" ॥੧੮॥ ਤੁਮਰੇ ਤਨ ਸੋਂ ਜਿਮਿ ਤਨ ਸੰਗਤਿ[੮]। ਤਥਾ ਨਾਮ ਭੀ ਰਹਿ ਇਮਿ, ਸੰਗਤਿ। ਰਾਵਰਿ ਨਾਮ ਅਟਲ ਜੁਗ ਚਾਰਿ। ਸਿਮਰਹਿ ਜਗ ਤੇ, ਕਰਹਿ ਉਧਾਰ ॥ ੧੯ ॥ ਤਿਮਿ ਮੇਰੋ ਭੀ ਰਾਖਹੁ ਨਾਮੂ। ਇਹੀ ਬਾਸ਼ਨਾ ਉਰ, ਨਿਸ਼ਕਾਮੂ[੯]। ਅਪਰ ਮਨੋਰਥ ਉਠਤਿ ਨ ਕੋਊ। ਮਨ ਖੈ ਹੀਨ ਵਾਸ਼ਨਾ ਹੋਊ[੧੦] ॥ ੨੦ ॥ ਨਾਮ ਸੰਗਿ ਮੈਂ ਨਾਮ ਥਿਰਾਵੋਂ। ਇਹੀ ਕਾਮਨਾ ਕੋ ਅਬਿ ਪਾਵੈਂ। ਦੀਜਹਿ ਪੁਤ੍ਰ ਮੋਹਿ ਕਹੁ ਪਜਾਰੇ। ਨਾਂਹਿ ਤ ਮਰਣ ਮੋਹਿ ਮਨ ਧਾਰੇ ॥ ੨੧ ॥ ਭੀਨਹੁ ਪਤਨੀ ਕੋ ਜਿਮਿ ਨਾਮੂ। ਬਿਦਤਹਿ ਜਗਤਿ ਬਿਖੇ

[੧]ਦੇਖੇਗਾ (ਜਗ)। [੨]ਭਾਵ ਪ੍ਰਲੋਕ। [੩](ਮਾਪੇ) ਮਰਕੇ ਕਦੇ (ਸੰਤਾਨ ਨੂੰ) ਵੇਖਣ ਨਹੀਂ ਆਉਂਦੇ। [੪]ਜਨਮ ਹਰਦੇ ਹਨ। [੫]ਸਾਡੀ। [੬]ਮਹਿਲਾਂ ਵਿਚ। [੭]ਮੈਂ ਕੋਈ (ਨਿਸ਼ਾਨ) ਨਹੀਂ ਵੇਖਦੀ। [੮]ਜਿਸ ਤਰ੍ਹਾਂ ਤੁਹਾਡੇ ਤਨ ਨਾਲ ਮੇਰਾ ਤਨ (ਸੰਗ਼ਜਤ=) ਨਾਮ ਵਾਲਾ (ਹੁਣ) ਹੈ, ਭਾਵ ਕਿ ਤੁਸੀਂ ਤਾਰਣਹਾਰ ਹੋ ਤੇ ਮੈਂ ਚੇਲੀ ਤਰਨਹਾਰ ਹਾਂ, ਇਸੇ ਤਰ੍ਹਾਂ ਮੇਰਾ ਨਾਮ (ਅੱਗੇ ਨੂੰ ਬੀ) ਰਹਿ ਜਾਵੇ, ਇਹ ਮੈਂ ਮੰਗਦੀ ਹਾਂ। [ਸਿਖ਼:, ਸਿਗ਼ਜਾ=ਨਾਮ]। [੯](ਹੋਰ ਕਾਮਨਾ ਤੋਂ) ਨਿਸ਼ਕਾਮ ਹਾਂ। [੧੦]ਮਨ ਖੈ ਤੇ ਵਾਸ਼ਨਾ ਹੀਨ ਹਾਂ ਮੈਂ। (ਅ) ਮਨ ਨਾਸ਼ ਹੋਣ ਨਾਲ ਵਾਸ਼ਨਾ ਨਾਸ਼ ਹਨ। ਆਮ ਬੋਲਨ ਵਿਚ ਇਹ ਪਦ ਹੈ=ਮਨੋ ਨਾਸ਼ ਵਾਸ਼ਨਾ ਖੈ—

ਅਭਿਰਾਮੂ। ਤਿਮਿ ਹੀ ਮਨਸਾ ਮੇਰੀ ਜਾਨੋ। ਪੂਰਹੁ ਕ੍ਰਿਪਾ ਕਰਿ, ਪ੍ਰੇਮ ਪਛਾਨੋ' ॥ ੨੨ ॥ ਸੁਨਿ ਸਤਿਗੁਰੁ ਕਹਿ, ਦੇ ਉਰ ਧੀਰ। 'ਯਹਿ ਸੁਖੇਨ ਮਿਟਿ ਹੈ ਭਵ ਪੀਰ। ਤਿਨਿ ਤੀਨਹੁੰ ਤੇ ਤੇਰੋ ਨਾਮੂ। ਬਡੋ ਬਿਦਤਿ ਕਰਿ ਹੈਂ ਅਭਿਰਾਮੂ ॥੨੩॥ ਉਠਹੁ ਸ਼ਨਾਨ ਕਰਹੁ ਹਰਿਖਾਇ। ਪਹਿਰਹੁ ਬਸਤ੍ਰ ਸੁ ਭੋਜਨ ਖਾਇ। ਤੇਰੋ ਪੁੱਤ੍ਰ ਹੋਹਿ ਜਗ ਐਸੇ। ਨਾਮ ਲੇਹਿ ਭੁਵ ਸਭਿਹੂੰ ਜੈਸੇ[1] ॥ ੨੪ ॥ ਨਾਮ ਤੋਹਿ ਪਰਿ ਤਾਲ ਲਗਾਵੈਂ। ਹੋਹਿ ਕੌਲਸਰ ਬਹੁ ਬਿਦਤਾਵੈਂ। ਕਰਹਿਂ ਸ਼ਨਾਨ ਨਾਮ ਤੁਹਿ ਲੈਹੈਂ। ਸਰ ਜਬਿ ਗਿਨਹਿ ਤਹਾਂ ਗਿਨ ਲੈ ਹੈਂ ॥ ੨੫॥ ਸਦਾ ਅਟਲ ਹੋਵਹਿ, ਨਹਿਂ ਜਾਇ'। ਸੁਨਤਿ ਉਠੀ ਕੌਲਾਂ ਹਰਖਾਇ। 'ਤੁਮ ਮੇਰੇ ਹਿਤ ਕੇ ਹੋ ਕਰਿਤਾ। ਅਦਭੁਤ ਲਖਿਯਤਿ ਹੈਂ ਤੁਵ ਚਰਿਤ੍ਰਾ ॥ ੨੬ ॥ ਯਾਂਤੇ ਮੈਂ ਨ ਕਰੌਂ ਹਠ ਕੋਈ। ਤੁਮ ਕੋ ਆਛੀ ਕੀਜਹਿ ਸੋਈ'। ਇਮਿ ਕਹਿ ਹਰਖਤਿ ਕੀਨਿ ਸ਼ਨਾਨੇ। ਸਤਿਗੁਰ ਆਇ ਅਪਨਿ ਸਥਾਨੇ ॥ ੨੭ ॥ ਬ੍ਰਿਧ ਸੋਂ ਕਹਯੋ 'ਤਾਲ ਕੀ ਤਯਾਰੀ। ਕਰਿਵਾਵਹੁ ਤੂਰਨਤਾ ਧਾਰੀ। ਜੋ ਜੋ ਚਹੀਯਹਿ ਸਭਿ ਕਿਛੁ ਲੇਵਹੁ। ਚੂਨੇ ਈਂਟ ਹੇਤ ਕਹਿ ਦੇਵਹੁ' ॥ ੨੮ ॥ ਸੁਨਿ ਸਾਹਿਬ ਤੇ ਬਾਕ ਉਚਾਰਾ। 'ਜੋ ਤੁਮ ਰਚਹੁ ਸੁ ਪਰਉਪਕਾਰਾ'। ਇਮਿ ਕਹਿ ਸੋ ਦਿਨ ਦਿਯੋ ਬਿਤਾਈ। ਅਗਲੇ ਦਿਵਸ ਗਏ ਸੁਖਦਾਈ ॥੨੯॥ ਸਿਖ ਮਸੰਦ ਸੰਗਤਿ ਬਹੁ ਸਾਥਿ। ਖਰੇ ਭਏ ਚਲਿ ਤਿਸ ਥਲ ਨਾਥ। ਪ੍ਰਥਮ ਮਹੂਰਤਿ ਆਪਿ ਕਰਾਯੋ[2]। ਪੁਨਿ ਸੰਗਤਿ ਸੋਂ ਬਚ ਫੁਰਮਾਯੋ॥੩੦॥ 'ਕਰਹਿ ਤਾਲ ਕੀ ਕਾਰ ਜੁ ਆਇ। ਮਨ ਬਾਂਛਤਿ ਫਲ ਕੋ ਸਿਖ ਪਾਇ'। ਪੁਨ ਬ੍ਰਿਧ ਬੈਠਿ ਕਾਰ ਕਰਿ ਵਾਵਹਿ। ਜੋ ਚਹੀਯਤਿ ਸੋ ਤੁਰਤਿ ਦਿਵਾਵਹਿ ॥ ੩੧ ॥ ਦਰਸ਼ਨ ਹਿਤ ਸੰਗਤਿ ਜਬਿ ਆਵੈ। ਸੁਨਿ ਮਹਿਮਾ ਕੋ ਖਨਿ ਖਨਿ ਜਾਵੈ। ਨਾਮ ਕੌਲਸਰ ਕਹਿ ਬਿਦਤਾਯਹੁ। ਇਮ ਕਹਿ ਕੌਲਾਂ ਕੋ ਸਮੁਝਾਯਹੁ* ॥ ੩੨ ॥ 'ਦੇਸ਼ ਬਿਦੇਸ਼ ਬਿਖੇ ਭੁਵ ਨਾਮੂ। ਫੈਲਹਿ ਤੀਰਥ ਹੁਇ ਅਭਿਰਾਮੂ। ਪਰਉਪਕਾਰ ਜਗਤਿ ਪਰ ਹੋਯੋ। ਬਹੁ ਸੁਖ ਪਾਵੈਂ ਸਰ ਕੋ ਜੋਯੋ' ॥ ੩੩ ॥ ਸੁਨਿ ਕੌਲਾਂ ਮਨ ਭਈ ਅਨੰਦ। ਖਨਯੋ ਤਾਲ ਨੀਵੇਂ ਸੁ ਬਿਲੰਦ। ਇਹ ਪ੍ਰਸੰਗ ਤੌ ਇਸ ਬਿਧਿ ਭਯੋ। ਰਾਮਾ ਕਰਿ ਸਬੰਧ ਘਰਿ ਗਯੋ॥੩੪॥ ਨਿਜ ਪਤਨੀ ਸੋਂ

[1]ਜਿਵੇਂ ਸਾਰੇ ਤੇਰਾ ਨਾਮ ਲੈਣ। [2]ਭਾਵ ਪਹਿਲੇ ਸਤਿਗੁਰੂ ਜੀ ਨੇ ਆਪ ਮਹੂਰਤ ਮਾਤ੍ਰ (=ਥੋੜ੍ਹਾ ਜਿਹਾ) ਟੱਕ ਲਾਇਆ।

*ਪਾ:-ਕਹਿ ਕੌਲਾਂ ਕੋ ਸਭਿ ਸਮੁਝਾਯਹੁ।

ਗਾਥ ਸੁਨਾਈ। 'ਗੁਰੁ ਸੁਤ ਸੋਂ ਕਿਯ ਸੁਤਾ ਸਗਾਈ'। ਸੁਨਿ ਸੁਖਦੋਈ ਭਈ ਅਨੰਦਾ।'ਬਡਭਾਗ ਤੇ ਮਿਲੇ ਮੁਕੰਦਾ॥੩੫॥ਗੁਰੂ ਪੁਤ੍ਰ ਕੋ ਬ੍ਯਾਹਨਿ ਆਵੈਂ। ਨਗਰ ਲੋਕ ਸਗਰੇ ਦਰਸਾਵੈਂ। ਸਭਿ ਪਰਿ ਭਯੋ ਤੋਰਿ ਉਪਕਾਰਾ। ਅਰੁ ਆਛੋ ਨਿਜ ਕਾਜ ਸੁਧਾਰਾ' ॥ ੩੬ ॥ ਬੀਤ ਗਏ ਜਬਿ ਤੀਨ ਮਹੀਨੇ। ਆਯੋ ਮਾਘ ਭਲੇ ਦਿਨ ਚੀਨੇ। ਨਿਜ ਪਤਨੀ ਸੋਂ ਕੀਨਿ ਸਲਾਹ। ਕਰਿ ਦੀਜਹਿ ਤਨੁਜਾ ਕੋ ਬ੍ਯਾਹ॥ ੩੭॥ ਪਾਂਧੇ ਤੇ ਸੁਧਾਇ ਕਰਿ ਸਾਹਾ*।ਲਿਖਿ ਭੇਜ੍ਯੋ ਸਤਿਗੁਰੁ ਕੇ ਪਾਹਾ। ਆਯੋ ਦਿਜ ਆਸ਼ਿਖ ਕੋ ਦੀਨਿ। 'ਕਿਤਿ ਤੇ ਆਯੋ?' ਬੂਝਿਨਿ ਕੀਨਿ ॥ ੩੮ ॥ ਸੁਨਿ ਬੋਲ੍ਯੋ 'ਰਾਮੇ ਮੁਝ ਭੇਜਾ—ਸਾਹਾ ਸਤਿਗੁਰੁ ਕੇ ਢਿਗ ਲੇਜਾ—। ਨਗਰ ਵਟਾਲੇ ਤੇ ਚਲਿ ਆਯਹੁ। ਇਸਿ ਹਿਤਿ ਕਰਿ ਗੁਰ ਦਰਸ਼ਨ ਪਾਯਹੁ॥ ੩੯ ॥ ਉਦੈ ਭਾਗ ਨਰ ਕੇ ਜਬਿ ਹੋਇਂ। ਤਬਿ ਰਾਵਰ ਕੌ ਦਰਸ਼ਨ ਜੋਇ। ਰਾਮੇ ਕਹੀ ਬੰਦਨਾ ਕਰਨਿ। ਬਿਨਤੀ ਸਹਤ ਆਪਿ ਕੇ ਚਰਨ'॥ ੪੦॥ ਦਿਜ ਤੇ ਲੇ ਪਾਤੀ ਪਠਿਵਾਈ। 'ਮਾਸ ਵਿਸਾਖ ਮਹਾਂ ਸੁਖਦਾਈ। ਸਾਹਾ ਮੈਂ ਆਛੋ ਸੁਧਿਵਾਯੋ। ਅੰਗੀਕਾਰ[1] ਤੁਮਹਿ ਬਨਿ ਆਯੋ' ॥ ੪੧ ॥ ਸਤਿਗੁਰ ਕੇ ਮੰਦਿਰ ਸੁਧਿ ਗਈ। ਸਭਿ ਸੁਨਿ ਕਰਿ ਮਨ ਮੋਦਤਿ ਭਈ। ਰੰਗਾ ਕਹ੍ਯੋ 'ਕਾਜ ਭਾ ਆਛੋ। ਉਤਸਵ ਦੇਖਨਿ ਕੋ ਬਹੁ ਬਾਂਛੋ' ॥ ੪੨॥ ਦਿਜ ਕੀ ਸੇਵ ਸੌਂਪਿ ਕਰਿ ਗਏ। ਸਤਿਗੁਰ ਮੰਦਿਰ ਪ੍ਰਾਪਤਿ ਭਏ।ਅਤਿ ਪ੍ਰਸੰਨ ਹੁਇ ਬੂਝਨਿ ਕੀਨੇ। 'ਕੌਨ ਮਾਸ ਕੋ ਸਾਹਾ ਦੀਨੇ ?' ॥੪੩॥ ਦੋਹਰਾ ॥ ਸ੍ਰੀ ਗੁਰੂ ਹਰਿਗੋਬਿੰਦ ਜੀ ਭਾਖ੍ਯੋ ਸਭਨਿ ਸੁਨਾਇ। 'ਮਾਸ ਵਿਸਾਖ ਇਕੀਸਵੀਂ ਸੋਧ੍ਯੋ ਲਿਖ੍ਯੋ ਬਨਾਇ' ॥ ੪੪ ॥ ਸੁਨਿ ਸਭਿ ਬਿਖੈ ਅਨੰਦ ਭਾ ਮੰਗਲ ਮਹਿਦ ਪ੍ਰਸੰਗ। ਸਹਤ ਸਨੁਖਾ ਤੀਨ ਕੇ ਰਿਦੇ ਉਮੰਗਤਿ ਰੰਗ॥ ੪੫ ॥ ਗੀਤ ਮੰਗਲਾਚਾਰ ਕੇ ਪਿਕਬੈਨੀ ਮਿਲਿ ਗਾਇਂ। ਗੁਰੂ ਕੇ ਉਤਸਵ ਬਿਦਤਿਓ ਸੁਨਿ ਸੁਨਿ ਸਭਿ ਹਰਖਾਇਂ ॥ ੪੬ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਕੌਲਸਰ' ਪ੍ਰਸੰਗ ਬਰਨਨੰ ਨਾਮ ਅਸ਼ਟ ਪੰਚਾਸਮੋ ਅੰਸੂ ॥ ੫੮ ॥

## ੫੯. [ਸ੍ਰੀ ਗੁਰਦਿੱਤਾ ਵਿਆਹ]।

ਦੋਹਰਾ ॥ ਦਿਨ ਦੋਇਕਿ ਦਿਜ ਕੋ ਰਖ੍ਯੋ ਲਾਗ ਦਰਬ ਕੋ ਦੀਨ। ਕੌਤਕ

---

[1]ਪਰਵਾਨ ਕਰਨਾ। *ਸਾਹੇ ਬਾਬਤ ਪਿਛੇ ਕਈ ਥਾਂ ਲਿਖ ਆਏ ਹਾਂ, ਦੇਖੋ ਰਾਸ ੪ ਅੰਸੂ ੭ ਅੰਕ ੨੪ ਦੀ ਹੇਠਲੀ ਟੂਕ।

ਦਿਨ ਬੀਤੇ ਪ੍ਰਭੁ ਤਯਾਰਿ ਸਮਾਜ ਸੁ ਕੀਨਿ ॥ ੧ ॥ ਚੌਪਈ ॥ ਦੇ ਦੇ ਦਰਬ ਮਸੰਦ ਪਠਾਏ। ਸਰਪੀ ਸਿਤਾ ਬਟੋਰਤਿ ਲਯਾਏ। ਸੂਖਮ ਚਾਵਰੁ ਚਾਰੁ ਲੰਮੇਰੇ। ਤਿਮਿ ਗੋਧੂਮ ਜਹਾਂ ਸ਼ੁਭ ਹੇਰੇ ॥ ੨ ॥ ਜੇਤੋ ਖਰਚ ਲਖ੍ਯੋ ਮਨ ਮਾਂਹੀ। ਦੁਗਨ ਵਸਤੁ ਲਯਾਵਤਿ ਭੇ ਤਾਂਹੀ।ਬ੍ਰਿੰਦ ਕਰਾਹੇ ਦਏ ਚਢਾਇ। ਸ਼ੁਭ ਪਕਵਾਨ ਪਾਕ ਸਮੁਦਾਇ॥੩॥ਪ੍ਰਥਮ ਬਾਰ ਗਨ[1]ਭਰਿ ਕਰਿ ਲਯਾਏ ਬ੍ਰਿੰਦ ਸੇਵਕਨਿ ਤੇ ਉਚਵਾਏ। ਸ੍ਰੀ ਦਰਬਾਰ ਬੰਦਨਾ ਕੀਨਿ। ਫਿਰੇ ਪ੍ਰਦਖਨਾ ਚਾਰਹੁੰ ਦੀਨਿ ॥ ੪ ॥ ਬ੍ਰਿਧ ਸਾਹਿਬ, ਭਾਈ ਗੁਰੁਦਾਸ। ਇਨਿ ਤੇ ਕਰਿਵਾਇਸਿ ਅਰਦਾਸ। ਸਰਬ ਪ੍ਰਸਾਦ ਬ੍ਰਤਾਵਨਿ ਕਰੇ। ਬਹੁਰ ਨਿਕੇਤ ਆਇ ਹਿਤ ਧਰੇ ॥ ੫ ॥ ਆਗ੍ਯਾ ਕਰੀ 'ਸੰਬੰਧ ਜਹਾਂ ਜਹਿਂ। ਗਨ ਪਕਵਾਨ ਪਠਾਇ ਤਹਾਂ ਤਹਿਂ। ਸਗਰੇ ਮੇਲਿ[2] ਹਕਾਰਨਿ ਕਰੋ। ਇਸਿ ਕਾਰਜ ਕੀ ਬਿਲਮਿ ਨ ਧਰੋ' ॥੬॥ ਪ੍ਰਥਮ ਖਡੂਰ ਸੁ ਗੋਇੰਦਵਾਲ। ਗੰਗ ਮਾਤ ਨੇ ਪਠੀ ਬਿਸਾਲ। ਮੀਠਿਆਲੀ ਰੁ ਭਰੋਲੀ ਡੱਲੇ। ਦੇ ਪਕਵਾਨ ਦੂਤ ਗਨ ਘੱਲੇ ॥ ੭ ॥ ਰਾਮਦਾਸ ਪੁਰਿ ਮਹਿਂ ਘਰ ਸਾਰੇ। ਪਠਿ ਕਰਿ ਤਿਨਹੁਂ ਅਨੰਦ ਕੋ ਧਾਰੇ। ਅਪਰ ਜਿ ਮੰਗਲ ਅਨਿਕ ਪ੍ਰਕਾਰੇ।ਕਰਤਿ ਰਹੇ ਜਿਮਿ ਰੀਤਿ ਉਚਾਰੇ ॥੮॥ ਬਿਧੀਏ ਕੋ ਸਭਿ ਸੌਂਪਿ ਸਮਾਜਾ। ਕਰੇ ਅਨੇਕ ਬਯਾਹ ਕੇ ਕਾਜਾ। ਸਰਬ ਰੰਗ ਕੇ ਤੰਬੂ ਘਨੇ। ਰੇਸ਼ਮ ਕੀ ਡੋਰਨਿ ਸੌਂ ਬਨੇ ॥੯॥ ਤਿਨ ਮਹਿ ਫਰਸ਼ ਗ਼ਿਲਮਿ[3] ਤੇ ਆਦੀ। ਕਰਿ ਕੈ ਤਯਾਰਿ ਰਖੀ ਹਿਤ ਸ਼ਾਦੀ। ਜ਼ੀਨ ਤੁਰੰਗਨਿ ਲਿਪਟੇ ਜ਼ਰੀ। ਊਪਰਿ ਚਾਰੁ ਕਰੀ ਬਿਸਤ-ਰੀ*॥ ੧੦ ॥ ਸੁਭਟਨਿ ਕੀ ਪੋਸ਼ਿਸ਼ ਬਨਵਾਈ। ਬਹੁਤਿ ਬਿਭੂਖਨ ਲੀਨਿ ਘਰਾਈ। ਧਨ ਅਨਗਨ ਜਿਨਿ ਕਿਨ ਗੁਰੁ ਘਰ ਤੇ। ਲੇ ਲੇ ਸਕਲ ਸਮਾਜਨਿ ਕਰਤੇ ॥ ੧੧ ॥ ਜਬਿ ਕੁਛਿ ਤਯਾਰਿ ਹੋਹਿ ਬਨਿਵਾਵਤਿ। ਸ੍ਰੀ ਸਤਿਗੁਰ ਕੋ ਜਾਇ ਦਿਖਾਵਤਿ। ਰਹਿ ਜਬਿ ਗਏ ਕਿਤਿਕ ਦਿਨ ਸ਼ੇਖ। ਆਇ ਪਹੁਚਤੇ ਮੇਲ ਅਸ਼ੇਖ ॥ ੧੨ ॥ ਦਾਤੂ ਅਪਰ ਮੋਹਰੀ ਆਏ।ਬਨਿਤਾ, ਨੰਦ, ਸੰਗਿ ਨਿਜ ਲਯਾਏ। ਦਯਾ ਕੁਇਰ ਨਾਰਾਇਣ ਦਾਸ। ਦੰਪਤਿ ਆਏ ਕਰਤਿ ਹੁਲਾਸ ॥ ੧੩ ॥ ਸਤਿਗੁਰੁ ਕਰਿ ਕੈ ਬਹੁ ਸਨਮਾਨੇ। ਜਾਨਿ ਬਾਨਿ ਬਡ ਬੰਦਨ ਠਾਨੇ। ਬਹੁਰਿ ਗਈਂ ਸਭਿ ਰੀਗਾ ਪਾਸਿ।

---

[1]ਬਾਲ ਬਹੁਤੇ। [2]ਵਿਆਹ ਵਿਚ ਸ਼ਾਮਲ ਹੋਣ ਲਈ ਜੋ ਸਾਕ ਆਦਿਕ ਸੱਦੇ ਜਾਣ। [3]ਗ਼ਾਵ, ਗ਼ਾਲੀਚੇ [ਫਾ:—ਗ਼ਾਲੀਮ=ਕੰਬਲ, ਕਾਲੀਚਾ]। *ਪਾ:—ਬਸਤਰੀ=ਕਾਠੀ ਤੇ ਰੱਦੀ।

ਮਿਲਿ ਮਿਲਿ ਗਰ ਸੋਂ ਪ੍ਰੇਮ ਪ੍ਰਕਾਸ਼॥੧੪॥ ਸੁਨਿ ਦਮੋਦਰੀ ਮਾਤ ਪਿਤਾਏ।
ਉਤਿਕੰਠਾ ਜੁਤਿ ਅੰਕ ਮਿਲਾਏ। ਕ੍ਰਿਸ਼ਨ ਚੰਦ ਧਨਵੰਤੀ ਆਇ। ਮਿਲਿ
ਗੁਰੁ ਸੋਂ ਸਭਿ ਗਰੇ ਲਗਾਇ॥੧੫॥ ਦ੍ਵਾਰਾ ਭਾਗਨ ਕੇ ਜੁਤਿ ਆਯੋ। ਮਰ-
ਵਾਹੀ ਸੋਂ ਮਿਲਿ ਸੁਖ ਪਾਯੋ। ਸਚਾਰੇ ਸਤਿਗੁਰੁ ਕੋ ਪਰਵਾਰੁ। ਜੇਤਿਕ
ਮੇਲ ਮਿਲਯੋ ਹਿਤ ਧਾਰੁ ॥੧੬॥ ਸਿੰਧੁ ਅਗਾਧ ਅਨੰਦ ਬਿਲੰਦਾ[1]। ਕ੍ਰੀੜਤਿ
ਤਿਸਿ ਮਹਿ ਮਿਲਿ ਕਰਿ ਬ੍ਰਿੰਦਾ। ਸ਼੍ਰੀ ਗੁਰਦਿੱਤਾ ਬੀਰ ਬਿਠਾਵੇਂ। ਸਪਤਿ
ਸੁਹਾਗਨਿ ਨੇਹ ਚਢਾਵੈਂ[2] ॥ ੧੭ ॥ ਮਰਦਨ ਕਰਹਿਂ ਉਬਟਨੋ[3] ਅੰਗ।
ਗਾਵਤਿ ਮੰਗਲ ਗੀਤ* ਉਮੰਗ। ਅਪਰ ਸਰਬ ਕਰਿ ਕੈ ਕੁਲ ਰੀਤਿ।
ਮਿਲਿ ਮਿਲਿ ਦੇਖਤਿ ਹੈਂ ਚਿਤ ਪ੍ਰੀਤ ॥ ੧੮ ॥ ਗੁਰੁ ਆਗਯਾ ਤੇ ਸਕਲ
ਬਰਾਤੀ। ਭਏ ਤਯਾਰਿ ਸਜਿ ਸੁੰਦਰ ਭਾਂਤੀ। ਬਸਨ ਬਿਭੂਖਨ ਪਾਇ
ਘਨੇਰੇ। ਬਨੇ ਜੁ ਖਰਚੇ ਦਰਬ ਘਨੇਰੇ[4]॥੧੯॥ਲਘੁ ਦੁੰਦਭਿ ਬਾਜਤਿ ਸ਼ਹ-
ਨਾਈ। ਪਟਹ ਨਿਸ਼ਾਨ ਸ਼ਬਦ ਸਮੁਦਾਈ†। ਭਾਟ, ਨਕੀਬ ਉਚਾਰਤਿ
ਖਰੇ। ਲੇਨਿ ਦੇਨਿ ਜਿਤਿ ਕਿਤਿ ਨਰ ਕਰੇ ॥ ੨੦॥ ਗੁਰੂ ਪੁੱਤ੍ਰ ਗੁਰਦਿੱਤਾ
ਤਬੈ। ਪੋਸ਼ਿਸ਼ ਪੀਤ ਅੰਗ ਧਰਿ ਸਬੈ। ਸ਼ੁਭਤਿ ਸੇਹਰਾ ਸੁੰਦਰ ਮਾਥੇ।ਬਾਂਧਿ
ਕੰਗਨਾ ਹਾਥਹਿ ਸਾਥੇ ॥੨੧॥ ਸ਼੍ਰੀ ਹਰਿਮੰਦਿਰ ਬੰਦਨ ਕਰਿ ਕੈ। ਤਾਲ
ਸਮੇਤਿ ਪ੍ਰਕਰਮਾਂ ਫਿਰਿ ਕੈ। ਭਏ ਅਰੂਢਨਿ ਚਲੇ ਅਗਾਰੀ। ਸੰਗਿ ਸੁੰਦਰੀ
ਸ਼ੋਭਤਿ ਸਾਰੀ ॥ ੨੨ ॥ ਚਲੀ ਬਰਾਤ ਚਢਾਵਨਿ ਆਗੇ। ਗਾਵਤਿ ਗੀਤ
ਮੋਦ ਮੈਂ ਪਾਗੇ। ਸ਼੍ਰੀ ਹਰਿਗੋਵਿੰਦ ਚਢੇ ਤੁਰੰਗ। ਸਜੀ ਚਮੂੰ ਚਾਲੀ[5] ਗਨ
ਸੰਗਿ ॥ ੨੩ ॥ ਧੌਂਸਾ ਕੀ ਗੰਭੀਰ ਧੁੰਕਾਰਨਿ। ਦੁਹਰੀ ਚੋਬ ਕਰੀ ਜਬਿ
ਮਾਰਨਿ। ਸਯੰਦਨ[6], ਸਕਟ[7] ਅਨਿਕ ਹੀ ਚਲੇ।ਸਿਵਕਾ[8] ਸਜਤਿ ਜ਼ਰੀ
ਝਲਮਲੇ ॥੨੪॥ ਥਾਤੀ[9] ਬ੍ਰਿੰਦ ਦਰਬ ਕੀ ਲੀਨਿ। ਜੇਸ਼ਟ ਪੁੱਤ੍ਰ ਬਯਾਹ ਕੋ
ਚੀਨ। ਤੀਨਹੁੰ ਨੁਖਾ ਰੰਗ ਲੇ ਸੰਗਿ। ਅਪਰ ਨਾਰਿ ਸਗਰੀ ਸ਼ੁਭ ਅੰਗਿ[10]
॥੨੫॥ ਕਰਿ ਕੁਲ ਰੀਤਿ ਬਰਾਤਿ ਚਢਾਈ। ਅਧਿਕ ਅਨੰਦਤਿ ਆਲਯ
ਆਈ। ਲੇ ਸਤਿਗੁਰ ਸੁਤ ਸੰਗਿ ਸਸੈਨਾ। ਚਲਤਿ ਸਕਲ ਕੌ ਹੇਰਤਿ
ਨੈਨਾ ॥ ੨੬ ॥ ਮਾਰਗ ਉਲੰਘਿ ਕਿਤਿਕ ਜਬਿ ਗਏ। ਸੰਧਯਾ ਸਮੈ ਸਿਵਰ

[1]ਅਨੰਦ ਰੂਪੀ ਵਡੇ ਤੇ ਡੂੰਘੇ ਸਮੁੰਦ੍ਰ ਵਿਚ। [2]ਤੇਲ ਚੜ੍ਹਾਉਂਦੀਆਂ ਹਨ। [3]ਵਟਣਾ। [4]ਬਹੁਤੇ ਧਨ ਦੇ ਖਰਚਿਆਂ ਜੋ ਬਣੇ ਸਨ। [5]ਤੁਰੀ। [6]ਰਥ। [7]ਗੱਡੇ। [8]ਪਾਲਕੀਆਂ। [9]ਥੈਲੀਆਂ। [10]ਸ਼ੁਭ ਸੋਹਣੀਆਂ।

*ਪਾ:-ਰੀਤਿ। †ਪਾ:-ਸਮੁਹਾਈ।

ਸਭਿ ਕਿਏ ਤਹਿਂ ਸਥਾਨ ਸ਼੍ਰੀ ਨਾਨਕ ਕੇਰ॥ ਬਜਾਹਨਿ ਜਾਤਿ ਕਰਨੋ ਸ਼ੁਭ ਡੇਰਾ[1] ॥੨੭॥ ਤਹਾਂ ਕਰੀ ਬੰਦਨ ਸਭਿ ਜਾਇ*।ਬੂਝੇ 'ਕਿਸ ਥਲ?' ਗੁਰੂ ਬਤਾਇ[2]। ਜਥਾ ਜੋਗ ਤਹਿਂ ਖਾਨਾ ਦਾਨਾ† । ਸਭਿਹਿਨਿ ਕੀਨਿ ਅਨੰਦ ਮਹਾਨਾ ॥੨੮॥ ਵਾਹਨ ਸਗਰੇ ਬਹ ਤ੍ਰਿਪਤਾਇ । ਕਰਿ ਬਿਸਰਾਮ ਸੁ ਨਿਸਾ ਬਿਤਾਏ । ਜਾਮ ਜਾਮਨੀ ਜਬਹਿ ਨਿਹਾਰਿ । ਲਗੀ ਚੋਬ ਧੌਂਸਾ ਧੁੰਕਾਰ ॥ ੨੯॥ ਸੁਨਿਤਿ ਉਠੇ ਸਭਿ ਤਯਾਰੀ ਕਰੀ । ਸੌਚਿ ਸ਼ਨਾਨ ਜਥਾ ਰੁਚਿ ਧਰੀ । ਨਿਜ ਨਿਜ ਵਾਹਨ ਕਾਛਨਿ ਕਰੇ[3] । ਪੁਨ ਸਤਿਗੁਰ ਅਸਵਾਰੀ ਕਰੇ ॥ ੩੦॥ ਚਲਨਿ ਸਮੈ ਬਾਜੇ ਸਮੁਦਾਈ। ਪਟਹ ਨਿਸ਼ਾਨਨਿ ਧੁਨਿ ਉਠਵਾਈ । ਤੁਰਰੀ, ਢੋਲ, ਬੰਸਰੀ ਘਨੀ। ਝਾਂਝ, ਨਫੀਰੀ ਨਾਦਤਿ ਸਨੀ ॥ ੩੧ ॥ ਚਲੀ ਬਰਾਤਿ ਉਮਡਿ ਕਰਿ ਐਸੇ । ਨੀਰ ਪ੍ਰਵਾਹ ਬੇਗ ਜੁਤਿ ਜੈਸੇ । ਸਭਿ ਮਨ ਕੀ ਅਭਿਲਾਖਾ ਧਾਰੈਂ ।–ਕਬਿ ਢੁਕਾਉ ਕੋ ਜਾਇ ਨਿਹਾਰੈਂ–॥ ੩੨॥ ਉਤਿ ਪੁਰਿ ਕੇ ਸਗਰੇ ਨਰ ਨਾਰੀ।ਬਿਚਰਤਿ ਇਤਿ ਉਤਿ ਹਰਖਤਿ ਭਾਰੀ ।–ਪਿਖਹਿਂ ਬਰਾਤ ਗੁਰੂ ਕੀ ਆਵੈ। ਦਰਸ਼ਨ ਕਰਿ ਲੋਚਨ ਸਫਲਾਵੈਂ– ॥੩੩॥ ਚਲਤਿ ਸੁਭਟ ਗਨ ਛੁਟਹਿਂ ਤੁਰੰਗ । ਕਰਹਿਂ ਕੁਵਾਇਦ ਬਿੱਦਤਾ ਸੰਗਿ । ਮਨਹੁਂ ਕੁਰੰਗ ਤੁਰੰਗ ਕੁਦਾਵਤਿ[4] । ਬਾਗਨਿ[5] ਫੇਰਿ ਫੇਰਿ ਦਿਖਰਾਵਤਿ ॥ ੩੪ ॥ ਬਸਤ੍ਰ ਸ਼ਸਤ੍ਰ ਤੇ ਸਜਤਿ ਬਰਾਤੀ । ਦਿਪਹਿ ਬਿਭੂਖਨ ਸੁੰਦਰ ਕਾਂਤੀ[6]। ਕਰਤਿ ਬਿਲਾਸ ਪਹੂਚੇ ਜਾਈ । ਕੋਸ ਵਟਾਲਾ ਰਹ੍ਯੋ ਜਦਾਈ[7] ॥੩੫॥ ਉਤਰੇ ਸਤਿਗੁਰੁ ਸੰਘਨੀ ਛਾਯਾ। ਦੇਖਤਿ ਟਿਕੇ ਮਨੁਜ ਸਮੁਦਾਯਾ । ਜਹਿਂ ਜਹਿਂ ਜਿਸਿ ਨੇ ਛਾਯਾ ਹੇਰੀ । ਉਤਰਿ ਪਰੇ ਸਗਰੋ ਤਿਸਿ ਬੇਰੀ ॥ ੩੬ ॥ ਤੁਪਕਨਿ[8] ਸ਼ਲਖ ਮੁਦਤਿ ਚਲਿਵਾਈ । ਦੀਹ[9] ਅਵਾਜ ਉਠੀ ਸਮੁਦਾਈ । ਪੁਨ ਸਭਿ ਬਾਦਿਤ੍ਰ ਕੀ[10] ਧੁਨਿ ਊਚੀ । ਉਠੀ ਅਧਿਕ ਪੁਰਿ ਜਾਇ ਪਹੂੰਚੀ ॥ ੩੭ ॥ ਰਾਮਾ ਕਰਤਿ ਪ੍ਰਤੀਖਨਿ ਆਗੇ ।

---

[1]ਜਿਥੇ ਵਡਾਹੁਣ ਜਾਂਦਿਆਂ ਗੁਰੂ ਨਾਨਕ ਜੀ ਨੇ ਡੇਰਾ ਕੀਤਾ ਸੀ । [2](ਸਿੱਖਾਂ ਨੇ) ਪੁੱਛਿਆ (ਇਹ) ਸਥਾਨ ਕਿਨ੍ਹਾਂ (ਗੁਰੂ ਸਾਹਿਬਾਂ ਦਾ ਹੈ ? ਤਾਂ) ਗੁਰੂ ਜੀ ਨੇ ਦੱਸ ਦਿਤਾ (ਕਿ ਕਿਨ੍ਹਾਂ ਸਤਿਗੁਰਾਂ ਦਾ ਹੈ) । [3]ਫਬਾਏ । [4]ਘੋੜਿਆਂ ਨੂੰ ਹਰਨਾਂ ਵਤ ਕੁਦਾਉਂਦੇ ਹਨ । [5]ਵਾਗਾਂ ਨੂੰ । [6]ਸ਼ੋਭਾ । [7]ਜਦੋਂ । [8]ਬੰਦੂਕਾਂ ਦੀ । [9]ਭਾਰੀ। [10]ਵਾਜਿਆਂ ਦੀ ।

*ਵੇਰਕੇ ਦੇ ਗੁਰਦੁਆਰੇ ਤੋਂ ਭਾਵ ਜਾਪਦਾ ਹੈ, ਇਹ ਗੁਰਦੁਆਰਾ ਵੇਰਕੇ ਪਿੰਡ ਤੋਂ ਪੱਛੋਂ ਨੂੰ ਵਟਾਲੇ ਦੀ ਸੜਕ ਉੱਤੇ ਅੰਮ੍ਰਿਤਸਰੋਂ ੫ ਮੀਲ ਤੇ ਹੈ । ਸਰੋਵਰ ਬੀ ਹੈ ਤੇ ਮੁੜਕੇ ਮੰਦਰ ਦੀ ਸੇਵਾ ਬੀ ਹੋਈ ਹੈ ।

†ਪਾ:–ਦਾਨਾ ਖਾਨਾ।

ਸੁਨਤਿ ਮਨੋ ਤਿਸਿ ਛਿਨਿ ਨਰ ਜਾਗੇ। ਸਗਰੇ ਉਠਤਿ ਭਏ ਤਤਕਾਲ॥
ਹਿਤ ਬਰਾਤ ਕੇ ਕਾਜ ਸੰਭਾਲਾ ॥ ੩੮ ॥ ਭਰੀ ਕਾਵਰਾਂ[1] ਗਨ ਪਕਵਾਨਾ।
ਸਕਲ ਭਾਂਤਿ ਕੇ ਸ੍ਵਾਦ ਮਹਾਨਾ। ਤਤਛਿਨਿ ਦੇ ਕਰਿ ਨਰ ਪਰਧਾਨ।
ਭੇਜਨੋ ਸਤਿਗੁਰ ਕੇ ਅਗਵਾਨ ॥ ੩੯ ॥ ਤੁਰਨਿ ਪਹੁੰਚਨੋ ਆਨਿ ਹਜ਼ੂਰ।
ਧਰਿ ਆਗੇ ਕਾਵਰ[1] ਗਨ ਰੂਰਿ। ਬੰਦਨ ਕਰਿ ਦਰਸ਼ਨ ਕੋ ਦੇਖਾ। ਭਲੋ
ਸਮਾਜ ਸਕਲ ਅਵਿਰੇਖਾ[2] ॥ ੪੦ ॥ 'ਮਹਾਂਰਾਜ! ਚਾਲੋ ਅਬਿ ਪੁਰਿ ਕੋ।
ਦਿਹੁ ਅਨੰਦ ਬ੍ਰਿੰਦਨਿ ਕੇ ਉਰ ਕੋ'। ਸਭਿ ਬਰਾਤ ਮਹਿ ਸੋ ਬਰਤਾਇ।
ਸ੍ਵਾਦ ਸਰਾਹਤਿ-ਬਹੁ ਸ਼ੁਭ-ਖਾਇ॥੪੧॥ਜਾਮ ਦਿਵਸ ਜਬਿ ਦੇਖਾ ਸ਼ੇਖਿ॥
ਕਰਨੋ ਹੁਕਮੁ ਸਤਿਗੁਰੂ ਵਿਸ਼ੇਖ। 'ਸਰਬ ਤਯਾਰਿ ਹੂਜਹਿ ਕਰਿ ਬਾਨੇ।
ਬਸਤ੍ਰ ਸ਼ਸਤ੍ਰ ਸਜਿ ਕੈ ਸਵਧਾਨੇ' ॥ ੪੨ ॥ ਜਹਿੰ ਕਹਿੰ ਕਹਨੋ ਨਕੀਬ[3]
ਉਚਾਰਿ। ਨਿਜ ਨਿਜ ਵਾਹਨਿ ਬਨਿ ਅਸਵਾਰ। ਤਿਸਿ ਛਿਨਿ ਮਨ
ਆਨੰਦਤਿ ਹੋਇ। ਕਰਨਿ ਢੁਕਾਵ ਜਾਨਿ ਸਭਿ ਕੋਇ॥ ੪੩ ॥ ਬੰਕੇ ਛੈਲ
ਛਬੀਲੇ ਛਾਏ। ਬਸਤ੍ਰ ਸ਼ਸਤ੍ਰ ਸੁੰਦਰ ਤਨੁ ਪਾਏ। ਮੁਖ ਮੰਡਲ ਜਿਨਿ
ਕੁੰਡਲ ਡੋਲਤਿ। ਮੁਸਕਾਵਤਿ ਆਪਸਿ ਮਹਿ ਬੋਲਤਿ ॥ ੪੪ ॥ ਸ੍ਰੀ ਹਰਿ-
ਗੋਵਿੰਦ ਚਢੇ ਮਤੰਗ। ਦਮਕਤਿ ਝੂਲ ਜ਼ਰੀ ਗਨ ਸੰਗਿ। ਘੰਟਨਿ ਗਨ
ਕੋ ਚਲਿ[4] ਠਨਕਾਰੇ। ਰੰਗ ਅਨਿਕ* ਸੰਗਿ ਚਿੱਤ੍ਰਤਿ ਸਾਰੇ ॥ ੪੫ ॥
ਸਾਈਂਦਾਸ ਹਕਾਰਨੋ ਜਾਤਿ[5]।'ਚਢਹੁ ਖਵਾਸੀ ਪਰਿ ਪਸ਼ਚਾਤਿ[6]'। ਕਹਨੋ[7]
'ਆਪਿ ਸਾਹਿਬ ਹੋ ਮਹਾਂ। ਮੈਂ ਸੇਵਕ ਕੇ ਸੇਵਕ ਅਹਾ ॥ ੪੬ ॥ ਕਿਮਿ
ਬੈਠਨਿ ਮਹਿਂ ਸਮਤਾ ਕਰੌਂ।ਅਤਿ ਅਜੋਗਤਾ ਕੈਸੇ ਧਰੌਂ'। ਸ੍ਰੀ ਹਰਿਗੋਵਿੰਦ
ਨਿਕਟਿ ਬੁਲਾਵਾ। ਭੁਜਾ ਪਕਰਿ ਪਸ਼ਚਾਤਿ ਚਢਾਵਾ॥ ੪੭ ॥ ਦਾਤੂ ਸਯੰ-
ਦਨ ਮਹਿਂ ਚਢਿ ਚਾਲਾ। ਅਪਰ ਤੁਰੰਗ ਅਰੂਢੇ ਜਾਲਾ॥ ਸਿਵਕਾ ਸ਼ੁਭਤਿ
ਜ਼ਰੀ ਦਮਕਾਵੈ। ਚਢਨੋ ਮੋਹਰੀ ਅੱਗ੍ਰ ਸਿਧਾਵੈ ॥ ੪੮ ॥ ਕ੍ਰਿਸ਼ਨ ਚੰਦ[8]
ਸਯੰਦਨ ਮਹਿਂ ਚਰਨੋ। ਦ੍ਵਾਰਾ[9] ਸੰਗਿ ਮੋਦ ਉਰ ਭਰਨੋ। ਇੱਤਯਾਦਿਕ
ਵਾਹਨ ਪਰਿ ਬਨੇ। ਸਕਲ ਬਰਾਤਿ ਕਹਾਂ ਲਗਿ ਗਿਨੇ ॥ ੪੯ ॥ ਕੰਚਨ
ਰਜਤ ਜ਼ੀਨ ਹਯ ਸੋਹੈਂ।ਤਿਨਿ ਪਰਿ ਸੁਭਟ ਅਪਰ ਅਵਰੋਹੈਂ[10]। ਬਨ ਕਰਿ

[1]ਵਹਿੰਗੀਆਂ। [2]ਵੇਖਿਆ। [3]ਸਦਾ ਦੇਣ ਵਾਲੇ ਭੱਟ ਨੇ। [4]ਤੁਰਦਿਆਂ। [5]ਟੁਰੇ ਜਾਂਦੇ ਨੂੰ ਕਿਹਾ। [6]ਅੰਬਾਰੀ ਤੇ ਪਿਛੋਂ ਦੀ ਚੜ੍ਹੋ। [7](ਸਾਈਂਦਾਸ ਨੇ) ਕਿਹਾ। [8]ਛੇਵੇਂ ਪਾਤਸ਼ਾਹ ਜੀ ਦੇ ਨਾਨਾ ਜੀ (ਵੇਖੋ ਰਾਸਿ ੪ ਅੰਸੂ ੧੦ ਅੰਕ ੧੦, ੧੧)। [9]ਛੇਵੇਂ ਸਤਿਗੁਰੂ ਜੀ ਦੇ ਤੀਸਰੇ ਸਾਹੁਰੇ ਜੀ ਦਾ ਨਾਮ ਹੈ। [10]ਚੜ੍ਹੇ ਹੋਏ ਹਨ। *ਪਾ:-ਸੁੰਦਰ।

ਚਢਨੋ ਨਰਾਇਣਦਾਸ। ਬਰਖਾਵਨਿ ਹਿਤ ਲੇ ਧਨ ਪਾਸਿ ॥੫੦॥ ਅਪਰ ਮਸੰਦਨਿ ਬਿਧੀਆ ਆਦਿ। ਗੋਰਨਿ ਹਿਤ ਧਨ ਲੇ ਅਹਿਲਾਦ*। ਕਹਿੰ ਲਗਿ ਗਿਨੀਯਹਿ ਅਪਰ ਸਮਾਜਾ।ਲੇ ਕਰਿ ਚਢੇ ਗ਼ਰੀਬਨਿਵਾਜਾ ॥੫੧॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸ੍ਰੀ ਗੁਰਦਿੱਤਾ ਬਯਾਹ' ਪ੍ਰਸੰਗ ਬਰਨਨੰ ਨਾਮ ਏਕੋ ਨਸਠਮੀ ਅੰਸੂ ॥ ੫੯ ॥

## ੬੦. [ਬਰਾਤ]।

ਦੋਹਰਾ ॥ ਸਤਿਗੁਰ ਕਰਨਿ ਢੁਕਾਉ ਕੋ ਚਢੇ ਬਰਾਤ ਸਜਾਇ। ਬਾਦਿਤ ਬਾਜੇ ਅਨਿਕ ਹੀ ਪਟਹ ਢੋਲ ਸ਼ਰਨਾਇ ॥ ੧ ॥ ਚੌਪਈ ॥ ਝਾਂਝ ਨਫੀਰ ਬੰਸਰੀ ਬਾਜੈਂ। ਧੌਂਸਾ ਧੁੰਕਾਰਤਿ ਘਨ ਗਾਜੈ। ਉਸ਼ਟਰ ਪਰਿ ਸੁਥਰੀ ਇਕਿ ਓਰ। ਕਹੀ ਬਾਤਿ ਨਹਿਂ ਸੁਨੀਯਤਿ ਔਰਿ ॥੨॥ ਪਰਹਿਂ ਤੁਰੰਗਨਿ ਕੇ ਧਰ ਪੌਰ[1]। ਸਯੰਦਨ ਚੱਕ੍ਰੋ[2] ਸ਼ਬਦ ਤਿਸਿ ਠੌਰਿ। ਜਹਿਂ ਕਹਿਂ ਧੁਨਿ ਬਿਸਾਲ ਤੇ ਪੂਰੀ। ਬਨੀ† ਬਰਾਤ ਸੁਹਾਵਤਿ ਰੂਰੀ ॥੩॥ ਹੋਤਿ ਤੁਰੰਗਨਿ ਬ੍ਰਿੰਦ ਅਵਾਜੈ। ਊਚੇ ਹਯਨਿ ਹਿਰੇਖਾ ਗਾਜੇ। ਬਰਖਾਵਤਿ ਧਨ ਤਹਿਂ ਤੇ ਚਾਲੇ। ਮੰਗਤਿ ਜਨ ਅਨਗਨ ਮਿਲਿ ਜਾਲੇ॥ ੪ ॥ ਬ੍ਰਿੰਦ ਮਸੰਦ ਕਰਹਿਂ ਧਨ ਬਰਖਾ। ਘਨ ਸਮ ਲੇਨਿ ਹਾਰਿ ਗਨ ਪਰਖਾ। ਪਹੁੰਚੇ ਨਿਕਟ ਨਗਰ ਭ੍ਰਾ ਸਾਗਰ। ਸਭਿ ਨਰ ਕੇ ਭ੍ਰਾ ਛੋਭ[3] ਉਜਾਗਰ॥ ੫ ॥ ਮਿਲਿ ਮਿਲਿ ਬ੍ਰਿੰਦ ਅਧਿਕ ਉਮਡਾਏ। ਮਨਹੁ ਤਰੰਗ ਉਤੰਗ ਉਠਾਏ। ਚਾਰੁ ਚੰਚਲਾ ਸੀ ਰੁਚਿ ਚੰਚਲ[4]। ਕੰਚਨ ਮੰਡਲ ਜ਼ਰੀ ਸੁ ਅੰਚਲ[5] ॥ ੬ ॥ ਚਢੀ ਅਟਾਰਨਿ ਪਰਿ ਚਮਕਾਵੈਂ[6]। ਜਨੁ ਬੜਿਵਾਨਿਲ ਲਾਟ ਉਠਾਵੈ । ਨਗਰ ਕੋਟਿ ਬੇਲਾ ਤਜਿ ਤੂਰਨਿ[7]। ਫੈਲੇ ਨਰ ਜਲ ਵਹਿਰ ਸਪੂਰਨ ॥ ੭ ॥ ਸੁੰਦਰ ਰਾਂਕਾ ਚੰਦ ਮਨਿੰਦ। ਅਤਿ ਦੁਤਿ ਜੁਤਿ ਸ੍ਰੀ ਹਰਿਗੋਵਿੰਦ। ਸਰਬ ਬਰਾਤ ਚੰਦ੍ਰਿਕਾ[8] ਹੋਵਾ। ਛੋਭਤਿ[9] ਪੁਰਿ ਸਾਗਰ ਜਬਿ ਜੋਵਾ ॥ ੮ ॥ ਮਚਨੋ ਕੁਲਾ-ਹਲ ਧਨ ਬਰਖੰਤਾ। ਕਰਨੋ ਢੁਕਾਉ ਗੁਰੂ ਭਗਵੰਤਾ। ਬਹੁਤਿ ਰੰਗ ਕੇ ਅੱਗ੍ਰ ਨਿਸ਼ਾਨ[10]।ਧੁਨਿ ਊਚੀ ਤੇ ਬਜਤਿ ਨਿਸ਼ਾਨ[11] ॥੯॥ ਪੁਰਿ ਨਰ ਨਾਰੀ

---

[1]ਘੋੜਿਆਂ ਦੇ ਧਰਤੀ ਤੇ ਪੋੜ ਪੈਂਦੇ ਹਨ। [2]ਰਥਾਂ ਦੇ ਪਹੀਆਂ ਦੇ। [3]ਭਾਵ ਉਛਾਲਾ। [4]ਬਿਜਲੀ ਵਰਗੀ ਚੰਚਲ ਰੁਚੀ ਵਾਲੀਆਂ ਸੁੰਦਰ (ਇਸਤ੍ਰੀਆਂ)। [5]ਪੱਲੇ ਜ਼ਰੀਦਾਰ। [6]( ਪੱਲਿਆਂ ਨੂੰ ) ਚਮਕਾਉਂਦੀਆਂ ਹਨ। [7]ਨਗਰ ਦੀ ਫਸੀਲ ਦਾ ਕੰਢਾ ਤਜਿਕੇ। [8]ਚਾਨਣੀ। [9]ਉਛਾਲ ਆਯਾ। [10]ਝੰਡੇ। [11]ਧੌਂਸੇ। *ਰਾਜ ਘਰਾਂ ਵਿਚ ਜਿਵੇਂ ਕਵਿ ਜੀ ਦੇ ਸਮੇਂ ਰਿਵਾਜ ਹੁੰਦੇ ਸਨ, ਏਹ ਓਹ ਸਮੇਂ ਬੱਧੇ ਹਨ, ਸ੍ਰੀ ਗੁਰੂ ਜੀ ਧਨ ਨੂੰ ਪਰਮੁਆਰਥਾਂ ਪਰ ਖਰਚਦੇ ਸਨ।

†ਪਾ:--ਅਨੀ।

ਹੇਰਤਿ ਹਰਖੇ। ਜਨੁ ਘਨ ਉਮਡਿ ਘੁਮਡਿ[1] ਗਨ ਬਰਖੇ। ਬੜਵਾ ਪਰਿ ਚਢਿ ਸ੍ਰੀ ਗੁਰਦਿੱਤਾ। ਸਸੁਰ ਸਦਨ ਪਹੁੰਚਨਿ ਚਹਿ ਚਿੱਤਾ॥੧੦॥ ਤਬਿ ਰਾਮੋ ਗਨ ਲਈ ਅਕੋਰ। ਆਯੋ ਮਿਲਿਨਿ ਹਾਥ ਕੋ ਜੋਰਿ। ਸਤਿਗੁਰੁ ਕੇ ਪਾਇਨਿ ਪਰਿ ਪਰਨੋ। ਨਹਿਂ ਗਰ ਮਿਲਨੋ ਅਦਾਇਬ ਕਰਨੋ॥੧੧॥ ਨਹਿਂ ਮਾਨਹਿ, ਨਰ ਬਹੁਤ ਅਲਾਵਾ। ਗਹਿ ਭੁਜ ਗੁਰੁ ਨੇ ਗਰੇ ਲਗਾਵਾ। ਕਰਿ ਸਭਿ ਰੀਤਿ ਹਟਯੋ ਜਬਿ ਪਾਛੇ। ਚਹਯੋ ਢੁਕਾਉ ਕਰਨਿ ਤਬਿ ਆਛੇ॥੧੨॥ਧਨ ਬਰਖਾਵਤਿ ਪਹੁੰਚੇ ਜਾਇ।ਹੇਰਤਿ ਪੁਰਿ ਨਰ ਉਰ ਹਰ-ਖਾਇ। ਸ੍ਰੀ ਗੁਰਦਿੱਤਾ ਦ੍ਵਾਰ ਖਰੋਵਾ। ਸਾਜਿ ਆਰਤੀ ਸਭਿ ਪ੍ਰਿਯ ਜੋਵਾ॥੧੩॥ ਦੂਲੋ ਕਰਹਿਂ ਸਰਾਹਨਿ, ਸਾਰੀ[2]।'ਹੇ ਅਲਿ! ਜਿਮਿ ਰਾਮੋ ਸੁਕੁਮਾਰੀ। ਤਸ ਪਤਿ ਮਿਲਯੋ ਜਿਯਹੁ ਜੁਗ ਚਾਰੀ। ਇਹ ਜੋਰੀ ਬਿਧਿ[3] ਅਧਿਕ ਸੁਧਾਰੀ' ॥੧੪॥ ਲੌਕਿਕ ਬੈਦਿਕ ਰੀਤਿ ਭਲੇਰੀ। ਕਰਿ ਸਭਿ ਹਟੇ ਪਾਛਿ ਤਿਸਿ ਬੇਰੀ। ਡੇਰਾ ਕਰਿਵਾਇਸਿ ਸ਼ੁਭ ਥਾਨੁ। ਉਤਰਿ ਪਰੇ ਸਗਰੇ ਤਜਿ ਜਾਨੁ[4]॥੧੫॥ ਤਤਛਿਨਿ ਰਾਮੋ ਪਠੋ ਬੁਲਾਇ। 'ਪ੍ਰਥਮ ਤੁਰਤਿ ਲਿਹੁ ਭੋਜਨ ਖਾਇ। ਬਹੁਰੁ ਸਮਾਂ ਫੇਰਨਿ ਕੌ[5] ਹੋਇ'। ਇਮਿ ਸੁਨਿ ਹਰਖ ਉਠੇ ਸਭਿ ਕੋਇ ॥੧੬॥ ਬਾਜਿ ਪਰੇ ਸਭਿ ਹੀ ਤਬਿ ਬਾਜੇ। ਚਲੇ ਬਰਾਤੀ ਗੁਰੁ ਜੁਤਿ ਸਾਜੇ। ਆਤਸ਼ਬਾਜੀ ਛੂਟਨਿ ਲਾਗੀ। ਦੇਖਤਿ ਪੁਰਿ ਨਰ ਤ੍ਰਿਯ ਅਨੁਰਾਗੀ[6] ॥ ੧੭ ॥ ਗਨ ਫੁਲਝਰੀ ਮਤਾਬੀ ਬ੍ਰਿੰਦ। ਚਰਖੀ ਚਾਦਰ ਸ਼ਬਦ ਬਿਲੰਦ।ਤਿਸਿ ਛਿਨਿ ਤਮ ਦਸ ਦਿਸ਼ਿ ਤੇ ਭਾਗਾ।-ਦਿਵਸ ਭਯੋ-ਸਭਿ ਕੇ ਭ੍ਰਮ ਜਾਗਾ[7] ॥੧੮॥ ਦੇਵ ਦੇਵਨੀ ਦਾਰੂਨ ਸਾਜੀ। ਭਏ* ਬਰੂਦ ਛੁਟੇ ਗਜ ਬਾਜੀ[8]। ਅਧਿਕ ਕੁਲਾਹਲਿ ਹੇਰਤਿ ਕਰਤੇ। ਛੁਟਹਿਂ ਝਾਰ ਇਤਿ ਉਤਿ ਹੁਇ ਡਰਿਤੇ[9] ॥ ੧੯ ॥ ਸਤਿਗੁਰ ਦੇਖਤਿ ਚਲਹਿ ਤਮਾਸ਼ਾ। ਪਹੁੰਚੇ ਰਾਮੋ ਜਾਇ ਅਵਾਸਾ। ਚੰਦਨ ਕੀ ਚੌਂਕੀ ਰਚਿ ਚਾਰੁ। ਅਨਿਕ ਰੀਤਿ ਕੇ ਫਰਸ਼ ਸੁਧਾਰਿ ॥ ੨੦ ॥ ਤਿਸ ਪਰਿ ਗੁਰੂ ਬਿਠਾਵਨਿ

[1]ਉਮੰਡਕੇ ਤੇ ਘੁੰਮਿਕੇ। [2]ਸਾਰੀਆਂ ( ਇਸਤ੍ਰੀਆਂ )। [3]ਬਿਧਾਤਾ ਨੇ। [4]ਵਾਹਨ, ਸਵਾਰੀਆਂ। [5]ਫੇਰਿਆਂ ਦਾ। [6]ਮੋਹਤਿ ਹੋਏ। [7]ਭਰਮ ਹੋਇਆ। [8]ਭਯਾਨਕ ਦੇਵ ਦੇਵਨੀਆਂ ਤੇ ਹਾਥੀ ਘੋੜੇ ਬਾਰੂਦ (ਭਰਕੇ) ਸਾਜੇ ਹੋਏ ਛੁਟਦੇ ਭਏ। (ਅ) ਦੇਵ ਦੇਵਨੀਆ ਦਾਰੂ ਦੇ ਬਣੇ ਤੇ ਹਾਥੀ ਘੋੜੇ ਬਾਰੂਦ ਦੇ ਬਣੇ ਛੁਟ ਪਏ। [9](ਦੇਖਣ ਵਾਲੇ) ਡਰਦੇ ਇਧਰ ਉਧਰ ਹੁੰਦੇ ਹਨ, ਜਦ ਝਾੜ ਛੁਟਦੇ ਹਨ। *ਜਾਪਦਾ ਹੈ ਕਿ ਇੱਥੇ ਕਵਿ ਜੀ ਦੇ ਆਪਣੇ ਨੁਸਖੇ ਵਿਚ ਪਾਠ-ਭਰੇ-ਹੋਣਾ ਹੈ।

ਕਰੇ। ਬੈਠਿ ਬਰਾਤਿ ਪੰਕਤੀ ਧਰੇ। ਥਾਰ ਪਰੋਸੇ ਸਭ ਪਕਵਾਨ। ਮੋਦਕ ਸ੍ਵਾਦ ਜਲੇਬ ਮਹਾਨ ॥੨੧॥ ਮੇਵੇ ਬ੍ਰਿੰਦ ਅਮੇਜ਼ ਕਰੇ ਹੈਂ। ਅੱਗ੍ਰ ਸਭਿਨਿ ਕੈ ਆਨਿ ਧਰੇ ਹੈਂ। ਰੁਚਿ ਸੋਂ ਖਾਵਨਿ ਲਗੇ ਅਹਾਰਾ। ਮਨ ਭਾਵਤਿ ਜਿਨਿ ਸ੍ਵਾਦ ਉਦਾਰਾ ॥ ੨੨ ॥ ਮਿਲੀ ਆਇ ਗਨ ਪੰਕਜ ਨੈਨੀ। ਗਾਵਨ ਲਗੀ ਮਧੁਰ ਪਿਕ ਬੈਨੀ[1]। ਲੇ ਲੇ ਨਾਮ ਨਿਕਾਰਤਿ ਗਾਰੀ*। ਚਢਿ ਬੈਠੀ ਗਨ ਊਚ ਅਟਾਰੀ॥੨੩॥ਆਨੰਦਤਿ ਨਰ ਬ੍ਰਿੰਦ ਬਰਾਤ। ਭੋਜਨ ਅਚਵਿ ਉਠੇ ਇਸ ਭਾਂਤਿ। ਪਾਇ ਜੂਠ ਮੈਂ ਧਨ ਗਨ ਤਬੈ†। ਰੀਤਿ ਅਪਰ ਜੇਤਿਕ ਕਰਿ ਸਬੈ ॥ ੨੪ ॥ ਬਾਦਿਤ੍ਰ ਬਜਤਿ ਆਇ ਨਿਜ ਡੇਰੇ। ਬੈਠੇ ਸਤਿਗੁਰ ਸ਼ੁਭਤਿ ਬਡੇਰੇ। ਅਲਪ ਸਮੇਂ ਮਹਿ[2] ਬਹੁਰ ਹਕਾਰੇ। 'ਫੇਰੇ ਲੇਨਿ ਚਲਹੁ ਹੁਇ ਤ੍ਯਾਰੇ'॥੨੫॥ਬਾਦਤਿ ਬਾਜੇ[3] ਬਹੁਰ ਬਿਸਾਲੇ।ਲੇ ਪਰਧਾਨ[4] ਨਰਨਿ ਗੁਰੂ ਚਾਲੇ। ਸ੍ਰੀ ਗੁਰਦਿੱਤਾ ਕੀਨਿ ਅਗਾਰੀ। ਜਾਇ ਪ੍ਰਵੇਸ਼ੇ ਸਦਨ ਮਝਾਰੀ ॥ ੨੬ ॥ ਬੇਦੀ ਬਿਖੈ ਜਾਇ ਬੈਠਾਏ। ਨਵ ਗ੍ਰੈਹ ਕੋ ਅਭਿਖੇਕ ਕਰਾਏ। ਅਗਨਿ ਪੂਜ ਕਰਿ ਹਮਨ ਕਰਨੋ ਹੈ। ਬੇਦ ਮੰਤ੍ਰ ਕੋ ਦਿਜਨਿ ਰਰਨੈ[5] ਹੈ॥੨੭॥ ਫੇਰਿ ਹੁਤਾਸਨ ਕੇ ਚਹੁੰ ਫੇਰੇ। ਉਠਿ ਕਰਿ ਫਿਰਤਿ ਗੁਰੂ ਸੁਤ ਫੇਰੇ। ਅਪਰ ਰੀਤਿ ਰਾਮੇ ਸਭਿ ਕਰੀ। ਜਿਮਿ ਜਿਮਿ ਗਨ ਬਿੱਪ੍ਰਨਿ ਤਬਿ ਰਰੀ[6]‡ ॥ ੨੮ ॥ ਸਤਿਗੁਰੁ ਦਾਨ ਮਾਨ ਬਹੁ ਦੀਨਿ। ਬਿੱਪ੍ਰਨਿ ਕੋ ਪ੍ਰਸੰਨ ਮਨ ਕੀਨਿ। ਬਹੁਰ ਨਿਵੇਸ ਪ੍ਰਵੇਸ਼ੇ ਜਾਇ। ਸ਼ੇਖ ਨਿਸ਼ਾ ਅਸ਼ੇਖ ਸੁਪਤਾਇ ॥੨੯॥ਹੋਤਿ ਪ੍ਰਾਤਿ ਕੇ ਬਾਜੇ ਬਜੇ।ਉਠੇ ਸਕਲ ਨਿਜ ਬਸਤ੍ਰਨਿ ਸਜੇ। ਸ੍ਰੀ ਨਾਨਕ ਕੋ ਜਹਿ ਇਸਥਾਨ। ਗਏ ਗੁਰੂ ਸੁਤਿ ਸੰਗਿ ਸੁਜਾਨਿ॥ ੩੦॥ਸਾਈਂ ਦਾਸ ਕਹ੍ਯੋ ਕਰ ਜੋਰਿ। 'ਕਿਮਿ ਬੰਦਨ ਕੀਨੀ ਇਸ ਠੌਰਿ?'।

---

[1]ਕੋਇਲ ਵਤ ਬੋਲਾਂ ਵਾਲੀਆਂ। [2]ਥੋੜੇ ਸਮੇਂ ਪਿਛੋਂ। [3]ਵਾਜੇ ਵੱਜੇ। [4]ਮੁਖੀ। [5]ਉਚਾਰਿਆ। [6]ਸਾਰੇ ਬ੍ਰਾਹਮਣਾਂ ਨੇ ਕਹੀ।

*ਸਤਿਗੁਰ ਕੁੜਮ ਹੋਣ, ਗੁਰ ਕੀ ਨਾਮ ਲਿਵ ਵਾਲੀ ਜੰਵ ਹੋਵੇ, ਮਾਂਵੀ ਤੇ ਸਮਧੀ ਸਾਰੇ ਗੁਰੂ ਕੇ ਸਿੱਖ ਹੋਣ, ਫਿਰ ਬਾਣੀ ਦੀਆਂ ਪ੍ਰੇਮਣਾਂ ਤੇ ਨਾਮ ਰੰਗ ਵਾਲੀਆਂ ਮਾਈਆਂ ਗਾਲੀਆਂ ਦੇਣ ਲਗੀਆਂ, ਇਹ ਗੱਲ ਅਟਪਟੀ ਹੈ, ਕਦੇ ਯਕੀਨ ਕਰਨੇ ਲਾਇਕ ਨਹੀਂ ਹੋ ਸਕਦੀ। ਗੁਰੂ ਰਚੀ ਬਾਣੀ ਮਾਈ ਭਾਈ ਸਾਰੇ ਕੰਠ ਕਰਦੇ ਤੇ ਗਾਉਂਦੇ ਸਨ। ਇਸ ਰਸ ਦੇ ਪ੍ਰੇਮੀ ਕਦ ਨੀਵੇਂ ਰਸਾਂ ਵਿਚ ਆਉਂਦੇ ਸੀ, ਵਿਸ਼ੇਸ਼ ਲਈ ਦੇਖੋ ਰਾਸਿ ੪ ਅੰਸੂ ੪ ਅੰਕ ੧੪ ਦੀ ਹੇਠਲੀ ਟੂਕ।

†ਇਹ ਬੀ ਰਾਜਸੀ ਘਰਾਂ ਦੀ ਚਾਲ ਦੱਸ ਰਹੇ ਹਨ।

‡ਤੀਸਰੀ ਪਾਤਸ਼ਾਹੀ ਨੇ ਅਨੰਦ ਮਰਯਾਦਾ ਜਾਰੀ ਕੀਤੀ। ਲਾਵਾਂ ਚੌਥੇ ਸਤਿਗੁਰਾਂ ਚਲ਼ਾਈਆਂ ਤਦ ਤੋਂ ਗੁਰੂ ਘਰ ਦੀ ਰੀਤੀ ਇਹ ਸਥਾਪਨ ਹੋਈ। ਬ੍ਰਾਹਮਣੀ ਰੀਤੀ ਦਾ ਹੋਣਾ ਅਸਿੱਧ ਹੈ। ਕਵੀ ਜੀ ਪਰ ਪੰਡਿਤਾਂ ਦੇ ਜ਼ੋਰ ਬਾਬਤ 'ਪ੍ਰਸਤਾਵਨਾ' ਪੜ੍ਹੋ।

ਸ੍ਰੀ ਨਾਨਕ ਕੋ ਵਜਾਹ ਪ੍ਰਸੰਗ। ਕਹ੍ਯੋ ਗੁਰੂ ਨੇ ਤਿਸਿ ਕੇ ਸੰਗਿ ॥ ੩੧ ॥ 'ਆਇ ਇਹਾਂ ਫਿਰੇ ਨਿਜ ਫੇਰੇ। ਮੂਲੇ ਕੇ ਘਰ ਮਹਿਂ ਤਿਸਿ ਬੇਰੇ'। ਪੂਜਾ ਕਰਿ ਸਥਾਨ ਕੀ ਆਇ। ਪੁਨ ਭੋਜਨ ਹਿਤ ਗੁਰੂ[1] ਬੁਲਾਇ ॥੩੨॥ ਸ੍ਰੀ ਹਰਿਗੋਵਿੰਦ ਸਿਵਕਾ ਚਰਿ ਕੈ। ਚਲੇ ਬਰਾਤਿ ਸੰਗਿ ਲੇ ਕਰਿ ਕੈ।ਚਮਰੁ[2] ਫੁਰਤਿ ਹੈ ਬਾਰੰਬਾਰੀ। ਸੇਤ ਪੁਸ਼ਾਕ ਸਜੈ ਦੁਤਿ ਭਾਰੀ ॥ ੩੩ ॥ ਨਵਲਾ[3] ਹਾਥ ਗਹੀ ਚਪਲਾਵੈਂ[4]। ਜਿਤਿ ਦਿਸ਼ਿ ਮੁਖ ਕਰਿ ਦ੍ਰਿਸ਼ਟਿ ਚਲਾਵੈਂ। ਖਰੇ ਹਜ਼ਾਰਹੁੰ ਬੰਦਨ ਠਾਨਹਿ। ਮੰਦ ਮੰਦ ਮਗ ਕੀਨਿ ਪਯਾਨਹਿ ॥੩੪॥ ਪਹੁੰਚੇ ਚਲਿ ਰਾਮੇ ਕੇ ਪੌਰ। ਹਿਤ ਆਦਰ ਆਵਤਿ ਸਭਿ ਦੌਰਿ। ਹਾਥ ਜੋਰਿ ਮੁਖ ਬਿਕਸਿ ਦਿਖਾਵਤਿ।'ਦੀਨ ਗ਼ਰੀਬ ਨਿਵਾਜ' ਅਲਾਵਤਿ॥੩੫॥ ਚਾਰੁ ਚੁਕੌਨੀ ਚੌਂਕੀ ਚੰਦਨ। ਗੁਰੂ ਬਿਠਾਏ ਕਰਿ ਕਰਿ ਬੰਦਨ। ਔਰ ਮੋਹਰੀ ਆਦਿ ਬਡੇਰੇ। ਊਚਾਸਨ ਪਰ ਥਿਰਿ ਤਿਸਿ ਬੇਰੇ ॥੩੬॥ ਉੱਤਮ ਸਭਿ ਪਕਵਾਨ ਪਰੋਸੇ। ਇਤੋ ਪਾਇਂ, ਇਕਿ ਬਿਰਿ ਜਿਮਿ ਤੋਸੈਂ[5]। ਪਿਸਤਾ ਦਾਖ ਬਦਾਮਨਿ ਗਿਰੀ। ਸਰਬ ਅਮੇਜ਼ ਮਧੁਰਤਾ ਕਰੀ ॥ ੩੭ ॥ ਅਚਿ-ਵਨਿ ਕਰਤਿ ਬਰਾਤੀ ਸਾਰੇ। ਹਰਖਤਿ ਗਾਰੀ ਨਾਰਿ ਨਿਕਾਰੇ। ਗਾਵਤਿ ਗੀਤ ਸੁਨਤਿ ਮਨ ਭਾਏ। ਅਚਵਿ ਜਥਾ ਰੁਚਿ ਸਭਿ ਤ੍ਰਿਪਤਾਏ ॥ ੩੮ ॥ ਜੂਠ ਪਾਇ ਧਨ ਹਾਥ ਪਖਾਰੇ। ਸਕਲ ਰੀਤਿ ਕਰਿ ਸਿਵਰ ਸਿਧਾਰੇ। ਸੂਰਜ ਮੁਖੀ ਅਗਾਰੀ ਕਰੇ। ਕੰਚਨ ਦੰਡ ਬੀਜਨਾ[6] ਧਰੇ ॥ ੩੯ ॥ ਭਾਟ ਨਕੀਬ ਬੋਲਤੇ ਚਾਲਤਿ।ਗੁਰ ਜਸੁ ਸ੍ਰਵਨ ਸਭਿਨਿ ਕੇ ਡਾਲਤਿ।ਤਰੁਨ ਫਲੈਤ[7] ਸਮੂਹ ਸਿਪਾਹੀ। ਗਮਨਤਿ ਅੱਗ੍ਰ ਤ੍ਰਾਸ ਉਰ ਨਾਂਹੀ॥ ੪੦॥ ਡੇਰੇ ਸਹਤ ਸਮਾਜ ਬਿਰਾਜੇ। ਬਸਨ ਬਿਭੂਖਨ ਸੁੰਦਰ ਸਾਜੇ। ਮੰਗਤਿ ਜਨ ਗਨ ਗਨ ਹੁਇ[8] ਆਵੈਂ। ਸਰਬ ਮਸੰਦਨਿ ਤੇ ਸਭਿ ਪਾਵੈਂ ॥੪੧॥ ਬੀਤ੍ਯੋ ਦਿਵਸਿ ਜਾਮਨੀ ਆਈ। ਸੁਪਤਿ ਜਥਾ ਸੁਖ ਤਬਿ ਸਮੁਦਾਈ। ਪ੍ਰਾਤਿ ਉਠੇ ਕਰਿ ਸੌਚ ਸ਼ਨਾਨੇ। ਸਭਿਨਿ ਸੰਗਿ ਸਤਿਗੁਰੂ ਬਖਾਨੇ ॥੪੨॥'ਸਜਿ ਸਜਿ ਵਾਹਨ ਕੀਜਹਿ ਤ਼ਯਾਰੀ'। ਸੁਨਤਿ ਸਕਲ ਤੂਰਨਤਾ ਧਾਰੀ। ਚਢੇ ਪਾਲਕੀ ਗੁਰੂ ਸਿਧਾਰੇ। ਸਾਈਂਦਾਸ ਤੁਰਗ ਅਸਵਾਰੇ ॥ ੪੩ ॥ ਕਰਤਿ

[1]ਗੁਰੂ ਜੀ ਨੂੰ। [2]ਚੌਰ। [3]ਫੁਲਾਂ ਦੀ ਛਟੀ। [4]ਹਿਲਾਂਵਦੇ ਹਨ ( ਗੁਰੂ ਜੀ )। [5]ਇਕੇ ਵੇਰ ਰੱਜ ਜਾਵਣ। [6]ਸੋਨੇ ਦੀ ਡੰਡੀ ਵਾਲਾ ਪੱਖਾ। [7]ਜਵਾਨ ਸੂਰਮੇ। [8]ਬਹੁਤੇ ਇਕੱਠੇ ਹੋ ਹੋਕੇ।

ਥਤੁਕ ਹੀ ਅਚਲ[1] ਸਿਧਾਏ। ਆਦਿ ਮੋਹਰੀ ਦਾਤੂ ਆਏ। ਗੁਰੁ ਥਲ ਚਹਿਤਿ ਬਿਲੋਕਨਿ ਸਾਰੇ। ਗਏ ਚੌਂਪ ਚਿਤ ਗੁਰੁ ਪਿਛਾਰੇ॥੪੪॥ ਜਾਇ ਪਹੂੰਚੇ ਦਰਸ਼ਨ ਕਰਨੇ। ਬੰਦਨ ਕੀਨਿ ਧਰਨਿ ਸਿਰ ਧਰਨੇ। ਪੰਚਾਮ੍ਰਿੱਤ[2] ਅਧਿਕ ਕਰਿਵਾਇ। ਗੁਰੁ ਅਰਪਨਿ ਕਰਿ ਸਰਬ ਬ੍ਰਤਾਇ॥੪੫॥ ਸੁਨੀ ਬਿਲਾਵਲ ਚੌਂਕੀ ਤਹਾਂ। ਸਭਾ ਬਿਸਾਲ ਲਗੀ ਦੁਤਿ ਮਹਾਂ[3]। ਖਰੇ ਹੋਇ ਅਰਦਾਸ ਕਰਾਈ। ਬਹੁਰ ਪਾਲਕੀ ਚਢੇ ਗੁਸਾਈਂ॥੪੬॥ ਸਾਂਈ-ਦਾਸ ਨਿਕਟਿ ਤਿਸ ਥੇਰੀ। ਬੂਝਿ ਕਥਾ ਸ੍ਰੀ ਨਾਨਕ ਕੇਰੀ। 'ਕਿਸਿ ਕਾਰਨ ਤੇ ਇਸਿ ਥਲ ਆਏ?'। ਸ੍ਰੀ ਹਰਿਗੋਵਿੰਦ ਸਰਬ ਬਤਾਏ॥੪੭॥ 'ਗੋਰਖਾਦਿ ਇਹ ਸਿੱਧਨਿ ਥਾਨਾ। ਤਿਨਿ ਢਿਗ ਮੇਲਾ ਲਗਹਿ ਮਹਾਨਾ। ਤਿਨਿ ਕੋ ਮਾਨ ਹਾਨ ਹਿਤ[4] ਆਏ। ਪਿਖਿ ਸਿੱਧਨਿ ਨਿਜ ਸ਼ਕਤਿ ਦਿਖਾਏ॥੪੮॥ ਸ੍ਰੀ ਨਾਨਕ ਨਿਜ ਅਜ਼ਮਤਿ ਸੰਗ। ਕਰੇ ਜ਼ੋਰ,ਜੀਤੇ,ਮਦ ਭੰਗ[5]। ਪਰੇ ਚਰਨ ਪੁਨ ਅਰੇ ਨ ਕੈਸੇ। ਮਹਾਂ ਮਤੰਗ ਸ਼ੇਰ ਸੰਗਿ ਜੈਸੇ॥੪੯॥ ਤਬਿ ਕੋ ਇਹ ਉੱਤਮ ਇਸਥਾਨਾ। ਜਿਸਿ ਦਰਸੇ ਫਲ ਹੋਤਿ ਮਹਾਨਾ'। ਏਵ ਸੁਨਾਵਤਿ ਪਹੁੰਚੇ ਡੇਰੇ। ਰਾਮੇ ਸੁਨਿ[6] 'ਆਏ ਇਸ ਥੇਰੇ'॥੫੦॥ ਪ੍ਰਾਤਕਾਲ ਨਿਜ ਸਦਨ ਬੁਲਾਏ। ਭਲੀ ਭਾਂਤਿ ਭੋਜਨ ਤ੍ਰਿਪਤਾਏ। ਇਸੀ ਰੀਤਿ ਬੀਤੇ ਦਿਨ ਤੀਨ। ਨਿਕਟਿ ਨਿਕਟਿ ਸੰਗਤ ਸੁਨਿ ਲੀਨਿ॥੫੧॥ 'ਨੰਦਨ ਬਨਾਹਨਿ ਗੁਰੁ ਪੁਰਿ ਆਏ[7]'। ਦਰਸ਼ਨ ਹੇਤ ਸਕਲ ਹੀ ਧਾਏ। ਜਥਾ ਸ਼ਕਤਿ ਭੇਟਨਿ ਕੋ ਦੇਤਿ। ਬੰਦਤਿ ਨੇਤ੍ਰ ਸਫਲ ਕਰਿ ਲੇਤਿ॥੫੨॥ ਤ੍ਰੈ ਦਿਨ ਸੰਗਤਿ ਆਵਤਿ ਰਹੀ। ਕਰਿ ਅਰਦਾਸ ਕਾਮਨਾ ਲਹੀ। ਅਤਿ ਉਤਸਵ ਲਖਿ ਸਭਿ ਬਿਸਮਾਏ। ਮਨਹੁ ਅਨੰਦ ਰੂਪ ਸਮੁ-ਦਾਏ॥੫੩॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸ੍ਰੀ ਗੁਰਦਿੱਤਾ ਬਯਾਹ' ਪ੍ਰਸੰਗ ਬਰਨਨੰ ਨਾਮ ਸਠਮੀ ਅੰਸੂ॥੬੦॥

## ੬੧. [ਭਾਈ ਮਿਹਰਾ]।

ਦੋਹਰਾ॥ ਦਿਨ ਚੌਥੇ ਮਹਿਂ ਚਲਨਿ ਕੌ ਸ੍ਰੀ ਸਤਿਗੁਰੁ ਫੁਰਮਾਇ। ਨਰ ਨਾਰੀ ਸੁਨਿ ਦੁਖਿਤਿ ਚਿਤ 'ਪੁਨ ਇਮਿ ਕਿਮਿ ਦਰਸਾਇ[8]'॥੧॥ ਚੌਪਈ॥

---

[1]ਬਾੜੀ ਕਰਦੇ ਅਚਲ ਵਟਾਲੇ (ਗੁਰ ਅਸਥਾਨ)। [2]ਕੜਾਹ ਪ੍ਰਸ਼ਾਦ। [3]ਬੜੀ ਸੋਭ ਰਹੀ ਸੀ। [4]ਹੰਕਾਰ ਨਾਸ਼ ਕਰਨ ਵਾਸਤੇ। [5]ਅਧੀਨ ਕੀਤੇ ਤੇ ਜਿੱਤਕੇ ਹੰਕਾਰ ਨਾਸ਼ ਕੀਤਾ। [6]ਰਾਮੇ ਨੇ ਸੁਣਿਆਂ ਕਿ। [7](ਵਟਾਲੇ) ਪੁਰ ਵਿਚ ਗੁਰੂ ਜੀ ਆਏ ਹਨ। [8]ਫਿਰ ਇਸ ਤਰ੍ਹਾਂ ਦੇ (ਭਾਵ ਆਪਣੇ ਨਗਰ ਵਿਚ) ਦਰਸ਼ਨ ਕਿਵੇਂ ਹੋਣਗੇ?

ਦੇਸ਼ ਬਿਦੇਸ਼ਨਿ ਕੇ ਜਿਨਿ ਤਾਈਂ[1]। ਦਰਸ਼ਨ ਹੇਤ ਅਏ ਸਮੁਦਾਈ[2]।
ਹੇ ਅਲਿ! ਸੋ ਹਮਰੇ ਪੁਰਿ ਆਏ। ਧੰਨ ਭਾਗ ਇਨ ਕੇ[3]* ਲਖਿ ਪਾਏ ॥੨॥
ਰਾਮੇ ਕੀ ਤਨੁਜਾ ਬਡਭਾਗਨਿ। ਗੁਰੁ ਸੁਤ ਤੇ ਜੋ ਭਈ ਸੁਹਾਗਨਿ। ਤਿਹ
ਸਬੰਧ ਤੇ ਹਮ ਭੀ ਧੰਨ। ਤੀਨ ਦਿਵਸ ਗੁਰ ਪਿਖੇ ਪ੍ਰਸੰਨ[4] ॥੩॥ ਇੱਤ੍ਯਾ-
ਦਿਕ ਕਹਿ ਕਹਿ ਉਤਸਾਹੀ। ਆਇ ਮਿਲੀ ਰਾਮੇ ਘਰ ਮਾਂਹੀ। ਕਰਨਿ
ਬਿਦਾ ਕੋ ਗੁਰੂ ਬੁਲਾਏ। ਸ਼ੁਭ ਆਸਨ ਪਰਿ ਊਚ ਬਿਠਾਏ ॥ ੪ ॥ ਦਾਜ
ਸਮਾਜ ਸਰਬ ਲੇ ਆਵਾ। ਦਿਖਰਾਵਤਿ ਤਿਸਿ ਥਾਨ ਟਿਕਾਵਾ। ਨਿਜ
ਤਨੁਜਾ ਨੇਤੀ† ਲੇ ਆਵਾ। ਕਰਿ ਸੰਕਲਪ ਸਰਬ ਅਰਪਾਵਾ ॥੫॥ ਬਸਤ੍ਰ
ਬਿਭੂਖਨ ਬਾਸਨ ਬ੍ਰਿੰਦ। ਬੋਲ੍ਯੋ ਰਾਮਾ ਦ੍ਵੈ ਕਰ ਬੰਦਿ। 'ਤੁਮਰੇ ਸੁਤ ਕੀ ਸੇਵਾ
ਹੇਤ। ਇਕਿ ਦਾਸੀ ਮੈਂ ਦਈ ਨਿਕੇਤ ॥ ੬ ॥ ਅਪਰ ਨਹੀਂ ਮੁਝ ਤੇ ਬਨਿ
ਆਈ। ਰਾਖਹੁ ਲਾਜ ਜਾਨਿ ਅਪਨਾਈ। ਬਿਰਦ ਗ਼ਰੀਬ ਨਿਵਾਜਾ ਤੁਮਾਰਾ।
ਸਮ ਨ ਪਾਇ ਖੋਜਿਯ ਜਗ ਸਾਰਾ[5]' ॥ ੭ ॥ ਸ਼੍ਰੀ ਹਰਿ ਗੋਵਿੰਦ ਧੀਰਜ
ਦੀਨਿ। 'ਸਾਧੁ ਸਾਧੁ, ਪੁਨ ਨੰਮ੍ਰੀ ਕੀਨਿ[6]'। ਇਮਿ ਕਹਿ ਕਰਿ ਬਾਹਰਿ ਕੋ
ਆਏ। ਚਢਨਿ ਹੇਤ ਤ੍ਯਾਰੀ ਕਰਿਵਾਏ ॥੮॥ ਨੇਤੀ ਡੋਰੇ ਬਿਖੈ ਬਿਠਾਈ।
ਮਿਲਿਨਿ ਹੇਤਿ ਬ੍ਰਿਧ ਬਾਹਰਿ ਆਈ। ਤਨੁਜਾ ਸੋਂ ਮਿਲਿ ਮਿਲਿ
ਸੁਖਦੋਈ[7]। ਅਨਿਕ ਪ੍ਰਕਾਰਨਿ ਸਿੱਖ੍ਯਾ ਦੇਈ ॥ ੯ ॥ ਬਿਰਹ ਹੋਨਿ ਤੇ
ਅੱਸ਼੍ਰ ਮੋਚਿਤਿ[8]। ਮੰਗਲ ਸਮੈ ਜਾਨਿ ਸੰਕੋਚਤਿ। ਸਭਿ ਅਬਲਾ ਨਿਜ ਗਰੇ
ਲਗੌਵੈਂ। 'ਥਿਰੁ ਸੁਹਾਗ' ਆਸ਼ਿਖਾ ਅਲਾਵੈਂ ॥ ੧੦ ॥ ਆਗੈ ਡੋਰੇ ਕੋ ਕਰਿ
ਲਿੱਤਾ। ਗਮਨੇ ਪਾਛੈ ਸ਼੍ਰੀ ਗੁਰਦਿੱਤਾ। ਦੋਨਹੁ ਪਰ ਧਨ ਕੋ ਬਰਖਾਵੈਂ।
ਜਨੁ ਊਨਵਿ ਘਨ ਬੂੰਦ ਗਿਰਾਵੈਂ ॥ ੧੧ ॥ ਸਭਿ ਬਿਧਿ ਬਾਜੇ ਬਜਤਿ
ਅਗਾਰੀ। ਚਲੇ ਸੁਧਾਸਰ ਪੰਥ ਮਝਾਰੀ। ਕੇਤਿਕ ਨਰ ਸੋਂ ਆਵਤਿ ਰਾਮਾ।
ਏਕ ਕੋਸ ਪਹੁੰਚ੍ਯੋ ਤਜਿ ਧਾਮਾ ॥ ੧੨ ॥ ਦੇ ਧੀਰਜਿ ਸਤਿਗੁਰ ਤਬਿ ਮੋਰੇ।
ਬੰਦੇ ਚਰਨ ਕਮਲ ਕਰ ਜੋਰੇ। ਗਮਨੇ ਮਾਰਗ ਸਹਤ ਬਰਾਤੀ। ਗਏ
ਪ੍ਰਥਮ ਆਏ ਤਿਸਿ ਭਾਂਤੀ[9] ॥ ੧੩ ॥ ਏਕਿ ਨਿਸਾ ਬਸਿ ਕੈ ਮਗ ਮਾਂਹੀ।

[1]ਦੇਸ਼ ਵਿਦੇਸ਼ਾਂ ਦੇ (ਸਿੱਖ) ਜਿਨ੍ਹਾਂ (ਗੁਰੂ ਸਾਹਿਬਾਂ) ਦੇ। [2]ਦਰਸ਼ਨ ਵਾਸਤੇ ਕੱਠੇ ਹੋਕੇ ਆਉਂਦੇ ਹਨ। [3]ਰਾਮੇ ਦੇ ਪਰਵਾਰ ਦੇ। [4]ਦਰਸ਼ਨ ਕਰਕੇ ਪ੍ਰਸੰਨ ਹੋਏ ਹਾਂ। [5]ਜੇ ਸਾਰਾ ਜਗਤ ਭਾਲੀਏ। [6](ਇੰਨਾ ਦੇ ਕੇ) ਫੇਰ ਤੂੰ ਨਿੰਮ੍ਰਤਾ ਕੀਤੀ ਹੈ, ਸ਼ਾਬਾਸ਼ ਸ਼ਾਬਾਸ਼। [7]ਨੇਤੀ ਜੀ ਦੀ ਮਾਤਾ। [8]ਹੰਝੂ ਕੇਰਦੀ ਹੈ। [9]ਜਿਵੇਂ ਪਹਿਲੋਂ ਗਏ ਸਨ ਤਿਸੇ ਤਰ੍ਹਾਂ ਆਏ।

*ਪਾ:—ਹਮਰੇ।　　†ਪਾ:—ਤਾਂਹੀ।

ਆਵਤਿ ਭੇ ਅਪਨੇ ਪੁਰਿ ਪਾਹੀ । ਪੂਰਬ ਗਯੋ[1], ਜਾਇ ਸੁਧਿ ਦੀਨਿਸਿ । ਸੁਨਿ ਗੰਗਾਦਿਕ ਆਨੰਦ ਕੀਨਿਸਿ ॥੧੪ ॥ ਸਕਲ ਮੇਲਿ ਕੀ ਅਬਲਾ ਜੋਈ । ਸੁਨਿ ਆਗਵਨ ਤਯਾਰ ਭੀ ਤੋਈ। ਢੋਰੇ ਸਹਤ ਸੁ ਦ੍ਵਾਰ ਅਗਾਰੇ। ਗੁਰੁ ਸੁਤ ਆਯਹੁ ਸਰਬ ਨਿਹਾਰੇ[2] ॥੧੫॥ ਪਿਖਿ ਦਮੋਦਰੀ ਪੁੱਤ੍ਰ ਸੁਨੁਖਾ[3]। ਮਨਹੁ ਕਲਪਤਰੁ ਲਹਯੋ[4] ਅਦੁਖਾ । ਬਾਰਿ ਬਾਰਿ ਬਾਰੀ ਬਰ ਬਾਰਾ[5] । ਭਲੀ ਰੀਤਿ ਲੇ[6] ਸਦਨ ਮਝਾਰਾ ॥੧੬॥ ਝੋਰੀ ਪਾਇ ਦਰਬ ਕੀ ਬਾਤੀ । ਪਿਖਤਿ ਸਨੁਖਾ ਸੀਤਲ ਛਾਤੀ : ਪੌਤ੍ਰ ਬਧੂ[7] ਕੇ ਰੀਗਾ ਹੇਰਾ । ਮੁਦਿਤਿ ਮਹਾਂ ਧਨ ਦੀਨਿ ਬਡੇਰਾ ॥੧੭॥ ਆਇ ਨਾਨਕੀ ਅਰੁ ਮਰਵਾਹੀ । ਪਿਖਿ ਪਿਖਿ ਧਨ ਦੇ ਸਰਬ ਸਰਾਹੀ । ਅਪਰ ਮੇਲਿ ਕੀ ਅਬਲਾ ਸਾਰੀ । ਦੇਤਿ ਦਰਬ ਗਨ ਬਧੂ ਨਿਹਾਰੀ ॥੧੮॥ ਸ਼੍ਰੀ ਹਰਿਗੋਵਿੰਦ ਸਹਤ ਬਰਾਤਿ। ਆਰੀ ਕਰਿ ਗੁਰਦਿੱਤਾ ਤਾਤ । ਗਏ ਪ੍ਰਸਾਦਿ ਲਏ ਦਰਬਾਰ । ਪੌਰ ਦਰਸ਼ਨੀ ਬੰਦਨ ਧਾਰਿ ॥ ੧੯ ॥ ਸ਼੍ਰੀ ਹਰਿਮੰਦਰ ਬੰਦਨ ਕਰਿਕੈ । ਚਾਰਹੁ ਕਰੀ ਪ੍ਰਕਰਮਾ ਫਿਰਿ ਕੈ । ਅੰਤਰਿ ਪ੍ਰਵਿਸ਼ੇ ਬ੍ਰਿੱਧ ਨਿਹਾਰਾ[8] । ਨਮੋ ਕਰਤਿ ਸਭਿ ਕੁਸ਼ਲ ਉਚਾਰਾ ॥ ੨੦ ॥ ਖਰੇ ਹੋਇ ਅਰਦਾਸ ਬਖਾਨੀ । ਪੁਨ ਪ੍ਰਸਾਦਿ ਬਰਤਾਵਨਿ ਠਾਨੀ । ਤਖਤ ਅਕਾਲ ਬੈਠਿਗੇ ਆਇ । ਮਿਲਿ ਗੁਰਦਾਸ ਨਮੋ ਜੁਤਿ ਗਾਇ[9] ॥੨੧॥ ਕਹਯੋ ਮਸੰਦਨਿ ਸੋਂ ਗੁਰੁ ਤਬੈ । 'ਸੁਧਿ ਲਿਹੁ ਨਰ ਬਰਾਤਿ ਜੇ ਸਬੈ । ਖਾਨਾ ਦਾਨਾ ਦੇਹੁ ਸੰਭਾਰਿ । ਜਥਾ ਜੋਗ ਸਭਿ ਕੋ ਨਿਰਧਾਰਿ' ॥੨੨॥ ਉਠਿ ਕਰਿ ਨਿਜ ਮਹਿਲੀਂ ਗੁਰੁ ਗਏ। ਸੰਧਯਾ ਸੂਰ ਅਥਯੋ ਤਮ ਭਏ[10] । ਤਬਿ ਰੀਗਾ ਸਗਰੋ ਪਰਵਾਰ । ਸਹਤ ਮੇਲਿ ਸਭਿ ਕਰਿਕੈ ਤਯਾਰਿ ॥ ੨੩ ॥ ਜਾਇ ਕਰੀ ਬੰਦਨ ਹਰਿਮੰਦਰ । ਦੀਨਿ ਪ੍ਰਦ-ਛਨਾ ਫਿਰਿ ਸਭਿ ਸੁੰਦਰਿ[11] । ਧਰਿ ਅਕੋਰ ਪੁਨ ਮੁਰਿ ਕਰਿ ਆਈ । ਗਾਵਤਿ ਗੀਤਨਿ ਦੇਤਿ ਵਧਾਈ॥੨੪॥ਖਾਨ ਪਾਨ ਪੁਨ ਕਰਿ ਸਮੁਦਾਈ। ਸੁਪਤਿ ਜਥਾ ਸੁਖ ਰਾਤਿ ਬਿਤਾਈ । ਪੰਚ ਦਿਵਸ ਇਸ ਰੀਤਿ ਬਿਤਾਏ । ਮੇਲਿ ਚਲਨਿ ਘਰ ਕੋ ਅਕੁਲਾਇ ॥੨੫ ॥ ਕਹਿੰ ਲਗਿ ਗਿਨੀਯਹਿ ਨਾਮ

[1]ਪਹਿਲੋਂ ਗਿਆ (ਕੋਈ ਸਿੱਖ) । [2]ਸਭਨਾਂ ਨੇ ਦੇਖਿਆ । [3]ਨੂੰਹ ਪੁੱਤ੍ਰ ਨੂੰ । [4]ਮਿਲਿਆ ਹੈ । [5]ਬਾਰ ਬਾਰ ਸ੍ਰੇਸ਼ਟ ਜਲ ਵਾਰਿਆ । [6]ਲੈ ਗਏ । [7]ਪੋਤ੍ਰੇ ਨੂੰਹ । [8]ਬਾਬਾ ਬੁੱਢਾ ਜੀ ਨੂੰ ਦੇਖਿਆ । [9]ਬੰਦਨਾ ਸਹਤ (ਸੁਖ ਅਨੰਦ) ਕਹੀ । [10]ਸੂਰਜ ਡੁਬਿਆ, ਅੰਧੇਰਾ ਹੋਇਆ । [11]ਸੁੰਦਰ (ਹਰਿਮੰਦਿਰ ਜੀ ਦੀ) । (ਅ) ਸੁੰਦਰ (ਇਸਤ੍ਰੀਆਂ ਨੇ) ।

ਜੁ ਸਾਰੇ।ਜਥਾ ਜੋਗ ਸਭਿਦੇ ਅਧਿਕਾਰੇ[1]।ਦਾਨ ਮਾਨ ਸੋਂ ਕਰੇ ਬਿਸਰਜਨ।
ਨਿਜ ਨਿਜ ਘਰ ਗਮਨੇ ਹਰਖਤਿ ਮਨ ॥ ੨੬ ॥ ਮਉੁ, ਖਡੂਰ, ਡੱਲੇ,
ਮੰਡਨਾਲੀ। ਗੋਇੰਦਵਾਲ ਸੁ ਮੇਲਿ ਬਿਸਾਲੀ। ਸੁਜਸੁ ਕਰਤਿ ਨਿਜ ਨਿਜ
ਘਰਿ ਗਏ। 'ਉਤਸਵ ਅਧਿਕ ਬਜਾਹ ਮਹਿਂ ਭਏ' ॥ ੨੭ ॥ ਰਾਮੋ ਸਹਤ
ਸੁ ਸਾਂਈਦਾਸ। ਨਹਿਂ ਗਮਨਜੋ ਰਹਿ ਸਤਿਗੁਰੁ ਪਾਸਿ। 'ਕੇਤਿਕ ਦਿਨ
ਹੌਂ ਦਰਸ਼ਨ ਕਰੌਂ। ਨਹੀਂ ਜਾਨਿ ਘਰ ਇੱਛਾ ਧਰੌਂ' ॥ ੨੮ ॥ ਹੁਇ ਪ੍ਰਸੰਨ
ਪ੍ਰੇਮੀ ਬਡ ਜਾਨਾ। ਗੁਰ ਨਿਜ ਨਿਕਟਿ ਰਾਖਿ ਬੈਠਾਨਾ।
ਮਿਹਰਾ ਨਾਮ ਸਿੱਖ ਇਕਿ ਗੁਰੁ ਕਾ।ਬਸਹਿ ਬਕਾਲੇ ਪ੍ਰੇਮੀ ਉਰ ਕਾ॥੨੯॥
ਤੀਰ ਬਿਪਾਸਾ ਕੇ ਸ਼ੁਭ ਗ੍ਰਾਮ। ਸੋ ਆਯੋ ਸਿਮਰਤਿ ਸਤਿਨਾਮ। ਉਤਸਵ
ਬਜਾਹ ਬਿਖੈ ਹਰਖਾਏ। ਮੇਲਿ ਵਿਸਾਖੀ ਕੇ ਸਮੁਦਾਏ ॥ ੩੦ ॥ ਮਿਹਰੇ ਜਥਾ
ਸ਼ਕਤਿ ਕਰ ਲੀਨਿ।ਭੇਟ ਗੁਰੂ ਆਗੈ ਧਰਿ ਦੀਨਿ। ਮਸਤਕ ਟੇਕਤਿ ਗੁਰੂ
ਬਖਾਨੀ[2]। 'ਮੋਹਿ ਭਾਵਨਾ ਪੁਰਹੁ ਮਹਾਨੀ ॥ ੩੧ ॥ ਸੁੰਦਰ ਸਦਨ ਸੁਧਾ-
ਰਨਿ ਕਰੇ। ਤਿਨਿ ਮਹੁਂ ਚਰਨ ਆਪ ਕੋ ਫਿਰੇ। ਮਾਤਾ ਗੰਗ ਸੰਗਿ ਚਲਿ
ਆਵੈਂ। ਇਮਿ ਦੇਖਨਿ ਮਮ ਚਿਤ ਲਲਚਾਵੈ' ॥ ੩੨ ॥ ਸੁਨਿ ਕਰਿ ਸ੍ਰੀ
ਸਤਿਗੁਰੂ ਬਖਾਨਾ। 'ਜੇ ਕਰਿ ਪ੍ਰੇਮ ਮਨੋਰਥ ਠਾਨਾ। ਕਯੋਂ ਨ ਹੋਹਿ ਪੂਰਨ
ਮਨ ਜਾਨਹੁਂ। ਅਸ ਹੁਇ ਸਮੋ, ਪ੍ਰਤੀਖਨ ਠਾਨਹੁ[3]' ॥੩੩॥ ਸੁਨਿ ਗੁਰੁ ਤੇ
ਆਇਸੁ ਕੋ ਲੀਨਿ। ਗਮਨਯੋ ਸ੍ਰੀ ਗੰਗਾ ਘਰ ਚੀਨਿ। ਪੌਤ੍ਰ ਬਜਾਹ ਤੇ
ਹਰਖਤਿ ਹੋਈ। ਵਧੀ ਬੇਲ ਗੁਰੁ ਬਚ ਫੁਰਿ ਸੋਈ ॥ ੩੪ ॥ ਮਿਹਰੇ ਅੱਗ੍ਰ
ਉਪਾਇਨਿ ਧਰੀ। ਹਾਥ ਜੋਰਿ ਅਭਿਬੰਦਨ ਕਰੀ। ਅਤਿ ਪ੍ਰਸੰਨ ਹੁਇ
ਬੂਝਨਿ ਠਾਨਾ। ਮਾਤ ਗੰਗ[4] 'ਆਨੰਦ ਮਹਾਨਾ?' ॥੩੫॥ ਸੁਨਿ ਮਿਹਰੇ
ਬ੍ਰਿਤੰਤ ਨਿਜ ਭਾਖਾ। 'ਮਨ ਮੇਰੇ ਅਸ ਹੈ ਅਭਿਲਾਖਾ। ਸ੍ਰੀ ਹਰਿ ਗੋਵਿੰਦ
ਲੈਕਰਿ ਨਾਲ। ਘਰ ਦਰਸ਼ਨ ਦੇ ਕਰਹੁ ਨਿਹਾਲ॥ ੩੬ ॥ ਸੁੰਦਰ ਮੰਦਿਰ
ਮੈਂ ਬਨਿਵਾਏ। ਦਰਬ ਅਧਿਕ ਹੀ ਤਿਨਿ ਪਰ ਲਾਏ। ਬਸਯੋ ਨਹੀਂ ਮੈਂ
ਅੰਤਰਿ ਤਾਂਹਿ। ਨਏ ਹੇਰਿ ਮਨ ਉਪਜੀ ਚਾਹਿ ॥੩੭॥ ਪ੍ਰਥਮ ਗੁਰੂ ਕੇ ਪਦ
ਅਰਬਿੰਦ। ਬਿਚਰਹਿਂ ਸਦਨ, ਹੋਤਿ ਆਨੰਦ। ਬਿਨੈ ਭਨੀ ਇਹ, ਗੁਰੂ
ਅਗਾਰੀ। ਤਉ ਸਹਾਇਤਾ ਚਹੌਂ ਤੁਮਾਰੀ॥੩੮॥ ਕਹਿ ਕਰਿ ਆਪ ਤਯਾਰਿ

[1]ਜੋ ਜੋ ਜਿਸ ਦੇ ਅਧਿਕਾਰ ਸੀ। [2]ਗੁਰੂ ਜੀ ਨੂੰ ਕਹੀ। [3]ਐਸਾ ਸਮਾਂ ਆਵੇਗਾ, (ਤੁਸੀਂ) ਉਡੀਕ ਕਰੋ। [4]ਮਾਤਾ ਗੰਗਾ ਜੀ ਨੇ ਪੁਛਿਆ।

ਕਰਿਵਾਵਹੁ। ਏਕਿ ਬਾਰਿ ਤਿਸਿ ਘਰ ਪਗ ਪਾਵਹੁ। ਸਫਲ ਕਰਹੁ ਬਨਿਬੋ ਤਿਨਿ ਸੁੰਦਰ[1]। ਇਕਿ ਦੁਇ ਨਿਸਾ ਬਾਸ ਕਰਿ ਅੰਦਰਿ[2]॥੩੯॥ ਸੁਨਿ ਗੰਗਾ ਮਿਹਰੇ ਸੰਗਿ ਕਹਯੋ। 'ਉਤਸਵ ਬਯਾਹ ਕੇਰਿ ਹੁਇ ਰਹਯੋ। ਅਬਿ ਤੌ ਜਾਨੋ ਬਨੈ ਨ ਕੋਈ। ਕੋ ਦਿਨ ਬਿਤਹਿਂ ਨਿਹਾਰੇਂ ਸੋਈ॥੪੦॥ ਸ਼੍ਰੀ ਹਰਿਗੋਵਿੰਦ ਕੋ ਲੇ ਸੰਗਿ। ਆਇ ਪਹੂਚਹਿਂ ਸਦਨ ਉਤੰਗਿ[2]। ਨਹਿਂ ਸੰਸੈ ਇਸਿ ਮਹਿਂ ਕਿਮਿ ਜਾਨਹੁ। ਅਬਿ ਤੂੰ ਅਪਨੇ ਧਾਮ ਪਯਾਨਹੁ'॥੪੧॥ ਸੁਨਿ ਗੰਗਾ ਤੇ ਧੀਰਜ ਕੀਨਿ। ਮਿਹਰੋ ਸਦਨ ਪਯਾਨਾ ਲੀਨਿ। ਨਿਸ-ਦਿਨ ਚਿਤਵਹਿ ਆਵਨਿ ਗੁਰੁ ਕੋ। ਬਿਨੁ ਦਰਸ਼ਨ ਤੇ ਸੁਖ ਨਹਿਂ ਉਰ ਕੋ॥੪੨॥ ਭੋਜਨ ਅਲਪ ਨੀਂਦ ਨਹਿਂ ਆਵੈ। ਗਿਨਤੀ ਗੁਰ ਆਗਵਨ ਗਿਨਾਵੈ[3]। ਇਕਿ ਦਿਨ ਮਾਤ ਗੰਗ ਸੁਤ ਹੇਰਾ। ਮਿਹਰੋ ਹੇਤਿ[4] ਕਹਯੋ ਤਿਸਿ ਬੇਰਾ॥੪੩॥'ਹੇ ਸੁਤ! ਸਿੱਖ ਜੁ ਬਸਹਿ ਬਕਾਲੇ। ਅਭਿਲਾਖਤਿ ਘਰ ਬਿਖੈ ਬਿਸਾਲੇ। ਅਧਿਕ ਪ੍ਰੇਮ ਤੇ ਕਹਿ ਕਰਿ ਗਯੋ। ਤੁਮ ਆਗਵਨਿ ਚਿਤਹਿ[5] ਬਸਿ ਭਯੋ[6]'॥੪੪॥ ਸ਼੍ਰੀ ਗੁਰੁ ਸਭਿ ਗਤਿ ਕੋ ਮਨ ਜਾਨਾ। ਕਹਯੋ ਮਾਤ ਕੋ ਬਚ ਮਨ ਮਾਨਾ। 'ਤੁਮ ਸਮੇਤਿ ਹਮ ਚਲਹਿਂ ਤਿਬਾਈ। ਦੁਇ ਤ੍ਰੈ ਨਿਸਾ ਬਸਹਿਂ ਤਹਿਂ ਜਾਈ'॥੪੫॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ ਮਿਹਰੋ ਕੇ ਪ੍ਰਸੰਗ ਬਰਨਨੰ ਨਾਮ ਇਕ ਸਸ਼ਠੀ ਅੰਸੂ॥੬੧॥

## ੬੨. [ਮਾਤਾ ਗੰਗਾ ਪ੍ਰਲੋਕ]।

ਦੋਹਰਾ॥ ਸੁਨਿ ਕਰਿ ਬਚ ਇਮਿ ਮਾਤ ਕੇ ਸ਼੍ਰੀ ਗੁਰੁ ਹਰਿ ਗੋਵਿੰਦ। ਮਾਨਤਿ ਭੇ ਸਭਿ ਜਾਨਿ ਕੈ ਹੋਹਿ ਭਵਿੱਖਤਿ ਬ੍ਰਿੰਦ[7]॥੧॥ ਚੌਪਈ॥ 'ਹੋਤਿ ਪ੍ਰਭਾਤਿ ਕਰਹਿਂ ਸਭਿ ਤਯਾਰੇ। ਚਲਹਿਂ ਬਕਾਲੇ ਸੰਗਿ ਤੁਮਾਰੇ'। ਇਮਿ ਕਹਿ ਸੁਪਤੇ ਰਾਤਿ ਬਿਤਾਈ। ਜਾਗੇ ਦਯਾ ਸਿੰਧੁ ਗੋਸਾਈਂ॥੨॥ ਸੌਚ ਸ਼ਨਾਨ ਧਯਾਨ ਕੋ ਠਾਨੇ। ਦਿਨਕਰ ਚਢੇ ਚਢਨਿ ਲਲਚਾਨੇ[8]। ਸਭਿ ਪਰਵਾਰ ਸਦਨ ਹੀ ਰਾਖਿ। ਹਯ ਮੰਗਵਾਇਸਿ ਚਲਿਬੇ ਕਾਂਖਿ[9]॥੩॥ ਕੁਛ ਸਿਖ ਸੁਭਟ ਸੰਗਿ ਲੈ ਨਾਥ। ਗੰਗ ਮਾਤ ਕੇ ਚਾਲੇ ਸਾਥਿ। ਸ਼੍ਰੀ ਹਰਿਮੰਦਰ ਬੰਦਨ ਕਰਿ ਕੈ। ਗਮਨਿ ਬਕਾਲੇ ਦਿਸ਼ਾ ਨਿਹਰਿਕੈ॥੪॥ ਸਨੈ ਸਨੈ ਮਗ ਉਲੰਘਯੋ ਸਾਰੋ। ਜਾਇ ਬਕਾਲੇ ਗ੍ਰਾਮ ਨਿਹਾਰੋ। ਸਾਈਂਦਾਸ ਸੰਗ ਬਚ

---

[1] ਤਿਨ੍ਹਾਂ ਮਕਾਨਾਂ ਦਾ ਸੁੰਦਰ ਬਣਨਾ। [2] (ਤੇਰੇ) ਉੱਚੇ ਭਾਵ ਸ੍ਰੇਸ਼ਟ ਘਰ ਵਿਚ। [3] ਗੁਰੂ ਜੀ ਦੇ ਆਵਣ ਦੀ ਗਿਣਤੀ ਗਿਣਦਾ ਹੈ। [4] ਮਿਹਰੇ ਦੇ (ਘਰ ਜਾਣ) ਵਾਸਤੇ। [5] ਚਿਤਵਦਾ ਹੈ। [6] (ਪ੍ਰੇਮ) ਵਸੀ ਹੋਇਆ। (ਅ) (ਸਾਡੇ) ਵਸਣ ਵਾਸਤੇ। [7] ਸਾਰੀ ਭਵਿੱਖਤ ਵਿਚ ਜੋ ਹੋਣੀ ਹੈ। [8] ਸੂਰਜ ਚੜ੍ਹੇ ਚੜ੍ਹਨਾ ਚਾਹਿਆ। [9] ਚੱਲਣ ਦੀ ਇੱਛਾ ਕਰਕੇ।

ਕਹ੍ਯੋ। 'ਇਹ ਸਥਾਨ ਆਗੇ ਜੋ ਲਹ੍ਯੋ ॥ ੫ ॥ ਪਹੁੰਚਨਿ ਉਚਿਤਿ ਇਹੀ ਲਖਿ ਲੀਜੈ। ਕੇਤਿਕ ਦਿਨ ਬਾਸਾ ਇਤਿ ਕੀਜੈ'। ਮਿਹਰੇ ਸੁਨਯੋ ਗੁਰੂ ਚਲਿ ਆਏ। ਮਾਤਾ ਗੰਗਾ ਸੰਗਹਿ ਲ੍ਯਾਏ' ॥ ੬ ॥ ਹਰਖਤਿ ਗਮਨ੍ਯੋ ਲੈਨਿ ਅਗਾਰੀ। ਆਇ ਮਿਲ੍ਯੋ ਬੰਦਨ ਪਦ ਧਾਰੀ। ਸਤਿਗੁਰੁ ਕੁਸ਼ਲ ਬੂਝਿ ਤਿਹ ਸੰਗਾ। 'ਦਯਾ ਆਪਿ ਕੀ ਸੁਖ ਸਰਬੰਗਾ[1]' ॥ ੭ ॥ ਪੁਨ ਮਾਤਾ ਕੇ ਚਰਨੀ ਪਰ੍ਯੋ। 'ਗੁਰੁ ਚਿਤਿ ਆਵਹਿੰ' ਆਸ਼ਿਖ ਰਰ੍ਯੋ[2]। ਮੁਦਿਤਿ ਰਿਦੇ ਲੇ ਪੁਰੀ ਸਿਧਾਰਾ। ਜਹਾਂ ਨਵੀਨ ਨਿਕੇਤ ਉਸਾਰਾ ॥ ੮ ॥ ਤਹਿੰ ਆਛੋ ਪਰਯੰਕ ਡਸਾਵਾ। ਸੁੰਦਰ ਆਸਤਰਨ ਸੋਂ ਛਾਵਾ[3]। ਕਹਿ ਸਤਿਗੁਰੁ ਸੋਂ ਤਹਾਂ ਉਤਾਰੇ। ਸਭਿ ਪਰਵਾਰ ਬੰਦਨਾ ਧਾਰੇ ॥ ੯ ॥ ਖਾਨ ਪਾਨ ਨੀਕੇ ਕਰਿਵਾਇਸਿ। ਸਰਬ ਸੇਵ ਤੇ ਗੁਰੂ ਰਿਝਾਇਸਿ। ਤੀਨਿ ਦਿਵਸ ਗੁਰੁ ਤਹਾਂ ਬਿਤਾਏ। ਕਰਤਿ ਟਹਿਲ ਕੋ ਉਰ ਹਰਖਾਏ॥੧੦॥ ਚਤੁਰਥ ਦਿਨ ਮਹਿੰ ਬੈਠੇ ਪਾਸਿ। ਮਾਤਾ ਕੀਨਸਿ ਬਾਕ ਪ੍ਰਕਾਸ਼। 'ਹੇ ਸੁਤ ! ਸੁਪਨ ਰਾਤਿ ਕੋ ਆਯਹੁ। ਦੇਹਿ ਅੰਤਿ ਅਪਨੋ ਲਖਿ ਪਾਯਹੁ ॥ ੧੧ ॥ ਤੁਮਰੇ ਪਿਤਾ ਸਮੀਪਿ ਸਿਧਾਵੌਂ। ਮਿਲੌਂ ਅਨੰਦ ਤਹਾਂ ਕੋ ਪਾਵੌਂ। ਜੀਵਤਿ ਚਿਤ ਬਾਂਛਤਿ[4] ਮੈਂ ਪਾਵਾ। ਗੁਰੂ ਕ੍ਰਿਪਾ ਤੇ ਮੋਦ ਉਪਾਵਾ' ॥ ੧੨ ॥ ਕਹ੍ਯੋ ਸੰਝਿ, ਨਿਸਿ ਭੀ ਮੱਧ੍ਯਾਨਾ[5]। ਤਬਿ ਗੰਗਾ ਤਨ ਕੀਨਿ ਸ਼ਨਾਨਾ। ਸੁਨਿ[6] ਸਤਿਗੁਰੁ ਢਿਗ ਬੈਠੇ ਰਹੇ। ਵਾਹਿਗੁਰੂ ਸਿਮਰਨਿ ਕੋ ਕਹੇ॥੧੩॥ ਹੁਕਮੁ ਸੱਤਿ ਜਾਨ੍ਯੋ ਨਿਰਧਾਰਾ। ਅਪਰ ਮਾਤ ਸੋਂ ਕੁਛੁਨ ਉਚਾਰਾ। ਪ੍ਰਥਮ ਪਾਠ ਜਪੁਜੀ ਕੋ ਕੀਨਾ। ਪੁਨ ਸੁਖਮਨੀ ਬਿਖੈ ਚਿਤ ਦੀਨਾ ॥੧੪॥ ਬਿਧੀਆ ਜੇਠਾ ਸਾਂਈ-ਦਾਸ। ਸੁਨਿ ਸੁਨਿ ਬੈਠੇ ਮਾਤਾ ਪਾਸਿ। ਚਿਤ ਬਿਸਮਤਿ ਅਵਿਲੋਕਤਿ ਸਾਰੇ। ਗੁਰੁ ਸਮੇਤਿ ਬੈਰਾਗ ਸੁ ਧਾਰੇ[7] ॥ ੧੫ ॥ ਪਠਿ ਸੁਖਮਨੀ ਭੋਗ ਜਬਿ ਪਾਯਹੁ। ਹਾਥ ਜੋਰਿ ਸਭਿ ਸੀਸ ਨਿਵਾਯਹੁ। ਸੁਤ ਸੋਂ ਪ੍ਰੇਮ ਕਰੇ ਬਚ ਕਹ੍ਯੋ। 'ਜਿਮਿ ਤੁਵ ਪਿਤਾ ਦਾਗ ਜਲ ਲਹ੍ਯੋ[8] ॥ ੧੬ ॥ ਤਥਾ ਕਰਹੁ ਮੇਰੋ ਸਸ-

[1]ਸਭ ਤਰ੍ਹਾਂ। [2]ਅਸ਼ੀਰਵਾਦ (ਮਾਤਾ ਜੀ ਨੇ) ਕਹੀ। [3]ਵਿਛਾਵਣਾ ਵਿਛਾਇਆ। [4]ਮਨ ਮੰਗੀਆਂ (ਮੁਰਾਦਾਂ)। [5](ਇਹ ਸੁਪਨਾ) ਦੱਸਿਆ (ਮਾਤਾ ਜੀ ਨੇ) ਮਿਧ੍ਯਾ ਵੇਲੇ (ਤੇ ਫੇਰ ਜਦ) ਅੱਧੀ ਰਾਤ ਹੋਈ। [6](ਅਸ਼ਨਾਨ ਕੀਤਾ) ਸੁਣਕੇ। [7](ਸਾਰਿਆਂ ਨੇ) ਵੈਰਾਗ ਧਾਰਿਆ। [8]ਭਾਵ ਇਹ ਹੈ ਕਿ ਉਹਨਾਂ ਦੇ ਸੱਚ ਖੰਡ ਗਮਨ ਮਗਰੋਂ ਸਰੀਰ ਨੂੰ ਜਲ ਵਿਚ ਪ੍ਰਵਾਹ ਕੀਤਾ ਸੀ। ਪਰੰਤੂ ਯਾਦ ਰਹੇ ਕਿ ਭਾਈ ਸਾਹਿਬ ਗੁਰੂ ਪੰਚਮ ਸਾਹਿਬ ਜੀ ਦਾ ਦਰਯਾ ਕਿਨਾਰੇ ਸਸਕਾਰ ਕਰਨਾ ਬੀ ਲਿਖ ਆਏ ਹਨ ਤੇ ਜਲ ਦਾਗ ਬੀ ਲਿਖ ਆਏ ਹਨ। ਦੋਹਾਂ ਮਹਿਮਾਂ ਪ੍ਰਕਾਸ਼ਾਂ ਨੇ ਸਸਕਾਰ ਲਿਖਿਆ ਹੈ। ਦੇਖੋ ਫੁਟ ਨਿਸ਼ਾਨ *ਰਾਸ ੪ ਅੰਸੂ ੫੮, ਅੰਕ ੨੬ ਸਫਾ ੨੩੮੭।

ਕਾਰਾ[1]। ਸੁਖੀ ਬਸਹੁ ਤੁਮ ਜੁਤਿ ਪਰਵਾਰਾ'। ਕੁਸ਼ਾ ਡਸਾਵਨਿ ਤਬਿ
ਧਰਿਵਾਇ। ਪੌਢੀ ਮੁਖ ਪਰਿ ਅੰਬਰ ਪਾਇ ॥੧੭॥ ਸਭਿ ਕੇ ਦੇਖਤਿ ਤਨੁ
ਤਜਿ ਗਈ। ਸ਼੍ਰੀ ਅਰਜਨ ਢਿਗ ਪ੍ਰਾਪਤਿ ਭਈ। ਜੇਸ਼ਠ ਸੁਦੀ ਚੌਥ
ਸਸਿਵਾਰ[2]। ਸ਼੍ਰੀ ਗੰਗਾ ਪਰਲੋਕ ਪਧਾਰਿ ॥੧੮॥ ਜੈ ਜੈ ਕਾਰ ਸੁਰਗ ਮਹਿੰ
ਹੋਵਾ। ਗੰਗ ਬਿਵਾਨ ਜਾਤਿ ਕਹੁ ਜੋਵਾ। ਬਾਬਕ ਰਾਗੀ ਗੁਰੂ ਹਕਾਰਾ।
'ਗਾਵਹੁ ਆਸਾਵਾਰਿ' ਉਚਾਰਾ ॥ ੧੯ ॥ 'ਮਾਰੂ ਅਰੁ ਵਡਹੰਸ ਜਿ ਰਾਗ।
ਗਾਵਹੁ ਸ਼ਬਦ ਬਡੋ ਬੈਰਾਗ[3]'। ਸੁਰ ਕਰਿ ਗਾਵਨਿ ਸੁੰਦਰ ਕੀਨਿ। ਸੁਨਤਿ
ਸਕਲ ਬਾਨੀ ਚਿਤ ਦੀਨਿ ॥੨੦॥ ਬੈਠੇ ਮਾਤਾ ਕੇ ਚਹੁੰਦਿਸ਼ ਮੈਂ। ਸੁਨਹਿੰ
ਪ੍ਰੇਮ ਤੇ ਕਰੁਨਾ ਰਸ ਮੈਂ। ਭਈ ਪ੍ਰਭਾਤਿ ਭੋਗ ਤਬਿ ਪਾਯੋ। ਮਾਤਾ ਹੇਤ
ਬਿਬਾਨ ਬਨਾਯੋ ॥੨੧॥ ਸਭਿਨਿ ਗੁਰੂ ਜੁਤਿ ਕੀਨਿ ਸ਼ਨਾਨਾ। ਨਰ ਅਨੁ-
ਹਾਰ ਰੁਦਨ ਕੋ ਠਾਨਾ*। ਬੀਚਿ ਬਿਬਾਨ ਗੰਗ ਕੋ ਪਾਏ। ਪੁਨ ਚਾਰਿਹੁੰ
ਨਿਜ ਕੰਧ[4] ਉਚਾਏ ॥ ੨੨ ॥ ਸਾਈਂਦਾਸ, ਪਿਰਾਣਾ ਦੋਇ। ਬਿਧੀਆ,
ਜੇਠਾ ਸੁਚਿ ਮੈਂ ਹੋਇ[5]। ਮਿਹਰੋ ਗਹਿ ਕਰ ਚਮਰੁ ਢੁਰਾਵਾ। ਬਾਬਕ
ਗਾਵਤਿ ਅੱਗ੍ਰ ਸਿਧਾਵਾ॥੨੩॥ ਗਮਨੇ ਸ਼੍ਰੀ ਗੁਰੁ ਹਰਿਗੋਵਿੰਦ। ਮਿਲੇ ਆਇ
ਕਰਿ ਮਾਨਵ ਬ੍ਰਿੰਦ। ਕੰਧਿ ਉਠਾਇ ਪਢਤਿ ਗੁਰਬਾਨੀ। ਪਹੁੰਚੇ ਤੀਰ
ਬਿਪਾਸਾ ਥਾਨੀ[6] ॥ ੨੪ ॥ ਆਇਸੁ ਪਾਇ ਗੁਰੂ ਕੀ ਚਾਰਹੁੰ। ਜਾਇ ਪ੍ਰਵੇਸ਼ੇ
ਨਦੀ ਮਝਾਰਹੁੰ। ਜਹਾਂ ਕਹਯੋ[7] ਥਿਰ ਕਰਨਿ ਬਿਮਾਨਾ। ਤਹਾਂ ਉਤਾਰਿ ਕੰਧ
ਤੇ ਜਾਨਿ[8] ॥੨੫॥ ਜਬਿ ਜਲਬਿਖੈ ਕਛੁਕ ਪਰਵੇਸ਼ਾ। ਤਨ ਭਾ ਅੰਤਰ ਧਯਾਨ
ਅਸ਼ੇਸ਼ਾ। ਆਇ ਬਰਨ ਬੰਦਨ ਕੋ ਠਾਨੀ। ਕਹਯੋ ਪੁਚਾਵਨਿ ਸ਼ੁਭ ਇਸ-
ਥਾਨੀ[9] ॥ ੨੬ ॥ ਬਿਸਮਤਿ ਹੋਇ ਹਟੇ ਤਬਿ ਚਾਰੋਂ। ਕਹਯੋ[10], ਪ੍ਰਸੰਗ
ਪਿਖਯੋ ਜਿਮਿ ਸਾਰੋ। 'ਗੁਰੁ ਕੀ ਗਤਿ ਗੁਰੁ ਹੀ ਇਕਿ ਜਾਨੈ'। ਇਮਿ ਕਹਿ

---

[1]ਭਾਵ ਜਲ ਪ੍ਰਵਾਹ ਕਰੋ। [2]ਸੋਮਵਾਰ। [3]ਬੜੇ ਵੈਰਾਗ ਵਾਲੇ। [4]ਮੋਢਿਆਂ ਤੇ। [5]ਪਵਿੱਤ੍ਰ ਹੋਕੇ। [6]ਬਿਆਸਾ ਦੇ ਕੰਢੇ ਵਾਲੇ ਥਾਂ ਤੇ। [7](ਗੁਰੂ ਜੀ ਨੇ) ਕਹਿਆ। [8]ਉਤਾਰਿਆ ਜਾਣਕੇ (ਉਹ ਥਾਂ)। [9]ਭਾਵ ਗੁਰਲੋਕ, ਦੇਖੋ ਇਸੇ ਅੰਸੂ ਦਾ ਅੰਕ ੧੮। [10](ਸਿਖਾਂ ਨੇ) ਕਿਹਾ।

*ਬਨਾਵਟ ਕਰਕੇ ਰੋਣ ਤੋਂ ਭਾਵ ਨਹੀਂ। ਜਿਵੇਂ (ਗੁਰੂ ਸਰੂਪ) ਈਸ਼੍ਵਰੀਯ ਰੰਗ ਵਿਚ ਪੂਰਨ ਸੀ, ਤਿਵੇਂ ਇਨਸਾਨੀਅਤ ਦਾ ਬੀ ਕਮਾਲ ਸੀ। ਇਨਸਾਨੀ ਵਲਵਲਾ ਮਾਤਾ ਵਿਯੋਗ ਵੇਲੇ ਜੇ ਹੁਲਾਰ ਵਿਚ ਆਵੇ ਤਾਂ ਇਹ ਕਮਤਾਈ ਨਹੀਂ। ਵਾਚ ਗਯਾਨੀ ਲੋਕ ਪੱਥਰ ਸਮਾਨ ਹਿਰਦੇ ਦੀ ਕਠੜਾਈ ਨੂੰ ਗਯਾਨ ਅਵਸਥਾ ਜਾਣਕੇ ਐਸੇ ਮਰਮੀ ਵਲਵਲਿਆਂ ਨੂੰ ਸਮਝ ਨਹੀਂ ਸਕਦੇ।

ਸਭਿ ਹੀ ਬੰਦਨ ਠਾਨੈ ॥ ੨੭ ॥ ਜਥਾ ਜੋਗ ਕਰਿ ਕੈ ਹਟਿ ਆਏ। ਬੀਚਿ ਬਕਾਲੇ ਨਰ ਸਮੁਦਾਏ। ਏਕਿ ਨਿਸਾ ਬਸਿ ਕੈ ਤਿਸਿ ਥਾਨਾ। ਭਈ ਪ੍ਰਾਤ ਗੁਰੁ ਚਹਯੋ ਪਯਾਨਾ॥੨੮॥ ਮਿਹਰੇ ਸੰਗਿ ਕਹਯੋ'ਤੁਵ ਚਾਹੀ।ਪੂਰਨ ਭਈ ਲਖਹੁ ਉਰ ਮਾਂਹੀ। ਜਾਇ ਸੁਧਾਸਰ, ਸਗਰੀ ਰੀਤਿ। ਕਰਯੋ ਚਹਿਤਿ, ਚਿਤ ਮਹਿਂ ਧਰਿ ਪ੍ਰੀਤਿ' ॥ ੨੯ ॥ ਮਿਹਰੇ ਕਹਯੋ 'ਇਹਾਂ ਪ੍ਰਭੁ ਕੀਜੈ। ਬਾਂਛਤਿ ਹੋਇ ਮੰਗਾਇ ਸੁ ਲੀਜੈ। ਮਾਤਾ ਹੇਤ ਜੱਗਯ ਕਰਿਵਾਵਹੁ।ਤਿਲਕ ਸਭਿਨਿ ਤੇ ਇਹ ਠਾਂ ਪਾਵਹੁ' ॥੩੦॥ ਗੁਰੂ ਕਹਯੋ 'ਚਿਤ ਚਾਹਤਿ ਜੋਇ। ਸੋ ਭੀ ਬਾਤਿ ਤੋਹਿ ਢਿਗ ਹੋਇ। ਹਮ ਤੇ ਤ੍ਰਿਤੀ ਥਾਨ ਗੁਰੁ ਬੈਸੈਂ[1]। ਤਿਲਕ ਬਕਾਲੇ* ਮਹਿਂ ਲੇਂ ਐਸੇ॥੩੧॥ਮੇਰੋ ਰੂਪ ਭੇਦ ਨਹਿ ਕੋਈ। ਤਬਿ ਲੌ ਜੀਵਨਿ ਤੇਰੋ ਹੋਈ'। ਸੁਨਿ ਮਿਹਰੋ ਉਰ ਨਿਸ਼ਚੈ ਪਾਯੋ। ਚਰਨ ਕਮਲ ਗੁਰੂ ਕੇ ਲਪਟਾਯੋ ॥ ੩੨ ॥ ਚਢੇ ਤੁਰੰਗ ਥੇਗ ਤੇ ਚਾਲੇ। ਸਾਈਂਦਾਸ ਸਿੱਖ ਭਟ ਨਾਲੇ। ਪੰਥ ਬਿਖੈ ਕੁਛ ਥੋਰਾ ਠਹਿਰੇ। ਚਢੇ ਗੁਰੂ ਪੁਨ ਢਰੇ ਦੁਪਹਿਰੇ ॥੩੩॥ ਕਿਤਿਕ ਦਿਵਸ ਰਹਿ ਪਹੁੰਚੇ ਜਾਈ। ਰੰਗ ਮਾਤ ਕੀ ਬਾਤਿ ਸੁਨਾਈ।ਗੁਰੁ ਪਤਨੀ ਤੀਨਹੁ ਰੁਦਨੰਤੀ।ਸਿਮਰਿ ਸਿਮਰਿ ਗੁਨ ਬਹੁ ਪਛੁਤੰਤੀ ॥੩੪॥ 'ਪੂਰਬ ਹੀ ਹਮ ਤੇ ਹੁਇ ਨਯਾਰੀ।ਅੰਤ ਸਮੇਂ ਮਹਿ ਨਹੀਂ ਨਿਹਾਰੀ। ਹਮ ਸਭਿ ਕੋ ਅਲੰਬ[2] ਬਡ ਹੁਤੀ। ਘਰ ਕਾਰਜ ਕੀ ਦਾਯਕ ਮਤੀ[3]'॥੩੫॥ਸ੍ਰੀ ਗੁਰੁ ਉਤਰਿ ਪਰੇ ਤਿਹ ਸਮੇ। ਸ੍ਰੀ ਹਰਿਮੰਦਰ ਕਰਿ ਕੈ ਨਮੋ।ਬੈਠੇ ਤਖਤ ਅਕਾਲ ਸਥਾਨ।ਸੁਧਿ ਪੁਰਿਮਹਿਂ ਸੁਨਿ ਸੁਨਿ ਸਭਿਕਾਨ ॥੩੬॥ ਸਯਾਨੇ ਨਰ ਸਤਿਗੁਰੁ ਢਿਗ ਆਏ।ਬੈਠਿ ਮਾਤ ਕੀ ਬਾਤ ਚਲਾਏ। ਕਰਹਿਂ ਸਰਾਹਨ'ਬਹੁ ਮਤਿ ਵੰਤੀ।ਸਮ ਭਾਨੀ ਕੇ ਅਤਿ ਸਤਿਵੰਤੀ'॥੩੭॥ ਗੁਰੂ ਕਹਯੋ 'ਜੋ ਉਪਜਨਿ ਹਾਰ।ਬਿਨਸਹਿ,ਨੇਮ ਇਹੀ ਕਰਤਾਰ। ਹੋਨਿ-ਹਾਰ ਕੋ ਕਯਾ ਹੈ ਸ਼ੋਕ। ਕਰਹਿ ਸ਼ੋਕ ਪਾਇ ਨ ਕੁਛ ਲੋਕ[4]'॥੩੮॥ਪੁਰਿਕੇ ਨਰ ਮਸੰਦ ਗਨ ਸੂਰੇ। ਆਏ, ਭਈ ਭੀਰ ਥਲ ਪੂਰੇ। ਜਥਾ ਜੋਗ ਸਭਿ-ਹਿਨਿ ਕੇ ਸਾਥ। ਬਚਨ ਬਿਲਾਸ ਪ੍ਰਕਾਸ਼ੇ ਨਾਥ॥ ੩੯॥ ਉਠਿ ਕਰਿ ਨਿਜ ਮਹਿਲੀਂ ਤਬਿਗਏ।ਅਧਿਕ ਸ਼ੋਰਤਹਿਂ ਸੁਨਿਤੇ ਭਏ।ਪੁਰਿ ਕੀ ਨਾਰਿ ਬ੍ਰਿੰਦ ਘਰ ਭਰਯੋ। ਊਚੇ ਸੁਰ ਰੋਦਨ ਬਹੁ ਕਰਯੋ ॥ ੪੦ ॥ ਇਕ ਦਾਸੀ ਨਿਜ

[1]ਬੈਠਣਗੇ। [2]ਆਸਰਾ। [3]ਮੱਤ ਦੇਣ ਵਾਲੀ। [4]ਜੋ ਲੋਕ ਸ਼ੋਕ ਕਰਦੇ ਹਨ ਉਨ੍ਹਾਂ ਨੂੰ ਕੁਛ ਪ੍ਰਾਪਤ ਨਹੀਂ ਹੁੰਦਾ। *ਅੰਮ੍ਰਿਤਸਰ ਦੇ ਜ਼ਿਲੇ ਵਿਚ ਹੈ।

ਨਿਕਟਿ ਬੁਲਾਈ।ਰੁਦਤਿ ਦੁਖਿਤ ਚਿਤ ਸੋ ਚਲਿ ਆਈ। ਕਹਨੋ ਤਾਂਹਿ ਸੋਂ 'ਰੁਦਨ ਹਟਾਵਹੁ। ਬੈਠੇ ਰਹਹੁ ਗੁਰੂ ਗੁਨ ਗਾਵਹੁ॥੪੧॥ ਬਡਭਾਗਨਿ ਜਨਨੀ ਸੁਖੁ ਪਾਏ। ਨਹਿਂ ਸੋਚਨਿ ਕੇ ਜੋਗ ਕਦਾਏ'। ਸੁਨਿ ਦਾਸੀ ਅੰਤਰ ਤਬਿ ਜਾਇ। ਗੁਰੁ ਬਚ ਕਹਿ ਕੈ ਦਈ ਹਟਾਇ॥ ੪੨ ॥ ਸੁਨਿ ਕੈ ਸਨੈ ਸਨੈ ਹਟਿ ਗਈ। ਸ਼ੋਕ ਸਕਲ ਹੀ ਠਾਨਤਿ ਭਈ।ਰਾਤਿ ਬਿਤਾਵਨਿ ਕੀਨੀ ਸੋਇ। ਉਠੇ ਪ੍ਰਭੂ ਨਿਜਿ ਬੇਲਾ ਜੋਇ[1] ॥ ੪੩ ॥ ਸੁਧਿ ਸਬੰਧੀਅਨਿ ਸਦਨ ਪਠਾਈ। ਸੁਨੀ ਸਭਿਨਿ ਬਹੁ ਸ਼ੋਕ ਉਪਾਈ । ਨਿਜ ਨਿਜ ਘਰ ਤੇ ਹ੍ਵੈ ਕਰਿ ਤਯਾਰੇ। ਪਰੇ ਸੁਧਾਸਰ ਪੰਥ ਮਝਾਰੇ ॥੪੪॥ ਬੋਲੇ ਸਤਿ-ਗੁਰੁ 'ਸੁਨਿ ਗੁਰਦਾਸ !। ਪਠਹੁ ਗ੍ਰਿੰਥ ਸਾਹਿਬ ਸੁਖਰਾਸ। ਬਿਦਤਹਿ ਸਿੱਖਨਨਿ ਮੈਂ ਅਸ ਰੀਤਿ।ਮ੍ਰਿਤਕ ਭਏ ਜੋ ਪਢਹਿਂ ਸ ਪ੍ਰੀਤਿ ॥੪੫॥ ਸਭਿ ਬਿਧਿ ਕੇ ਸੁਖ ਪਾਵਹਿ ਪ੍ਰਾਨੀ। ਜਿਸ ਹਿਤ ਪਢਨਿ ਕਰਹਿ ਗੁਰੁ ਬਾਨੀ। ਇਸਿ ਫਲ ਸਮ ਜਗ ਅਪਰ ਨ ਕੋਈ। ਬਡੇ ਭਾਗ ਤੇ ਪ੍ਰਾਪਤਿ ਹੋਈ*' ॥ ੪੬ ॥ ਫਰਸ਼ ਕਰਾਯੋ ਸੁੰਦਰ ਠੌਰ। ਦੁਹੁੰਦਿਸ਼ਿ ਸਿੱਖ ਢੁਰਾਵਹਿਂ ਚੌਰ। ਖੋਲਨਿ ਕਰਯੋ ਗ੍ਰਿੰਥ ਜੀ ਤਬੈ।ਕਰਿ ਗੁਰਦਾਸ ਪਾਠ ਕੋ ਸਬੈ॥੪੭॥ਇਮਿ ਕਰਤੇ ਦਿਨ ਦ੍ਵੈ ਕਿ ਬਿਤਾਏ। ਸੁਨਹਿਂ ਪਾਠ ਕੋ ਨਰ ਸਮੁਦਾਏ। ਹੁਤੇ ਸਬੰਧੀ ਸੋ ਚਲਿ ਆਏ। ਗੁਰੁ ਕੇ ਮਹਿਲ ਜਾਇ ਰੁਦਨਾਏ॥ ੪੮ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸ੍ਰੀ ਗੰਗਾ ਕੇ ਪ੍ਰਲੋਕ ਗਮਨਿ' ਬਰਨਨੰ ਨਾਮ ਦੋਇ ਸਸ਼ਠੀ ਅੰਸੂ ॥੬੨॥

## ੬੩. [ਸ੍ਰੀ ਤੇਗ ਬਹਾਦਰ ਜੀ ਅਵਤਾਰ]।

ਦੋਹਰਾ ॥ ਗੋਇੰਦਵਾਲ,ਖਡੂਰ ਤੇ ਮਊ,ਡੱਲੇ,ਮੰਡਜਾਲਿ । ਸਭਿ ਆਏ ਨਰ ਨਾਰਿ ਗਨ ਰੋਦਤਿ ਸ਼ੋਕ ਬਿਸਾਲ ॥ ੧ ॥ ਚੌਪਈ ॥ ਗੁਰ ਮਹਿਲਨਿ ਮਹਿ ਸ਼ਬਦ ਰੁਦਨ ਕੋ।ਭਯੋ ਬਿਸਾਲ ਮੇਲਿਯਨਿ ਗਨ ਕੋ†। ਕਰਹਿਂ ਸਰਾਹਨਿ ਗੁਨ ਸਮੁਦਾਏ। ਸਿਮਰਿ ਸਿਮਰਿ[2] ਗਨ ਤ੍ਰਿਯ ਰੁਦਨਾਏ ॥ ੨ ॥ ਫਹਿਰ ਗੁਰੂ ਢਿਗਿ ਬਾਤਿ ਕਰੰਤੇ। 'ਭਾਗਵਾਨ ਦੀਰਘ' ਉਚਰੰਤੇ। 'ਪਿਖਹੁ ਫਨਾਹ ਜਹਾਨ ਤਮਾਮ[3]। ਨਹੀਂ ਰਹਤਿ ਨਿਤਿ ਕਾਹੁ ਮੁਕਾਮ[4] ॥੩॥ ਨਦੀ

[1] ਵੇਲਾ ਵੇਖਕੇ। [2] ਯਾਦ ਕਰ ਕਰਕੇ। [3] ਸਾਰਾ ਜਹਾਨ (ਜੋ ਤੁਸੀਂ) ਵੇਖਦੇ ਹੋ ਫਨਾਹ ਹੋਣ ਵਾਲਾ ਹੈ। [4] ਕਿਸੇ ਦੀ ਥਿਰਤਾ। *ਇਹ ਗੁਰੂ ਰੀਤੀ ਕਵਿ ਜੀ ਦੱਸ ਰਹੇ ਹਨ।

†ਉੱਪਰ ਪਿਛਲੇ ਅੰਸੂ ਦੇ ਅੰਕ ੪੨ ਵਿਚ ਗੁਰੂ ਜੀ ਵਲੋਂ ਰੋਣਾ ਬੰਦ ਕਰਨ ਦਾ ਹੁਕਮ ਕਵੀ ਜੀ ਦੱਸ ਆਏ ਹਨ, ਫੇਰ ਕਿਵੇਂ ਰੋਣ ਦੀ ਸੱਦ ਜਾਰੀ ਹੋ ਸਕਦੀ ਹੈ। ਹਾਂ, ਮਾਤਾ ਜੀ ਦੇ ਗੁਣਾਂ ਤੇ ਪਿਆਰ ਦੀ ਯਾਦ ਵਿਚ ਹਿਰਦੇ ਦੇ ਡੂੰਘੇ ਵਲਵਲੇ ਤੋਂ ਨੈਣੀ ਨੀਰ ਆ ਜਾਣਾ ਕੁਦਰਤੀ ਬਾਤ ਹੈ। 'ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ'।

ਪ੍ਰਵਾਹ ਚਲਨੋ ਜਗ ਜਾਤਿ । ਜੀਰਨਿ ਬਨਤਿ ਬਿਦਤਿ ਦਿਨ ਰਾਤਿ[1]
ਭੱਲੇ ਤੇਹਣ ਅਪਰ ਜਿ ਸਜਾਨੇ । ਸਭਿਨਿ ਸੁਨਾਵਤਿ ਏਵ ਬਖਾਨੇ ॥ ੪ ॥
'ਅਹੋ ਜਥਾਰਥ' ਸ੍ਰੀ ਗੁਰੂ ਕਹਨੋ । ਇਸ ਬਿਧਿ ਕਹਿ ਕਰਿ ਡੇਰਾ ਲਹਨੋ।
ਸੇਵਾ ਪਰਿ ਮਸੰਦ ਗਨ ਛੋਰੇ।ਸਰਬ ਸੇਵ ਕੀਨੀ ਸਭਿ ਓਰੇ ॥੫॥ ਸਤਿਗੁਰੁ
ਬੈਠਤਿ ਲਾਇ ਦਿਵਾਨ । ਦਿਨ ਪ੍ਰਤਿ ਆਵਹਿਂ ਲੋਕ ਮਹਾਨ । ਦੀਰਘ
ਚੌਕੀ ਹੁਇ ਦੁਇਕਾਲ[2] । ਸੁਨਿ ਕਰਿ ਸੰਗਤ ਮਿਲੀ ਬਿਸਾਲ[3] ॥ ੬ ॥ ਇਸ
ਬਿਧਿ ਤ੍ਰੌਦਸ਼[4] ਦਿਵਸ ਬਿਤਾਏ । ਭੋਗ ਗ੍ਰੰਥ ਗੁਰੁਦਾਸਹਿ ਪਾਏ । ਗੁਰੂ
ਕਰਾਵਤਿ ਭੇ ਅਰਦਾਸ । ਦੀਨਿਸਿ ਪੋਸ਼ਿਸ਼ ਜ਼ਰੀ ਪ੍ਰਕਾਸ਼ ॥ ੭ ॥ ਦੀਨਿ
ਦਿਜਨਿ ਕੋ ਦਾਨ ਘਨੇਰੇ*।ਬਸਤ੍ਰ ਬਿਭੂਖਨ ਮੋਲ ਬਡੇਰੇ।ਸਿਹਜਾ[5] ਦਰਬ
ਅਹਾਰ ਉਦਾਰਾ । ਤੋਸ਼ਨਿ ਕੀਨੇ ਸਰਬ ਪ੍ਰਕਾਰਾ॥੮॥ ਉਠਯੋ ਬ੍ਰਿੱਧ ਦੀਨਸਿ
ਦਸਤਾਰ । ਲਈ ਗੁਰੂ ਨਿਜ ਸਿਰ ਪਰਿ ਧਾਰਿ । ਤੇਹਣ ਭੱਲੇ ਜਿਤਿਕ
ਸੰਬੰਧੀ । ਦਈ ਸਭਿਨਿ ਜਥਿ,ਸ੍ਰੀ ਗੁਰੂ ਬੰਧੀ ॥੯॥ ਦ੍ਵਾਰਾ ਹਰੀ ਚੰਦ ਇਹ
ਦੋਇ । ਦਾਸ ਨਰਾਇਣ ਤੀਸਰਿ ਜੋਇ । ਬਸਤ੍ਰ ਬਿਭੂਖਨ ਧਨ ਦੇ ਘਨੋ।
ਹਾਥ ਜੋਰਿ ਬਿਨਤੀ ਕੇ ਸਨੋ॥ ੧੦ ॥ ਸੰਗਤਿ ਸਿੱਖ ਮਸੰਦ ਬਿਲੰਦ ।
ਦੇਤਿ ਪਦਾਰਥ ਲਜਾਵਤਿ ਬ੍ਰਿੰਦ[6] । ਪੁਨ ਗੁਰੂ ਪੰਚਾਮ੍ਰਿਤ ਕਰਿਵਾਯੋ ।
ਘਨੋ ਸਭਿਨਿ ਮਹਿ ਕਹਿ ਬਰਤਾਯੋ॥੧੧॥ਉਤਸਵ ਭਯੋ ਸ਼ੋਕ ਕੋ ਤਯਾਗੇ॥
ਨੌਬਤ ਬਜਨਿ ਲਗੀ ਜਿਮਿ ਆਗੇ। ਜੇਤਿਕ ਆਏ ਸਕਲ ਸਿਧਾਏ।
ਗੋਇੰਦਵਾਲ ਆਦਿ ਸਮੁਦਾਏ ॥ ੧੨ ॥ ਕਿਤਿਕ ਦਨੇਸ ਜਬਿ ਬੀਤੇ ਫੇਰਿ
। ਸੰਗਤਿ ਆਵਤਿ ਜਾਤਿ ਘਨੇਰ । ਇਕ ਦਿਨ ਭਾਈ ਬ੍ਰਿੱਧ ਬਖਾਨਾ ।
'ਰਾਵਰ ਕਰਨੋ ਕੌਤਕ ਨਾਨਾ ॥੧੩॥ ਫਹਿਰ ਕ੍ਰਿਆ ਅਵਿਲੋਕ ਤੁਮਾਰੀ ।
ਭ੍ਰਮਹਿ ਲੋਕ ਮਿਲਿ ਨਿੰਦ ਉਚਾਰੀ† । ਅਰ ਕਰਨੋ ਬਹੁ ਜੰਗ ਅਖਾਰੇ ।
ਸਮੇਂ ਭਯੋ ਪ੍ਰਾਪਤਿ ਇਸਿ ਬਾਰੇ ॥੧੪॥ ਜਹਾਂ ਰਿਹਾਇਸ਼[7] ਹੈ ਮੁਝ ਨੀਤਿ।

---

[1]ਰਾਤ ਦਿਨ ਵਿਚ ਪ੍ਰਗਟ ਹੀ ਪੁਰਾਣਾ ਹੁੰਦਾ ਜਾਂਦਾ ਹੈ (ਪੁਰਸ਼, ਭਾਵ ਆਯੂ ਬੀਤਦੀ ਜਾਂਦੀ ਹੈ)।
[2]ਦੋਨੋ ਵੇਲੇ । [3]ਸੁਨਣਾਂ ਕਰਦੀ ਹੈ ਸੰਗਤ ਬਹੁਤੀ ਮਿਲਕੇ । [4]ਤੇਰਾਂ । [5]ਬਿਸਤਰੇ । [6]ਬਹੁਤੇ
ਪਦਾਰਥ ਲਿਆਂਵਦੇ ਹਨ । [7]ਨਿਵਾਸ ।

*ਗੁਰੂ ਘਰ ਵਿਚ ਗੁਰੂ ਮਰਯਾਦਾ
ਵਿਹਤ ਹੈ, ਹੋਰ ਰਸਮਾਂ ਨਹੀਂ ਹਨ, ਦੇਖੋ ਰਾਸ ੨ ਅੰਸੂ ੨੪ ਅੰਕ ੪੧ ਦੀ ਹੇਠਲੀ ਟੂਕ ।
ਪਿਛਲੇ ਅੰਸੂ ਦੇ ਅੰਕ ੪੫ ਵਿਚ ਸਭ ਤੋਂ ਉੱਚੀ ਗਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਦੱਸ
ਆਏ ਹਨ ।

†ਜੁਧ ਜੰਗ ਜੋ ਹੁਣ ਹੋਣੇ ਹਨ, ਉਹਨਾਂ ਵੱਲ ਸੈਨਤ ਹੈ ।

ਬੈਠਯੋ ਰਹਤਿ ਇਕਾਂਤ ਸਪ੍ਰੀਤਿ । ਸ੍ਰੀ ਗੁਰੂ ਰਾਮਦਾਸ ਕੇ ਸਮੈਂ ।
ਸਕਲ ਸਮਾਜ ਸੌਂਪਿਯਤਿ ਹਮੈਂ[1] ॥ ੧੫ ॥ ਤਊ ਬਾਸ ਮਮ ਬੀਰ ਮਝਾਰਾ।
ਜਾਨਤਿ ਸਭਿ ਤੁਮ ਸੁਨਯੋ ਉਦਾਰਾ। ਵਿਹੁ ਆਇਸੁ ਕਰਿ ਹੌਂ ਤਹਿ ਬਾਸਾ।
ਜਰਾ[2] ਅਧਿਕ ਹੀ ਮਮ ਤਨ ਗ੍ਰਾਸਾ ॥੧੬॥ ਮਾਤਗੰਗ ਅਬਿ ਤਨੁ ਕੋ ਤਜਾ-
ਗਯੋ। ਤਬਿ ਲੌ ਬੀਰ ਰੰਗ ਨਹਿਂ ਜਾਗਯੋ[3]। ਹੁਇਂ ਅਬਿ ਬਿਘਨ ਅਨੇਕ
ਪ੍ਰਕਾਰੇ। ਕਾਰਨ ਪ੍ਰਥਮ ਸ਼ਸਤ੍ਰ ਤੁਮ ਧਾਰੇ[4] ॥੧੭॥ ਸੁਨਿ ਸ੍ਰੀ ਗੁਰੂ ਨੇ ਸਕ-
ਲ ਬਿਚਾਰੀ।–ਜਥਾ ਜੋਗ ਬ੍ਰਿਧ ਇੱਛਾ ਧਾਰੀ। ਪੂਰਬ ਭੀ ਇਹ ਵਹਿਰ
ਰਹੰਤੇ। ਹਮਰੇ ਹਿਤ ਠਹਿਰੇ ਹਿਤਵੰਤੇ ॥ ੧੮ ॥ ਸਮਾਂ ਜੁੱਧ ਕੋ ਪਹੁੰਚਯੋ
ਆਈ–। ਇਮਿ ਬਿਚਾਰ ਆਇਸੁ ਫੁਰਮਾਈ। ਕਰਿਕੈ ਚਰਨ ਕਮਲ ਕੋ
ਬੰਦਨ। ਬਾਰਿ ਬਾਰਿ ਪਿਖਿ ਸ਼ੱਤ੍ਰੁ ਨਿਕੰਦਨ[5] ॥੧੯॥ ਗਯੋ ਬੀਰ ਕੋ ਪ੍ਰਥਮ
ਸਥਾਨਾ। ਇਕਿ ਰਸ ਬ੍ਰਿਤੀ ਰਿਦੇ ਬ੍ਰਹਮ ਗਯਾਨਾ। ਸ਼ਕਤਿ ਬਿਸਾਲ
ਚਹੈ ਸੋ ਕਰਿਹੀ। ਤਊ ਨ ਕਰਹਿ ਧੀਰ ਉਰ ਧਰਿ ਹੀ ॥੨੦॥ ਪਾਛੈ ਕੇਤਿਕ
ਦਿਵਸ ਬਿਤਾਇ। ਸੰਗਤਿ ਸਦਾ ਆਇ ਇਕ ਜਾਇ। ਕਰਤਿ ਅਨੇਕਨ
ਕੋ ਕੱਲਯਾਨ। ਕਿਸਿ ਦੇਂ ਭਗਤਿ ਕਿਸੀ ਬ੍ਰਹਮ ਗਯਾਨ ॥ ੨੧ ॥ ਕਿਸਿ
ਕੀ ਕਰਹਿਂ ਕਾਮਨਾ ਪੂਰੀ। ਸੁਤ ਬਿਤ ਆਦਿ ਜਿ ਕਰਿ ਉਰ ਰੂਰੀ[6]।
ਆਯੁਧ ਬਿੱਦਯਾ ਬਹੁ ਅੱਭਯਾਸੇ। ਕਰਹਿਂ ਸੁਭਟ ਗੁਰੁ ਪਿਖਹਿਂ ਤਮਾਸ਼ੇ[7]
॥੨੨॥ ਪੈਂਦੇ ਖਾਨ ਬੀਰ ਬਰ ਹੋਵਾ। ਜਿਸਿ ਕੀ ਸਮ ਕੋ ਦੁਤਿਯ ਨ ਜੋਵਾ।
ਸਿਪਰਿ ਖੜਗ ਕੇ ਦਾਵ ਕਰੰਤੇ। ਧਨੁਖ ਨਿਠੁਰ ਨੌਟੰਕ ਖਿਚੰਤੇ ॥ ੨੩ ॥
ਖਪਰੇ[8] ਮਹਾਂ ਫੁਲਾਦੀ ਤੀਖਨ। ਗੁਰੂ ਘਰਾਵਹਿ ਕਹਿ ਕਹਿ ਭੀਖਨ।
ਚਾਰਿ ਚਾਰਿ ਅੰਗੁਲ ਚੌਰਾ ਕਰਿ। ਕਾਨੀ ਪੁਸ਼ਕਾ ਮੱਧ ਬੀਰ ਧਰਿ[9] ॥
੨੪ ॥ ਦੇਖਤਿ ਲੋਕ ਅਧਿਕ ਬਿਸਮਾਵੈਂ। 'ਅਬਿ ਤੌ ਅਸਿ ਨਹਿਂ ਕੋਇ
ਚਲਾਵੈ। ਅਰਜਨ ਆਦਿਕ ਸਮਯ ਮਝਾਰਾ। ਸੁਨੇ ਬਲੀ, ਸੋ ਕਰਤਿ

[1]ਸਾਨੂੰ ਸੌਂਪਿਆ ਹੋਇਆ ਸੀ। [2]ਬੁਢੇਪਾ। [3]ਭਾਵ ਮਾਤਾ ਜੀ ਦੇ ਜੀਊਂਦੇ ਜੀ ਉਨ੍ਹਾਂ ਨੂੰ ਉਦਾਸੀਓਂ ਬਚੇ ਰੱਖਣ ਲਈ ਤੁਸਾਂ ਬੀਰ ਰਸ ਦੇ ਅਖਾੜੇ ਰਚਣੇ ਮੁਨਾਸਿਬ ਨਹੀਂ ਸਨ ਸਮਝੇ ਹੁਣ ਤੁਸਾਂ ਜੰਗ ਕਰਨੇ ਹਨ। [4](ਇਨ੍ਹਾਂ ਵਿਘਨਾਂ ਨੂੰ ਦੂਰ ਕਰਨ) ਲਈ ਤੁਸਾਂ ਪਹਿਲੋਂ ਹੀ ਸ਼ਸਤ੍ਰ ਧਾਰਨ ਕੀਤੇ ਸਨ। [5]ਵੈਰੀ ਦੇ ਨਾਸ਼ ਕਰਤਾ (ਗੁਰੂ ਜੀ) ਨੂੰ। [6]ਜਿਹੜੀਆਂ (ਕਾਮਨਾਂ) ਪੁੱਤ੍ਰ ਧਨ ਆਦਿ ਦੀਆਂ ਹਿਰਦੇ ਨੂੰ ਚੰਗੀਆਂ ਲਗਦੀਆ ਹਨ। [7]ਸੂਰਮੇ (ਅੱਭਯਾਸ) ਕਰਦੇ ਹਨ ਤੇ ਗੁਰੂ ਜੀ ਵੇਖਦੇ ਹਨ ਤਮਾਸ਼ਾ। [8]ਚੌੜੇ ਫਲ ਵਾਲਾ ਤੀਰ [ਸਿਸਃ, ਕਚੁਰਪਤ੍ਰ] [9]ਚੌੜਾ ਫਲ ਬਣਵਾਕੇ ਉਸ ਦੇ ਅੱਧ ਵਿਚਕਾਰ ਪੱਕੀਆਂ ਕਾਨੀਆਂ ਗਡਵਾਕੇ।

ਪ੍ਰਹਾਰਾ ॥ ੨੫ ॥ ਕੌਨ ਸ਼ੱਤ੍ਰ ਇਨਿ ਸਕਹਿ ਸਹਾਰੇ। ਜਥਾ ਸਰਪ ਕੋ ਫਣ ਬਿਸਥਾਰੇ'। ਕਰਿ ਕਰਿ ਤੌਨਾਰਿ ਬ੍ਰਿੰਦ ਰਖਵਾਵੈਂ। ਤੁਪਕਨਿ[1] ਹਿਤ ਗੁਲਕਾਂ ਢਲਿਵਾਵੈਂ ॥੨੬॥ ਜੇਤਿਕ ਜੰਗ ਸਮੱਗ੍ਰੀ ਬਰਤੇ। ਗਨ ਆਯੁਧ ਕੋ ਸੰਗ੍ਰਹ ਕਰਤੇ[2]। ਦਿਨ ਪ੍ਰਤਿ ਰੁਖ ਪੈਂਦੇ ਸੰਗਿ ਕਰੈਂ। ਕਬਿ ਕਬਿ ਪਹੁੰਚਤਿ ਕੌਲਾਂ ਘਰੇ ॥ ੨੭ ॥ ਦੇਖਿ ਦੇਖਿ ਸਿਖ ਖੁਨਸਹਿਂ ਘਨੇ। ਬਿਨੁ ਜਾਨੇ ਨਿੰਦਾ ਜਗ ਭਨੇ। 'ਤੁਰਕਨਿ ਸੋਂ ਗੁਰੁ ਕੋ ਬਡਿ ਮੇਲਿ। ਰਾਖਹਿਂ ਸੰਗਿ ਅਪਰ ਕੋ ਠੇਲਿ[3] ॥ ੨੮ ॥ ਕਾਜ਼ੀ ਤੁਰਕ ਸੁਤਾ ਹਰਿਆਨੀ[4]। ਤਿਸਿ ਘਰ ਪ੍ਰਵਿਸ਼ਿ ਨ ਧਰਹਿਂ ਗਿਲਾਨੀ। ਪ੍ਰਥਮ ਗੁਰੂ ਅਸ ਕੋਇ ਨ ਭਯੋ। ਹੋਤਿ ਸੁਸ਼ੀਲ ਬਿਸਾਰਨਿ ਕਿਯੋ[5] ॥੨੯॥ ਔਰਿ ਸੁਭਾਵ, ਔਰਿ ਹੀ ਰੀਤਿ[6]। ਔਰਿ ਬਿਹਾਰ, ਔਰਿ ਬਿਧਿ ਪ੍ਰੀਤਿ। ਕਰਨਿ ਸ਼ਿਕਾਰ ਜੀਵ ਗਨ ਮਾਰਨਿ। ਨਿਸ-ਦਿਨ ਆਯੁਧ ਮਹਿਂ[7] ਹਿਤ ਧਾਰਨਿ' ॥ ੩੦ ॥ ਇਸਿ ਬਿਧਿ ਪਸਰਨੋ ਜਗ ਅਪਵਾਦ। 'ਪੁਰਬਿ ਕੀ ਕਰਿ ਭੰਗ ਮ੍ਰਿਜਾਦਿ[8]'। ਦੇਸ਼ ਬਿਦੇਸ਼ਨਿ ਮਹਿ ਸਭਿ ਕਹੈਂ। ਪੂਰਨ ਸਿੱਖ ਭੇਦ ਕੋ ਲਹੈਂ ॥੩੧॥ ਦਿਪਤਿ ਤੇਜ ਮੁਖ ਮੰਡਲ ਕੇਰਾ। ਕਹਿ ਨਹਿ ਸਕਹਿ ਹੋਹਿ ਕੋ ਨੇਰਾ[9]। ਸਾਰੀ[10] ਰਾਮੋ, ਸਾਈਂ ਦਾਸ। ਕਿਤਿਕ ਸਮੈਂ ਬਾਸੇ ਗੁਰ ਪਾਸਿ ॥੩੨॥ ਸੋ ਭੀ ਬਿਦਾ ਕਰੇ ਜਿਸ ਕਾਲ। ਬਿਛੁਰਤਿ ਸੰਕਟ ਲਹਨੋ ਬਿਸਾਲ। ਕਰੇ ਸਪਰਸ਼ ਚਰਨ ਅਰਬਿੰਦ। ਧੀਰਜਿ ਦੇ ਸ੍ਰੀ ਹਰਿਗੋਵਿੰਦ ॥ ੩੩ ॥ ਗਏ ਡਰੋਲੀ ਕੋ ਸੁਖ ਬਾਸੇ। ਸਿਮਰਤਿ ਰਹਤਿ ਗੁਰੂ ਸੁਖ ਰਾਸੇ। ਕੇਤਿਕ ਦਿਨ ਬਿਤਾਇ ਸੋ ਘਰ ਮੈਂ*। ਭਯੋ ਪ੍ਰਸੂਤ ਨਾਨਕੀ ਸਮੈਂ ॥੩੪॥ ਮਾਸ ਵਿਸਾਖ ਹੁਤੋ ਅਭਿਰਾਮ। ਰਹੀ ਜ਼ਾਮਨੀ ਸਵਾ ਸੁ ਜਾਮ। ਸੋਲਹ ਸੈ ਉਨਹੱਤਰਾ† ਸਾਲ। ਬਦੀ ਪੰਚਮੀ[11] ਥਿਤਿ ਤਿਸਿ ਕਾਲ ॥ ੩੫ ॥ ਸੇਵਨਮਾਨ ਧਾਇਨਿ ਤੇ ਹੋਇ। ਦਾਸੀ ਦਾਸ ਹਰਖ ਸਭਿ ਕੋਇ। ਬਾਲਕ ਜਨਮਨੋ ਭਯੋ ਅਨੰਦ। ਰਖਿਬੇ ਹਿਤ ਜਗ ਬੀਰਜ ਹਿੰਦ[12] ॥੩੬॥ ਜਿਨਿ ਕੀ ਸਮ ਜਗ ਭਯੋ ਨ ਕੋਇ। ਪਰਹਿਤ ਸੀਸ

---

[1]ਬੰਦੂਕਾਂ। [2]ਬਹੁਤੇ ਸ਼ਸਤ੍ਰਾਂ ਨੂੰ ਇਕੱਠਾ ਕਰਦੇ ਹਨ। [3]ਹੋਰਨਾਂ ਨੂੰ ਹਟਾਕੇ। [4]ਲਿਆਂਦੀ। [5]ਸੁਸ਼ੀਲ ਹੁੰਦੇ ਸਨ (ਜਿਨ੍ਹਾਂ ਨੇ ਓਹ ਸੁਭਾਵ)ਵਿਸਾਰ ਦਿੱਤਾ ਹੈ; ਭਾਵ ਸ਼ਾਂਤ ਬ੍ਰਿਤੀ ਤੋਂ ਹੈ। [6]ਤ੍ਰੀਕਾ, ਤਰ੍ਹਾਂ। [7]ਸ਼ਸਤ੍ਰਾਂ ਵਿਚ। [8]ਮਿਰਜਾਦਾ ਭੰਗਨ ਕੀਤੀ ਹੈ। [9]ਕੋਈ ਨੇੜੇ ਹੋਕੇ ਕਹਿ ਨਹੀਂ ਸਕਦਾ। [10]ਸਾਲੀ (ਗੁਰੂ ਜੀ ਦੀ)। [11]ਭਾਵ ਵਿਸਾਖ ਵਦੀ ਪੰਚਮੀ। [12]ਰਖਣੇ ਵਾਸਤੇ ਹਿੰਦੂਆਂ ਦਾ ਬੀਜ ਜਗਤ ਵਿਚ। *ਪਾ:-ਸੁਖਰ ਮੈਂ। †ਇਤਿਹਾਸਾਂ ਵਿਚ ਅਵਤਾਰ ਦਾ ਸੰਮਤ੧੬੭੮ ਮਿਲਦਾ ਹੈ।

ਦਿਧੋ ਜਿਨਿ ਜੋਇ। ਭਾ ਮੰਗਲ ਦੇਵਨਿ ਮਹਿੰ ਘਨੋ। 'ਬਿਨਸਤਿ ਧਰਮ ਰਾਖਿ ਹੈਂ'ਭਨੋ[1] ॥੩੭॥ ਸੁਰ ਸਭਿ ਆਇ ਸਦਨ ਸੋ ਪੂਜਾ[2]। ਕਰਹਿੰ ਸਤੁਤਿ 'ਇਨਿ ਸਮ ਨਹਿੰ ਦੂਜਾ'। ਚੰਦਨ ਚਰਚਹਿੰ ਫੂਲ ਚਢਾਵੈਂ। 'ਧੰਨ ਗੁਰੂ ਘਰ' ਕਹਿ ਹਰਖਾਵੈਂ ॥ ੩੮ ॥ ਭਈ ਭੋਰ ਜਹਿੰ ਕਹਿੰ ਸੁਧਿ ਹੋਈ। ਗੁਰੂ ਬਧਾਈ ਦੇ ਸਭਿ ਕੋਈ। ਬਹੁ ਮੰਗਲ ਕੇ ਬਾਦਿਤ ਬਾਜੇ।ਬੰਦਨਵਾਰੈਂ ਦ੍ਵਾਰਨਿ ਸਾਜੇ ॥ ੩੯ ॥ ਮੰਗਤਿ ਜਨ ਕੋ ਧਨ ਗਨ ਦੀਨੋ। ਨਗਰ ਅਨੰਦ ਨਾਰਿ ਨਰ ਕੀਨੋ। ਬਾਂਧੇ ਟੋਲਿ ਨਾਗਰੀ ਸੁੰਦਰ। ਚਲਿ ਪ੍ਰਵਿਸ਼ੀ ਸਤਿਗੁਰੁ ਕੇ ਮੰਦਿਰ ॥੪੦॥ ਬਸਨ ਬਿਭੂਖਨ ਧਰਿ ਧਰਿ ਆਛੇ। ਗਾਵਹਿੰ ਗੀਤਨਿ ਆਗੇ ਪਾਛੇ। ਸਭਿ ਕੁਲ ਰੀਤਿ ਕਰੀ ਜੋ ਲਹੀ। ਮਿਲਿ ਮਿਲਿ ਸਭਿਨਿ ਬਧਾਈ ਕਹੀ॥੪੧॥ਸ਼੍ਰੀ ਸਤਿਗੁਰੁ ਤਬਿ ਰਿਦੇ ਬਿਚਾਰਾ।-ਇਸ ਕੇ ਉਪਜਹਿ ਬਲੀ ਉਦਾਰਾ[3]। ਰਣ ਬਹਾਦਰੀ ਕਰਹਿ ਬਡੇਰੀ। ਇਹ[4] ਨਿਰਭੈ ਜਰ ਤੁਰਕ ਉਖੇਰੀ॥ ੪੨ ॥ ਸੁਤ ਬਹਾਦਰੀ ਤੇਗ ਕਰੇ ਹੈ[5]। ਸ਼ੱਤ੍ਰੂ ਬ੍ਰਿੰਦ ਕੋ ਜੰਗ ਖਪੇ ਹੈ[6]।ਯਾਂਤੇ 'ਤੇਗ ਬਹਾਦਰ'ਨਾਮ-।ਧਰਯੋ ਬਿਚਾਰ ਗੁਰੂ ਅਭਿਰਾਮ ॥ ੪੩ ॥ ਸੁਨਤਿ[7] ਨਾਨਕੀ ਹਰਖਤਿ ਹੋਈ। ਕਰਤਿ ਪ੍ਰੇਮ ਮੁਖ ਸੁਤ ਕੋ ਜੋਈ। ਇਸ ਪ੍ਰਕਾਰ ਗਨ ਮੰਗਲ ਭਏ। ਪੰਚ ਪੁੱਤ੍ਰ ਸਭਿ ਗੁਰੁ ਨਿਪਜਏ[8]॥ ੪੪ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸ੍ਰੀ ਤੇਗ ਬਹਾਦਰ ਜਨਮ' ਪ੍ਰਸੰਗ ਬਰਨਨ ਨਾਮ ਤ੍ਰੀਨ ਸਸ਼ਠੀ ਅੰਸੂ ॥ ੬੩ ॥

੬੪. [ਬੀਬੀ ਵੀਰੋ ਦੇ ਵਿਆਹ ਦੀ ਤਿਆਰੀ। ਬੀਰ ਰਸੀ ਠਾਠ ਪਰ ਤਰਕਾਂ]।

ਦੋਹਰਾ ॥ ਦਿਨ ਪ੍ਰਤਿ ਦਾਨ ਬਿਸਾਲ ਦਿਜ ਅਰੁ ਦੀਨਨਿ ਕੋ ਦੇਤਿ। ਦਾਰਿਦ ਰਹਯੋ ਨ ਪੁਰਿ ਬਿਖੈ ਆਇ ਗੁਰੂ ਤੇ ਲੇਤਿ॥੧॥ਚੌਪਈ॥ ।ਅਦਭੁਤ ਚਲਿਤ ਗੁਰੂ ਦਿਖਰਾਵੈਂ। ਜਿਨਿ ਕੋ ਭੇਦ ਨਹੀਂ ਕੋ ਪਾਵੈ। ਬਹਿਰਿ ਕ੍ਰਿਯਾ[9] ਪਿਖਿ ਨਿੰਦਾ ਕਰੈਂ। 'ਬੇ ਮਿਰਜਾਦਿ ਸਕਲ ਇਹ ਧਰੈਂ'॥੨॥ਜਿਮਿ ਸ੍ਰੀ ਕ੍ਰਿਸ਼ਨ ਚੰਦ ਕੋ ਦੇਖਿ। ਕਰਹਿੰ ਬਹਿਰ ਵਿਵਹਾਰ ਅਸ਼ੇਖ[10]।-ਇਸਤ੍ਰੀ

[1](ਦੇਵਤਿਆਂ) ਕਿਹਾ ਕਿ ਬਿਨਸਦਾ ਧਰਮ ਰੱਖਣਗੇ। [2]ਓਹ ਘਰ ਪੂਜਿਆ। [3]ਭਾਵ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਪਜਣਗੇ। [4](ਤੇ) ਇਹ (ਸ੍ਰੀ ਤੇਗ ਬਹਾਦਰ ਜੀ)। [5](ਇਹ ਸਾਡਾ) ਪੁਤ੍ਰ ਤੇਗ ਦੀ ਬਹਾਦਰੀ ਕਰੇਗਾ। (ਅ) (ਇਨ੍ਹਾਂ ਦਾ) ਪੁਤ੍ਰ ਅਰਥਾਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ। [6]( ਅਤੇ ਓਹ, ਭਾਵ ਇਨ੍ਹਾਂ ਦਾ ਪੁਤ੍ਰ ) ਬੜੇ ਸ਼ੱਤ੍ਰੂਆਂ ਨੂੰ ਜੰਗ ਵਿਚ ਖਪਾਏਗਾ। [7](ਨਾਮ ਸ੍ਰੀ ਤੇਗ ਬਹਾਦਰ) ਸੁਣਕੇ। [8]ਗੁਰੂ ਜੀ ਦੇ (ਘਰ) ਉਤਪੰਨ ਹੋਏ। [9]ਬਾਹਰਲੀ ਕ੍ਰਿਯਾ। [10]ਬਾਹਰ ਦਾ ਸਾਰਾ ਵਿਹਾਰ ਸ੍ਰੀ ਕ੍ਰਿਸ਼ਨ ਜੀ ਦਾ ਦੇਖਣਾ ਕਰਕੇ ਉਨ੍ਹਾਂ ਨੂੰ ਇਸਤ੍ਰੀ ਜਿਤ ਕਹਿੰਦੇ ਹਨ।

ਜਿਤਿ[1]-ਆਦਿਕ ਸਭਿ ਕਹੈਂ।ਪੂਰਨ ਪੁਰਖ ਨਹੀ ਚਿਤ ਲਹੈਂ॥੩॥ਜੋ ਸਮ-
ਰੱਥ ਪ੍ਰਭੁ ਅਵਤਾਰਾ। ਚਹੈਂ ਸੁ ਕਰੈਂ ਜਿ ਸ਼ਕਤਿ ਉਦਾਰਾ। ਗਨ ਦੋਖਨਿ
ਤੇ ਲਿਪਹਿਂ[2] ਨ ਕੈਸੇ। ਕਮਲ ਦਲਨਿ ਪਰਿ ਜਲ ਕਨ ਜੈਸੇ ॥੪॥ ਤਿਨ
ਮਹਿਂ ਅਵਗੁਨ ਭੀ, ਗੁਨ ਹੋਤਿ। ਰੀਤਿ ਕੁਰੀਤਿ ਚਹੈਂ, ਸੁ:ਉਦੋਤਿ[3]।ਬਿਨ
ਜਾਨੇ ਜਿਨ ਕੀ ਮਤਿ ਅਲਪ। ਨਿੰਦਾ ਕਰੈਂ ਸੁ ਦੂਖਨ ਕਲਪਿ[4] ॥ ੫ ॥
ਦੂਰਿ ਦੂਰਿ ਹੀ ਨਿੰਦਾ ਕਰੈਂ। ਗੁਰ ਮਹਿਂ ਅਵਗੁਨ ਦੂਖਨ ਧਰੈਂ।ਨਿਕਟਿ
ਹੋਇ ਭੂਸ਼ਨਿ ਕਰਿ ਰਹੈਂ। ਤੇਜ ਪ੍ਰਚੰਡ ਗੁਰੂ ਕੋ ਲਹੈਂ ॥ ੬॥ ਇਕ ਦਿਨ
ਗੁਰੂ ਮਹਿਲ ਮਹਿਂ ਗਏ।ਹੁਇ ਇਕਾਂਤ ਤਹਿਂ ਬੈਠਤਿ ਭਏ।ਤਬਿ ਦਮੋਦਰੀ
ਚਲਿ ਕਰਿ ਆਈ। ਬੈਠਿ ਸਮੀਪਿ ਬਾਤਿ ਸਮੁਝਾਈ ॥੭॥ 'ਅਸ਼ਟ ਬਰਖ
ਕੀ ਕੰਨਯਾਂ ਹੋਈ। ਉਚਿਤ ਬਯਾਹ ਕੇ ਜਾਨਹੁ ਸੋਈ। ਕਰਿ ਕੈ
ਫਿਕਰ ਬਯਾਹ ਇਸਿ ਦੀਜੈ। ਸਾਹਾ ਸ਼ੁਭ ਸੁਧਵਾਵਨਿ ਕੀਜੈ' ॥ ੮ ॥
ਕਹਯੋ ਗੁਰੂ 'ਕਹਿ ਆਛੀ ਬਾਤ।ਕਰਹਿਂ ਕਾਰ ਇਮਿ, ਉਠਿ ਕਰਿ ਪ੍ਰਾਤਿ'।
ਸੁਪਤਿ ਭਏ ਸਭਿ ਰਾਤਿ ਬਿਤਾਈ। ਜਾਗੇ ਪ੍ਰਭੁ ਸਮੈ ਨਿਜ ਪਾਈ[5] ॥ ੯॥
ਸੌਚ ਸ਼ਨਾਨ ਧਯਾਨ ਕੋ ਠਾਨਾ। ਦਿਨਕਰ ਉਦੈ ਉਠੇ ਭਗਵਾਨਾ। ਬੈਠਿ
ਦ੍ਵਿਵਾਨ ਲਗਾਯੋ ਸਾਰਾ। ਦੈਵਗ[6] ਦਿਜ ਕੋ ਨਿਕਟਿ ਹਕਾਰਾ ॥ ੧੦ ॥
ਕਹਿ ਸਾਹਾ ਸੁਧਵਾਵਨਿ ਠਾਨਾ*। ਜੋਤਿਸ਼ਿ ਕੋ ਗਿਨ ਬਿੰਪ੍ਰ ਮਹਾਨਾ।
ਕੰਨਯਾਂ ਬੀਰੋ ਨਾਮ ਸੁਧਾਵਾ। ਸਾਧੂ ਬਾਲਕ ਕੋ ਸਮੁਝਾਵਾ ॥ ੧੧ ॥ ਗ੍ਰੈਹ
ਨਿਛੱਤ੍ਰ ਸੋਧੇ ਦਿਜ ਸਾਰੇ। ਪੁਨ ਸਤਿਗੁਰੁ ਸੋਂ ਬਾਕ ਉਚਾਰੇ। 'ਜੇਸ਼ਟ ਕੀ
ਛਬੀਸਵੀ ਮਾਂਹਿ। ਭਲੋ ਲਗਨਿ ਪ੍ਰਾਪਤਿ ਭਾ ਤਾਂਹਿ' ॥ ੧੨ ॥ ਕਹਿ ਗੁਰੁ
ਤਬਿ ਲਿਖਵਾਇਸਿ ਪਾਤੀ। ਕੁੰਗੁ ਸੰਗਿ ਛਿਰਕਿ ਸ਼ੁਭ ਭਾਂਤੀ। ਸਿੱਧਾ
ਪ੍ਰੋਹਤ ਅਪਨਿ ਬੁਲਾਯਹੁ। ਸਰਬ ਬਾਰਤਾ ਕਹਿ ਸਮੁਝਾਯਹੁ॥੧੩॥'ਮੱਲੇ
ਗ੍ਰਾਮ ਜਾਹੁ ਸੁਧਿ ਦੀਜੈ। ਜੇਠ ਮਾਸ ਸੁਤ ਬਯਾਹਿਨਿ ਕੀਜੈ'। ਸਿੱਧਾ ਗੁਰੁ
ਕੀ ਆਇਸੁ ਪਾਇ। ਚਲਯੋ ਤਹਾਂ ਹਰਖਤਿ ਉਤਲਾਇ ॥ ੧੪ ॥ ਚਾਰਿ
ਦਿਵਸ ਮਹਿਂ ਪਹੁੰਚਯੋ ਜਾਈ। ਧਰਮੇ ਸਾਥਿ ਮਿਲਯੋ ਸੁਖ ਪਾਈ। ਅਤਿ
ਅਨੰਦ ਤਿਸ ਸਦਨ ਬਿਠਾਵਾ। ਕੁਸ਼ਲ ਬੂਝਿ ਗੁਰੁ ਕੀ ਹਰਖਾਵਾ ॥੧੫॥

---

[1]ਤ੍ਰੀਮਤਾਂ ਦੇ ਵੱਸ਼ ਪਿਆ ਹੋਇਆ। [2]ਲਿਪਾਇਮਾਨ ਨਹੀਂ ਹੁੰਦੇ। [3]ਉਹੀ ਉੱਤਮ ਹੈ। [4]ਕਲਪਕੇ।
[5]ਆਪਣੇ ਸਮੇਂ ਸਿਰ। [6]ਜੋਤਸ਼ੀ। *ਦੇਖੋ ਰਾਸਿ ੪ ਅੰਸੂ ੭ ਅੰਕ ੨੪ ਦੀ ਹੇਠਲੀ ਟੂਕ।

ਸਿੰਘੋ ਦਈ ਹਾਥ ਤੇ ਪਾਤੀ। ਲੇ ਕਰਿ ਅਤਿ ਅਨੰਦ ਭਰਿ ਛਾਤੀ। ਨਿਜ ਪਾਂਧੇ ਤੇ ਸਕਲ ਪਢਾਈ। ਸੁਨਤਿ ਬਯਾਹ ਕੀ ਸੁਧਿ ਬਿਦਤਾਈ ॥ ੧੬ ॥ ਨੰਦਕੁਇਰ ਦਾਰਾ ਸੰਗ ਕਹਯੋ। ਜੇਸ਼ਟ ਬਿਖੈ ਸਰਬ ਨਰ ਲਹਯੋ। ਮੰਗਲ ਕਰਯੋ ਅਹੇ ਜਿਮਿ ਰੀਤਿ। ਮਿਲੀ ਸੁੰਦਰੀ ਗਾਵਤਿ ਗੀਤ ॥੧੭॥ ਦੋਇ ਕ ਦਿਨ ਮਹਿਂ ਸਿੰਘਾ ਤੋਰਯੋ। ਦਾਨ ਮਾਨ ਦੇ ਅਧਿਕ ਨਿਹੋਰਯੋ।ਪੰਚ ਦਿਵਸ ਮਹਿਂ ਪਹੁੰਚਯੋ ਜਾਈ। ਸਤਿਗੁਰੁ ਸੋਂ ਸੁਧਿ ਸਕਲ ਸੁਨਾਈ॥੧੮॥ਸਭਿਨਿ ਮਸੰਦ ਸੰਗ ਫੁਰਮਾਯੋ। 'ਜਾਨਹੁ ਸਮੇਂ ਬਯਾਹ ਨਿਯਰਾਯੋ। ਕਰਹੁ ਸਮਿੱਗ੍ਰੀ ਸੰਚਨਿ ਸਾਰੇ'। ਸੁਨਿ ਸੁਨਿ ਧਨ ਲੇ ਵਹਿਰ ਪਧਾਰੇ ॥ ੧੯ ॥ ਸੰਚਨਿ ਕਰਯੋ ਘ੍ਰਿੱਤ ਬਹੁ ਲਯਾਏ। ਲਾਦਿ ਵਾਣਤੀ[1]* ਉਸ਼ਟ ਪਠਾਏ। ਸੁੰਦਰ ਅੰਨ ਹੋਤਿ ਜਿਸਿ ਭੂਮਿ। ਸੂਖਮ ਚਾਵਰ ਅਰੁ ਗੋਧੂਮ ॥ ੨੦ ॥ ਗਨ ਮੇਵੇ ਕਾਵਰ[2] ਭਰਿ ਆਈ।ਬਸਨ ਮੋਲ ਬਹੁ ਕੇ[3] ਸਮੁਦਾਈ।ਇੱਤ੍ਰਯਾ-ਦਿਕ ਚਹਿਯਤਿ ਸੋ ਲਯਾਏ। ਸੰਚਿ ਸਮਿੱਗ੍ਰੀ ਤਯਾਰ ਕਰਾਏ ॥ ੨੧ ॥

ਸ੍ਰੀ ਹਰਿ ਗੋਵਿੰਦ ਸਹਜਿ ਸੁਭਾਇ। ਪੈਂਦੇ ਪਰ ਰੁਖ ਵਧਿ ਅਧਿਕਾਇ। ਰੀਝਹਿਂ ਕਦ ਬਿਸਾਲ ਅਵਿਲੋਕੈਂ। ਬਲ ਤੇ ਮਹਿਖਨਿ ਕੋ ਗਹਿ ਰੋਕੈ ॥ ੨੨ ॥ ਸ੍ਰੀ ਫਲ ਧਰਿ ਕੈ ਦੰਡ ਦਬਾਵੈ। ਫੋਰਿ ਦੇਤਿ ਨਹਿਂ ਬਿਲਮ ਲਗਾਵੈ। ਫਿਰਤਿ ਮੁੰਗਰੀ ਫੇਰਤਿ ਜਹਾਂ। ਧਸਕਤਿ ਧਰਾ, ਗਰਤ ਹ੍ਵੈ ਤਹਾਂ[4] ॥ ੨੩ ॥ ਦੋਇ ਘਟੀ ਦਿਨ ਜਬਿ ਰਹਿ ਜਾਵੈ। ਅਪਨੋਂ ਬਲ ਤਿਹ ਸੰਗ ਲਗਾਵੈ। ਕਰਹਿ ਅਨੇਕ ਰੀਤਿ ਕੇ ਦਾਇ। ਗਹੈਂ ਗੁਰੂ ਕਰ ਲੇਤਿ ਦਬਾਇ[5] ॥੨੪॥ ਹੋਇ ਬਿਬਸਿ ਬਲ ਚਲਹਿ ਨ ਥੋਰਾ। ਤਊ ਕਹੈ[6] 'ਬਲ ਘਾਟਿ ਨ ਮੋਰਾ। ਅਜ਼ਮਤਿ ਕੋ ਬਲ ਆਪਿ ਲਗਾਵਹੁ।ਮੋ ਕਹੁ ਬਸਿ ਕਰਿ ਅੰਗ ਦਬਾਵਹੁ ॥੨੫॥ ਮੁਝ ਮਾਨਿੰਦ ਬਲੀ ਭੁਵ ਮਾਂਹੀ।ਆਨ ਥਾਨ ਕਿਤਿ ਦਿਖਿਯਤਿ ਨਾਂਹੀ। ਗਹੌਂ ਮਤੰਗ ਸੁੰਡ ਕਰਿ ਬਲ ਕੋ। ਐਂਚਿਨਿ ਕਰੌਂ ਤਜੌਂ ਨਹਿਂ ਥਲ ਕੋ ॥ ੨੬ ॥ ਉਸ਼ਟਰ ਬਪੁਰੇ ਕਹਾਂ ਅਗਾਰੀ। ਗੇਰੋਂ ਭੂ ਪਰਿ ਹ੍ਵੈ ਨ ਸੰਭਾਰੀ[7]। ਖਾਹਿ ਮਲੀਦਾ[8] ਬਲੀ ਤੁਰੰਗ। ਹੋਵਹਿ ਬਰ

---

[1] ਖੰਡ। [2] ਵਹਿੰਗੀਆਂ। [3] ਬਹੁਤੇ ਮੁੱਲ ਦੇ। [4] (ਤਿੱਥੇ) ਧਸਕੇ ਧਰਤੀ ਵਿਚ ਟੋਆ ਪੈ ਜਾਂਦਾ ਹੈ। [5] ਫੜਕੇ ਜਦ ਗੁਰੂ ਜੀ ਹੱਥ ਦਬਾਉਂਦੇ ਹਨ। [6] ਪੈਂਦਾ ਕਹਿੰਦਾ ਹੈ। [7] ਸੰਭਲ ਨਾ ਸਕਣ। [8] ਨਿਹਾਰੀ ਖਾਂਦਾ ਹੋਵੇ। *ਪਾ:-ਲ਼ਾਦਨ ਹੋਤੀ।

ਦੀਰਘ ਸਰਬੰਗ[1] ॥ ੨੭॥ ਏਕਿ ਹਾਥ ਤੇ ਰੋਕੌਂ ਵਾਹੀ[2]।ਚਰਨਿ ਉਠਾਵਨਿ ਦੇਵ ਨ[3] ਤਾਂਹੀ। ਲਘੁ ਤੁਰੰਗ ਬਪੁਰੇ ਇਹਾ ਕਹਾਂ। ਭਾਗਤਿ ਕੋ ਗਹਿ ਰਾਖਵ ਤਹਾਂ[4]" ॥੨੮॥ ਸੁਨਿ ਸਤਿਗੁਰੂ ਸਰਾਹਨਿ ਕਰੈਂ। 'ਬਲ ਤੇ ਬਲੀ ਕਰੌਂ ਨ ਇਮਿ ਧਰੈ[5]। ਜਥਾ ਸਰੀਰੁ ਡੀਲ ਬਡ ਤੋਰਾ। ਤਿਮਿ ਹੀ ਬਲ ਬਿਸਾਲ ਨਹਿ ਥੋਰਾ॥੨੯॥ਜਿਮਿ ਬਲ ਬਡ ਤਿਮਿ ਬਰਕਸ[6] ਕਰੀ। ਅਚਿ ਖੁਰਾਕ ਬਰਕਸ ਸਮਸਰੀ[7]। ਜਥਾ ਜੋਗ ਭੇ ਕਾਰਨ ਕਾਜ[8]। ਤੁਝ ਸਮ ਬਲੀ ਨ ਅਪਰ ਸਮਾਜ' ॥੩੦॥ ਸੁਨਿ ਪੈਂਦੇਖਾਂ ਬਹੁਰ ਉਚਾਰੈ।'ਹਿਤ ਕਰਿ ਆਪਿ ਮੋਹਿ ਪ੍ਰਤਿਪਾਰੈਂ। ਪਰਹਿ ਜੰਗ ਤਬਿ ਦੇਖਹੁ ਹਾਥ। ਕਹਾਂ ਕਰੌਂ[9] ਪ੍ਰਾਕ੍ਰਮ ਬਡਿ ਸਾਥਿ ॥ ੩੧ ॥ ਰਿਪੁ ਲਸ਼ਕਰ ਸਲਿਤਾਪਤਿ ਭਾਰੋ[10]।ਗਿਰ ਮੰਦਰ ਸਮ ਬਰੌਂ ਮਝਾਰੋ[11]।ਬਾਹੁ ਸ੍ਰਿੰਗ ਤੇ ਮਥਿ ਕਰਿ ਝਾਰੌਂ[12]।ਰੁੰਡ ਮੁੰਡ[13] ਰਣ ਖੇਤ ਬਿਥਾਰੌਂ"॥੩੨॥ਸੁਨਿ ਗੁਰੁ ਕਹੈਂ: 'ਆਇ ਅਸ ਕਾਲ। ਜਿਮਿ ਚਾਹਤਿ ਚਿਤਿ ਕਰਨੋ ਬਿਸਾਲ'। ਬਹੁਤ ਬਾਰਤਾ ਪੈਂਦੇ ਸਾਥ। ਸਗਰੇ ਦਿਨ ਰਹਿਂ ਕਰਤੇ ਨਾਥ ॥ ੩੩ ॥ ਨਿਤਿਪ੍ਰਤਿ ਧਨ ਅਨਗਨ ਕੋ ਦੇਤਿ। ਬਸਨ ਬਿਭੂਖਨ ਗੁਰੁ ਤੇ ਲੇਤਿ। ਹਯ ਆਛੇ ਪਿਖਿ ਚਢਹਿ ਤਬੇਲੇ[14]। ਜ਼ੀਨ ਜਰਾਊ ਉਪਰਿ ਮੇਲੇ[15] ॥੩੪॥ ਆਛੇ ਸ਼ਸਤ੍ਰ ਗੁਰੂ ਤੇ ਲੇਹੈ। ਅਪਨੇ ਅੰਗ ਸਜਾਵਨਿ ਕੇਹੈ। ਜਿਨਿ ਵਸਤਨਿ ਕੋ ਮੋਲਿ ਵਿਸ਼ੇਸ਼। ਆਨੈ ਸੰਗਤਿ ਦੇਸ਼ ਵਿਦੇਸ਼ ॥ ੩੫ ॥ ਲੇ ਕਰਿ ਗੁਰੁ ਤਿਸਿ ਕੋ ਤਬਿ ਦੇਤਿ। ਦੇਤਿ ਜਿ ਨਹੀਂ ਮਾਂਗਿ ਸੋ ਲੇਤਿ। ਪਿਖਿ ਸਿਖ ਮਨ ਖੁਨਸਹਿ ਗਨ ਘਨੇ। ਗੁਰੁ ਤੇ ਡਰਤਿ ਨ ਮੁਖ ਤੇ ਭਨੇ ॥ ੩੬ ॥ ਗੁਰੂ ਪਹਿਰਹਿਂ ਗੁਰੁ ਕਾਰਜ ਲਾਗੇ। ਯਾਂਤੇ ਅਰਪਿ ਕਰਹਿ ਗੁਰੁ ਆਗੈ। ਜਬਿ ਪੈਂਦਾ ਲੇ ਧਾਰਹਿ ਅੰਗ। ਦੇਖਤਿ ਸਿਖ ਗਨ ਹ੍ਵੈ ਮਨ ਭੰਗ[16]॥੩੭॥ਤਿਸੀ ਖ੍ਯਾਲ ਮਹਿ ਪਰਚੇ ਰਹੈਂ।ਸਿੱਖਨਿ ਕੀ

[1]ਸਰਬ ਅੰਗਾਂ ਕਰਕੇ ਬੜਾ ਬਲਵਾਨ ਹੋ ਜਾਵੇ। [2]ਤਿਸ ਨੂੰ। [3]ਨਹੀਂ ਦੇਵਾਂਗਾ। [4]ਤਿੱਥੇ ਹੀ ਫੜਕੇ ਰੱਖ ਸਕਦਾ ਹਾਂ। [5]ਬਲ ਕਰਕੇ ਬਲੀ ਹੈਂ ਤੂੰ (ਇਸ ਲਈ) ਕਿਉਂ ਨਾ ਤੂੰ (ਇਉਂ ਘੋੜੇ ਆਦਿਕਾਂ ਨੂੰ) ਫੜ ਰੱਖੇਂ। [6]ਕਸਰਤ। [7]ਕਸਰਤ ਓਹੋ ਜਹੀ ਕੀਤੀ। [8]ਜਿਹੋ ਜਿਹੇ ਕਾਰਨ ਹੋਏ (ਖੁਰਾਕ ਤੇ ਕਸਰਤ ਦੇ) ਤਿਵੇਂ (ਬਲ ਰੂਪੀ) ਕਾਜ ਹੋਇਆ ਹੈ (ਤੇਰਾ)। [9]ਕੀ ਕੁਝ ਕਰ ਦਿਖਾਵਾਂਗਾ। [10]ਭਾਰੀ ਸਮੁੰਦ੍ਰ ਵਤ ਹੋਵੇ। [11]ਮੰਦ੍ਰਾਚਲ ਪਰਬਤ ਵਾਂਗ ਵਿਚ ਜਾ ਵੜਾਂਗਾ। [12]ਬਾਹਾਂ ਰੂਪੀ ਟਿੱਲਿਆਂ ਨਾਲ ਰਿੜਕ ਸੁੱਟਾਂਗਾ। ਸ੍ਰਿੰਗ ਤੋਂ ਭਾਵ ਹੈ ਮਧਾਣੀ ਦਾ ਫੁੱਲ। [13]ਧੜ ਤੇ ਸੀਸ। [14]ਚੰਗਾ ਘੋੜਾ ਤਬੇਲੇ ਵਿਚ ਵੇਖਕੇ ਲੜ੍ਹ ਪੈਂਦਾ ਹੈ। [15]ਪਾ ਲੈਂਦਾ ਹੈ। [16]ਮਨ ਢਹਿ ਜਾਂਦਾ ਹੈ।

ਦਿਸ਼ਿ ਕਬਹੁੰ ਨ ਲਹੈਂ। ਸੰਗਤਿ ਪਿਖਿ ਸੁਭਾਉ ਗੁਰੁ ਕੇਰਾ। ਕਰਹਿ ਬਿਚਾਰ ਉਚਾਰ ਕੁਫੇਰਾ[1] ॥੩੮॥ 'ਦੇਖਹੁ ਪੂਰਬ ਗੁਰ ਕੀ ਰੀਤਿ। ਮੀਂਡ[2] ਮ੍ਰਿਜਾਦਿ ਕਰੀ ਬਿਪਰੀਤਿ। ਸਤਿ ਸੰਗਤਿ ਮਹਿਂ ਮਨ ਜਿਨ ਥੋਰਾ। ਰਾਚੇ ਕਰਮ ਕਰਤਿ ਜੋ ਘੋਰਾ॥੩੯॥ ਦੁਤੀਏ ਤੁਰਕਨਿ ਘਰ ਮਹਿਂ ਧਰੀ। ਨਹੀਂ ਗਿਲਾਨ ਤਨਕ ਮਨ ਕਰੀ। ਧਰਮਸਾਲ ਟਿਕਿ ਬੈਠਤਿ ਨਾਂਹੀ। ਕਰਤਿ ਅਖੇਰ ਬ੍ਰਿਤਿ ਬਨ ਮਾਂਹੀ ॥ ੪੦ ॥ ਕਾਜੀ ਦੁਹਿਤਾ ਕੇ ਨਿਤਿ ਮੰਦਿਰ। ਜਾਇ ਪ੍ਰਵੇਸ਼ਤਿ, ਹੇਰਤਿ ਅੰਦਰ[3]। ਕਹੀਅਹਿ ਕਹਾਂ ਕਹੀ ਨਹਿਂ ਜਾਇ'। ਪਿਖਿ ਪਿਖਿ ਨਿੰਦਤਿ ਹੈਂ ਸਮੁਦਾਇ ॥ ੪੧ ॥ ਸਿੱਖਨਿ ਤੇ ਨਹਿਂ ਜਾਹਿ ਸਹਾਰੀ। ਮਿਲਿ ਆਪਸਿ ਮਹਿਂ ਕਰਤਿ ਬਿਚਾਰੀ। 'ਤੁਰਕ ਬਡੋ ਅਪਨੇ ਮੁਖ ਲਾਯੋ[4]। ਗੁਰੁ ਕਰੁਨਾ ਤੇ ਸੋ ਗਰਬਾਯੋ' ॥ ੪੨॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਪੈਂਦੇ ਖਾਨ' ਪ੍ਰਸੰਗ ਬਰਨਨੰ ਨਾਮ ਚਤੁਰ ਸਸ਼ਟੀ ਅੰਸੂ ॥ ੬੪ ॥

## ੬੫. [ਸਿੱਖਾਂ ਵਿਚ ਵਿਚਾਰ]।

ਦੋਹਰਾ ॥ ਮਤਿ ਜਿਨ ਕੀ ਅਨਜਾਨ ਹੈ ਨਿੰਦਹਿਂ ਮੂਢ ਗਵਾਰ। ਮਿਲਹਿ ਪਰਸਪਰਿ ਬੋਲਤੇ ਕੌਲਾਂ ਕੋ ਤਕਰਾਰ ॥ ੧ ॥ ਚੌਪਈ ॥ 'ਸ੍ਰੀ ਗੁਰੁ ਰਾਮ-ਦਾਸ ਬਡਿਆਈ। ਰਹਿ ਵਿਰਾਗ ਨਿਤਿ ਦ੍ਰਿਗ ਜਲ ਜਾਈ[5]। ਇਕਿ ਰਸ ਬ੍ਰਿਤੀ ਸਦਾ ਚਿਤ ਸ਼ਾਂਤੀ। ਜਿਨਿ ਕੇ ਮੋਹ ਨ ਮਾਯਾ ਤਾਤੀ[6] ॥ ੨ ॥ ਸਤਿ ਸੰਗਤਿ ਕਰਤੇ ਦਿਨ ਬੀਤੇ। ਬੈਠਹਿਂ ਸ਼ਬਦ ਸੰਗਿ ਚਿਤ ਪ੍ਰੀਤੇ[7]। ਜਾਗਹਿਂ ਜਾਮਨਿ ਕੇ ਜੁਗ ਜਾਮ[8]। ਤਬਿ ਸਤਿਸੰਗ ਹੋਤਿ ਅਭਿਰਾਮ॥੩॥ ਤਿਨਿ ਕੇ ਸੁਤ ਸ੍ਰੀ ਅਰਜਨ ਭਏ। ਗੁਨ ਗਨ ਪਿਖਿ ਗੁਰੁ ਗਾਦੀ ਦਏ। ਤਿਨਹੁੰ ਕਰੇ ਜੇਤਿਕ ਉਪਕਾਰ। ਛਪੇ ਨਹੀਂ, ਬਿਦਤੇ ਸੰਸਾਰ ॥ ੪ ॥ ਸ੍ਰੀ ਅੰਮ੍ਰਿਤਸਰ ਰਹੇ ਬਨਾਵਤਿ।ਬਹੁਰੋ ਤਾਰਨ ਤਰਨ ਸੁਹਾਵਤਿ[9]।[10]ਸ੍ਰੀ ਗ੍ਰੰਥ ਸਾਹਿਬ ਗੁਰੁ ਕਰਨੋ[11]।ਮਨਹੁਂ ਸ੍ਰੇਯ ਕੋ ਮੰਦਰ ਭਰਨੋ ॥ ੫ ॥ ਜਬਿ ਲੌ ਤਨ ਕੀ ਬਿਰਤਾ ਲਹੇ[12]।ਪਰਉਪਕਾਰ ਕਰਤਿ ਹੀ ਰਹੇ। ਚਹੁੰ ਦਿਸ਼ਿ ਉੱਜਲ ਜਸੁ ਬਿਸਤਾਰਾ। ਕਰਤਨੇ ਬੀਤੇ ਸ੍ਰਿਸ਼ਟ ਅਚਾਰਾ[13]॥ ੬ ॥ ਤਿਨਿ ਕੇ ਸੁਤ

[1] ਮਾੜਾ ਕਹਿੰਦੇ ਹਨ। [2] ਮਲਕੇ, ਮੇਟਕੇ। [3] ਘਰ ਵਿਚ ਦੇਖੀਦੇ ਹਨ। [4] ਮੂੰਹ ਚੜ੍ਹਾਯਾ ਹੈ (ਪੈਂਦਾ)। [5] (ਜਿਨ੍ਹਾਂ ਨੂੰ) ਨਿਤ ਵੈਰਾਗ ਹੀ ਰਹਿੰਦਾ ਸੀ ਤੇ ਨੇਤ੍ਰਾਂ ਵਿੱਚੋਂ ਜਲ ਜਾਂਦਾ ਰਹਿੰਦਾ ਸੀ। [6] ਦੁਖਦਾਈ। [7] ਚਿੱਤ ਦੀ ਪ੍ਰੀਤੀ ਨਾਲ। [8] ਰਾਤ ਦੇ ਦੋ ਪਹਿਰ (ਰਹਿੰਦਿਆਂ)। [9] ਜੋ ਸ਼ੋਭ ਰਿਹਾ ਹੈ। [10] ਫਿਰ। [11] ਰਚਿਆ। [12] ਜਿੰਨਾਂ ਚਿਰ ਸਰੀਰ ਸਥਿਤ ਰਿਹਾ, ਭਾਵ ਆਯੂ ਭਰ। [13] ਸ੍ਰੇਸ਼ਟ ਆਚਾਰ ਕਰਦਿਆਂ ਬੀਤੀ (ਸਾਰੀ ਆਯੂ)।

ਇਹ ਗਾਦੀ ਬੈਸੇ। ਭਏ ਨ ਪਿਤਾ ਪਿਤਾਮਾ ਜੈਸੇ। ਆਗੈ ਪਾਤਿਸ਼ਾਹ ਘਰਿ ਆਵਤਿ। ਗੁਰੁ ਗਾਦੀ ਕੌ ਸੀਸ ਨਿਵਾਵਤਿ ॥ ੭ ॥ ਇਹ ਸ਼ਾਹੁਨਿ ਕੇ ਪਾਸਿ ਪਧਾਰੇ। ਦੁਰਗ ਕੈਦ ਬਲ ਬਸੇ ਮਝਾਰੇ। ਅਪਰ ਨਰੇਸ਼ ਦੇਸ਼ ਕੇ ਜੈਸੇ। ਇਨਹੁ ਅਪਨਿ ਗਤਿ ਠਾਨੀ ਤੈਸੇ॥੮॥ਹੁਇ ਨਿਰਦੈ ਚੰਦੂ ਕੋ ਮਾਰਾ।ਨਹੀਂ ਦਯਾ ਕੋ ਲੇਸ਼ ਬਿਚਾਰਾ। ਸ਼ਾਹੁ ਸੰਗ ਪੁਨ ਆਵਤਿ ਜਾਵ[1]। ਜਥਾ ਔਰਿ ਤਿਨ ਕੋ ਉਮਰਾਵ॥੯॥ਨਹੀਂ ਬਿਚਾਰੀ ਅਪਨਿ ਬਡਾਈ।ਜਹਾਂਗੀਰ ਢਿਗ ਬਸੇ ਤਦਾਈ। ਸੰਗਿ ਲਹੌਰ ਬਾਸ ਬਹੁ ਕਰਿਕੈ। ਕਾਜ਼ੀ ਦੁਹਿਤਾ ਆਨੀ ਹਰਿਕੈ॥੧੦॥ਕਰਯੋ ਕਾਜ ਇਹ ਦੀਰਘ ਖੋਟਾ।ਜਾਨਿ ਤੇਜ ਬਡਿ ਕਿਨਹੁਂ ਨ ਹੋਟਾ[2]।ਆਨਿ ਆਪਨੇ ਸਦਨ ਬਸਾਈ। ਨਹੀਂ ਲਖੀ ਨਿਜ ਬੰਸ ਬਡਾਈ॥ ੧੧॥ਅਬਿ ਲੌ ਨਹਿ ਗਿਲਾਨ ਕਹੁ ਕਰਤੇ।ਸ਼ਾਹੁ ਸੈਨ ਤੇ ਉਰ ਨਹਿ ਡਰਤੇ। ਪੁਨ ਪੈਂਦੇਖਾਂ ਤੁਰਕ ਬਿਸਾਲਾ। ਰਾਖਯੋ ਨਿਕਟਿ ਦਰਬ ਦੇ ਜਾਲਾ॥੧੨॥ ਬੂਝਹਿਂ ਤਿਸਹਿ ਕਾਜ ਜੋ ਕਰਨਾ। ਦਿਨਪ੍ਰਤਿ ਕਰਹਿਂ ਅਧਿਕ ਹੀ ਕਰੁ- ਨਾ[3]। ਇੱਤ੍ਯਾਦਿਕ ਦੋਸ਼ਨਿ ਕੋ ਲਹਿ ਲਹਿ। ਨਿੰਦਹਿਂ ਮਿਲਿ ਆਪਸਿ ਮਹਿਂ ਕਹਿ ਕਹਿ ॥ ੧੩ ॥ ਸੁਧਾ ਸਰੋਵਰ ਲਵਪੁਰਿ ਆਦਿ। ਕਰਤਿ ਜਹਾਂ ਕਹਿਂ ਜੁਰੁ ਅਪਵਾਦ। 'ਸਰਬ ਸ਼ਿਰੋਮਨਿ ਗਾਦੀ ਥਿਰੇ। ਅੰਗੀਕਾਰ ਕੁਕ- ਰਮਨਿ ਕਰੇ' ॥ ੧੪ ॥ ਸੁਨਹਿਂ ਸਿੱਖ ਜਹਿਂ ਕਹਿਂ ਗੁਰੁ ਨਿੰਦਾ। ਬਸਿ ਨਹਿਂ ਚਲਹਿ, ਧਰਹਿ ਚਿਤ ਚਿੰਦਾ[4]। ਮਿਲਿ ਆਪਸ ਮਹਿਂ ਕਰਤਿ ਬਿਚਾਰੇ। 'ਕੋਇ ਨ ਕਹਿ ਕਰਿ ਗੁਰੁ ਹਟਿਕਾਰੇ[5] ॥ ੧੫ ॥–ਉਚਿਤ ਆਪਿ ਕੇ ਕਰਮ ਨ ਐਸੇ। ਬਰਤਹੁ ਪਿਤਾ ਪਿਤਾਮਾ ਜੈਸੇ–। ਕਹਾਂ ਭਯੋ ਗੁਰੁ ਸੁਮਤਿ ਨ ਚੀਨਿ। ਜਿਮਿ ਟਾਮਨਿ ਤੇ[6] ਬਸਿ ਕਰਿ ਲੀਨਿ' ॥ ੧੬ ॥ ਇੱਤ੍ਯਾਦਿਕ ਸਿੱਖਨਿ ਮਹਿਂ ਹੋਯਹੁ। ਦੁਖਿਤਿ ਅਧਿਕ ਚਿਤ ਗੁਰੁ ਇਮਿ ਜੋਯਹੁ[7]।ਬਹੁਰ ਬਸਾਹ ਕੋ ਦਿਨ ਨਿਯਰਾਯੋ। ਸਕਲ ਮਸੰਦਨਿ ਬਾਕ ਅਲਾਯੋ ॥ ੧੭ ॥ 'ਕੀਜਹਿ ਮੇਲਿ ਬੁਲਾਵਨਿ ਸਾਰੋ। ਕਾਜ ਮਹਾਂ ਕਿਮਿ ਰਿਦੇ ਬਿਸਾਰੋ। ਕਰਹੁ ਕਰਾਹੇ ਅਬਹਿ ਚਰਾਵਨਿ। ਆਇਸੁ ਦਿਹੁ ਪਕਵਾਨ ਪਕਾਵਨਿ[8] ॥ ੧੮ ॥ ਆਗੈ ਗੰਗਾ ਮਾਤ ਸੁਜਾਨਾ। ਕਾਜ ਸੰਭਾਰਤਿ ਜਿਤਿਕ ਮਹਾਨਾ।

[1]ਆਉਂਦੇ ਜਾਂਦੇ ਹਨ। [2]ਤੇਜ ਬੜਾ ਜਾਣਕੇ ਕਿਸੇ ਨੇ ਬੀ ਨਹੀਂ ਰੋਕਿਆ। [3]ਬਹੁਤ ਕ੍ਰਿਪਾ ( ਉਸ ਪੈਂਦੇ ਉੱਤੇ)। [4]ਚਿੰਤਾ। [5]ਕੋਈ ਨਹੀਂ ਕਹਿਕੇ ਗੁਰੂ ਜੀ ਨੂੰ ਰੋਕਦਾ। [6]ਟੂਣਿਆਂ ਨਾਲ। [7]ਬਹੁਤ ਦੁਖੀ ਹੋਏ ਇਉਂ ਗੁਰੂ ਜੀ ਨੂੰ ਦੇਖਕੇ। [8](ਮਿਠਾਈ ਆਦਿ) ਪਕਵਾਨਾਂ ਦੇ ਪਕਾਵਣੇ ਦਾ।

ਜਥਾਜੋਗ ਮੰਗਲ ਕਰਿਵਾਵਤਿ। ਆਇਸੁ ਦੇਤੇ ਨੀਕ ਬਨਾਵਤਿ ॥ ੧੯॥ ਅਬਿ ਤੌ ਰਾਵਰ ਕੇ ਇਖਤਯਾਰਿ। ਕਰਿਵਾਵਹੁ ਸਭਿ ਕਾਰਜ ਤਯਾਰਿ'। ਸੁਨਿ ਗਰੁ ਕਿਤਿਕ ਕਾਲ ਨਹਿਂ ਕਹ੍ਯੋ। ਆਗੈ ਬਿਘਨ ਹੋਨਿ ਕੋ ਲਹ੍ਯੋ॥ ੨੦॥ ਮੌਨ ਠਾਨਿ ਕਰਿ ਬੈਠੇ ਸੁਾਮੀ। ਕੁਛ ਨ ਬਖਾਨ੍ਯੋ ਅੰਤਰਿਜਾਮੀ। ਪਿਖਿ ਸੁਭਾਵ ਕੌ ਸਭਿ ਬਿਸਮਾਏ। ਕਹਾਂ ਗਰੁ ਗਤਿ ਲਖੀ ਨ ਜਾਏ ॥੨੧॥ ਬਹੁਰੋ ਮੰਦਰ ਜਾਇ ਪ੍ਰਵਿਸ਼ੇ। ਥਿਰ ਪ੍ਰਯੰਕ ਪਰਿ ਜਬਿਹੂੰ ਬੈਸੇ। ਤਬਿ ਦਮੋਦਰੀ ਚਲਿ ਕਰਿ ਆਈ। ਸੁਤਾ ਬ੍ਯਾਹ ਕੀ ਗਥ[1] ਸਮੁਝਾਈ ॥ ੨੨॥ 'ਕ੍ਯੋਂ ਨ ਕਰਾਵਤਿ ਹੋ ਸਭਿ ਆਹਰ। ਕਾਜ ਬਿਸਾਲ ਬਿਦਤਿ ਭ੍ਰਾ ਜ਼ਾਹਰਿ। ਅਬਹਿ ਕਰਾਹੇ ਕਹਿ ਚਰਵਾਵਹੁ[2]। ਜਿਤ ਕਿਤ ਤੇ ਸਭਿ ਮੇਲਿ ਬੁਲਾਵਹੁ' ॥ ੨੩ ॥ ਸ੍ਰੀ ਸਤਿਗੁਰੁ ਸੁਨਿ ਤਬਹਿ ਬਖਾਨਾ। 'ਕਰਹੁ ਪਕਾਵਨਿ ਗਨ ਪਕਵਾਨਾ। ਮੇਲਿ ਹਕਾਰਨਿ ਬਨਹਿ ਨ ਅਬਿਹੀ। ਅਪਰ ਕਾਰ ਤਯਾਰੀ ਕਰਿ ਸਭਿਹੀ' ॥ ੨੪ ॥ ਸੁਨਿ ਦਮੋਦਰੀ ਉਰ ਬਿਸਮਾਈ।–ਇਹ ਕਿਮਿ ਬੋਲਤਿ ਲਖੀ ਨ ਜਾਈ। ਕਹ੍ਯੋ ਸਭਿਨਿ ਸੋਂ ਕਰਨੀ ਕਾਰਨਹਿ ਇਕਿ ਕੀਨਸਿ ਮੇਲ ਹਕਾਰ–॥ ੨੫ ॥ ਭਾਂਤਿ ਭਾਂਤਿ ਕੀ ਹੋਤਿ ਮਿਠਾਈ। ਕਰਿ ਕਰਿ ਤਯਾਰਿ ਧਰਹਿਂ ਇਕ ਠਾਈ। ਲੋਕਨਿ ਬਿਖੈ ਬਿਦਤਿ ਸਭਿ ਹੋਈ। 'ਮੇਲ ਬੁਲਾਵਨਿ ਕਿਯੋ ਨ ਕੋਈ॥ ੨੬ ॥ ਇਹ ਭੀ ਨਈ ਰੀਤਿ ਕੁਛ ਕੀਨੀ। ਕੁਲ ਕੀ ਚਾਲਿ ਤਯਾਗਿ ਕਰਿ ਦੀਨੀ'। ਪੁਨ ਦਮੋਦਰੀ ਕਹਿ ਬਹੁ ਬਾਰੀ। ਉੱਤਰ ਦਿਯੋ ਨ, ਤੂਸ਼ਨਿ ਧਾਰੀ॥ ੨੭ ॥ ਇਕਿ ਦਿਨ ਸਿਖ ਜਿਸ ਬਲ ਗੁਰਦਾਸ। ਬੈਠੇ ਬ੍ਰਿੰਦ ਜਾਇ ਕਰਿ ਪਾਸ। ਬਦਲੀ ਸੋਢੀ, ਸੇਠ ਗੁਪਾਲਾ। ਤਖਤੂ, ਤੀਰਥ, ਨਵਲੂ, ਨਿਹਾਲਾ॥ ੨੮ ॥ ਕਿਸ਼ਨਾ, ਜੈਤ, ਤਿਲੋਕਾ ਸੂਰ[3]। ਸਿੱਖ ਤੁਲਸੀਦਾ ਰਹਤਿ ਹਜ਼ੂਰ। ਇੱਤ੍ਯਾਦਿਕ ਜਾਨਹੁ ਸਿਖ ਬ੍ਰਿੰਦ। ਕੇਤਿਕ ਗਿਨੀਅਹਿ ਨਾਮ ਬਿਲੰਦ ॥ ੨੯ ॥ ਹਾਥ ਜੋਰਿ ਗੁਰੁਦਾਸ ਅਗਾਰੀ। ਸਗਰੇ ਸਿੱਖਨਿ ਗਿਰਾ ਉਚਾਰੀ। 'ਜਹਿਂ ਕਹਿਂ ਵਧੀ ਗੁਰੂ ਕੀ ਨਿੰਦਾ। ਸੁਨਿ ਨਹਿਂ ਜਰੀ ਜਾਇ, ਚਿਤ ਚਿੰਦ॥੩੦॥ ਤੁਮ ਅਰੁ ਬਡੇ ਜੁ ਬੁੱਢਾ ਸਾਹਿਬ। ਸ੍ਰੀ ਅਰਜਨ ਕੇ ਮਹਾਂ ਮੁਸਾਹਿਬ। ਜੇ ਇੱਤ੍ਯਾਦਿ ਅਪਰ ਸਿਖ ਧੀਰ। ਤਿਨਹੁੰ ਨ ਕਬਹੁੰ ਬਿਠਾਵਹਿਂ ਤੀਰ ॥ ੩੧ ॥ ਜਿਮਿ ਮਲੇਛ ਬਡ ਪੈਂਦੇਖਾਨ। ਰਾਖਹਿਂ ਨਿਕਟਿ ਪ੍ਰੇਮ ਕੋ ਠਾਨਿ। ਪੁਨਿ ਕੌਲਾਂ ਕੀ ਬਾਤਿ ਅਜੋਗ। ਪਿਖਿ ਕੁਕਰਮ ਨਿੰਦਤਿ ਹੈਂ ਲੋਗ॥੩੨॥

[1]ਗੱਲ, ਬਾਤ, ਪ੍ਰਸੰਗ। [2]ਚੜ੍ਹਵਾਵੋ। [3]ਸੂਰਮਾਂ।

ਭ੍ਰਮ ਸ੍ਰੀ ਗੁਰੁ ਅਰਜਨ ਕੇ ਮੇਲੀ। ਕਸੋਂ ਸਮਝਾਇ ਨ ਠਾਨਹੁ ਠੇਲੀ[੧]।
ਸੁਨਿ ਗੁਰਦਾਸ ਕਹੀ ਨਿਜ ਬਾਨੀ।ਇਕਿ ਪੌੜੀ ਵਿਚਿ ਵਾਰਿ ਵਖਾਨੀ॥੩੩॥

ਧਰਮਸਾਲ ਕਰਿ ਬਹੀਦਾ ਇੱਕਤ ਥਾਂ ਨ ਟਿਕੈ ਟਿਕਾਇਆ॥ ਪਾਤਿਸ਼ਾਹ ਘਰ ਆਂਵਦੇ ਗੜ੍ਹ[੨] ਚੜ੍ਹਿਆ ਪਾਤਿਸ਼ਾਹ ਚੜ੍ਹਾਇਆ॥ ਉੱਮਤਿ[੩] ਮਹਿਲ[੪] ਨ ਪਾਂਵਦੀ ਨੱਠਾ ਫਿਰੈ ਨ ਡਰੈ ਡਰਾਇਆ॥ ਮੰਜੀ ਬਹਿ ਸੰਤੋਖ ਦਾ ਕੁੱਤੇ ਰੱਖਿ ਸ਼ਿਕਾਰ ਖਿਲਾਇਆ॥ ਬਾਣੀ ਕਰਿ ਸੁਣ ਗਾਂਵਦਾ ਕਥੈ ਨ ਸੁਣੈ ਨ ਗਾਂਵ ਸੁਣਾਇਆ॥ ਸੇਵਕ ਪਾਸਿ ਨ ਰੱਖੀਅਨ ਦੋਖੀ ਦੁਸਟ ਆਗੂ[੫] ਮੁਹਿ ਲਾਇਆ॥ ਸੱਚ ਨ ਲੁਕੈ ਲੁਕਾਇਆ ਚਰਣ ਕਵਲ ਸਿਖ ਭਵਰ ਲੁਭਾਇਆ॥ ਅਜਰ ਜਰੈ ਨ ਆਪ ਜਣਾਇਆ॥ ੨੪॥* [ਵਾਰ ੨੬।

[੧]ਕਿਉਂ ਸਮਝਾਕੇ ਰੋਕਦੇ ਨਹੀਂ ਹੋ? [੨]ਕਿਲਾ। [੩]ਸਿੱਖ। [੪]ਦਰਸ਼ਨ ਸ੍ਵਰੂਪ। [੫]ਪਾਪੀਦੇ ਖੀ ਤੋਂ ਮੁਰਾਦ ਹੈ।

*ਇਸ ਪੌੜੀ ਦੇ ਅਰਥਾਂ ਲਈ ਦੇਖੋ ਟੀਕਾ ਵਾਰਾਂ ਭਾਈ ਗੁਰਦਾਸ ਜੀ ਸ੍ਰੀ ਗਿਆਨੀ ਹਜ਼ਾਰਾ ਸਿੰਘ ਜੀ ਪੰਡਤ ਕ੍ਰਿਤ ਵਾਰ ੨੬ ਦੀ ਪੌੜੀ ੨੪। ਪਰ ਜੋ ਅਰਥ ਸਮਝੇ ਜਾਣ ਜੋ ਕਵਿ ਜੀ ਨੇ ਲਾਏ ਹਨ, ਤਾਂ ਇਸ ਪੌੜੀ ਵਿਚ ਭਾਈ ਜੀ ਨੇ ਲੋਕਾਂ ਦੇ ਉਸ ਸਮੇਂ ਦੇ ਇਤਰਾਜ਼ ਦਿੱਤੇ ਹਨ ਅਤੇ ਅਖੀਰਲੀਆਂ ਤੁਕਾਂ ਵਿਚ ਤੇ ਅਗਲੀ ਪੌੜੀ ਵਿਚ ਉਹਨਾਂ ਦਾ ਆਪਣਾ ਆਸ਼ਾ ਪ੍ਰਗਟ ਹੋ ਰਿਹਾ ਹੈ ਜੋ ਕਵਿ ਜੀ ਨੇ ਅੱਗੇ ਚੱਲਕੇ ਦੱਸਿਆ ਹੈ। ਪਹਿਲੇ ਤਾਂ ਮੂਰਖਾਂ ਨਿੰਦਕਾਂ ਦੀਆਂ ਸ਼ੰਕਾ ਕਹੀਆਂ ਹਨ, ਅੰਤ ਵਿਚ ਕਿਹਾ ਹੈ ਕਿ ਇਨ੍ਹਾਂ ਗੱਲਾਂ ਨਾਲ ਸੱਚ ਨਹੀਂ ਲੁਕ ਸਕਦਾ। ਸਿੱਖ ਲੋਕ ਚਰਨਾਂ ਕਵਲਾਂ ਦੇ ਭਵਰੇ ਵਾਂਙੂ ਪ੍ਰੇਮੀ ਹਨ, ਓਹ ਸਿੱਖ ਜੋ ਅਜਰ ਨੂੰ ਜਰ ਲੈਣ ਤੇ ਆਪਾ ਫੇਰ ਨਾ ਜਨਾਵਣ ਦੇ ਦਰਜੇ ਦੇ ਪੂਰਨ ਪੁਰਖ ਹਨ। ਅਗਲੀ ਪੌੜੀ ਵਿਚ ਭਾਈ ਗੁਰਦਾਸ ਜੀ ਦੱਸਦੇ ਹਨ ਕਿ ਬੀਰ ਰਸੀ ਜੀਵਨ ਗੁਰੂ ਹਰਿ ਗੋਬਿੰਦ ਜੀ ਨੇ ਸੰਗਤ ਦੀ ਰਖਯਾ ਲਈ ਧਾਰਿਆ ਹੈ ਜਿਵੇਂ ਖੇਤੀ ਲਈ ਵਾੜ ਲਾਈ ਦੀ ਹੈ। ਭਾਈ ਗੁਰਦਾਸ ਜੀ ਦੀ ਸਪਸ਼ਟ ਰਾਇ ਗੁਰੂ ਹਰਿਗੋਬਿੰਦ ਜੀ ਦੀ ਬਾਬਤ ਇਹ ਹੈ:—

ਹਰਖਹੁ ਸੋਗਹੁੰ ਬਾਹਿਰਾ ਹਰਣ ਭਰਣ ਸਮਰੱਥ ਸਹੰਦਾ॥ ਰਸ ਕਸ ਰੂਪ ਨ ਰੇਖ ਵਿਚ ਰਾਗ ਰੰਗ ਨਿਰਲੇਪ ਰਹੰਦਾ। ਗੋਸ਼ਟ ਗਿਆਨ ਅਗੋਚਰਾ ਬੁਧਿ ਬਲ ਬਚਨ ਬਿਬੇਕ ਨ ਛੰਦਾ॥ ਗੁਰੁ ਗੋਵਿੰਦ ਗੋਵਿੰਦ ਗੁਰੁ ਹਰਿ ਗੋਵਿੰਦ ਸਦਾ ਵਿਗਸੰਦਾ॥ ਅਚਰਜ ਨੋਂ ਅਚਰਜ ਮਿਲੈ ਵਿਸਮਾਦੇ ਵਿਸਮਾਦ ਮਿਲੰਦਾ॥ ਗੁਰਮੁਖ ਮਾਰਗ ਚੱਲਣਾ ਖੰਡੇ ਧਾਰ ਕਾਰ ਨਿਬਹੰਦਾ॥ ਗੁਰ ਸਿਖ ਲੈ ਗੁਰ ਸਿੱਖ ਚਲੰਦਾ॥ ੨੧॥ [ਭਾ: ਗੁ: ਵਾਰ ੨੪

ਪੁਨਾ:—ਪਾਰਬ੍ਰਹਮ ਪੂਰਨ ਬ੍ਰਹਮ ਸਤਿਗੁਰੁ ਆਪੇ ਆਪ ਉਪਾਯਾ॥ ਗੁਰ ਗੋਬਿੰਦ ਗੋਵਿੰਦ ਗੁਰੁ ਜੋਤਿ ਇਕ ਦੁਇ ਨਾਂਵ ਧਰਾਯਾ॥ ਪੁੱਤ ਪਿਅਹੁੰ ਪਿਉ ਪੁੱਤ ਤੇ ਵਿਸਮਾਦਹੁ ਵਿਸਮਾਦ ਕਰਾਯਾ॥ ਬਿਰਖਹੁੰ ਫਲ ਫਲ ਤੇ ਬਿਰਖ ਅਚਰਜਹੁੰ ਅਚਰਜ ਸੁਹਾਯਾ॥ ਨਦੀ ਕਿਨਾਰੇ ਆਖੀਅਨ ਪੁੱਛੈ ਪਾਰਾਵਾਰ ਨ ਪਾਯਾ॥ ਹੋਰਨਿ ਅਲਖ ਨ ਲੱਖੀਐ ਗੁਰੁ ਚੇਲੇ ਮਿਲਿ ਅਲਖ ਲਖਾਯਾ॥ ਹਰਿ ਗੋਵਿੰਦ ਗੁਰੁ ਗੁਰੁ ਭਾਯਾ॥ ੨੫॥ [ਭਾ: ਗੁ: ਵਾਰ ੨੬

ਚੌਪਈ॥ 'ਨਹਿ ਚਿੰਤਾ ਤੁਮ ਮਨ ਮਹਿ ਧਾਰੋ। ਗੁਰੁ ਕੋ ਪੂਰਨ ਬ੍ਰਹਮ ਬਿਚਾਰੋ। ਸ੍ਰੀ ਪਰਮੇਸੁਰ ਕੇ ਅਵਤਾਰ। ਗਤਿ ਨਹਿ ਜਾਨੀ ਜਾਇ ਉਦਾਰ ॥ ੩੪ ॥ ਕ੍ਰਿਸ਼ਨ ਅਨੇਕ ਮ੍ਰਿਜਾਦਾ ਤੋਰੀ[1]। ਕਿਸ ਕੀ ਲਾਜ ਕੀਨਿ ਨਹਿ ਥੋਰੀ[2]। ਕਰਤਿ ਰਹੇ ਨਿੰਦਾ ਅਨਜਾਨ। ਸੋ ਈਸੁਰ ਨਿਰਲੇਪ ਮਹਾਨ ॥ ੩੫ ॥ ਜੇ ਤੁਮ ਚਾਹਤਿ ਕਛੂ ਕਹਾਯੋ। ਚਾਹਤਿ ਹੋ ਇਹ ਭਰਮ ਹਟਾਯੋ। ਤੌ ਬ੍ਰਿਧ ਨਿਕਟਿ ਬੇਨਤੀ ਕਰੀਯਹਿ।ਕਹਿਬੇ ਕੋ ਸਾਮਰਥ ਬਿਚਾਰੀਯਹਿ' ॥ ੩੬ ॥ ਸੁਨਿ ਕਰਿ ਸਿੱਖਨਿ ਬਹੁਰ ਬਖਾਨਾ। 'ਤੁਮ ਭੀ ਚਲਹੁ ਬ੍ਰਿੱਧ ਕੇ ਥਾਨਾ। ਦਰਸ਼ਨ ਕਰਹੁ ਸੰਗ ਨਿਜ ਲਜਾਵਹਿਂ। ਤਿਨਿ ਤੇ ਗੁਰੁ ਢਿਗਿ ਸਕਲ ਕਹਾਵਹਿਂ' ॥ ੩੭ ॥ ਸੁਨਿ ਬਿਨਤੀ ਕੋ ਉਠਿ ਗੁਰਦਾਸ। ਸਿੱਖਨਿ ਸਹਤ ਗਏ ਬ੍ਰਿਧ ਪਾਸਿ। ਬੀੜ ਬਿਖੇ ਝੁੰਗੀ ਜਿਨਿ ਪਾਈ। ਇਕਿ ਰਸ ਬ੍ਰਿਤੀ ਅਨੰਦ ਠਹਿਰਾਈ ॥ ੩੮ ॥ ਜਾਇ ਨਿਕਟਿ ਬੰਦਨ ਸਭਿ ਕੀਨਿ। ਕਹਯੋ ਜੋਰਿ ਕਰ ਹੋਇ ਅਧੀਨ। 'ਸਭਿ ਕੀ ਚਿੰਤਾ ਆਪਿ ਨਿਵਾਰਹੁ। ਤੁਮ ਹੀ ਉਚਿਤ ਰਿਦੈ ਨਿਰਧਾਰਹੁ ॥ ੩੯ ॥ ਗੁਰੁ ਨਿੰਦਾ ਨਹਿ ਜਾਇ ਸਹਾਰੀ। ਚਲਿ ਆਏ ਹਮ ਸ਼ਰਨਿ ਤਿਹਾਰੀ'। ਸਰਬ ਬਾਰਤਾ ਕਹਿ ਸਮੁਝਾਈ। ਕਹਯੋ ਮਰਮ ਗੁਰੁਦਾਸ ਬਨਾਈ ॥੪੦॥ ਸੁਨਿ ਬ੍ਰਿਧ ਸਭਿ ਕੋ ਕਹਯੋ ਸੁਨਾਈ। 'ਸਮਰਥ ਕੋ ਨਹਿ ਦੋਸ਼ ਕਦਾਈ। ਚਹੈਂ ਸੁ ਕਰੈਂ, ਨ ਭਰਮਹੁ ਰਿਦੇ। ਕਰਮਨਿ ਤੇ ਲਿਪਾਇ ਨਹਿਂ ਕਦੇ' ॥ ੪੧ ॥ ਸੁਨਿ ਸਭਿ ਕਹਯੋ 'ਜਥਾਰਥ ਬਾਤੀ। ਤਊ ਨ ਹਮ ਚਿਤ ਆਵਤਿ ਸ਼ਾਂਤੀ। ਚਾਰਹੁੰ ਬਰਨਾਸ਼੍ਰਮ ਅਰੁ ਤੁਰਕਾ। ਬਹੁ ਅਪਬਾਦ ਕਰਤਿ ਹੈਂ ਗੁਰੁ ਕਾ ॥ ੪੨ ॥ ਚਲਹੁ ਆਪਿ ਮਿਲਿ ਗੁਰੁ ਸਮੁਝਾਇ। ਦੋਨਹੁੰ ਕੋ[3] ਦਿਹੁ ਸੰਗਿ ਹਟਾਇ। ਨਾਂਹਿ ਤ ਕੌਲਾਂ ਕੇਰਿ ਜ਼ਰੂਰ। ਸੰਗਿ ਛੁਟਾਵਹੁ ਸ੍ਰੀ ਗੁਰੁ ਪੂਰ[4]' ॥ ੪੩ ॥ ਤਬਿ ਗੁਰੁਦਾਸ ਕਹਯੋ 'ਸਿਖ ਸਾਰੇ।ਆਇ ਪਰੇ ਅਬਿ ਸ਼ਰਨਿ ਤਿਹਾਰੇ।ਮੈਂ ਭੀ ਰਹਯੋ ਬਹੁਤ ਸਮੁਝਾਇ। ਇਨ ਕੀ ਇੱਛਾ ਦੇਹੁ ਪੁਜਾਇ' ॥ ੪੪ ॥ ਸੁਨਿ ਸਭਿ ਤੇ ਬ੍ਰਿਧ ਕਰੁਨਾ ਧਾਰੀ। ਗੁਰੁ ਮਿਲਿਬੇ ਹਿਤ ਹ੍ਵੈ ਕਰਿ ਤਯਾਰੀ। ਭਯੋ ਸੰਗਿ,ਪੁਰਿਕੋ ਚਲਿ ਆਏ।ਬਦਨ ਬਿਲਾਸ ਕਰਤਿ ਸਮੁਦਾਏ ॥੪੫॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸੇ 'ਸਿਖਨਿ' ਪ੍ਰਸੰਗ ਬਰਨਨੰ ਨਾਮ ਪੰਚ ਸਸ਼ਟੀ ਅੰਸੂ ॥ ੬੫ ॥

---

[1]ਤੋੜੀ। [2](ੳ) ਕਿਸੇ ਦਾ ਜ਼ਰਾ ਵੀ ਲਿਹਾਜ਼ ਨਹੀਂ ਕੀਤਾ। (ਅ) ਕਿਸੇ ਦੀ ਲੱਜਾ ਨਹੀਂ ਘਟਾਈ ? [3]ਦੋਹਾਂ (ਕੌਲਾਂ ਤੇ ਪੈਂਦੇ) ਦਾ। [4]ਗੁਰੂ ਪੂਰੇ ਤੋਂ।

## ੬੬. [ਬਿਬੇਕਸਰ ਸਿਰਜਨ]।

ਦੋਹਰਾ ॥ ਬ੍ਰਿਧ ਭਾਈ ਗੁਰਦਾਸ ਕੋ ਆਗੈ ਕਰਿ ਸਮੁਦਾਇ। ਪਹੁੰਚੇ ਪੁਰੀ ਬਿਲੋਕਿ ਕੈ ਸ੍ਰੀ ਅੰਮ੍ਰਿਤਸਰ ਥਾਇ ॥ ੧ ॥ ਚੌਪਈ ॥ ਕਰਿ ਸ਼ਨਾਨ ਹਰਿ ਮੰਦਿਰ ਗਏ। ਹਾਥ ਜੋਰਿ ਸਭਿ ਬੰਦਤਿ ਭਏ।ਬਹੁਰਿ ਪ੍ਰਦਛਨਾ ਚਹੁੰਦਿਸ਼ਿ ਫਿਰੇ। ਪੁਰਿ ਜਨ ਮਿਲੇ ਸੁਨਤਿ ਹਿਤ ਧਰੇ ॥ ੨ ॥ ਬੂਝੇ 'ਅਬਿ ਸਤਿਗੁਰੁ ਕਿਸਿ ਥਾਨ?'।ਪੁਰਿ ਜਨ ਭਨਯੋ 'ਆਪਿ ਸਭਿ ਜਾਨਿ। ਚਢੇ ਅਖੇਰ ਬ੍ਰਿੱਤਿ ਕੋ ਗਏ। ਪੂਰਬ ਦਿਸ਼ ਕੌ ਸਨਮੁਖ ਭਏ[1]' ॥੩॥ ਸੁਨਿ ਬ੍ਰਿਧ ਸਾਹਿਬ ਰਿਦਾ ਰਸਾਲੇ[2]। ਸਿੱਖ ਸੰਗਿ ਸਭਿ ਤਿਤੁ ਦਿਸ਼ਿ ਚਾਲੇ। ਅਧਿਕ ਬ੍ਰਿੱਛ ਗਾਢੇ ਗਨ ਖਰੇ। ਬਦਰੀ ਚਲਦਲ ਆਦਿਕ ਹਰੇ ॥੪॥ ਗਏ ਰਾਮਸਰ ਕੇ ਤਬਿ ਤੀਰ। ਬੈਠੇ ਤਹਿਂ ਲੇ ਸਿੱਖਨਿ ਧੀਰ[3]। ਗੁਰੁ ਕੇ ਸਨਮੁਖ ਕਿਤਿਕ ਪਠਾਏ। 'ਹਮਰੀ ਸੁਧਿ ਕਹੀਅਹਿ ਇਤਿ ਆਏ' ॥ ੫ ॥ ਆਗੈ ਸਤਿਗੁਰੁ ਕਰੀ ਅਖੇਰੇ। ਹਨਿ ਕਰਿ ਬਨ ਕੇ ਜੀਵ ਘਨੇਰੇ। ਆਵਤਿ ਚਢੇ ਚਮੂੰ ਗਨ ਸੰਗਿ। ਚੰਚਲ ਬਲੀ ਕੁਦਾਇ ਤੁਰੰਗ ॥ ੬ ॥ ਜਾਇ ਮਿਲੇ ਸਿਖ ਕੋਸ ਅਗਾਰੀ। ਚਰਨ ਕਮਲ ਪਰਿ ਬੰਦਨ ਧਾਰੀ। ਹਾਥ ਜੋਰਿ ਕੀਨੀ ਅਰਦਾਸ। 'ਬ੍ਰਿਧ ਸਾਹਿਬ ਭਾਈ ਗੁਰਦਾਸ ॥ ੭ ॥ ਰਾਵਰ ਕੇ ਦਰਸ਼ਨ ਹਿਤ ਆਏ। ਪ੍ਰਥਮ ਸੁਧਾਸਰ ਮੱਧ ਨਹਾਏ। ਇਤਿ ਸੁਧਿ ਸੁਨੀ ਆਪਿ ਕੀ ਜਬੈ। ਥਿਰੇ ਰਾਮ-ਸਰ ਤੀਰਥ ਤਬੈ' ॥ ੮ ॥ ਸਭਿ ਗਤਿ ਜਾਨੀ ਅੰਤਰਜਾਮੀ। ਸਿਖ ਤਖਤੂ ਸੰਗ ਬੋਲੇ ਸੁਆਮੀ।'ਕਿਤਿਕ ਕਾਲ ਬੀਤਾ ਤਿਨ ਆਏ?।ਕੇਤਿਕਸਿੱਖ ਸੰਗਿ ਮੈਂ ਲ੍ਯਾਏ?'॥੯॥'ਸੁਨਹੁ ਪ੍ਰਭੂ ਤਹਿਂ ਬੈਠੇ ਜਬੈ। ਮੈਂ ਆਯੋ ਧਾਵਤਿ ਇਤ ਤਬੈ। ਬੀਤਿ ਗਈ ਘਟਿਕਾ ਅਬਿ ਦੋਇ। ਬੀਸਕ ਸਿੱਖ ਸੰਗ ਮੈਂ ਜੋਇ[4]' ॥ ੧੦ ॥ ਇਮਿ ਬਤਰਾਵਤਿ[5] ਸਤਿਗੁਰ ਆਏ।ਕਾਨਨ ਗਾਢੇ ਬ੍ਰਿਧ ਜਿਹ ਥਾਏਂ। ਹਯ ਤੇ ਉਤਰਿ ਗਏ ਗੁਰ ਤਹਾਂ। ਸਿੱਖਨ ਸਹਤ ਥਿਰਯੋ ਬ੍ਰਿਧ ਜਹਾਂ॥੧੧॥ ਸੁਧ ਕੋ ਲਹਿ ਗਹਿ ਹਾਥ ਸਟੋਰੀ[6]। ਉਠ੍ਯੋ ਅੱਗ੍ਰ ਮਤਿ ਪ੍ਰੇਮ ਸੁ ਬੋਰੀ[7]। ਪਰਮ ਬ੍ਰਿੱਧ ਬਲ ਤੇ ਤਨ ਖਾਲੀ।ਤਯੋਂ ਤਯੋਂ ਸਿੱਖੀ ਅਧਿਕ ਸੰਭਾਲੀ॥੧੨॥ ਗੁਰ ਕੇ ਚਰਨ ਕਮਲ ਅਭਿਲਾਖੇ। ਤਿਸੇ ਹਟਾਇ ਆਪਿ ਕਰ ਰਾਖੇ।

---

[1]ਸਾਹਮਣੇ ਕਰਕੇ। [2]ਪ੍ਰੇਮ ਰਿਦੇ ਵਾਲੇ। [3]ਸਿੱਖਾਂ ਦਾ ਆਸਰਾ (ਅ) ਬੁਧੀਵਾਨ,ਧੀਰਜਵਾਨ (ਬਾਬਾ ਬੁੱਢਾ ਜੀ)। [4]ਨਾਲ ਮੈਂ ਦੇਖੇ ਹਨ। [5]ਗੱਲਾਂ ਕਰਦੇ। [6]ਸੋਟੀ। [7]ਮਤੀ ਪ੍ਰੇਮ ਵਿਚ ਡੁੱਬੀ ਹੋਈ।

ਇਮਿ ਕਰਿ ਬੰਦਨ ਆਪਸਿ ਮਾਂਹੀ। ਬੈਠੇ ਰਾਮ ਤਾਲ ਤਟ ਪਾਹੀ ॥ ੧੩ ॥
ਸ਼੍ਰੀ ਹਰਿਗੋਵਿੰਦ ਬਾਕ ਬਖਾਨੇ। 'ਕਿਸਿ ਪ੍ਰਕਾਰ ਤੇ ਆਵਨਿ ਠਾਨੇ ?। ਜੇ
ਤੁਮ ਕਹਤਿ ਆਇ ਉਤਿ ਜਾਤੇ[1]। ਆਪਿ ਖੇਦ ਕਸੋਂ ਧਾਰਯੋ ਗਾਤੇ[2] ॥
॥ ੧੪ ॥ ਜੇਠ ਮਾਸ ਕੀ ਤਪਤਿ ਬਡੇਰੀ। ਸਹਿ ਕਰਿ ਕਿਮਿ ਆਏ ਇਸਿ
ਬੇਰੀ'। ਸੁਨਿ ਬੁੱਢਾ ਬੋਲਯੋ 'ਤੁਮ ਸੁਾਮੀ। ਸਭਿ ਘਟ ਜਾਨਤਿ ਅੰਤਰਜਾਮੀ
॥ ੧੫ ॥ਤਊ ਸਿੱਖ ਸੰਗਤਿ ਗੁਰ ਕੇਰੀ। ਕਹਯੋ ਚਹਿਤਿ ਇਨਿ ਕੇ ਹਿਤ
ਪ੍ਰੇਰੀ[3]। ਨਿਜ ਦਾਸਨਿ ਕੇ ਕਸ਼ਟ ਖਿਨਾਸਨਿ। ਰਾਵਰ ਕੋ ਜਗ ਬਿਖੈ
ਪ੍ਰਕਾਸ਼ਨਿ ॥ ੧੬ ॥ ਸੂਰਜ ਕਿਰਨ ਸਰਬ ਥਲ ਲਾਗੇ। ਤਊ ਨ ਲੇਪ ਰੰਚ
ਭਰਿ ਪਾਗੇ। ਭੱਖ ਅਭੱਖ[4] ਅਗਨਿ ਮਹਿ ਪਰੈ। ਏਕਿ ਦੋਸ਼ ਭੀ ਛੁਧੇ ਨ
ਧਰੈ ॥੧੭॥ ਤਿਮਿ ਤੁਮਰੀ ਗਤਿ ਹੈ ਸਭਿ ਕਾਲ। ਜਾਨਤਿ ਹੈਂ ਜਿਨਿ
ਸੁਮਤਿ ਬਿਸਾਲ। ਨਰ ਲੀਲ੍ਹਾ ਜਗ ਪਿਖਿ ਕਰਿ ਸਾਰੇ। ਮੂਰਖ ਮਤਿ
ਅਪਵਾਦ[5] ਉਚਾਰੇਂ ॥੧੮॥ ਸੁਨਿ ਸਿਖ ਖਿਝਹਿੰ ਲਰਹਿੰ ਤਿਨ ਸੰਗਿ।ਨਹੀਂ
ਸਹਾਰ ਸਕਹਿੰ ਮਨ ਭੰਗ। ਧਰਹਿ ਬਿਖਾਦ ਕਲੇਸ਼ ਕਰੰਤੇ। ਜਹਿੰ ਕਹਿੰ
ਮੂਢਨਿ ਸੋਂ ਝਗਰੰਤੇ ॥ ੧੯ ॥ ਨਿਜ ਸੰਗਤਿ ਕੋ ਕਰਹੁ ਸੁਖਾਰੀ। ਇਮਿ
ਜਾਚਤਿ ਹਮ ਨਿਕਟਿ ਤੁਮਾਰੀ[6]'।ਸੁਨਿਗੁਰੁ ਕਹਯੋ'ਆਪਿ ਉਪਕਾਰੀ।ਪਰ
ਕਾਰਜ ਕੋ ਤਨ ਸ਼ੁਭ ਧਾਰੀ ॥ ੨੦ ॥ ਮੋ ਪ੍ਰਤਿ ਦਿਹੁ ਆਇਸੁ ਜਿਮਿ ਹੋਇ।
ਮਾਨਨੀਯ ਰਾਵਰਿ ਬਚ ਜੋਇ। ਤੁਮ ਤੇ ਨਹਿੰ ਅਦੇਯ ਕੁਛ ਮੇਰੇ। ਹੌਂ
ਅਨੁਸਾਰੀ ਸੰਝ ਸਵੇਰੇ' ॥ ੨੧ ॥ ਸਭਿ ਕੇ ਸੁਨਤਿ ਬ੍ਰਿੱਧ ਪੁਨਿ ਕਹੇ। 'ਸਦਾ
ਪ੍ਰੇਮ ਕੇ ਤੁਮ ਬਸਿ ਰਹੇ। ਮਿਲਨਿ ਹੇਤ ਜੇਤਿਕ ਤਪ ਕੀਨੇ[7]। ਭਲੀ
ਭਾਂਤਿ ਸੋ ਰਾਵਰ ਚੀਨੇ ॥ ੨੨ ॥ ਤਿਸੀ ਹੇਤੁ ਮੇਰੇ ਬਚ ਭਏ। ਅੰਗੀਕਾਰ
ਆਪਿ ਨੇ ਕਏ। ਅਬਿ ਕੌਲਾਂ ਕੋ ਤਯਾਗਿ ਭਲੇਰੋ[8]। ਤਪ ਕੋ ਫਲ ਤਿਨਿ
ਲਹਯੋ ਘਨੇਰੋ[9] ॥੨੩॥ ਇਹ ਬਿਬੇਕ[10] ਸੰਗਤਿ ਚਹਿ ਕਰਯੋ। ਜਥਾ ਜੋਗ
ਤੁਮ ਨਿਕਟਿ ਉਚਰਯੋ'। ਇਮਿ ਸੁਨਿ ਬਿਧੀਆ ਜੇਠਾ ਆਦਿ। ਇਹ ਭੀ

[1](ਅਸੀਂ) ਓਥੇ ਆ ਜਾਂਦੇ। [2]ਸਰੀਰ ਨੂੰ ਕਿਉਂ ਖੇਦ ਦਿਤਾ। [3]ਇਨ੍ਹਾਂ ਦੇ ਹਿਤ ਦੀ (ਗਲ, ਇਨ੍ਹਾਂ ਦਾ) ਪ੍ਰੇਰਿਆ ਕਹਿਣਾ ਚਾਹੁੰਦਾ ਹਾਂ। [4]ਚੰਗੀ ਮੰਦੀ ਚੀਜ਼। [5]ਨਿੰਦਿਆ। [6]ਆਪ ਦੇ ਪਾਸੋਂ। [7](ਕੌਲਾਂ ਨੇ) ਜਿੰਨੇ ਤਪ ਕੀਤੇ ਸਨ। [8]ਤਯਾਗਣਾ ਭਲਾ ਹੈ। [9](ਕੌਲਾਂ ਨੇ) ਤਪ ਦਾ ਫਲ ਬਹੁਤ (ਬ੍ਰਹਮ ਗਯਾਨ) ਲੈ ਲਿਆ ਹੈ। [10]ਬਿਚਾਰ।

ਸੁਨਤਿ ਹੁਤੇ ਅਪਵਾਦ ॥ ੨੪ ॥ ਜਿਤੇ ਸੁਭਟ ਸਭਿ ਹੀ ਸਦ ਸੰਗਿ[1] । ਅਵ-ਸਰ ਲਹਜੋ ਰਿਦੇ ਸ ਉਮੰਗ । ਕਹਤਿ ਭਏ 'ਬ੍ਰਿਧ ਅਧਿਕ ਬਡੇਰੇ । ਖਟ ਸਤਿਗੁਰੁ ਜਿਨਿ ਆਂਖਨਿ ਹੇਰੇ[2] ॥ ੨੫ ॥ ਮਾਨਨੀਯ ਇਨਿ ਬਾਕ ਭੁਲੇਰੇ । ਕਹਤਿ ਸਾਚ, ਹ੍ਵੈ ਨਿੰਦ ਘਨੇਰੇ[3]' । ਸੁਨਿ ਗੁਰ ਜਾਨਜੋ ਮਤਿ ਸਭਿ ਕੇਰੇ । ਚਾਹਤਿ ਬਿਬੇਕ[4] ਕਰਨਿ ਹਿਤ ਮੇਰੋ ॥ ੨੬ ॥ -ਹੈ ਆਛੀ- ਜਬਿ ਰਿਦੇ ਬਿਚਾਰੀ । ਸਭਿ ਕੇ ਸੁਨਤਜੋਂ ਗਿਰਾ ਉਚਾਰੀ । 'ਸੁਨਹੁ ਬ੍ਰਿੱਧ ਜੀ ! ਬਾਕ ਤੁਹਾਰੇ । ਭਈ ਤਿਨਹੁੰ ਤੇ ਅੰਗੀਕਾਰੇ[5] ॥ ੨੭ ॥ ਤੁਮ ਬਚ ਤੇ ਬਿਬੇਕ ਅਬਿ ਹੋਵਾ । ਅਰੁ ਤਜਾਗਨਿ ਕੋਲਾਂ ਕਹੁ ਜੋਵਾ[6] । ਭਈ ਅਵਧਿ ਪੂਰਨਿ ਅਬਿ ਤਾਂਹੀ[7] । ਪੰਦ੍ਰਹ ਦਿਵਸ ਔਰ ਰਹਿੰ ਜਾਂਹੀ[8] ॥ ੨੮ ॥ ਬਿਨਾਂ ਤਜਾਗਿ ਤੇ ਤਜਾਗਨਿ ਹੋਈ । ਇਸ ਮਹਿ ਸੈਸੈ ਰਹਜੋ ਨ ਕੋਈ । ਹੋਨਿਹਾਰ ਹੋਯੋ ਜਬਿ ਚਹੈ[9] । ਤਬਿ ਰਾਵਰ ਮੁਖਤੇ ਬਚ ਕਹੈਂ[10] ॥ ੨੯ ॥ ਬ੍ਰਹਮ ਅਸਤ੍ਰ ਰਘੁਬਰ ਕਰਿ ਜੈਸੇ[11] । ਤੁਮਰੋ ਬਾਕ ਨਿਫਲ ਨਹਿ ਤੈਸੇ । ਕਹੋ ਬਿਬੇਕ ਲਗਾਵਨਿ ਮੋਹੀ । ਤਤਛਿਨਿ ਕਰੌਂ ਪਾਇ ਬਚ ਤੋਹੀ' ॥ ੩੦ ॥ ਗੁਰੁ ਤੇ ਸੁਨਤਿ ਸਰਬ ਉਰ ਹਰਖੇ । ਜਨੁ ਅਨੰਦ ਕੇ ਬਾਦਰ ਬਰਖੇ । ਬ੍ਰਿਧ ਸਾਹਿਬ ਕਰ ਸੋਂ ਕਰ ਗਹਜੋ । ਕੁਛ ਤਹਿ ਚਲੇ ਭਲੋ ਥਲ ਲਹਜੋ[12] ॥ ੩੧ ॥ 'ਇਹ ਬਿਬੇਕ* ਤੁਮਕੋ ਲਗਿ ਭਾਰੀ । ਜਥਾ ਸਰੂਪ ਧਰਜੋ ਉਪਕਾਰੀ । ਅਪਨੌ ਸਰ ਖਨਿਵਾਵਨਿ

[1]ਸਦਾ ਨਾਲ ਰਹਿੰਦੇ ਹੁੰਦੇ ਸਨ । [2]ਅਖੀਂ ਦਰਸ਼ਨ ਕੀਤੇ ਹਨ । [3]ਬਹੁਤੀ ਨਿੰਦਾ ਹੋ ਰਹੀ ਹੈ । [4]ਵੀਚਾਰ । [5]ਭਾਵ ਆਪ ਦੇ ਵਾਕਾਂ ਨਾਲ ਹੀ ਕੌਲਾਂ ਆਈ ਸੀ । [6]ਜੋ ਹੈ । [7]ਭਾਵ ਕੌਲਾਂ ਦੀ । [8]ਰਹਿੰਦੇ ਹਨ ਜਿਸ ਦੇ । [9]ਜਦੋਂ ਹੋਣਹਾਰ ਹੋਇਆ ਚਾਹੁੰਦੀ ਹੈ । [10]ਤਦੋਂ ਆਪ ਮੁਖੋਂ ਵਚਨ ਕਰਦੇ ਹੋ । [11]ਜਿਵੇਂ ਰਾਮ ਦੇ ਹੱਥੋਂ ਬ੍ਰਹਮ ਅਸਤ੍ਰ ( ਬ੍ਰਿਥਾ ਨਹੀਂ ਜਾਂਦਾ ) [ ਸੰਸ:, ਬ੍ਰਹਮ । ਅਸਤ੍ਰ=ਮੰਤ੍ਰ ਪੜ੍ਹਕੇ ਚਲਾਇਆ ਜਾਣ ਵਾਲਾ ਅਸਤ੍ਰ ] । [12]ਕੁਝਕੁ ਤਿੱਥੋਂ ਚਲ ਕੇ ( ਕੋਈ ) ਭਲਾ ਥਾਂ ਡਿੱਠਾ ।

*ਬਿਵੇਕ ਪਦ ਸੰਸਕ੍ਰਿਤ ਹੈ [ ਵਿ+ਵਿਚ੍=ਵਿਚਾਰਨਾ ] ਤੋਂ ਬਣਦਾ ਹੈ, ਇਸ ਦਾ ਅਰਥ ਹੈ ਉਹ ਗਜਾਨ ਜੋ ਵੇਰਵਾ ਕਰਕੇ ਗਲ ਨੂੰ ਅਨੁਭਵ ਕਰ ਸਕੇ । ਭਲੇ ਬੁਰੇ ਦਾ ਗਜਾਨ । ਸਤਿ ਅਸੱਤਿ ਦਾ ਗਿਆਨ । ਬ੍ਰਹਮ ਤੇ ਜਗਤ ਦਾ ਫਰਕ ਸਮਝ ਸਕਣ ਵਾਲਾ ਗਿਆਨ । ਜਾਪਦਾ ਹੈ ਕਿ ਸ੍ਰੀ ਗੁਰੂ ਹਰਿ ਗੋਬਿੰਦ ਜੀ ਜਿਸ ਅਸਥਾਨ ਤੇ ਏਕਾਂਤ ਬਨ ਵਿਚ ਬੈਠਕੇ ਸਿੱਖਾਂ ਨੂੰ ਵਿਵੇਕ ਜਾਂ ਗਿਆਨ ਦਾ ਉਪਦੇਸ਼ ਕਰਦੇ ਹੁੰਦੇ ਸਨ, ਉਥੇ ਉਸ ਯਾਦ-ਗਾਰ ਵਿਚ ਬਿਬੇਕਸਰ ਸਰੋਵਰ ਬਣਿਆਂ । ਇਸ ਦੇ ਕਿਨਾਰੇ ਹਮੇਸ਼ਾ ਗਿਆਨੀ ਤੇ ਤਜਾਗੀ ਸਿੱਖ ਵਸਦੇ ਰਹੇ ਹਨ । ਨੇੜੇ ਦੇ ਸਮੇਂ ਵਿਚ ਪ੍ਰਸਿੱਧ ਗਜਾਨੀ ਬਾਬਾ ਮੇਹਰ ਸਿੰਘ ਜੀ ਨਰਕਈ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਕੀਜੈ। ਨਾਮ ਬਿਬੇਕ ਤਾਲ ਧਰਿ ਦੀਜੈ ॥ ੩੨ ॥ ਬਿਗਰਹਿ ਰਹਤਿ ਬਿਖੈ ਸਿਖ ਜੋਈ। ਆਨਿ ਸ਼ਨਾਨਹਿ ਨਿਰਮਲ ਹੋਈ। ਅਪਰ ਕਾਮਨਾ ਵਾਨ ਜੁ ਸੇਵੈ। ਰਾਵਰ ਕੋ ਪ੍ਰਤਾਪ ਸੋ ਦੇਵੈ[1] ॥ ੩੩ ॥ ਸੁਨਿ ਬ੍ਰਿਧ ਕੇ ਬਚ ਪਟ ਕਟ[2] ਕਸੀ। ਲਈ ਮੰਗਾਇ ਹਾਥ ਗਹਿ ਕਸੀ[3]। ਖਨੀ ਮ੍ਰਿਤਕਾ ਵਹਿਰਿ ਗਿਰਾਈ। ਪੁਨਿ ਸਿੱਖਨਿ ਤਹਿਂ ਕਾਰ ਕਮਾਈ ॥ ੩੪ ॥ ਖਨਹਿਂ ਮ੍ਰਿਤਕਾ ਵਹਿਰਿ ਨਿਕਾਰੈਂ। ਨਿਜ ਬਸਤ੍ਰਨਿ ਮਹਿਂ ਭਰਿ ਭਰਿ ਡਾਰੈਂ। ਸੁਭਟ ਸਿੱਖ

---

[1]ਆਪ ਜੀ ਦਾ ਪ੍ਰਤਾਪ ( ਸੋ ਕਾਮਨਾ ਤਿਸ ਕਾਮਨਾਵਾਨ ਨੂੰ ) ਦੇਵੇ। [2]ਬਸਤ੍ਰ ਕਮਰ ਨਾਲ। [3]ਕਹੀ ਫੜੀ।

*ਬਾਕੀ [ਪਿਛਲੇ ਪੰਨੇ ਦੀ ਬਾਕੀ ਟੂਕ]

ਲਗ ਪਗ ੧੫੦ ਬਰਸ ਦੀ ਉਮਰਾ ਭੋਗ ਕੇ ਸੰ: ੧੯੧੩ ਬਿ: ਇਸੇ ਦੇ ਕਿਨਾਰੇ ਗੁਜ਼ਰੇ ਹਨ। ਅੰਤਰਜਾਮੀ ਸੰਤ ਤੇ ਸੰਤ ਬਸੰਤ ਸਿੰਘ ਆਦਿ ਗਿਆਨੀ ਇਨ੍ਹਾਂ ਦੇ ਸਤਿਸੰਗ ਤੋਂ ਗੁਰਮੁਖ ਹੋਏ ਸੇ। ਮੇਕਾਲਫ ਨੂੰ ਬੀ ਇਹੋ ਪਤਾ ਲੱਗਾ ਸੀ ਕਿ ਇਹ ਗਜਾਨ ਦਾਨ ਦੀ ਯਾਦਗਾਰ ਦਾ ਸਥਾਨ ਹੈ। ਕਵਿ ਸੰਤੋਖ ਸਿੰਘ ਜੀ ਬੀ ਇਸੇ ਅੰਸੂ ਦੇ ਅੰਕ ੩੭ ਵਿਚ ਗੁਰੂ ਜੀ ਦਾ ਬਚਨ ਦੱਸਦੇ ਹਨ ਕਿ 'ਸਿਖ ਬਿਬੇਕੀ ਇਹਾਂ ਨਿਵਾਸਹਿਂ'।

ਬਿਬੇਕ ਪਦ ਦਾ ਅਰਥ ਤਨਖਾਹ ਯਾ ਦੰਡ ਕੋਸ਼ਾਂ ਵਿਚ ਨਹੀਂ, ਨਾ ਹੀ ਛੇਵੇਂ ਸਤਿਗੁਰਾਂ ਦੇ ਸਮੇਂ ਤਕ ਸਿੱਖਾਂ ਵਿਚ ਇਸ ਦਾ ਕੋਈ ਐਸਾ ਅਰਥ ਹੈਸੀ। ਇਥੇ ਪਦ 'ਬਿਬੇਕ' ਤੇ ਅੰਕ ੩੩ ਵਿਚ 'ਰਹਤਿ' ਦੋਇ ਦਸਮੇਂ ਪਾਤਸ਼ਾਹ ਦੇ ਅੰਮ੍ਰਿਤ ਦੀ ਮਰਯਾਦਾ ਟੋਰਨ ਤੋਂ ਮਗਰੋਂ ਦੇ ਇਨ੍ਹਾਂ ਅਰਥਾਂ ਵਿਚ ਵਰਤੇ ਗਏ ਪਦ ਹਨ। ਬਿਬੇਕ ਸਰ ਦੇ ਅਰਥ ਇਹ ਦੇਣੇ ਕਿ ਛੇਵੇਂ ਸਤਿਗੁਰਾਂ ਨੂੰ ਤਨਖਾਹ ਲਗੀ ਸੀ ਤਾਂ ਤਾਲ ਬਣਿਆਂ ਸੀ, ਦਰੁਸਤ ਨਹੀਂ ਹੈ। ਭਾਈ ਗੁਰਦਾਸ ਜੀ ਨੇ ਤਾਂ ਗੁਰੂ ਹਰਿਗੋਬਿੰਦ ਜੀ ਨੂੰ ਕਿਸੇ ਹੋਰਸ ਜੀਵ ਦੇ ਗਿਆਨ ਯਾ ਵਿਵੇਕ ਗੋਚਰਾ ਬੀ ਨਹੀਂ ਦੱਸਿਆ, ਇਹ ਕੀਕੂੰ ਹੋ ਸਕਦਾ ਹੈ ਕਿ ਉਨ੍ਹਾਂ ਨੂੰ ਕਿਸੇ ਨੇ ਵਿਚਾਰ ਦਾਨ ਕੀਤੀ ਹੋਵੇ ਯਾ ਤਨਖਾਹ ਲਾਈ ਹੋਵੇ। ਭਾਈ ਗੁਰਦਾਸ ਜੀ ਨਾਲ ਮੌਜੂਦ ਸਨ ਆਪ ਨੇ ਵਾਰਾਂ ਕਬਿੱਤਾਂ ਵਿਚ ਇਸ ਘਟਨਾਂ ਦਾ ਕੋਈ ਪਤਾ ਨਹੀਂ ਦਿੱਤਾ ਸਗੋਂ ਐਉਂ ਲਿਖਦੇ ਹਨ:—ਗੋਸਟ ਗਜਾਨ ਅਗੋਚਰਾ ਬੁਧਿ,ਬਲ, ਬਚਨ, ਬਿਬੇਕ ਨ ਛੇਦਾ। ਗੁਰ ਗੋਬਿੰਦ ਗੋਬਿੰਦ ਗੁਰ 'ਹਰਿ ਗੋਬਿੰਦ' ਸਦਾ ਵਿਗਸੰਦਾ। [ਵਾ: ਭਾ: ਗੁ: ੨੪-੨੧] ਅਰਥਾਤ ਸ੍ਰੀ ਗੁਰੂ ਹਰਿਗੋਬਿੰਦ ਜੀ ਸਦਾ ਖਿੜੇ ਗੋਬਿੰਦ ਰੂਪ ਹਨ ਤੇ ਕਿਸੇ ਦੇ ਗੋਸ਼ਟ, ਗਿਆਨ, ਬੁੱਧੀ, ਬਲ, ਵਚਨ ਬਿਬੇਕ ਦੀ ਮੁਥਾਜਗੀ ਨਹੀਂ ਰਖਦੇ, ਅਰਥਾਤ ਆਪ ਇਨ੍ਹਾਂ ਗਲਾਂ ਵਿਚ ਸਭਨਾਂ ਦੇ ਉਪਰ ਹਨ, ਤੇ ਸਾਰੇ ਉਨ੍ਹਾਂ ਦੇ ਮੁਥਾਜ ਹਨ। ਕਵੀ ਜੀ ਨੇ ਆਪ ਵੀ 'ਵਿਵੇਕ' ਪਦ ਗਿਆਨ ਦੇ ਅਰਥਾਂ ਵਿਚ ਵਰਤਿਆ ਹੈ।

ਯਥਾ:—ਲੋਕ ਅਨੇਕ ਉਧਾਰਨ ਕੋ ਚਿਤ ਦੇਨ ਬਿਬੇਕ ਭਏ ਪਥ ਗਾਮੀ। [ਰਾਸ ੩ ਅੰਸੂ ੧੦-੧੩

ਮਹਿਮਾ ਪ੍ਰਕਾਸ਼ ਵਿਚ ਬੀ ਇਹ ਵਿਵੇਕਸਰ ਦਾ ਪ੍ਰਸੰਗ ਨਹੀਂ ਹੈ।

ਜੇਤਿਕ ਭਏ ਖਰੇ। ਸਰ ਕੀ ਕਾਰ ਸਰਬ ਲਗ ਪਰੇ॥੩੫॥ ਉਤਲਾਵਤਿ ਗਨ ਕਾਰ ਨਿਕਾਰੈਂ। ਗੁਰੁ ਹਿਤ ਕਰਹਿਂ, ਪ੍ਰਮੋਦ ਬਿਦਾਰੈਂ। ਦ੍ਵੈ ਘਟਿਕਾ ਦਿਨ ਬਾਕੀ ਰਹ੍ਯੋ। 'ਅਬਿ ਹਟਿ ਜਾਹੁ' ਗੁਰੁ ਤਬਿ ਕਹ੍ਯੋ ॥੩੬॥ 'ਸਿੱਖ ਬਿਬੇਕੀ[1] ਇਹਾਂ ਨਿਵਾਸਹਿ।ਸਮੈਂ ਪਾਇ ਪਾਕੋ[2] ਚਹੁੰਪਾਸਹਿ'। ਗੁਰੂ ਅਰੂ-ਢਤਿ[3] ਭਏ ਤੁਰੰਗ। ਕਰਿ ਅਸਵਾਰ ਬ੍ਰਿਧ ਲਿਯ ਸੰਗਿ॥ ੩੭ ॥ ਕਰਿ ਮੱਜਨ ਸਭਿ ਸਿੱਖ ਸਮੇਤਿ। ਗਮਨਿ ਕੀਨਿ ਸੋਢੀ ਕੁਲਕੇਤ। ਕਰਿ ਬੰਦਨ ਹਰਿਮੰਦਿਰ ਗਏ। ਧਰਮਸਾਲ ਬ੍ਰਿਧ ਡੇਰਾ ਕਏ॥੩੮॥'ਕੌਲਾਂ ਕੀ ਬੀਤਹਿ ਅਬਿ ਬਾਤਿ[4]'। ਕਹਿ ਆਪਸਿ ਮਹਿਂ ਉਰ ਹਰਖਾਤਿ। 'ਬ੍ਰਿੱਧ ਨਰੋਤਮ[5] ਕੋ ਬਚਿ ਕਹਿਬੋ। ਅੰਗੀਕਾਰ ਕਰਨਿ ਸਭਿ ਚਹਿਬੋ ॥ ੩੯ ॥ ਅਟਲ ਬਾਕ ਜਿਨਿ ਕੇ ਨਹਿਂ ਟਲਹਿਂ। ਚਲਹਿ ਸੁਮੇਰ ਤਊ ਨਹਿਂ ਚਲਹਿਂ'। ਅਪਨਿ ਮਹਿਲ ਮਹਿਂ ਸਤਿਗੁਰ ਗਏ। ਸੁਪਤਿ ਜਥਾ ਸੁਖ ਰਾਤਿ ਬਿਤਏ ॥ ੪੦ ॥ ਭਈ ਭੋਰ ਕਰਿ ਦਰਸ਼ਨ ਗਯੋ[6]। ਬੀੜ ਬਿਖੈ ਬਾਸੋ ਨਿਜ ਕਿਯੋ। 'ਇਕ ਰਸ ਬ੍ਰਿਤੀ ਅਨੰਦ ਮਹਿਂ ਝੂਲੇ।ਸਮ ਸਰੂਪ ਜਬਿ* ਕਬਹੁੰ ਨ ਭੂਲੇ' ॥੪੧॥ਅਜ਼ਮਤਿ ਧਾਰਤਿ ਬਲੀ ਬਿਸਾਲਾ। ਬਿਦਤ ਕਰਹਿ ਕਿਤ ਕਿਸਹੂੰ ਕਾਲਾ†। ਰਹ੍ਯੋ ਇਕਾਂਤ ਜਾਨਿ ਕੈ ਤਹਾਂ। ਦੁਤੀਏ ਗੁਰੁ ਸੇਵਾ ਹੁਇ ਮਹਾਂ[8]॥੪੨॥ ਇਮ ਸਤਿਗੁਰੁ ਸ਼ੁਭ ਕਰੇ ਬਿਲਾਸਾ।ਪੂਰਨ ਕਰਤਿ ਸਿੱਖਨਿ ਕੀ ਆਸਾ। ਊਚਿ ਕਿ ਨੀਚ ਪ੍ਰੇਮ ਕੋ ਠਾਨਤਿ। ਅਧਿਕ ਘਾਟ ਸਤਿ ਗੁਰੂ ਪਛਾਨਤਿ[9] ॥ ੪੩ ॥ ਕਰਨਿ ਕਾਮਨਾ ਪੂਰਨ ਦਾਸ[10]। ਤਨ ਧਰਿ ਬਿਲਸਤਿ ਏਵ ਬਿਲਾਸ[11]। ਨਿੰਦ ਉਸਤਤੀ ਕੋਊ ਕਰੈ। ਬਿਰਦ ਪ੍ਰੇਮ ਕੋ ਬਸਿ ਨਿਜ ਧਰੈਂ[12] ॥ ੪੪ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਪੰਚਮ ਰਾਸਿ 'ਭਾਈ ਬ੍ਰਿਧ ਪ੍ਰਸੰਗ ਬਰਨਨੰ ਕ੍ਰਿਤ ਛਪੰਤੇ ਕਵਿ ਸੰਤੋਖ ਸਿੰਘ ਵਿਰਚਤਾਯਾਂ ਭਾਖਯਾਂ ਖਸ਼ਟ ਸਸ਼ਠੀ ਅੰਸੂ ਪੰਚਮ ਰਾਸਿ ਸਮਾਪਤਿ ਮਸਤੁ ਸ਼ੁਭ ਮਸਤੁ॥ ੬੬॥

## ਪੰਜਵੀਂ ਰਾਸਿ ਸਮਾਪਤਿ ਹੋਈ।

[1]ਗਿਆਨੀ। [2]ਪੱਕਾ (ਬਣ ਜਾਏਗਾ)। [3]ਸਵਾਰ ਹੋਕੇ। [4]ਭਾਵ ਕੌਲਾਂ ਦੀ ਗੱਲ ਮੁੱਕ ਗਈ [5]ਸ੍ਰੇਸ਼ਟ ਪੁਰਖ। [6](ਬਾਬਾ ਬੁੱਢਾ ਜੀ) ਗਏ। [7](ਸਮ=) ਸਦਾ ਇਕ ਰਸੀ ਸਰੂਪ ਉਨ੍ਹਾਂ ਨੂੰ ਕਦੇ ਨਹੀਂ ਭੁੱਲਦਾ। [8]ਦੂਸਰੇ (ਓਥੇ ਰਹਿਆਂ) ਗੁਰੂ ਜੀ ਦੀ ਸੇਵਾ ਬੜੀ ਹੁੰਦੀ ਸੀ। [9]ਵਧ ਘਟ (ਪ੍ਰੇਮ) ਸਭਨਾਂ ਦਾ ਗੁਰੂ ਜੀ ਪਛਾਣਦੇ ਹਨ। [10]ਦਾਸਾਂ ਦੀਆਂ ਕਾਮਨਾਂ ਪੂਰਨ ਕਰਨ (ਵਾਸਤੇ)। [11]ਇਸ ਤਰ੍ਹਾਂ ਦੇ ਵਿਲਾਸ ਵਿਲਸਦੇ ਹਨ (ਗੁਰੂ ਜੀ)। [12]ਪ੍ਰੇਮ ਦੇ ਵਸੀ ਹੋਣਾ ਇਹ ਆਪਣਾ ਬਿਰਦ (ਸਦਾ) ਧਾਰਦੇ ਹਨ। *ਪਾ:-ਮਮ ਸਰੂਪ ਜਗ। †ਪਾ:-ਬਿਦਤ ਰਹ੍ਯੋ ਹੈ ਕੇਤਿਕ ਕਾਲਾ